ਆਦਾਨ-ਪ੍ਰਦਾਨ ਪੁਸਤਕਮਾਲਾ

# ਚੋਣਵੀਂ ਪੰਜਾਬੀ ਰਚਨਾਤਮਕ ਵਾਰਤਕ

ਸੰਪਾਦਕ

ਡਾ. ਕੁਲਬੀਰ ਸਿੰਘ ਕਾਂਗ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ


| | | | |
|---|---|---|---|
| | ਪ੍ਰਸਤਾਵਨਾ | | vii |
| | ਆਧੁਨਿਕ ਪੰਜਾਬੀ ਵਾਰਤਕ— ਇਕ ਸੰਖੇਪ ਵਿਵੇਚਨ | | 1 |

**ਮੁੱਢਲੇ ਸਤੰਭ**

| | | | |
|---|---|---|---|
| 1. | ਪ੍ਰੋ. ਪੂਰਨ ਸਿੰਘ | ਆਰਟ | 23 |
| 2. | ਪ੍ਰਿੰ. ਤੇਜਾ ਸਿੰਘ | ਘਰ ਦਾ ਪਿਆਰ | 31 |
| 3. | ਲਾਲ ਸਿੰਘ ਕਮਲਾ ਅਕਾਲੀ | ਕੀ ਮੌਤ ਨਾਮ ਨਾਸ ਹੋਣ ਦਾ ਹੈ ? | 37 |
| 4. | ਗੁਰਬਖਸ਼ ਸਿੰਘ (ਪ੍ਰੀਤਲੜੀ) | ਕੰਗਾਲ ਕਵੀਆਂ ਦੀ ਕਲੰਬ | 46 |

**ਪ੍ਰਤਿਭਾ ਦੇ ਪ੍ਰਤੀਕ**

| | | | |
|---|---|---|---|
| 5. | ਸਿਰਦਾਰ ਕਪੂਰ ਸਿੰਘ | ਮੀਰਾ (ਬਾਈ) | 53 |
| 6. | ਪ੍ਰੋ. ਪ੍ਰੀਤਮ ਸਿੰਘ | ਪ੍ਰੋ. ਤੇਜਾ ਸਿੰਘ | 62 |
| 7. | ਸੁਮੇਰ : ਕਰਤਾਰ ਸਿੰਘ: | ਮੌਤ ਕਿ ਜ਼ਿੰਦਗੀ ! | 77 |

**ਆਧੁਨਿਕਤਮ ਵਾਰਤਕ ਦੀ ਵੰਨਗੀ**

| | | | |
|---|---|---|---|
| 8. | ਹਰਦਿੰਰ ਸਿੰਘ ਰੂਪ | ਲੀਕ | 89 |
| 9. | ਬਾਵਾ ਬਲਵੰਤ | ਸ਼ਾਮ ਦੀ ਰਾਹ | 93 |
| 10. | ਸੁਜਾਨ ਸਿੰਘ | ਖੀਸੇ ਵਿੱਚ ਅਕਲ | 100 |
| 11. | ਈਸ਼ਵਰ ਚਿਤ੍ਰਕਾਰ | ਗੁੱਡੀਆਂ-ਪਤੰਗਾਂ | 107 |
| 12. | ਡਾ. ਜਸਵੰਤ ਸਿੰਘ ਨੇਕੀ | ਅਰਦਾਸ ਦਾ ਦਾਰਸ਼ਨਿਕ ਪਰਿਪੇਖ | 119 |

**ਸ੍ਵੈ-ਜੀਵਨੀ**

| | | | |
|---|---|---|---|
| 13. | ਅੰਮ੍ਰਿਤਾ ਪ੍ਰੀਤਮ | ਸਫਰ ਦੀ ਡਾਇਰੀ | 127 |
| 14. | ਡਾ. ਹਰਿਭਜਨ ਸਿੰਘ | ਤੇਰੀ ਨਜ਼ਰ ਤੋਂ ਪਰ੍ਹਾਂ | 141 |
| 15. | ਅਜੀਤ ਕੌਰ | ਘੋਗਾ ਤੇ ਸਮੁੰਦਰ | 151 |

## ਰੇਖਾ-ਚਿੱਤਰ


16. ਬਲਵੰਤ ਗਾਰਗੀ — ਰਾਜਿੰਦਰ ਸਿੰਘ ਬੇਦੀ — 169
17. ਕੁਲਬੀਰ ਸਿੰਘ ਕਾਂਗ — ਉਹ ਤਾਂ ਮੇਰੇ ਅੰਗ ਸੰਗ ਹੈ (ਡਾ. ਜੀਤ ਸਿੰਘ ਸੀਤਲ) — 178


## ਹਾਸ-ਰਸ ਤੇ ਵਿਅੰਗ


18. ਸੂਬਾ ਸਿੰਘ — ਅਲੋਪ ਹੋ ਰਹੇ ਚੇਟਕ — 193
19. ਪਿਆਰਾ ਸਿੰਘ ਦਾਤਾ — ਧਰਮ ਰਾਜ ਦੇ ਦਰਬਾਰ ਵਿੱਚ ਅੰਨ੍ਹੇਰ-ਗਰਦੀ — 200


## ਕਾਵਿ ਨਿਬੰਧ, ਲਲਿਤ ਨਿਬੰਧ ਤੇ ਜਿਗਰਪਾਰਾ


20. ਡਾ. ਦੀਵਾਨ ਸਿੰਘ ਕਾਲੇਪਾਣੀ — ਜ਼ਿੰਦਗੀ/ਮੌਤ/ਕਰਮ/ਤਿਆਗ/ਸਾਧਨਾ — 209
21. ਡਾ. ਕੁਲਬੀਰ ਸਿੰਘ ਕਾਂਗ — ਘਰਾਂ ਨੂੰ ਪਰਤਦੇ ਪੰਛੀ/ਇਕ ਸੁਆਣੀ ਦਾ ਗੀਤ — 212
22. ਗਗਨ ਪਾਕਿਸਤਾਨੀ — ਮਾਰਸ ਦੀਆਂ ਮੇਮਾਂ — 216


## ਯਾਤਰਾ ਦੇ ਨਵੇਂ ਹਸਤਾਖਰ


23. ਪ੍ਰੋ. ਕ੍ਰਿਪਾਲ ਸਿੰਘ ਕੋਮਲ — ਸੰਸਾਰ-ਪ੍ਰਸਿੱਧ ਚਿੱਤ੍ਰਸ਼ਾਲਾ : ਅਜੰਤਾ — 221
24. ਹਰਭਜਨ ਹਲਵਾਰਵੀ — ਲੂ-ਸ਼ੁਨ ਦੇ ਸ਼ਹਿਰ ਵਲ — 238


## ਵਾਰਤਕ ਦੇ ਨਵੋਦਿਤ ਲੇਖਕ


25. ਡਾ. ਨਰਿੰਦਰ ਸਿੰਘ ਕਪੂਰ — ਨਿਰਾਸ਼ ਹੋਣਾ ਮਨ੍ਹਾ ਹੈ — 249
26. ਪ੍ਰੀਤਮ ਸਿੱਧੂ (ਲੰਡਨ) — ਇੰਗਲੈਂਡ ਵਿਚ ਬੁੱਧੀਜੀਵੀ ਦਾ ਦੁਖਾਂਤ — 256
27. ਪੂਰਨ ਸਿੰਘ (ਲੰਡਨ) — ਆਤਮਾ, ਰੂਹ ਤੇ ਮਨ — 264

ਲੇਖਕ-ਪਰਿਚਯ — 276-294

# ਪ੍ਰਸਤਾਵਨਾ

ਪੰਜਾਬੀ ਵਾਰਤਕ ਇਸ ਸਮੇਂ ਬੜੇ ਵਿਸ਼ਾਲ ਰੂਪ ਵਿਚ ਲਿਖੀ ਜਾ ਰਹੀ ਹੈ, ਅਸੀਂ ਕੇਵਲ ਰਚਨਾਤਮਕ ਵਾਰਤਕ ਦੇ ਚੋਣਵੇਂ ਲੇਖਕਾਂ ਦੀਆਂ ਕਿਰਤਾਂ ਨੂੰ ਸੰਕਲਿਤ ਕੀਤਾ ਹੈ। ਇਹ ਸਾਡੀ ਖ਼ੁਸ਼ਨਸੀਬੀ ਹੈ ਕਿ (ਡਾ. ਭਾਈ ਵੀਰ ਸਿੰਘ ਦੀ ਅਧਿਆਤਮਕ ਵਾਰਤਕ ਤੋਂ ਬਾਅਦ) ਸਾਡਾ ਪ੍ਰਥਮ ਨਿਬੰਧਕਾਰ ਪ੍ਰੋ. ਪੂਰਨ ਸਿੰਘ ਅੰਤਰ-ਰਾਸ਼ਟਰੀ ਦ੍ਰਿਸ਼ਟੀ ਅਤੇ ਬਹੁ-ਭਾਂਤੀ ਅਧਿਐਨ ਦਾ ਸਵਾਮੀ ਸੀ। ਉਸ ਤੋਂ ਬਾਅਦ ਅੱਜ, 1996 ਤਕ ਪੰਜਾਬੀ ਵਿਚ ਬਹੁ-ਅਨੁਭਵੀ ਤੇ ਵਿਭਿੰਨ-ਦਿਸ਼ਾਵੀ ਵਾਰਤਕਕਾਰ ਹੋਂਦ ਵਿਚ ਆਏ। ਦੇਸ਼-ਦੇਸ਼ਾਂਤਰ ਦੀ ਯਾਤਰਾ ਕਰਨ ਵਾਲੇ ਮਹਾਨੁਭਵੀਆਂ ਨੇ ਆਪਣੇ ਗਿਆਨ-ਭਰਪੂਰ ਤਜਰਬੇ ਸਾਡੇ ਨਾਲ ਸਾਂਝੇ ਕੀਤੇ। ਵਿਚਾਰਧਾਰਕ ਪੱਖ ਤੋਂ ਵੀ ਪੰਜਾਬੀ ਵਾਰਤਕ ਬ੍ਰਹਿਮੰਡਕ ਚੇਤਨਾ ਨਾਲ ਜੁੜੀ ਰਹੀ ਹੈ। ਕਠਿਨ ਤੋਂ ਕਠਿਨ ਅਤੇ ਅਤਿ ਸੂਖਮ ਭਾਵਾਂ ਬਾਰੇ ਵਾਰਤਕ ਉਪਲਬਧ ਹੁੰਦੀ ਹੈ। ਇੰਜ ਜਾਪਦਾ ਹੈ ਕਿ ਮੱਧ-ਕਾਲ ਦੇ ਮਹਾਂ-ਪੁਰਖਾਂ ਦੀਆਂ ਜਨਮ-ਸਾਖੀਆਂ, ਗੋਸ਼ਟਾਂ, ਮਹਾਨ ਗ੍ਰੰਥਾਂ ਦੇ ਟੀਕਿਆਂ ਦੇ ਰਚਨਹਾਰ ਲੇਖਕਾਂ ਦੀ ਅਸੀਸ ਆਧੁਨਿਕ ਵਾਰਤਕਕਾਰਾਂ ਨੂੰ ਵਿਰਸੇ ਵਿਚੋਂ ਪ੍ਰਾਪਤ ਹੋਈ ਹੈ।

ਅਸਾਂ ਵੀਹਵੀਂ ਸਦੀ ਦੇ ਪ੍ਰਾਰੰਭ ਤੋਂ ਹੁਣ ਤਕ ਦੇ ਉਦਭਵ ਹੋਏ ਰੂਪਾਂ ਅਤੇ ਹਰ ਖੇਤਰ ਦੇ ਚੋਣਵੇਂ ਲੇਖਕਾਂ ਦੀਆਂ ਕਿਰਤਾਂ ਦਾ ਸੰਗ੍ਰਹਿ ਕੀਤਾ ਹੈ। ਮੁੱਢਲੇ ਸਤੰਭ-ਲੇਖਕਾਂ ਵਿਚੋਂ ਪ੍ਰੋ. ਪੂਰਨ ਸਿੰਘ, ਪ੍ਰਿੰ. ਤੇਜਾ ਸਿੰਘ, ਲਾਲ ਸਿੰਘ ਕਮਲਾ ਅਕਾਲੀ ਤੇ ਗੁਰਬਖ਼ਸ਼ ਸਿੰਘ ਲਏ ਗਏ ਹਨ। ਪ੍ਰਤਿਭਾ ਦੇ ਪ੍ਰਤੀਕ ਸਿਰਲੇਖ ਅਧੀਨ ਸਿਰਦਾਰ ਕਪੂਰ ਸਿੰਘ, ਪ੍ਰੋ. ਪ੍ਰੀਤਮ ਸਿੰਘ ਤੇ ਸੁਮੇਰ (ਕਰਤਾਰ ਸਿੰਘ) ਦੇ ਨਿਬੰਧ ਚੁਣੇ ਹਨ। ਪੰਜਵੇਂ ਤੇ ਛੇਵੇਂ ਦਹਾਕੇ ਵਿਚ ਵਾਰਤਕ ਦੇ ਕੁਝ ਨਵ-ਪ੍ਰਯੋਗ ਹੋਂਦ ਵਿਚ ਆਏ ਸਨ। ਉਨ੍ਹਾਂ ਵਿਚੋਂ ਹਰਿੰਦਰ ਸਿੰਘ ਰੂਪ, ਬਾਵਾ ਬਲਵੰਤ, ਸੁਜਾਨ ਸਿੰਘ, ਈਸ਼ਵਰ ਚਿਤ੍ਰਕਾਰ ਤੇ ਡਾ. ਜਸਵੰਤ ਸਿੰਘ ਨੇਕੀ ਵਰਗੇ ਵਿਸ਼ੇਸ਼ ਹਸਤਾਖ਼ਰ ਹੀ ਇਸ ਸੰਗ੍ਰਹਿ ਵਿਚ ਸ਼ਾਮਲ ਕੀਤੇ ਗਏ ਹਨ।

ਅੱਜ ਕੱਲ੍ਹ ਸ੍ਵੈ-ਜੀਵਨੀ ਲਿਖਣ ਦੀ ਇਕ ਲਹਿਰ ਹੀ ਪੈਦਾ ਹੋ ਗਈ ਹੈ। ਅਜੋਕੇ ਲੇਖਕਾਂ ਅੰਮ੍ਰਿਤਾ ਪ੍ਰੀਤਮ, ਡਾ. ਹਰਿਭਜਨ ਸਿੰਘ ਤੇ ਅਜੀਤ ਕੌਰ ਰਚਿਤ ਸ੍ਵੈ-ਜੀਵਨੀਆਂ ਵਿਚੋਂ ਇਕ ਇਕ ਅਧਿਆਇ ਲਿਆ ਗਿਆ ਹੈ। ਰੇਖਾ ਚਿਤਰ ਦੇ ਖੇਤਰ ਵਿਚ ਵੀ ਕਈ ਨਾਮ ਉਜਾਗਰ ਹੋ ਰਹੇ ਹਨ, ਅਸਾਂ ਇਸ ਰੂਪ ਦੇ ਮੋਢੀਆਂ ਬਲਵੰਤ ਗਾਰਗੀ ਤੇ ਕੁਲਬੀਰ ਸਿੰਘ ਕਾਂਗ ਦੇ ਰੇਖਾ-ਚਿਤਰਾਂ ਦੀ ਚੋਣ ਕੀਤੀ ਹੈ। ਹਾਸ-ਰਸ ਤੇ ਵਿਅੰਗ ਵਾਰਤਕ ਦੇ ਪ੍ਰਮੁੱਖ ਰੂਪ ਹਨ। ਇਸ ਖੇਤਰ ਦੇ ਮਹਾਰਥੀ (ਸ੍ਵ.) ਸੂਬਾ ਸਿੰਘ ਤੇ ਪਿਆਰਾ

ਸਿੰਘ ਦਾਤਾ ਦੀਆਂ ਰਚਨਾਵਾਂ ਸ਼ਾਮਲ ਕੀਤੀਆਂ ਹਨ । ਕਾਵਿ-ਨਿਬੰਧ, ਵਿਸ਼ੇਸ਼ ਕਰ ਲਲਿਤ ਨਿਬੰਧ ਸਾਡੀ ਵਾਰਤਕ ਦੀ ਨਵੀਂ ਉਪਜ ਹੈ । ਇਸ ਖੇਤਰ ਵਿਚੋਂ ਡਾ. ਦੀਵਾਨ ਸਿੰਘ ਕਾਲੇਪਾਣੀ, ਡਾ. ਕੁਲਬੀਰ ਸਿੰਘ ਕਾਂਗ ਤੇ ਜਿਗਰਪਾਰਾ ਦੇ ਲੇਖਕ ਗਗਨ-ਪਾਕਿਸਤਾਨੀ ਦੀਆਂ ਰਚਨਾਵਾਂ ਸੰਕਲਿਤ ਕੀਤੀਆਂ ਗਈਆਂ ਹਨ । ਯਾਤਰਾ ਸਾਹਿਤ ਦੇ ਪਰੰਪਰਾਗਤ ਲੇਖਕਾਂ ਦੀ ਥਾਂ ਨਵੇਂ ਉਦਭਵ ਨਾਮ ਪ੍ਰੋ. ਕ੍ਰਿਪਾਲ ਸਿੰਘ ਕੋਮਲ ਤੇ ਹਰਭਜਨ ਹਲਵਾਰਵੀ ਲਏ ਗਏ ਹਨ । ਨਵੋਦਿਤ ਪ੍ਰਤਿਭਾ ਵਜੋਂ ਡਾ. ਨਰਿੰਦਰ ਸਿੰਘ ਕਪੂਰ, ਪ੍ਰੀਤਮ ਸਿੱਧੂ ਤੇ ਪੂਰਨ ਸਿੰਘ (ਲੰਡਨ) ਦੀ ਚੋਣ ਕੀਤੀ ਹੈ । ਇਸ ਤਰ੍ਹਾਂ ਇਹ ਪੁਸਤਕ ਪ੍ਰੋ. ਪੂਰਨ ਸਿੰਘ ਤੋਂ ਸ਼ੁਰੂ ਹੋ ਕੇ ਪ੍ਰਵਾਸੀ ਲੇਖਕ ਪੂਰਨ ਸਿੰਘ 'ਤੇ ਖਤਮ ਹੁੰਦੀ ਹੈ ।

ਆਰੰਭ ਵਿਚ ਸੰਪਾਦਕ ਨੇ ਆਧੁਨਿਕ ਪੰਜਾਬੀ ਵਾਰਤਕ ਬਾਰੇ ਸੰਖੇਪ ਵਿਵੇਚਨ ਦਿੱਤਾ ਹੈ ਤਾਂ ਜੁ ਪਾਠਕ-ਜਨ ਸੰਪਾਦਕ ਦੇ ਵਿਚਾਰਾਂ ਅਤੇ ਪੰਜਾਬੀ ਵਾਰਤਕ ਦੀਆਂ ਪ੍ਰਾਪਤੀਆਂ ਬਾਰੇ ਜਾਣਕਾਰੀ ਪ੍ਰਾਪਤ ਕਰਦੇ ਹੋਏ ਸੰਪਾਦਕ ਦੇ ਦ੍ਰਿਸ਼ਟੀਕੋਣ ਬਾਰੇ ਕੋਈ ਰਾਇ ਕਾਇਮ ਕਰ ਸਕਣ ।

ਅਸਾਂ ਨਿਰਪੱਖ ਹੋ ਕੇ ਚੋਣ ਕਰਨ ਦਾ ਯਤਨ ਕੀਤਾ ਹੈ, ਫਿਰ ਵੀ ਜੇ ਕੋਈ ਉਕਾਈ ਰਹਿ ਗਈ ਹੋਵੇ ਤਾਂ ਸੰਪਾਦਕ ਉਸ ਨੂੰ "ਜੀ-ਆਇਆਂ" ਕਹਿ ਕੇ ਸੋਧ ਕਰਨ ਦਾ ਯਤਨ ਕਰੇਗਾ ।

15-7-1996

**—ਕੁਲਬੀਰ ਸਿੰਘ ਕਾਂਗ (ਡਾ.)**
ਸੁਲਤਾਨ ਵਿੰਡ ਰੋਡ,
422, ਆਜ਼ਾਦ ਨਗਰ,
ਅੰਮ੍ਰਿਤਸਰ

# ਆਧੁਨਿਕ ਪੰਜਾਬੀ ਵਾਰਤਕ-
# ਇਕ ਸੰਖੇਪ ਵਿਵੇਚਨ

ਆਧੁਨਿਕ ਪੰਜਾਬੀ ਵਾਰਤਕ ਦੀ ਇਹ ਖ਼ੁਸ਼ਕਿਸਮਤੀ ਹੈ ਕਿ ਇਸ ਨੂੰ ਵੀਹਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਹੀ ਅੰਗ੍ਰੇਜ਼ੀ ਸਾਹਿਤ ਦੇ ਡੂੰਘੇ ਜਾਣਕਾਰ ਲੇਖਕਾਂ ਦੀ ਵਾਰਤਕ ਉਪਲਬਧ ਹੋਈ। ਭਾਈ ਵੀਰ ਸਿੰਘ ਜੀ ਨੂੰ ਅਸੀਂ ਆਧੁਨਿਕ ਵਾਰਤਕਕਾਰਾਂ ਵਿਚ ਸ਼ੁਮਾਰ ਨਹੀਂ ਕਰ ਸਕਦੇ। ਇਹ ਤਾਂ ਪ੍ਰੋ. ਪੂਰਨ ਸਿੰਘ, ਪ੍ਰਿੰ. ਤੇਜਾ ਸਿੰਘ ਤੇ ਗੁਰਬਖਸ਼ ਸਿੰਘ ਵਰਗੇ ਮਹਾਨ ਸਤੰਭ ਸਨ ਜੋ ਕਿ ਯੋਰਪੀਨ ਸਾਹਿਤ ਤੇ ਵਿਗਿਆਨਕ ਪ੍ਰਾਪਤੀਆਂ ਦੇ ਗਿਆਨ ਨਾਲ ਓਤ-ਪ੍ਰੋਤ ਸਨ—ਉਹ ਚਾਹੁੰਦੇ ਤਾਂ ਸਹਿਜੇ ਹੀ ਅੰਗ੍ਰੇਜ਼ੀ ਭਾਸ਼ਾ ਦੇ ਮਾਧਿਅਮ ਦੁਆਰਾ ਆਪਣੀ ਵਾਰਤਕ-ਕਲਾ ਦੇ ਕ੍ਰਿਸ਼ਮੇ ਵਿਖਾ ਸਕਦੇ ਸਨ ਪਰ ਉਨ੍ਹਾਂ ਨੇ ਆਪਣੀ ਮਾਂ-ਬੋਲੀ ਵਿਚ ਆਧੁਨਿਕ ਰਚਨਾਤਮਕ ਵਾਰਤਕ ਲਿਖ ਕੇ ਆਪਣੇ ਸਭਿਆਚਾਰ ਨੂੰ ਅਮੀਰ ਤੇ ਮਾਣਯੋਗ ਬਣਾਉਣ ਦੀ ਪਰਿਪਾਟੀ ਚਲਾਈ।

ਪ੍ਰੋ. ਪੂਰਨ ਸਿੰਘ ਬੁਨਿਆਦੀ ਤੌਰ ਤੇ ਇਕ ਵਿਗਿਆਨੀ ਸੀ, ਹਿਰਦਾ ਕਵੀ ਦਾ। ਪਰ ਜਦੋਂ ਵਾਰਤਕ ਲਿਖਣੀ ਸ਼ੁਰੂ ਕੀਤੀ ਤਾਂ ਪੰਜਾਬੀ, ਅੰਗ੍ਰੇਜ਼ੀ ਤੇ ਹਿੰਦੀ-ਤਿੰਨਾਂ ਹੀ ਭਾਸ਼ਾਵਾਂ ਵਿਚ ਪੂਰਨਤਾ ਦੀ ਇਕ ਸਿਖਰ ਛੂਹੀ। ਉਸ ਦੀ ਅੰਗ੍ਰੇਜ਼ੀ ਵਾਰਤਕ, ਯੋਰਪ ਦੇ ਅੰਗ੍ਰੇਜ਼ੀ ਵਾਰਤਕਕਾਰਾਂ ਲਈ ਵੀ ਇਕ ਆਦਰਸ਼ (ਮਾਡਲ) ਸਮਝੀ ਗਈ! ਹਿੰਦੀ ਵਿਚ ਉਸ ਨੇ ਕੇਵਲ ਪੰਜ ਨਿਬੰਧ ਲਿਖੇ, ਜਿਨ੍ਹਾਂ ਨੂੰ ਪੜ੍ਹ ਕੇ ਅਚਾਰੀਆ ਰਾਮ ਚੰਦ੍ਰ ਸ਼ੁਕਲ ਨੇ ਲਿਖਿਆ ਸੀ ਕਿ "ਜੇ ਉਹ ਨਿਬੰਧਾਂ ਦੀ ਮੁਕੰਮਲ ਪੁਸਤਕ ਦੇ ਜਾਂਦੇ ਤਾਂ ਹਿੰਦੀ ਸਾਹਿਤ ਦੇ ਨਿਬੰਧਕਾਰ ਉਸ ਦੇ ਸਾਹਵੇਂ ਮਾਂਦੇ ਪੈ ਜਾਣੇ ਸਨ।" ਅੰਗ੍ਰੇਜ਼ੀ ਵਿਚ ਤਾਂ ਉਹ ਦਰਿਆ ਦੀ ਰਵਾਨੀ ਵਾਂਗ ਲਿਖਦਾ ਸੀ। **"The spirit of Oriental Poetry" "The spinning wheel", "Ten Master"** ਅਤੇ **The spirit of the sikhs"**. ਪੜ੍ਹ ਕੇ ਇੰਜ ਮਹਿਸੂਸ ਹੁੰਦਾ ਹੈ ਜਿਵੇਂ ਕੋਈ ਜਨਮ-ਜਾਤ ਦਾ ਅੰਗ੍ਰੇਜ਼, ਅੰਗ੍ਰੇਜ਼ੀ ਭਾਸ਼ਾ ਦੁਆਰਾ ਭਾਰਤੀ ਤੇ ਪੰਜਾਬੀ ਸਭਿਆਚਾਰ ਨੂੰ ਸਾਰੇ ਸੰਸਾਰ ਵਿਚ ਉਜਾਗਰ ਕਰ ਰਿਹਾ ਹੋਵੇ। ਪੂਰਨ ਸਿੰਘ ਦੀ ਇਸ ਪ੍ਰਤਿਭਾ ਨੂੰ, ਦੂਜੀ ਵਾਰ ਡਾ. ਐਮ. ਐਸ. ਰੰਧਾਵਾ ਨੇ ਪਛਾਣਿਆ, ਜਿਸ ਕਾਰਨ ਪਿਛਲੇ 30-35 ਸਾਲਾਂ ਤੋਂ ਪ੍ਰੋ. ਪੂਰਨ ਸਿੰਘ ਬਾਰੇ ਅਨੇਕਾਂ ਪੁਸਤਕਾਂ ਛਪ ਰਹੀਆਂ ਹਨ। ਉਸ ਦੇ ਅਣਛਪੇ ਖਰੜੇ ਪ੍ਰਕਾਸ਼ਮਾਨ ਕੀਤੇ ਜਾ ਰਹੇ ਹਨ।

ਪੰਜਾਬੀ ਵਿਚ ਉਸਦੇ ਨਿਬੰਧਾਂ ਦੀ ਕੇਵਲ ਇਕ ਪੁਸਤਕ "ਖੁਲ੍ਹੇ ਲੇਖ" ਵਧੇਰੇ ਚਰਚਿਤ

ਹੈ। (ਹੋਰ ਪੰਜਾਬੀ ਨਿਬੰਧ ਸ਼ਾਇਦ ਉਪਲਬਧ ਨਹੀਂ ਹੋਏ।) ਇਸ ਪੁਸਤਕ ਦਾ ਇਕ ਇਕ ਲੇਖ ਮੁਕੰਮਲ ਪੁਸਤਕ ਦੀ ਸਮਗ੍ਰੀ ਸਮੋਈ ਬੈਠਾ ਹੈ। "ਪਿਆਰ"-'ਧਰਮ'- "ਆਰਟ" "ਕਵੀ ਦਾ ਦਿਲ"—'ਕਵਿਤਾ' ਆਦਿਕ ਅਜਿਹੇ ਵਿਸ਼ੇ ਹਨ ਜਿਨ੍ਹਾਂ ਬਾਰੇ ਕੋਈ ਵੀ ਹਰਫ਼ਿ-ਆਖਰੀ ਨਹੀਂ ਲਿਖ ਸਕਦਾ। ਪੂਰਵ-ਸਭਿਅਤਾ ਕਾਲ ਤੋਂ ਅੱਜ ਤੱਕ ਇਨ੍ਹਾਂ ਵਿਸ਼ਿਆਂ ਬਾਰੇ ਨਿਰੰਤਰ ਚਰਚਾ ਹੁੰਦੀ ਆ ਰਹੀ ਹੈ, ਭਵਿੱਖ ਵਿਚ ਵੀ ਇਹ ਵਿਚਾਰ-ਵਿਮਰਸ਼ ਦਾ ਕੇਂਦਰ ਬਿੰਦੂ ਰਹਿਣਗੇ। ਪੂਰਨ ਸਿੰਘ ਦੀ ਕਲਾ-ਕੌਸ਼ਲਤਾ ਇਹ ਹੈ ਕਿ ਉਹ ਯਤਨ ਕਰਕੇ ਲਿਖਦਾ ਪ੍ਰਤੀਤ ਨਹੀਂ ਹੁੰਦਾ। ਅਲਹਾਮ (ਨਾਜ਼ਲ) ਦੀ ਅਵਸਥਾ ਵਿਚ ਲਿਖੇ ਇਨ੍ਹਾਂ ਨਿਬੰਧਾਂ ਵਿਚ ਉਤਕ੍ਰਿਸ਼ਟ ਵਿਚਾਰਾਂ ਦੇ ਸੁੱਚੇ ਮੋਤੀ ਉਪਲਬਧ ਹੁੰਦੇ ਹਨ। ਉਸ ਦੀ ਕਵਿਤਾ ਵਿਚ ਸਰੋਦੀ ਗਦ ਦੇ ਦਰਸ਼ਨ ਹੁੰਦੇ ਹਨ ਅਤੇ ਵਾਰਤਕ ਵਿਚ ਸਰੋਦੀ ਕਾਵਿ ਦੇ ਝਲਕਾਰੇ ਮਿਲਦੇ ਹਨ। ਯਤਨਹੀਣ ਪ੍ਰਵਹਣ (**Effortless flow**) ਉਸ ਦੀ ਵਾਰਤਕ ਦਾ ਪ੍ਰਮੁੱਖ ਲੱਛਣ ਹੈ। ਉਹ ਪ੍ਰਸਾਦ ਸ਼ੈਲੀ (**Supreme style-uncofriable**) ਦਾ ਸਵਾਮੀ ਸੀ। ਉਹ ਸਾਹਿਤਕਤਾ ਤੇ ਗਿਆਨ ਦਾ ਮੁਜੱਸਮ (**embodiment**) ਸੀ। ਉਹ ਮਨ 'ਤੇ ਬੋਝ ਪਾ ਕੇ ਨਹੀਂ ਸੀ ਲਿਖਦਾ, ਸਗੋਂ ਜਦੋਂ ਉਸ ਦਾ ਮਨ ਕਿਸੇ ਖਾਸ ਆਵੇਗ ਦੇ ਘੇਰੇ ਵਿਚ ਆ ਜਾਂਦਾ ਤਾਂ ਉਸ ਨੂੰ ਦੁਨੀਆ ਦੀ ਸੁੱਧ-ਬੁੱਧ ਭੁੱਲ ਜਾਂਦੀ ਸੀ. ਜਦ ਤਕ ਆਪਣੇ ਮਨ ਅੰਦਰ ਕਲਵਲ ਹੁੰਦੇ ਅਮੂਰਤ ਭਾਵਾਂ ਨੂੰ ਸਮੂਰਤ ਰੂਪ (ਅੱਖਰਾਂ ਵਿਚ) ਪ੍ਰਗਟ ਨਾ ਕਰ ਲੈਂਦਾ, ਉਸਦੀ ਆਤਮਾ ਬੇਚੈਨ ਰਹਿੰਦੀ। ਉਸ ਦੇ ਇਸ ਪ੍ਰਕਾਰ ਦੇ ਭਾਵਾਵੇਸ਼ਾਂ ਬਾਰੇ ਬੜੀ ਨਜ਼ਦੀਕੀ ਤਸਵੀਰ, "ਪੂਰਨ ਸਿੰਘ" ਨਾਂ ਦੀ ਪੁਸਤਕ (ਸੰਪਾਦਕ: ਡਾ. ਐਮ. ਐਸ. ਰੰਧਾਵਾ) ਦੀ ਭੂਮਿਕਾ ਵਿਚ ਉਸ ਦੀ ਸੁਪਤਨੀ "ਮਾਇਆ ਦੇਵੀ" ਨੇ ਪੇਸ਼ ਕੀਤੀ ਹੈ ਜਿਸ ਤੋਂ ਉਸਦੀ ਰਚਨਾਤਮਕ ਪ੍ਰਕਿਰਿਆ ਨੂੰ ਭਲੀ-ਭਾਂਤ ਸਮਝਿਆ ਜਾ ਸਕਦਾ ਹੈ। ਅਜਿਹਾ ਮਾਈਕਰੋ (ਸੂਖਮ) ਅਧਿਐਨ ਅਸੀਂ ਆਲੋਚਕ ਨਹੀਂ ਪੇਸ਼ ਕਰ ਸਕਦੇ।

ਉਹ ਭਾਵ-ਮੰਡਲ ਤੋਂ ਬੁੱਧ-ਮੰਡਲ ਵਲ ਯਾਤਰਾ ਕਰਦਾ ਸੀ। ਵਾਰਤਕ ਦੇ ਖੇਤਰ ਵਿਚ ਸਾਡਾ ਇਹ ਪ੍ਰਥਮ ਨਿਬੰਧਕਾਰ ਉਸ ਸਮੇਂ ਬ੍ਰਹਿਮੰਡਕ-ਚੇਤਨਾ ਨੂੰ ਛੁਹ ਰਿਹਾ ਸੀ ਜਦੋਂ ਕਿ ਭਾਰਤ ਦੇ ਨਿਬੰਧਕਾਰ ਆਪੋ ਆਪਣੇ ਧਰਮ ਤੇ ਸੰਪ੍ਰਦਾ ਦੀ ਸ੍ਰੇਸ਼ਟਤਾ ਦੇ ਗੁਣ-ਗਾਇਨ ਕਰ ਰਹੇ ਸਨ। ਪੰਜਾਬੀ ਸਾਹਿਤ ਵਿਚ ਵੀ ਡਾ. ਭਾਈ ਵੀਰ ਸਿੰਘ ਦਾ ਬੋਲਬਾਲਾ ਸੀ ਜਿਸ ਦੀ ਬੁਨਿਆਦੀ ਚੂਲ ਸਿੱਖ ਧਰਮ ਦਾ ਪ੍ਰਚਾਰ ਮਾਤਰ ਹੀ ਸੀ। ਪ੍ਰੋ. ਪੂਰਨ ਸਿੰਘ ਭਾਵੇਂ ਭਾਈ ਸਾਹਿਬ ਦੀ ਪ੍ਰੇਰਣਾ ਸਦਕਾ ਹੀ ਸੰਨਿਆਸੀ 'ਪੂਰਨ' ਤੋਂ ਮੁੜ "ਪੂਰਨ ਸਿੰਘ" ਬਣਿਆ ਪਰ ਉਸ ਨੇ ਆਪਣੇ ਰਚਨਾ-ਸੰਸਾਰ ਉੱਤੇ ਇਕ ਵਿਅਕਤੀ ਨੂੰ ਹਾਵੀ ਨਹੀਂ ਹੋਣ ਦਿੱਤਾ।

ਪੂਰਨ ਸਿੰਘ ਯੋਰਪ ਤੇ ਜਾਪਾਨ ਆਦਿ ਦੇਸ਼ਾਂ ਦੇ ਰਟਨ ਬਾਅਦ ਬਹੁ-ਗਿਆਨ-ਭਰਪੂਰ ਵਿਅਕਤੀ ਬਣ ਚੁੱਕਾ ਸੀ। ਇਸ ਲਈ ਉਸ ਦੀ ਵਾਰਤਕ ਭਾਵੇਂ ਆਵੇਸ਼ਗਤ ਕਾਵਿਮਈ ਰੰਗ ਦੀ ਸੀ ਪਰ ਉਸਦੇ ਜਜ਼ਬਾਤੀ ਵਹਿਣ ਵਿਚ ਗਿਆਨ ਦੀਆਂ ਰੌਆਂ ਚਲਦੀਆਂ ਸਨ। ਪੰਜਾਬੀ ਭਾਵੇਂ ਉਸਨੇ ਅਕਾਦਮਿਕ ਤੌਰ ਤੇ ਨਹੀਂ ਸੀ ਪੜ੍ਹੀ, ਸਗੋਂ ਹੋਰ ਭਾਸ਼ਾਵਾਂ ਵਧੇਰੇ ਸਿੱਖੀਆਂ ਪਰ ਜਦੋਂ ਇਸ ਅਲਬੇਲੇ ਸਪੂਤ ਨੇ ਮਾਂ-ਬੋਲੀ ਦਾ ਲੜ

ਫੜਿਆ ਤਾਂ ਪਹਾੜੀ ਨਾਲਿਆਂ ਵਰਗਾ ਪ੍ਰਵਾਹ ਪ੍ਰਾਰੰਭ ਹੋ ਗਿਆ। ਇਹ ਸਭੇ ਨਾਲੇ ਉਸ ਦੇ ਖ਼ਿਆਲ ਦੇ ਇਕ ਦਰਿਆ ਬਣ ਜਾਂਦੇ ਸਨ। ਨਿਬੰਧ ਵਿਚ ਉਹ ਕਈ ਵਲਵਲੇਂਵੇ ਖਾਂਦਾ ਹੋਇਆ ਭਾਸ਼ਾ ਦੀ ਨਦੀ ਬਣ ਜਾਂਦਾ ਸੀ।

ਅੱਜ ਸਾਨੂੰ "ਪੰਜਾਬੀਅਤ" ਦੀ ਹੋਸ਼ ਆਈ ਹੈ, ਪਰ ਬਦੇਸ਼ਾਂ ਵਿਚ ਜਾ ਕੇ ਮਨੁੱਖ ਨੂੰ ਆਪਣੇ ਦੇਸ਼ ਦੀ ਮਿੱਟੀ ਲਈ ਸਹਿਕ ਜਾਗਦੀ ਹੈ। ਗੁਰੂ ਨਾਨਕ ਸਾਹਿਬ ਦਾ "ਬਾਰਹਮਾਹ" ਦੇਸ਼ ਦੇ ਮੋਹ ਦੀ ਇਕ ਲਾਸਾਨੀ ਰਚਨਾ ਹੈ—ਉਨ੍ਹਾਂ ਤੋਂ ਬਾਅਦ ਪੂਰਨ ਸਿੰਘ ਦੀ ਕਵਿਤਾ ਤੇ ਨਿਬੰਧਾਂ ਵਿਚ ਪੰਜਾਬੀਅਤ ਦੀ ਸਦਾਅ ਬੁਲੰਦ ਹੁੰਦੀ ਹੈ। ਦੇਸ਼ ਪ੍ਰਤੀ ਉਸ ਦਾ ਮੋਹ ਕਿਸੇ ਤੰਗ ਵਲਗਣ ਵਿਚ ਨਹੀਂ ਸੀ ਘਿਰਿਆ ਹੋਇਆ, ਉਹ ਅੰਤਰ-ਰਾਸ਼ਟਰੀ ਮਾਨਵ ਹੋਣ ਕਰਕੇ ਕਿਸੇ ਵੀ ਦੇਸ਼ ਨੂੰ ਦੂਜੇ ਦਾ ਗ਼ੁਲਾਮ ਨਹੀਂ ਸੀ ਵੇਖ ਸਕਦਾ, ਇਸ ਲਈ ਭਾਰਤ ਦੀ ਗੁਲਾਮੀ ਉਸ ਲਈ ਅਸਹਿ ਸੀ। ਉਹ ਸਾਰੀ ਜ਼ਿੰਦਗੀ ਦੇਸ਼ ਭਗਤਾਂ ਦਾ ਖ਼ੈਰਖਾਹ ਰਿਹਾ, ਉਨ੍ਹਾਂ ਦੀ ਮਦਦ ਲਈ ਘਰ ਦਾ ਸਭ ਕੁਝ ਵੇਚ ਸਕਦਾ ਸੀ। ਸੁਤੰਤਰ ਮਨੁੱਖ ਬਾਰੇ ਉਸ ਦੇ ਖ਼ਿਆਲ ਉਸ ਦੇ ਨਿਬੰਧਾਂ ਵਿਚ ਬਿਖਰੇ ਹੋਏ ਹਨ। ਮੋਤੀਆਂ ਦੀ ਭਾਲ ਲਈ ਸਾਗਰ ਵਿਚ ਟੁੱਭੀਆਂ ਮਾਰਨੀਆਂ ਪੈਂਦੀਆਂ ਹਨ, ਉਵੇਂ ਪੂਰਨ ਸਿੰਘ ਦੀ ਵਾਰਤਕ ਦਾ ਟੈਕਸਟ ਸਰਲ ਰੂਪ ਵਿਚ ਅਧਿਐਨ ਨਿਰਮੂਲ ਹੈ, ਦੋ-ਤਿੰਨ ਵਾਰ ਦੀ ਪੜ੍ਹਤ ਬਾਅਦ ਉਹ ਦੇਵ-ਕੱਦ ਵਿਅਕਤੀ ਪ੍ਰਮਾਣਿਤ ਹੁੰਦਾ ਹੈ।

ਉਸ ਨੇ ਵਾਰਤਕ ਵਿਚ ਕਿਸੇ ਪਰ-ਵਿਅਕਤੀ ਦਾ ਪ੍ਰਭਾਵ ਨਹੀਂ ਕਬੂਲਿਆ, "ਮੁਕੰਮਲ ਮੌਲਿਕਤਾ ਦਾ ਰੂਪ ਹੈ ਉਸ ਦੀ ਵਾਰਤਕ। ਅਨੇਕਾਂ ਲੇਖਕ ਉਸ ਤੋਂ ਪ੍ਰਭਾਵਿਤ ਜ਼ਰੂਰ ਹੋਏ ਹਨ, ਪਰ ਉਸ ਦੀ ਸ਼ੈਲੀ ਦਾ ਅਨੁਕਰਣ ਕਰ ਸਕਣ ਵਿਚ ਕੋਈ ਵੀ ਸਫਲ ਨਹੀਂ ਹੋ ਸਕਿਆ।

ਉਹ ਸਿਖ ਧਰਮ ਪ੍ਰਤਿ ਸ਼ਰਧਾਵਾਨ ਜ਼ਰੂਰ ਸੀ, ਪਰ ਉਸ ਦੇ ਨਿਬੰਧ "ਧਰਮ" ਵਿਚ ਅੰਤਰ-ਰਾਸ਼ਟਰੀ ਸੰਕਲਪ ਦੇ ਦਰਸ਼ਨ ਹੁੰਦੇ ਹਨ। ਧਰਮ, ਉਸ ਲਈ ਕਰਤੱਵ-ਪ੍ਰਾਇਣਤਾ ਸੀ, ਕੁਝ ਵਿਸ਼ੇਸ਼ ਮਰਯਾਦਾਵਾਂ ਦਾ ਪਾਲਣ ਨਹੀਂ। ਸਵਾਮੀ ਰਾਮ ਤੀਰਥ ਦੀ ਸੰਗਤ ਵਿਚ ਉਹ ਕੇਸ-ਹੀਣ ਸੰਨਿਆਸੀ ਪੂਰਨ ਬਣ ਗਿਆ ਸੀ, ਪਰ ਬਾਅਦ ਵਿਚ ਭਾਈ ਵੀਰ ਸਿੰਘ ਦੇ ਪ੍ਰਭਾਵ ਅਧੀਨ ਕੇਸ ਧਾਰਨ ਕਰ ਲਏ। ਅਰਥਾਤ ਉਹ ਧਰਮ ਨੂੰ ਕੇਵਲ ਅਕੀਦਾ ਮੰਨਦਾ ਸੀ।

ਅਸੀਂ ਸਿਰਫ ਸ਼ੈਲੀਕਾਰਾਂ ਦਾ ਹੀ ਅਧਿਐਨ ਕਰੀਏ ਤਾਂ ਅਗਲਾ ਨਾਮ ਪ੍ਰਿੰ. ਤੇਜਾ ਸਿੰਘ ਦਾ ਆਉਂਦਾ ਹੈ। ਹਾਲਾਂਕਿ ਭਾਈ ਮੋਹਨ ਸਿੰਘ ਵੈਦ ਤੇ ਸ. ਸ. ਚਰਨ ਸਿੰਘ ਸ਼ਹੀਦ ਦੇ ਨਾਮ ਵੀ ਵਰਣਨਯੋਗ ਹਨ। ਖਾਸ ਕਰਕੇ ਚਰਨ ਸਿੰਘ ਸ਼ਹੀਦ ਨੇ ਹਾਸ-ਰਸ ਦੀ ਵਾਰਤਕ ਦੇ ਖੇਤਰ ਵਿਚ ਜੋ ਕੀਰਤੀਮਾਨ ਕਾਇਮ ਕੀਤੇ ਹਨ, ਉਨ੍ਹਾਂ ਨੂੰ ਕੋਈ ਅਤਿ ਆਧੁਨਿਕ ਲੇਖਕ ਵੀ ਉਲੰਘ ਨਹੀਂ ਸਕਿਆ। ਉਸ ਨੇ ਪੰਜਾਬੀ ਵਾਰਤਕ ਨੂੰ 'ਬਾਬਾ ਵਰਿਆਮਾ'' ਨਾਂ ਦਾ ਜੋ ਕਲਪਤ ਪਾਤਰ ਦਿੱਤਾ ਹੈ, ਉਹ ਅਮਰ ਕਿਰਦਾਰ ਬਣ ਗਿਆ ਹੈ। ਹਾਸ-ਰਸ, ਵਿਅੰਗ ਤੇ ਕਟਾਖਸ਼ ਲਿਖਣ ਵਿਚ ਉਹ ਲਾਸਾਨੀ ਸੀ। ਵਾਰਤਕ ਭਾਈ ਜੋਧ ਸਿੰਘ ਨੇ ਵੀ ਲਿਖੀ ਪਰ 'ਗੁਰਮਤ ਨਿਰਣਯ' ਤੋਂ ਇਲਾਵਾ ਕੋਈ ਹੋਰ ਪ੍ਰਮਾਣਿਕ ਰਚਨਾ ਨਹੀਂ ਲਿਖ ਸਕੇ। ਅਧਿਆਤਮਕ ਨਿਬੰਧ ਦੀ ਦੁਨੀਆ ਵਿਚ ਪ੍ਰੋ. ਸਾਹਿਬ ਸਿੰਘ

ਨੇ ਗੁਣਨਾਤਮਕ ਵਾਰਤਕ ਲਿਖੀ। ਰਾਜਸੀ-ਪੱਤਰਕਾਰੀ ਦੇ ਸਬੰਧ ਵਿਚ ਮਾਸਟਰ ਤਾਰਾ ਸਿੰਘ (ਅਕਾਲੀ ਆਗੂ) ਬੜਾ ਬਾ-ਦਲੀਲ ਲੇਖਕ ਸੀ। ਪ੍ਰਿੰ. ਨਿਰੰਜਨ ਸਿੰਘ, ਪ੍ਰਿੰ. ਗੰਗਾ ਸਿੰਘ ਨੇ ਧਾਰਮਿਕ ਤੇ ਰਾਜਸੀ ਰੰਗ ਦੀ ਵਾਰਤਕ ਲਿਖੀ। ਹੋਰ ਅਨੇਕ ਲੇਖਕਾਂ ਨੇ ਯਥਾ-ਸ਼ਕਤੀ ਯੋਗਦਾਨ ਪਾਇਆ ਪਰ ਜਿਸ ਪ੍ਰਕਾਰ ਦੀ ਰਚਨਾਤਮਕ ਵਾਰਤਕ ਅੰਗ੍ਰੇਜ਼ੀ ਅਦਬ ਦੇ ਨਿਬੰਧਕਾਰ ਲਿਖ ਚੁੱਕੇ ਸਨ, ਉਸ ਤਰਜ਼ ਦੀ ਵਾਰਤਕ ਦਾ ਅਭਾਵ ਹੀ ਰਿਹਾ। ਪ੍ਰਿੰ. ਤੇਜਾ ਸਿੰਘ ਹੀ ਅਜਿਹਾ ਸ਼ੈਲੀਕਾਰ ਪ੍ਰਮਾਣਿਤ ਹੋਇਆ ਕਿ ਉਸ ਦੇ ਕੇਵਲ 22 ਨਿਬੰਧ (ਜੋ ਉਸ ਨੇ ਸਾਰੀ ਜ਼ਿੰਦਗੀ ਵਿਚ ਲਿਖੇ) ਇਕ ਤੋਂ ਇਕ, ਵਖਰਾ ਵਖਰਾ ਰੂਪ ਲੈ ਕੇ ਪਾਠਕਾਂ ਲਈ ਆਧੁਨਿਕ ਪੜ੍ਹਨ-ਸਮਗ੍ਰੀ ਬਣਦੇ ਗਏ।

ਅੰਗ੍ਰੇਜ਼ੀ ਦੇ ਵਾਰਤਕਕਾਰਾਂ ਨੂੰ ਪੜ੍ਹ ਤੇ ਪੜ੍ਹਾ ਕੇ ਸਹਿਜੇ ਨਵੇਂ ਖਿਆਲਾਂ ਦੇ ਛੋਟੇ ਨਿਬੰਧ ਲਿਖਣ ਦੀ ਪ੍ਰੇਰਣਾ ਅਧੀਨ ਉਸ ਨੇ ਜਦੋਂ "ਵਿਹਲੀਆਂ ਗੱਲਾਂ", "ਗੁਸਲਖਾਨਾ" – "ਸ਼ਹਿਰ ਦਾ ਨਲਕਾ" ਵਰਗੇ ਸਾਧਾਰਣ ਵਿਸ਼ਿਆਂ ਤੇ ਅਤਿ ਸ੍ਰੇਸ਼ਟ ਵਿਚਾਰਾਂ ਵਾਲੇ ਲੇਖ ਲਿਖੇ ਤਾਂ ਇਹ ਪੰਜਾਬੀ ਪਾਠਕਾਂ ਲਈ ਵਿਸਮਾਦ ਵਾਲੀ ਅਵਸਥਾ ਦਾ ਕਾਰਣ ਬਣੇ ਤੇ ਉਹ ਪ੍ਰਮਾਣਿਕ ਨਿਬੰਧਕਾਰ ਮੰਨਿਆ ਜਾਣ ਲੱਗ ਪਿਆ। "ਘਰ ਦਾ ਪਿਆਰ", "ਗੰਗਾ ਦੀਨ" ਆਦਿਕ ਵਰਗੇ ਨਿਬੰਧਾਂ ਨੇ ਸਾਬਤ ਕੀਤਾ ਕਿ ਵਾਰਤਕ ਕੋਈ ਰੁੱਖਾ ਵਿਸ਼ਾ ਨਹੀਂ, ਭਾਵੇਂ ਇਸ ਵਿਚ ਤਰਕ ਤੇ ਦਲੀਲ ਪ੍ਰਧਾਨ ਹੁੰਦੀ ਹੈ ਫਿਰ ਵੀ ਨਿਜਤਵ ਹਲਕੇ ਤੇ ਨਿੰਮ੍ਹੇ ਜਿਹੇ ਹਾਸ ਰਸ ਦੀ ਪਾਹ ਅਤੇ ਸਰਲ ਜਿਹੇ ਢੰਗ ਨਾਲ ਸਮਾਜ ਅਥਵਾ ਰਾਜ ਦੀ ਆਲੋਚਨਾ ਕਰ ਜਾਣਾ ਅਜਿਹੇ ਤੱਤ ਹਨ ਜਿਨ੍ਹਾਂ ਨੇ ਪਾਠਕਾਂ ਨੂੰ ਇਸ ਖੁਸ਼ਕ ਜਾਪਦੇ ਰੂਪ ਨੂੰ ਲੋਕ-ਪ੍ਰਿਯ ਬਣਾਉਣ ਵਿਚ ਵੱਡਾ ਯੋਗਦਾਨ ਪਾਇਆ। ਪ੍ਰਿੰ. ਤੇਜਾ ਸਿੰਘ ਨੇ ਕੇਵਲ ਨਿਬੰਧ ਹੀ ਨਾ ਲਿਖੇ ਸਗੋਂ ਪੰਜਾਬੀ ਦੀ ਸਰਵ-ਸ੍ਰੇਸ਼ਟ ਰੂਪ ਆਤਮ-ਕਥਾ "ਆਰਸੀ" ਵੀ ਲਿਖੀ ਜਿਸ ਨੂੰ ਜਿੰਨੀ ਵਾਰ ਪੜ੍ਹਿਆ ਜਾਵੇ ਹਰ ਵਾਰ ਵਖਰਾ ਆਨੰਦ ਤੇ ਸਮਾਜਕ ਗਿਆਨ ਪ੍ਰਾਪਤ ਹੁੰਦਾ ਹੈ। ਇਹ ਕੇਵਲ ਆਤਮ-ਕਥਾ ਹੀ ਨਹੀਂ ਸਗੋਂ ਇਸ ਵਿਚ ਵੀਹਵੀਂ ਸਦੀ ਦੇ ਪਹਿਲੇ ਅੱਧ ਦੇ ਸਮਾਜਕ, ਰਾਜਸੀ ਤੇ ਧਾਰਮਿਕ ਅੰਦੋਲਨਾਂ ਦਾ ਇਤਿਹਾਸ ਵੀ ਉਪਲਬਧ ਹੁੰਦਾ ਹੈ। ਲੇਖਕ ਨੇ ਆਪਣਾ ਘਟ ਪਰ ਅਨੁਭਵ ਵਿਚ ਆਏ ਮਹਾਂ-ਪੁਰਖਾਂ ਦਾ ਵਧੇਰੇ ਵਰਣਨ ਕੀਤਾ ਹੈ। ਅੰਤਲੇ ਅਧਿਆਇ ਵਿਚ ਆਪਣੀ ਨੌਜਵਾਨ ਧੀ 'ਮਾਨਾਂ' ਦੀ ਮੌਤ ਦਾ ਜ਼ਿਕਰ ਹੈ ਜਿਸ ਨੂੰ ਪੜ੍ਹ ਕੇ ਅੱਖਾਂ ਸੇਜਲ ਹੋ ਜਾਂਦੀਆਂ ਹਨ।

ਪ੍ਰਿੰ. ਤੇਜਾ ਸਿੰਘ ਦੇ ਨਿਬੰਧਾਂ ਤੋਂ ਪ੍ਰਭਾਤਿਵ ਹੋ ਕੇ ਪ੍ਰਿੰ. ਸ. ਸ. ਅਮੋਲ ਨੇ ਬੜੇ ਉੱਚ-ਪਾਇ ਦੇ ਨਿਬੰਧ ਪੰਜਾਬੀ ਨੂੰ ਦਿੱਤੇ। ਪ੍ਰਿੰ. ਗੁਰਬਚਨ ਸਿੰਘ ਤਾਲਿਬ ਵੀ ਉਨ੍ਹਾਂ ਵਿਅਕਤੀਆਂ ਵਿਚ ਗਿਣਿਆ ਜਾ ਸਕਦਾ ਹੈ, ਜਿਨ੍ਹਾਂ ਨੇ ਤੇਜਾ ਸਿੰਘ ਦੀ ਪਰੰਪਰਾ ਨੂੰ ਸਿਖਰ 'ਤੇ ਪਹੁੰਚਾਇਆ।

ਆਧੁਨਿਕ ਰਚਨਾਤਮਕ ਵਾਰਤਕ ਦੇ ਜਗਤ ਵਿਚ ਗੁਰਬਖਸ਼ ਸਿੰਘ ਇਕ ਕ੍ਰਾਂਤੀ ਬਣ ਕੇ ਆਇਆ, ਵਿਚਾਰ ਪਖੋਂ ਤੇ ਰੂਪ ਦੇ ਪੱਖ ਤੋਂ ਵੀ। ਉਹ ਵੀ ਪ੍ਰੋ. ਪੂਰਨ ਸਿੰਘ ਵਾਂਗ ਸਾਹਿਤ ਨਾਲ ਸਿੱਧੇ ਰੂਪ ਵਿਚ ਸੰਬੰਧਿਤ ਨਹੀਂ ਸਗੋਂ ਰੇਲਵੇ-ਪੁਲ-ਉਸਾਰੀ ਦਾ ਇੰਜੀਨੀਅਰ ਸੀ ਤੇ ਦੇਸ਼-ਦੇਸ਼ਾਂਤਰ ਘੁੰਮਿਆ ਵਿਅਕਤੀ ਸੀ, ਖਾਸ ਕਰਕੇ ਉਹ

ਅਮਰੀਕਾ ਤੋਂ ਬਹੁਤ ਨਵੇਂ ਪ੍ਰਭਾਵ ਕਬੂਲ ਕੇ ਆਇਆ ਸੀ। ਭਾਰਤ ਵਿਚ ਉਸ ਨੂੰ ਵੱਡੀ ਸਰਕਾਰੀ ਨੌਕਰੀ ਮਿਲ ਗਈ ਸੀ ਪਰ ਉਸ ਦੀ ਆਤਮਾ ਦੇਸ਼ ਦੇ ਨਿਘਾਰ ਨੂੰ ਵੇਖ ਕੇ ਬਹੁਤ ਦੁਖੀ ਸੀ। ਸੁਭਾਅ ਪੱਖੋਂ ਉਹ ਆਦਰਸ਼ਕ ਤੇ ਸੁਪਨੇਸਾਜ਼ ਸੀ। ਇਸ ਲਈ ਉਸ ਨੇ ਆਜ਼ਾਦੀ ਸੰਗ੍ਰਾਮ ਵਿਚ ਸਿੱਧੇ ਤੌਰ ਤੇ ਹਿੱਸਾ ਲੈਣ ਦੀ ਥਾਂ ਇਥੇ ਹੀ "ਪ੍ਰੀਤਾਂ ਦੀ ਦੁਨੀਆ" ਦਾ ਸੁਪਨਾ ਲਿਆ। ਕਰਮਸ਼ੀਲ ਹੋਣ ਕਰਕੇ ਸਭ ਕੁਝ ਛੱਡ-ਛਡਾ ਕੇ "ਪ੍ਰੀਤਲੜੀ" ਨਾਂ ਦਾ ਪਰਚਾ ਨੌਸ਼ਹਿਰਾ ਬਾਬਾ ਫੂਲਾ ਸਿੰਘ ਤੋਂ ਛਾਪਣਾ ਸ਼ੁਰੂ (ਸਤੰਬਰ-1933) ਕੀਤਾ। ਪਹਿਲੇ ਪਰਚੇ ਨਾਲ ਹੀ ਉਸ ਦਾ ਸੁਨੇਹਾ" ਕਿਸੇ ਪ੍ਰੀਤ ਗੀਤ ਦੀ ਲੈਅ, ਕਿਸੇ ਦਿਲ ਸਾਂਝੇ ਦੀ ਧੜਕਣ" ਨੌਜਵਾਨ ਪੀੜ੍ਹੀ ਤਕ ਪਹੁੰਚ ਗਿਆ। ਅੱਜ ਸਾਨੂੰ ਪੰਜਾਬ ਵਿਚ ਪ੍ਰਗਤੀਵਾਦ ਦਾ ਜੋ ਦੌਰ-ਦੌਰਾ ਨਜ਼ਰ ਆ ਰਿਹਾ ਹੈ, ਇਸ ਸਭ ਚੇਤਨਾ ਦਾ ਮੋਢੀ ਗੁਰਬਖਸ਼ ਸਿੰਘ ਸੀ। ਉਹ ਤਰਕਸ਼ੀਲ ਨਿਬੰਧਕਾਰ ਸੀ, ਜਿਸ ਨੂੰ ਅਸੀਂ ਵਿਵੇਚਨ ਸ਼ੈਲੀ ਆਖ ਸਕਦੇ ਹਾਂ, ਇਸ ਲਈ ਉਸ ਦਾ ਇਕ ਨਿਬੰਧ "ਪਰਮ-ਮਨੁੱਖ", ਰੂੜੀਵਾਦੀ ਪਾਠਕਾਂ ਤੇ ਸੰਸਥਾਵਾਂ ਦੀ ਕਰੜੀ ਆਲੋਚਨਾ ਦਾ ਨਿਸ਼ਾਨਾ ਬਣਿਆ। ਇਸੇ ਸਿਰਲੇਖ ਹੇਠਾਂ ਲਿਖੇ ਪੰਜ ਲੇਖਾਂ ਦੇ ਸੰਗ੍ਰਹਿ (ਪਰਮ-ਮਨੁੱਖ) ਦੇ ਵਿਰੋਧ ਤੇ ਹੱਕ ਵਿਚ ਇੰਨੀ ਚਰਚਾ ਹੋਈ ਕਿ ਉਹ ਇਕ ਸਾਲ ਦੇ ਵਿਚ ਵਿਚ ਪੰਜਾਬੀ ਦਾ ਪ੍ਰਮੁੱਖ ਸਮਾਜ-ਸੁਧਾਰਕ ਬਣ ਗਿਆ। "ਨਿਬੰਧ" ਉਸ ਦੇ ਵਿਚਾਰਾਂ ਦਾ ਮਾਧਿਅਮ ਬਣਿਆ। ਉਸ ਪਾਸ ਇਕ ਵਖਰੀ ਭਾਂਤ ਦੀ ਸ਼ਬਦਾਵਲੀ ਸੀ ਜਿਸ ਦੀ ਆਪਣੀ ਪਛਾਣ ਸੀ। ਇਸੇ ਪਛਾਣ ਕਾਰਣ ਉਹ 'ਸ਼ੈਲੀਕਾਰ' ਵਾਰਤਕ-ਲੇਖਕ ਸਥਾਪਤ ਹੋ ਗਿਆ। 'ਪ੍ਰੀਤਲੜੀ' ਮਾਸਿਕ ਦਾ ਲਗਭਗ 50 ਫੀਸਦੀ ਮੈਟਰ ਉਹ ਆਪ ਲਿਖਦਾ ਸੀ। ਉਸ ਨੇ ਸੁਪਨਿਆਂ ਦਾ ਦੇਸ਼ "ਪ੍ਰੀਤ-ਨਗਰ" ਨਾਂ ਦਾ ਕਸਬਾ ਵੀ ਕਾਇਮ ਕੀਤਾ ਜੋ ਪਾਕਿਸਤਾਨ-ਭਾਰਤ ਦੀ ਸੀਮਾ-ਨੇੜਤਾ ਕਾਰਣ ਹੁਣ ਕੇਵਲ ਇਕ ਪਿੰਡ ਬਣ ਗਿਆ ਹੈ। ਇਸਤ੍ਰੀ ਸੁਤੰਤਰਤਾ ਬਾਰੇ ਉਸ ਦੀ ਪੁਸਤਕ "ਖੁਲ੍ਹਾ ਦਰ", ਨਵੀਆਂ ਸੋਚਾਂ ਦੇ ਮੰਦਰ ਪੱਖੋਂ "ਨਵਾਂ ਸ਼ਿਵਾਲਾ", ਸੁਚੱਜੀ ਜ਼ਿੰਦਗੀ ਜੀਉਣ ਪੱਖੋਂ "ਸੁਖਾਵੀਂ ਪੱਧਰੀ ਜ਼ਿੰਦਗੀ", "ਪ੍ਰਸੰਨ ਲੰਮੀ ਉਮਰ", "ਜ਼ਿੰਦਗੀ ਦੀ ਰਾਸ" ਆਦਿਕ ਦਰਜਨ ਤੋਂ ਉਪਰ ਪੁਸਤਕਾਂ ਪੰਜਾਬੀ ਨਿਬੰਧ-ਰਚਨਾਵਾਂ ਦਾ ਅਮਰ ਨਿਧਾਨ ਬਣ ਗਈਆਂ ਹਨ। ਉਸ ਦਾ 'ਪ੍ਰੀਤ ਫਲਸਫਾ : "ਸਹਿਜ ਪਿਆਰ" ਜਾਂ "ਪਿਆਰ ਪਛਾਣ ਹੈ, ਕਬਜ਼ਾ ਨਹੀਂ—" ਅੱਜ ਤਕ ਚਰਚਾ ਦਾ ਕੇਂਦਰ ਹੈ।

1951-52 ਤੋਂ ਬਾਅਦ ਸਾਮਵਾਦ ਤੋਂ ਪ੍ਰਭਾਵਤ ਹੋ ਕੇ 10-15 ਸਾਲ ਉਹ ਸਮਾਜਵਾਦੀ ਰੰਗ ਵਿਚ ਰੰਗਿਆ ਗਿਆ ਸੀ। ਪਰ ਜ਼ਿੰਦਗੀ ਦੇ ਅਖੀਰਲੇ ਸਾਲਾਂ ਵਿਚ ਉਹ ਫਿਰ ਆਪਣੇ ਆਦਰਸ਼ਕ ਰੰਗ ਵਲ ਪਰਤ ਰਿਹਾ ਸੀ, ਪਰ 85 ਸਾਲਾਂ ਵਿਚ 45 ਸਾਲ ਪੰਜਾਬੀ ਵਾਰਤਕ ਦੀ ਸੇਵਾ ਕਰਕੇ ਇਹ ਪਿਤਾਮਾ ਆਪਣੀਆਂ ਸਦੀਵੀ ਯਾਦਾਂ ਛੱਡ ਗਿਆ ਹੈ।

ਗੁਰਬਖਸ਼ ਸਿੰਘ ਦੇ ਪ੍ਰਭਾਵ ਅਧੀਨ ਹੋਰ ਕਈ ਵਾਰਤਕਕਾਰ ਹੋਂਦ ਵਿਚ ਆਏ ਪਰ ਉਸ ਵਰਗਾ ਰੰਗ ਕੋਈ ਨਾ ਅਪਣਾ ਸਕਿਆ। ਪੰਜਾਬੀ ਵਾਰਤਕਕਾਰ ਹੋਰ ਕਈ ਰੰਗਾਂ ਦੇ ਨਿਬੰਧ ਲਿਖਦੇ ਰਹੇ ਅਤੇ ਅੱਜ ਵੀ ਲਿਖ ਰਹੇ ਹਨ ਪਰ ਗੁਰਬਖਸ਼ ਸਿੰਘ

ਸਾਡੇ ਦਿਲਾਂ 'ਤੇ ਇਕ ਅਮਿਟ ਛਾਪ ਛੱਡ ਗਿਆ ਹੈ।

ਆਧੁਨਿਕ ਸਮੇਂ ਦੀ ਵਾਰਤਕ ਬਾਰੇ ਚਰਚਾ ਕਰਨ ਤੋਂ ਪਹਿਲਾਂ ਦੋ ਪ੍ਰਮੁੱਖ ਤੇ ਵਖਰੀ ਭਾਂਤ ਦੇ ਵਾਰਤਕਕਾਰਾਂ ਦਾ ਜ਼ਿਕਰ ਵਰਣਨਯੋਗ ਹੈ : ਡਾ. ਬਲਬੀਰ ਸਿੰਘ ਤੇ ਸਿਰਦਾਰ ਕਪੂਰ ਸਿੰਘ। ਉਨ੍ਹਾਂ ਨੇ ਭਾਵੇਂ 1935 ਵਿਚ ਲੰਡਨ ਤੋਂ ਸਾਇੰਸ ਵਿਚ ਪੀ-ਐੱਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ ਸੀ ਪਰ ਪੰਜਾਬ ਵਿਚ ਆ ਕੇ ਉਹ ਆਪਣੇ ਵੱਡੇ ਵੀਰ (ਡਾ. ਭਾਈ ਵੀਰ ਸਿੰਘ) ਦੇ ਰੰਗ ਵਿਚ ਰੰਗੇ ਗਏ। ਉਸ ਦੀਆਂ ਰਚਨਾਵਾਂ "ਕਲਮ ਦੀ ਕਰਾਮਾਤ" ਅਤੇ "ਲੰਮੀ ਨਦਰਿ" ਸਿਖ ਗੁਰੂ ਸਾਹਿਬਾਨ ਦੇ ਜੀਵਨ ਤੇ ਸਿਖ ਸਿਧਾਂਤ ਨਾਲ ਹੀ ਸੰਬੰਧਿਤ ਹਨ। ਭਾਵੇਂ ਇਹ ਆਪਣੇ ਵੀਰ ਵਾਂਗ ਕੇਵਲ ਜਜ਼ਬਾਤੀ ਨਹੀਂ ਸੀ, ਫਿਰ ਵੀ ਉਸ ਦੇ ਵਿਚਾਰਾਂ ਦਾ ਘੇਰਾ ਸਿੱਖ ਸਮਾਜ ਦੁਆਲੇ ਹੀ ਘੁੰਮਦਾ ਰਿਹਾ। ਤਰਕ, ਸਪਸ਼ਟਤਾ ਤੇ ਸਰਲਤਾ ਉਸ ਦੇ ਨਿਬੰਧਾਂ ਦੇ ਲੱਛਣ ਹਨ। ਸਾਹਿਤਿਕ ਰਸ ਦੇ ਪੱਖੋਂ ਉਹ ਬਿਲਕੁਲ ਨਿਰਲੇਪ ਵਿਅਕਤੀ ਸੀ, ਉਸ ਦੀ ਸੋਚ ਗਣਿਤ ਤੇ ਵਿਗਿਆਨ ਅਨੁਸਾਰ ਸੀ, ਇਸ ਲਈ ਚੰਗੇ ਵਿਸ਼ੇ ਚੁਣ ਕੇ ਵੀ ਉਹ ਮਕਬੂਲ ਨਾ ਹੋ ਸਕਿਆ।

ਸਿਰਦਾਰ ਕਪੂਰ ਸਿੰਘ ਗਿਆਨ ਦਾ ਸਾਗਰ ਤਾਂ ਨਹੀਂ ਪਰ ਦਰਿਆ ਜ਼ਰੂਰ ਹੈ। ਵਿਕੋਲਿਤ੍ਰੇ ਰੂਪ ਵਿਚ ਲਿਖੀਆਂ ਸੱਤ ਮਹਾਂ-ਪੁਰਖਾਂ ਦੀਆਂ ਜੀਵਨੀਆਂ "ਸਪਤ ਸ੍ਰਿੰਗ" ਪੜ੍ਹ ਕੇ ਉਸਦੇ ਡੂੰਘੇ ਅਧਿਐਨ ਦਾ ਪਤਾ ਚਲਦਾ ਹੈ। "ਬਹੁ-ਵਿਸਤਾਰ" ਪੁਸਤਕ ਵੀ ਚਰਚਿਤ ਰਹੀ ਪਰ ਰਾਜਸੀ ਰੰਗ ਵਿਚ ਰੰਗੀ ਉਸ ਦੀ ਪੁਸਤਕ "ਸਾਚੀ ਸਾਖੀ" ਨੇ ਇਕ ਵਾਰ ਤਾਂ ਭਾਰਤ ਸਰਕਾਰ ਦੇ ਮਹਾਂਰਥੀਆਂ ਨੂੰ ਵੀ ਚੱਕਰ ਵਿਚ ਪਾ ਦਿੱਤਾ ਸੀ। ਇਹ ਪੁਸਤਕ ਬਹੁਤ ਸਮਾਂ ਜ਼ਬਤ ਰਹੀ, ਹੁਣ ਖੁਲ੍ਹੇ ਰੂਪ ਵਿਚ ਸੁਲੱਭ ਹੈ। ਸਿਰਦਾਰ ਸਾਹਿਬ ਨੂੰ ਸਮੇਂ ਤੋਂ ਪਹਿਲਾਂ ਅਵਕਾਸ਼ਿਤ ਕਰ ਦਿੱਤਾ ਗਿਆ ਸੀ, ਇਹ ਪੁਸਤਕ ਤੱਥ ਤੇ ਸੱਚ 'ਤੇ ਆਧਾਰਿਤ ਸਾਡੀ ਭਾਰਤੀ ਰਾਜਸੀ ਪ੍ਰਣਾਲੀ ਨੂੰ ਬਹੁਤ ਹੱਦ ਤਕ ਨੰਗਿਆਂ ਕਰਦੀ ਹੈ। ਕਪੂਰ ਸਿੰਘ ਨੇ ਥੋੜ੍ਹਾ ਲਿਖਿਆ ਪਰ ਜੋ ਵੀ ਲਿਖਿਆ, ਤਰਕਸ਼ੀਲ ਤੇ ਸੂਚਨਾ-ਭਰਪੂਰ ਸੀ।

ਇਸ ਸਮੇਂ ਹੀ ਪ੍ਰਿੰ. ਗੁਰਬਚਨ ਸਿੰਘ ਤਾਲਿਬ ਦੀ "ਅਣਪਛਾਤੇ ਰਾਹ" ਇਕ ਵਿਲੱਖਣ ਮੋੜ ਸਾਬਤ ਹੋਈ। ਲਾਲ ਸਿੰਘ ਕਮਲਾ ਅਕਾਲੀ ਦੇ ਯਾਤਰਾ-ਪ੍ਰਸੰਗ ਤੇ ਹੋਰ ਨਿਬੰਧ ਇਕ ਵਖਰੇ ਭਰਪੂਰ ਲੇਖ ਵਿਚ ਹੀ ਵਿਚਾਰੇ ਜਾ ਸਕਦੇ ਹਨ। "ਮੇਰਾ ਵਲੈਤੀ ਸਫਰਨਾਮਾ" ਪ੍ਰਿੰ. ਤੇਜਾ ਸਿੰਘ ਦੀ 'ਆਰਸੀ' ਵਾਂਗ ਇਕ ਮੀਲ-ਪੱਥਰ ਰਚਨਾਵਾਂ ਹਨ।

ਮੱਧਕਾਲੀ ਪੰਜਾਬੀ ਸਾਹਿਤ ਵਿਚ ਮਾਖਿਓਂ ਮਿੱਠੀ ਵਾਰਤਕ ਮਿਲਦੀ ਹੈ। ਪਰ ਆਧੁਨਿਕ ਪੰਜਾਬੀ ਵਾਰਤਕ ਬਾਰੇ ਇਕ ਗਲਤ ਧਾਰਨਾ ਬਣ ਚੁੱਕੀ ਹੈ ਕਿ ਨਿਰੋਲ ਵਾਰਤਕ ਬਹੁਤ ਘੱਟ ਲਿਖੀ ਜਾ ਰਹੀ ਹੈ ਅਤੇ ਸਾਡੇ ਵਧੇਰੇ ਲੇਖਕ ਸਾਹਿਤ ਆਲੋਚਨਾ, ਸਾਹਿਤ ਦੀ ਵਿਵਹਾਰਕ ਆਲੋਚਨਾ, ਸਾਹਿਤ ਸਿਧਾਂਤ ਅਤੇ ਸਾਹਿਤ ਦੇ ਆਧੁਨਿਕ ਸੰਕਲਪਾਂ ਬਾਰੇ ਹੀ ਵਾਰਤਕ ਲਿਖ ਰਹੇ ਹਾਂ। ਜਿਸ ਤਰ੍ਹਾਂ ਅੱਜ ਤੋਂ ਕੋਈ 30-40 ਸਾਲ ਪਹਿਲਾਂ ਪੰਜਾਬੀ ਵਾਰਤਕ ਦੇ ਕੁਝ ਮਹਾਨ ਸਤੰਭ ਜਿਵੇਂ ਕਿ ਪ੍ਰੋ. ਪੂਰਨ ਸਿੰਘ, ਪ੍ਰਿੰ. ਤੇਜਾ ਸਿੰਘ, ਗੁਰਬਖਸ਼ ਸਿੰਘ, ਡਾ. ਬਲਬੀਰ ਸਿੰਘ, ਸਿਰਦਾਰ ਕਪੂਰ ਸਿੰਘ, ਬਾਵਾ ਬਲਵੰਤ, ਸੁਜਾਨ

ਸਿੰਘ, ਹਰਿੰਦਰ ਸਿੰਘ ਰੂਪ, ਈਸ਼ਵਰ ਚਿਤ੍ਰਕਾਰ ਆਦਿਕ ਉਜਾਗਰ ਹੋਏ ਸਨ ਇਸ ਤਰ੍ਹਾਂ ਦੇ ਵਿਅਕਤਿਤਵ ਵਾਲੇ ਵਾਰਤਕਕਾਰ ਅੱਜ ਨਜ਼ਰ ਨਹੀਂ ਆ ਰਹੇ। ਖਾਸ ਕਰਕੇ ਨਿਰੋਲ ਨਿਬੰਧ ਲੋਪ ਹੁੰਦਾ ਜਾ ਰਿਹਾ ਹੈ ਅਤੇ ਵਾਰਤਕ ਕਵਿਤਾ ਵਾਂਗ ਆਪਣੇ ਜ਼ਲਵਾਗਰ ਰੂਪ ਵਿਚ ਨਜ਼ਰ ਨਹੀਂ ਆ ਰਹੀ। ਅਸੀਂ ਇਸ ਧਾਰਨਾ ਨਾਲ ਸਹਿਮਤ ਨਹੀ ਹਾਂ ਅਤੇ ਇਸ ਪ੍ਰਤਿਸ਼ੋਧ (ਲੇਖ) ਵਿਚ ਇਹ ਸਿੱਧ ਕਰਨਾ ਚਾਹੁੰਦੇ ਹਾਂ ਕਿ ਬੇਸ਼ੱਕ ਉਪਰੋਕਤ ਭਾਂਤ ਦੀਆਂ ਭਰਪੂਰ ਸ਼ਖਸੀਅਤਾਂ ਨਜ਼ਰ ਨਹੀਂ ਆ ਰਹੀਆਂ ਪਰ ਸਾਡੀ ਅਜੋਕੀ ਵਾਰਤਕ ਨੇ ਅਨੇਕਾਂ ਰੂਪਾਂ ਵਿਚ ਪਾਸਾਰ ਕੀਤਾ ਹੈ ਜਿਵੇਂ : "ਸਵੈ-ਜੀਵਨੀ", "ਸਫਰਨਾਮਾ", "ਰੇਖਾ ਚਿੱਤਰ", "ਜੀਵਨੀ", "ਗਿਆਨਾਤਮਕ ਨਿਬੰਧ", ਹਾਸ-ਰਸ ਤੇ ਵਿਅੰਗਾਤਮਕ ਵਾਰਤਕ, ਲਲਿਤ ਨਿਬੰਧ, ਜਿਗਰਪਾਰਾ, ਯਾਦਾਂ ਦਾ ਪੁਨਰ-ਚਿਤਵਨ ਆਦਿਕ ਕਈ ਰੂਪ ਹੋਂਦ ਵਿਚ ਆਏ ਹਨ।

ਇਸ ਖੇਤਰ ਵਿਚ ਵੀ ਕੁਝ ਲੇਖਕਾਂ ਨੇ ਆਪਣਾ ਵਿਅਕਤਿਤਵ ਬਣਾਇਆ ਹੈ। ਇਹਨਾਂ ਰੂਪਾਂ ਅਤੇ ਵਿਲੱਖਣ ਸ਼ਖਸੀਅਤਾਂ ਬਾਰੇ ਆਲੋਚਨਾਤਮਕ ਅਧਿਐਨ ਕਰਨ ਤੋਂ ਪਹਿਲਾਂ ਇਕ ਹੋਰ ਖੇਤਰ ਬਾਰੇ ਜ਼ਿਕਰ ਕਰਨਾ ਜ਼ਰੂਰੀ ਹੈ : ਉਹ ਹੈ ਪੰਜਾਬੀ ਪੱਤਰਕਾਰੀ। ਪੱਤਰਕਾਰੀ, ਸਾਹਿਤ ਦਾ ਕੋਮਲ ਰੂਪ ਤਾਂ ਨਹੀਂ ਪਰ ਜਿਸ ਰਫਤਾਰ ਤੇ ਗਿਣਨਾਤਮਕ ਪੱਖ ਤੋਂ ਪੱਤਰਕਾਰੀ ਵਿਕਾਸ ਕਰ ਰਹੀ ਹੈ ਉਹ ਵੀ ਅਜੋਕੀ ਵਾਰਤਕ ਦੀ ਇਕ ਪ੍ਰਾਪਤੀ ਜ਼ਰੂਰ ਆਖੀ ਜਾ ਸਕਦੀ ਹੈ। ਇਸ ਸਾਹਿਤਕ ਵਿਵਰੇਨ ਵਿਚ ਅਸੀਂ ਪੱਤਰਕਾਰੀ ਤੇ ਪੱਤਰਕਾਰਾਂ ਦੀ ਵਾਰਤਕ ਬਾਰੇ ਚਰਚਾ ਨਹੀ ਕਰਾਂਗੇ ਪਰ ਪੰਜਾਬੀ ਵਿਚ ਦੈਨਿਕ ਪੱਤਰਕਾਰੀ ਨੇ ਇਕ ਵੱਡੀ ਉਲਾਂਘ ਭਰੀ ਹੈ ਅਤੇ ਜਿਸ ਤਰ੍ਹਾਂ ਮਾਸਿਕ ਪੱਤਰਕਾਰੀ ਵਿਚੋਂ ਗੁਰਬਖਸ਼ ਸਿੰਘ ਵਰਗੇ ਮਹਾਨ ਗੱਦਕਾਰ ਦੀ ਪ੍ਰਾਪਤੀ ਹੋਈ ਇਸੇ ਤਰ੍ਹਾਂ ਦੈਨਿਕ ਪੱਤਰਕਾਰੀ ਵਿਚੋਂ ਵੀ ਰੋਜ਼ਾਨਾ ਅਖ਼ਬਾਰਾਂ ਦੇ ਸੰਪਾਦਕਾਂ ਦੇ ਸੰਪਾਦਕੀ ਕਿਸੇ ਸਮੇਂ ਪੰਜਾਬੀ ਵਾਰਤਕ ਦਾ ਮਾਣ ਬਣ ਸਕਦੇ ਹਨ। ਕਈ ਲੇਖਕ ਪਹਿਲਾਂ ਆਪਣੀਆਂ ਰਚਨਾਵਾਂ ਰੋਜ਼ਾਨਾਂ ਅਖਬਾਰਾਂ ਵਿਚ ਛਪਵਾ ਕੇ ਫਿਰ ਪੁਸਤਕ ਬਣਾਉਣ ਦੀ ਰਵਾਇਤ ਬਣਾ ਰਹੇ ਹਨ। ਇਸ ਸਮੇਂ ਪੰਜਾਬੀ ਵਾਰਤਕ ਦੇ ਵਿਕਾਸ ਵਿਚ ਜੋ ਯੋਗਦਾਨ 'ਅਜੀਤ' 'ਪੰਜਾਬੀ ਟ੍ਰਿਬਿਊਨ', "ਨਵਾਂ ਜ਼ਮਾਨਾ", 'ਜਗਬਾਣੀ' ਤੇ 'ਦੇਸ਼ ਸੇਵਕ' ਪਾ ਰਹੇ ਹਨ, ਉਸ ਵੱਡੇ ਸਮੂੰਹ ਵਿਚੋਂ ਘੱਟੋ ਘੱਟ ਦਰਜਨ ਦੇ ਕਰੀਬ ਉੱਚਤਮ ਵਾਰਤਕ ਦੇ ਰਚਨਾਤਮਕ ਲੇਖਕ ਉਦਭਵ ਹੋਣਗੇ।

ਇਸ ਸੰਖੇਪ ਚਰਚਾ ਵਿਚ ਵਾਰਤਕ ਦੇ ਇਹਨਾਂ ਸਾਰੇ ਨਵੀਨ ਰੂਪਾਂ ਅਤੇ ਉਹਨਾਂ ਦੇ ਚਰਚਿਤ ਲੇਖਕਾਂ ਬਾਰੇ ਵਿਸਤਾਰ ਸਹਿਤ ਚਰਚਾ ਕਰਨੀ ਸੰਭਵ ਨਹੀਂ ਇਸ ਲਈ ਹਰ ਰੂਪ ਬਾਰੇ ਸੰਖੇਪ ਚਰਚਾ ਕਰਦੇ ਹੋਏ ਅਸੀਂ ਉਹਨਾਂ ਕੁਝ ਚੋਣਵੇਂ ਲੇਖਕਾਂ ਦਾ ਹੀ ਉਲੇਖ ਕਰ ਸਕਾਂਗੇ ਜਿਨ੍ਹਾਂ ਨੇ ਨਵੀਨ ਪੰਜਾਬੀ ਵਾਰਤਕ ਵਿਚ ਅਮਿਟ ਹਸਤਾਖਰ ਕੀਤੇ ਹਨ। ਇਸ ਚਰਚਾ ਤੋਂ ਪਹਿਲਾਂ ਵੀ ਇਕ ਨੁਕਤਾ ਹੋਰ ਵਿਚਾਰਨਯੋਗ ਹੈ ਕਿ ਜਿਸ ਤਰ੍ਹਾਂ ਪੰਜਾਬੀ ਕਵਿਤਾ ਅਤੇ ਕਹਾਣੀ ਵਿਚ ਸਮਾਜਕ, ਸਾਹਿਤਿਕ, ਰਾਜਨੀਤਿਕ ਲਹਿਰਾਂ ਅਤੇ ਰੁਚੀਆਂ ਪ੍ਰਭਾਵ ਪਾਉਂਦੀਆਂ ਰਹੀਆਂ ਹਨ, ਇਸ ਤਰ੍ਹਾਂ ਦੇ ਪ੍ਰਭਾਵਾਂ ਅਧੀਨ ਸਾਡੀ ਅਜੋਕੀ ਪੰਜਾਬੀ ਵਾਰਤਕ ਨਹੀਂ ਲਿਖੀ ਗਈ। ਦੂਜੇ ਸ਼ਬਦਾਂ ਵਿਚ ਅਸੀਂ ਕਹਿ ਸਕਦੇ

ਹਾਂ ਕਿ ਕਵੀਆਂ ਤੇ ਕਹਾਣੀਕਾਰਾਂ ਵਾਂਗ ਸਾਡੇ ਬਹੁਤੇ ਵਾਰਤਕਕਾਰ ਕਿਸੇ ਧਾਰਾ ਨਾਲ ਪ੍ਰਤਿਬੱਧ ਨਹੀਂ ਹਨ । ਕੁੱਝ ਪੱਤਰਕਾਰ ਜ਼ਰੂਰ ਵਿਸ਼ੇਸ਼ ਸਿਧਾਂਤਾਂ ਅਤੇ ਵਿਚਾਰਧਾਰਾਵਾਂ ਅਧੀਨ ਵਾਰਤਕ ਰਚ ਰਹੇ ਹਨ ਪਰ ਪੰਜਾਬੀ ਵਾਰਤਕਕਾਰ ਸਮਕਾਲੀ ਸਮਾਜ ਦੇ ਸਿਧਾਂਤਾਂ ਨਾਲ ਪ੍ਰਤਿਬੱਧ ਨਹੀਂ ਹਨ । ਦੂਜੇ ਪੱਖ ਤੋਂ ਇਹ ਤੱਥ ਦੀ ਇਕ ਵਿਸ਼ੇਸ਼ਤਾ ਵੀ ਹੈ ਕਿ ਬਗ਼ੈਰ ਕਿਸੇ ਅਨੁਬੰਧਿਤਾ ਦੇ ਸਾਡੇ ਵਾਰਤਕਕਾਰ ਸਹਿਜ ਸੁਭਾਅ ਹੀ ਸਮਕਾਲੀ ਸਮਾਜ ਦੇ ਦਰਦ ਦਾ ਅਹਿਸਾਸ ਕਰਾ ਜਾਂਦੇ ਹਨ । ਕੁਝ ਵਾਰਤਕਕਾਰ ਪ੍ਰਤਿਬੱਧ ਵੀ ਹਨ ਪਰ ਉਹ ਬਹੁਤ ਅਲਪ-ਗਿਣਤੀ ਵਿਚ ਨਜ਼ਰ ਆਉਂਦੇ ਹਨ ।

ਭਾਵੇਂ ਵਾਰਤਕ ਦਾ ਪ੍ਰਤਿਨਿਧ ਰੂਪ ਨਿਬੰਧ ਹੈ ਪਰ ਅਸੀਂ ਪਹਿਲਾਂ ਸਵੈ-ਜੀਵਨੀ ਬਾਰੇ ਚਰਚਾ ਕਰਾਂਗੇ । ਖਾਸ ਕਰਕੇ ਪਿਛਲੇ 10-15 ਸਾਲਾਂ ਵਿਚ ਸਵੈਂ-ਜੀਵਨੀ ਲਿਖਣ ਦਾ ਇਕ ਉਭਾਰ ਨਜ਼ਰ ਆਉਂਦਾ ਹੈ । ਸਵੈ-ਜੀਵਨੀ ਲਿਖਣਾ ਹਰੇਕ ਲੇਖਕ ਦਾ ਅਧਿਕਾਰ ਨਹੀਂ । ਕਿਉਂਕਿ ਸਵੈ-ਜੀਵਨੀ ਅਸੀਂ ਉਸ ਦੀ ਪੜ੍ਹਨਾ ਚਾਹੁੰਦੇ ਹਾਂ ਜਿਸ ਨੇ ਸਮਾਜ ਦੇ ਕਿਸੇ ਖਾਸ ਹਨੇਰੇ ਪੱਖ ਨਾਲ ਯੁੱਧ ਕੀਤਾ ਹੋਵੇ ਜਾਂ ਕਿਸੇ ਲੋਕ-ਲਹਿਰ ਵਿਚ ਜੁੜਿਆ ਹੋਵੇ ਅਤੇ ਉਸ ਦੇ ਵਿਅਕਤਿਤਵ ਨੇ ਇਕ ਪੂਰੀ ਨਵੀਂ ਪੀੜ੍ਹੀ ਨੂੰ ਪ੍ਰਭਾਵਿਤ ਕੀਤਾ ਹੋਵੇ । ਅਜਿਹੇ ਵਿਅਕਤੀ 1950 ਤਕ ਵਧੇਰੇ ਸਨ ਜਾਂ ਕਹਿ ਸਕਦੇ ਹਾਂ ਕਿ 1960 ਤਕ ਅਜਿਹੀਆਂ ਸ਼ਖ਼ਸੀਅਤਾਂ ਵਧੇਰੇ ਸਨ ਜਿਨ੍ਹਾਂ ਦੀਆਂ ਸਵੈ-ਜੀਵਨੀਆਂ ਲੋਕਾਂ ਲਈ ਚਾਨਣ ਦਾ ਮੀਨਾਰ ਬਣ ਸਕਦੀਆਂ ਸਨ । ਪਰ ਹੈਰਾਨੀ ਦੀ ਗੱਲ ਇਹ ਹੈ ਕਿ ਸਵੈ-ਜੀਵਨੀ ਦਾ ਇਹ ਦੌਰ 1950 ਤੋਂ ਬਾਅਦ ਵਧੇਰੇ ਉਘੜਿਆ ਹੈ । ਇਸ ਤੋਂ ਪਹਿਲਾਂ ਸਾਡੇ ਪਾਸ ਗੁਰਬਖਸ਼ ਸਿੰਘ, ਤੇਜਾ ਸਿੰਘ, ਨਾਨਕ ਸਿੰਘ, ਪ੍ਰੋ: ਮੋਹਨ ਸਿੰਘ, ਬਾਵਾ ਬਲਵੰਤ ਵਰਗੇ ਮਹਾਂਰਥੀ ਨਹੀਂ ਸਨ । ਫਿਰ ਵੀ ਸੱਠ ਤੋਂ ਉਦਭਵ ਹੋਈ ਪੀੜ੍ਹੀ ਦੇ ਕੁਝ ਲੇਖਕ ਇਸ ਪਰੌੜ ਅਨੁਭਵ ਦੇ ਸੋਮੇ ਬਣ ਚੁੱਕੇ ਸਨ ਕਿ ਉਨ੍ਹਾਂ ਦੁਆਰਾ ਲਿਖੀਆਂ ਸਵੈ-ਜੀਵਨੀਆਂ ਨਵੀਂ ਪੀੜ੍ਹੀ ਲਈ ਪ੍ਰੇਰਣਾਦਾਇਕ ਹੋ ਸਕਦੀਆਂ ਹਨ । ਇਹਨਾਂ ਮਹਾਨੁਭਵਾਂ ਦੀ ਰਚਨਾ ਦੇ ਮੁੱਲਾਂਕਣ ਤੋਂ ਪਹਿਲਾਂ ਸਵੈ-ਜੀਵਨੀ ਸਾਹਿਤ ਦੇ ਪ੍ਰਯੋਜਨ ਦਾ ਧਰਾਤਲ ਜ਼ਰੂਰ ਸਮਝ ਲੈਣਾ ਚਾਹੀਦਾ ਹੈ । ਇਹ ਠੀਕ ਹੈ ਕਿ ਇਕ ਮਹਾਨ ਲੇਖਕ ਆਪਣੇ ਸਵੈ-ਜੀਵਨ 'ਤੇ ਪੁਨਰ ਝਾਤ ਪਾ ਕੇ ਆਪਣੀਆਂ ਪ੍ਰਾਪਤੀਆਂ ਜਾਂ ਅਪ੍ਰਾਪਤੀਆਂ ਬਾਰੇ ਸਾਡੇ ਨਾਲ ਸਾਂਝ ਪਾਉਂਦਾ ਹੈ ਪਰ ਇਹ ਕੇਵਲ ਵਿਅਕਤੀਗਤ ਬਿਊਰਾ ਬਣ ਜਾਵੇ ਤੇ ਸਾਨੂੰ ਕੋਈ ਦਿਸ਼ਾ ਜਾਂ ਪੰਥ-ਦਰਸ਼ਨ ਨਾ ਕਰੇ ਤਾਂ ਇਹ ਨਿਮਨ ਪੱਧਰ ਦੀ ਸਵੈ-ਜੀਵਨੀ ਆਖੀ ਜਾ ਸਕਦੀ ਹੈ । ਸਵੈ-ਜੀਵਨੀ ਕੇਵਲ ਜੀਵਨ ਬਿਰਤਾਂਤ ਨਹੀਂ ਬਲਕਿ ਇਸ ਵਿਚ ਲੇਖਕ ਆਤਮ ਵਿਵੇਚਨਾ ਵੀ ਕਰਦਾ ਹੈ ਅਤੇ ਸਮਾਜਕ ਦੌਤ ਨਾਲ ਆਪਣੀ ਅਤੇ ਆਪਣੇ ਸਾਥੀਆਂ ਦੀ ਸੰਘਰਸ਼ ਵਾਰਤਾ ਦਾ ਉਲੇਖ ਕਰਕੇ ਸਾਨੂੰ ਸਮਕਾਲੀ ਪਰਸਥਿਤੀਆਂ ਨਾਲ ਜੂਝਣ ਅਤੇ ਇਕ ਨਵੀਂ ਸਵੇਰ ਨੂੰ ਜਨਮ ਦੇਣ ਲਈ ਪ੍ਰੇਰਣਾ ਦਿੰਦਾ ਹੈ । ਇਸ ਦੇ ਸੰਕਲਪ ਬਾਰੇ Dictionary of Literary terms ਵਿਚ ਇਸ ਪ੍ਰਕਾਰ ਲਿਖਿਆ ਹੈ : "The autobiography, proper is a connected narrative and author's life with stress laid on introspection or, on the significance of his life against a wider background" (P.23)."

ਸਵੈ-ਜੀਵਨੀ ਦੇ ਲਕਸ਼ ਬਾਰੇ ਸਾਡੇ ਪ੍ਰਥਮ ਸਵੈ-ਜੀਵਨੀਕਾਰ ਤੇਜਾ ਸਿੰਘ ਨੇ ਸਹਿਜ ਸੁਭਾਅ ਹੀ ਆਪਣੀ ਸਵੈ-ਜੀਵਨੀ ਦੇ ਪਹਿਲੇ ਪੰਨੇ 'ਤੇ ਇਸ ਪ੍ਰਕਾਰ ਅੰਕਿਤ ਕੀਤਾ ਹੈ ਜਿਸ ਦਾ ਸਾਰ ਇਸ ਤਰ੍ਹਾਂ ਹੈ :- "ਹੇ ਮੇਰੇ ਰੱਬ ਜੀ, ਮੈਨੂੰ ਸ਼ਕਤੀ ਬਖਸ਼ੋ ਕਿ ਮੈਂ ਕੇਵਲ ਆਪਣੇ ਬਾਰੇ ਹੀ ਨਾ ਲਿਖਾਂ ਸਗੋਂ ਆਪਣੇ ਜੀਵਨ-ਪ੍ਰਸੰਗ ਵਿਚ ਉਨ੍ਹਾਂ ਮਹਾਂਪੁਰਖਾਂ ਦਾ ਜ਼ਿਕਰ ਵਧੇਰੇ ਕਰਾਂ ਜਿਨ੍ਹਾਂ ਨੇ ਸਮਾਜ ਨੂੰ ਬਦਲਣ ਤੇ ਮੇਰੇ ਜੀਵਨ ਨੂੰ ਚੰਗੀ ਦਿਸ਼ਾ ਵਲ ਮੋੜਿਆ ਹੋਵੇ........।"

ਪ੍ਰਿੰ. ਤੇਜਾ ਸਿੰਘ ਨੇ ਆਪਣੇ ਸਵੈ-ਨਿਰਧਾਰਤ ਉਪਰੋਕਤ ਸਿਧਾਂਤ ਨੂੰ ਅਮਲੀ ਰੂਪ ਵਿਚ ਪੇਸ਼ ਕਰਕੇ ਇਕ ਉਦਾਹਰਣ ਕਾਇਮ ਕੀਤੀ ਹੈ। ਪੰਡਿਤ ਜਵਾਹਰ ਲਾਲ ਨਹਿਰੂ ਨੇ ਵੀ ਆਪਣੀ ਸਵੈ-ਜੀਵਨੀ ਵਿਚ ਲਿਖਿਆ ਹੈ : "ਸਵੈ-ਜੀਵਨ ਲਿਖਣਾ ਬਹੁਤ ਕਠਿਨ ਹੈ। ਜੇ ਆਪਣੀ ਸਿਫਤ ਕਰੀਏ ਤਾਂ ਲੋਕ ਬੁਰਾ ਮਨਾਉਂਦੇ ਹਨ ਅਤੇ ਜੇ ਆਪਣੀ ਨਿੰਦਾ ਹੀ ਲਿਖੀਏ ਤਾਂ ਆਪਣਾ ਦਿਲ ਦੁਖੀ ਹੁੰਦਾ ਹੈ।" ਪੰਜਾਬੀ ਵਿਚ ਸਵੈ-ਜੀਵਨੀ ਸਾਹਿਤ ਦੀ ਉਮਰ ਬਹੁਤ ਛੋਟੀ ਹੈ। ਅਸੀਂ ਸਵੈ-ਜੀਵਨੀ ਦੇ ਉਨ੍ਹਾਂ ਪ੍ਰਮੁੱਖ ਮਹਾਂਰਥੀਆਂ ਦਾ ਜ਼ਿਕਰ ਨਹੀ ਕਰਾਂਗੇ ਜਿਨ੍ਹਾਂ ਉੱਤੇ ਪਹਿਲਾਂ ਹੀ ਭਰਪੂਰ ਵਿਚਾਰ-ਵਿਮਰਸ਼ ਹੋ ਚੁੱਕਾ ਹੈ। ਨਵੀਂ ਪੀੜ੍ਹੀ ਅਤੇ ਪਿਛਲੇ 10-15 ਸਾਲਾਂ ਵਿਚ ਜੋ ਨਵ-ਪ੍ਰਚਲਨ ਹੋਇਆ ਹੈ ਉਹ ਵਿਸ਼ੇਸ਼ ਚਰਚਾ ਦਾ ਅਧਿਕਾਰੀ ਹੈ। ਅੰਮ੍ਰਿਤਾ ਪ੍ਰੀਤਮ ਦੀ 'ਰਸੀਦੀ ਟਿਕਟ' ਬਾਰੇ ਬੜੀ ਭਰਪੂਰ ਚਰਚਾ ਹੋਈ ਹੈ ਅਤੇ ਉਸਦਾ ਪ੍ਰਭਾਵ ਜਾਂ ਪਰਛਾਵਾਂ ਕੁਝ ਨਾਰੀ ਲੇਖਕਾਂ 'ਤੇ ਵਧੇਰੇ ਗ਼ਾਲਬ ਹੋਇਆ ਹੈ। ਅੰਮ੍ਰਿਤਾ ਨੇ ਵੀ ਗੁਜਰਾਤੀ ਭਾਸ਼ਾ ਦੀ ਪ੍ਰਸਿੱਧ ਲੇਖਿਕਾ ਸ੍ਰੀਮਤੀ ਕਮਲਾ ਦਾਸ ਦੀ ਸਵੈ-ਜੀਵਨੀ ਪੜ੍ਹ ਕੇ ਉਸ ਵਰਗੀ ਬੇਬਾਕੀ ਅਪਣਾਉਣ ਦਾ ਜਤਨ ਕੀਤਾ ਸੀ ਅਤੇ ਸਵੈ-ਜੀਵਨੀ ਵਿਚ ਨਿਰੋਲ ਸੱਚ ਬੋਲਣ ਦਾ ਦਾਅਵਾ ਕਰਦਿਆਂ ਹੋਇਆ ਕੁਝ ਇਸ ਪ੍ਰਕਾਰ ਦੀਆਂ ਘਟਨਾਵਾਂ ਵੀ ਲਿਖੀਆਂ ਜਿਹੜੀਆ ਨਾਰੀ ਜੀਵਨ ਲਈ ਸੋਭਾ ਦਾ ਕਾਰਣ ਨਹੀਂ ਬਣ ਸਕਦੀਆਂ। ਪਰ ਅੰਮ੍ਰਿਤਾ ਮੁੱਢ ਤੋਂ ਹੀ ਇੰਨੀ ਦਲੇਰ ਰਹੀ ਹੈ ਕਿ ਉਸ ਨੇ ਸਮਾਜ ਦੀ ਅਤੇ ਸਮਕਾਲੀ ਲੇਖਕਾਂ ਦੀ ਆਲੋਚਨਾ ਦੀ ਪ੍ਰਵਾਹ ਨਹੀ ਕੀਤੀ ਤੇ ਮਸਤ ਹਾਥੀ ਦੀ ਚਾਲ ਤੁਰੀ ਗਈ ਹੈ। ਉਸਦਾ ਪ੍ਰਭਾਵ ਇਹ ਪਿਆ ਕਿ ਅਜੀਤ ਕੌਰ ਨੇ ਪਿਛਲੇ ਦਹਾਕੇ ਵਿੱਚ ਸਵੈ-ਜੀਵਨੀ 'ਖ਼ਾਨਾਬਦੋਸ਼' ਲਿਖੀ। ਉਸ ਵਿਚ ਉਸ ਨੇ ਅੰਮ੍ਰਿਤਾ ਤੋਂ ਅਗਾਂਹ ਜਾਣ ਦਾ ਯਤਨ ਕਰਦਿਆਂ ਹੋਇਆਂ ਤੀਵੀ ਹਯਾ ਦੀਆਂ ਸਭ ਹੱਦਾਂ ਉਲੰਘੀਆਂ ਹਨ। ਪਰ ਇੰਨੀ ਦਲੇਰ ਸ੍ਵੈ ਜੀਵਨੀ ਲਿਖ ਕੇ ਹੁਣ ਜੋ ਉਸ ਨੇ "ਕੂੜ-ਕਬਾੜ" ਨਾਂ ਦੀ ਰਚਨਾ ਕੀਤੀ ਹੈ ਉਸ ਨਾਲ ਪਹਿਲੀ ਪ੍ਰਾਪਤੀ ਰੱਦ ਹੋ ਜਾਂਦੀ ਹੈ। ਅਸੀ ਇਕ ਨਾਰੀ ਲੇਖਕ ਦੀ ਸਵੈ-ਜੀਵਨੀ ਤੇ ਵਿਚਾਰ ਕਰ ਰਹੇ ਹਾਂ। ਇਸ ਦੇ ਨਾਲ ਹੀ ਦਲੀਪ ਕੌਰ ਟਿਵਾਣਾ ਦੀ ਪੁਸਤਕ "ਨੰਗੇ ਪੈਰਾਂ ਦਾ ਸਫਰ" ਬਾਰੇ ਸੰਖੇਪ ਤੁਲਨਾਤਮਕ ਵਿਚਾਰ ਆਵੱਸ਼ਕ ਹੈ। ਇਹ ਠੀਕ ਹੈ ਕਿ ਡਾ. ਦਲੀਪ ਕੌਰ ਟਿਵਾਣਾ ਨੇ ਸਭਿਆਚਾਰਕ ਸੀਮਾਵਾਂ ਨੂੰ ਨਹੀਂ ਉਲੰਘਿਆ ਪਰ ਇਕ ਤੱਥ ਬਹੁਤ ਹੈਰਾਨੀਜਨਕ ਹੈ ਕਿ ਅੰਮ੍ਰਿਤਾ ਦੀ ਸਵੈ-ਜੀਵਨੀ ਦਾ ਧੁੰਦਲਾ ਪਰਛਾਵਾਂ (**Hang Over**) ਇਸਤਰੀ ਲੇਖਿਕਾਵਾਂ ਦੀਆਂ ਰਚਨਾਵਾਂ ਉੱਤੇ ਖਾਸ ਕਰਕੇ ਸਵੈ-ਜੀਵਨੀਆਂ ਵਿਚ ਜ਼ਰੂਰ ਝਲਕ ਮਾਰਦਾ ਹੈ। ਟਿਵਾਣਾ ਨੇ ਆਪਣੀ ਸਵੈ-ਜੀਵਨੀ ਵਿਚ ਇਕ ਸੰਕਲਪ

ਨੂੰ ਸਾਮਾਨਯ ਰੂਪ ਵਿਚ ਪੇਸ਼ ਕੀਤਾ ਹੈ : "ਇਤਿਹਾਸ, ਇਤਿਹਾਸ ਦੇ ਪੰਨਿਆਂ ਤੇ ਲਿਖੇ ਜਾਣ ਤੋਂ ਕੁੱਝ ਚਿਰ ਪਹਿਲਾਂ ਲੋਕਾਂ ਦੇ ਪਿੰਡਿਆਂ 'ਤੇ ਲਿਖਿਆ ਜਾਂਦਾ ਹੈ। ਇਹ ਸਵੈ-ਜੀਵਨੀ ਸਮਰਪਿਤ ਹੈ ਉਨ੍ਹਾਂ ਲੋਕਾਂ ਨੂੰ ਜਿਹੜੇ ਇਤਿਹਾਸ ਨੂੰ ਆਪਣੇ ਪਿੰਡੇ 'ਤੇ ਲਿਖਿਆ ਜਾਣਾ ਜਰਦੇ ਹਨ।"

ਟਿਵਾਣਾ ਦੀ ਇਹ ਸਥਾਪਨਾ ਬਹੁਤ ਹੱਦ ਤੱਕ ਠੀਕ ਹੈ ਅਤੇ ਅਨੁਭਵ ਦੇ ਪੱਖੋਂ ਉਸ ਨੇ ਆਪਣੇ ਇਸ ਜੀਵਨ ਵਿਚ ਜ਼ਿੰਦਗੀ ਦੀਆਂ ਅਨੇਕਾਂ ਤੈਹਾਂ ਆਪਣੇ ਪਿੰਡੇ ਉੱਤੇ ਜਰੀਆਂ ਹਨ। ਇਕ ਜਾਗੀਰਦਾਰੀ ਘਰਾਣੇ ਵਿਚੋਂ ਪਰੰਪਰਾਗਤ ਧੀ ਵਜੋਂ ਜੀਵਨ ਦਾ ਆਗਾਜ਼ ਕਰਕੇ ਉਸਨੇ ਜੋ ਵਿਦਰੋਹ ਕੀਤਾ ਹੈ ਉਹ ਆਪਣੇ ਆਪ ਵਿਚ ਇਕ ਕੀਰਤੀਮਾਨ ਆਖਿਆ ਜਾ ਸਕਦਾ ਹੈ। ਆਰਥਿਕ ਪੱਖੋਂ ਉਸ ਨੂੰ ਕੋਈ ਸੰਕਟ ਨਹੀਂ ਆਇਆ। ਉਸ ਨੇ ਤੀਵੀਂ ਦੇ ਮਾਨਸਿਕ ਸੰਤਾਪਾਂ ਨੂੰ ਹੰਢਾਇਆ ਹੈ ਅਤੇ ਫਿਰ ਧੌਣ ਉੱਚੀ ਕਰਕੇ ਮਰਦ ਨੂੰ ਲਲਕਾਰ ਕੇ ਆਪਣੇ ਅਸਤਿਤਵ ਨੂੰ ਕਾਇਮ ਕੀਤਾ ਹੈ। ਪੰਜਾਬੀ ਆਲੋਚਕ ਉਸਦੀ ਗਲਪ ਕਲਾ ਬਾਰੇ ਚੰਗਾ ਜਾਂ ਮੰਦਾ ਵਿਚਾਰ ਰੱਖ ਸਕਦੇ ਹਾਂ ਪਰ ਜਿਥੋਂ ਤੱਕ ਉਸਦੀ ਨਿੱਜੀ ਜੀਵਨੀ ਅਤੇ ਬਿਆਨਾਂ ਦਾ ਸੰਬੰਧ ਹੈ ਉਹ ਆਲੋਚਨਾਤਮਕ ਪੱਖ ਤੋਂ ਪ੍ਰਸੰਸਾ ਦੀ ਅਧਿਕਾਰੀ ਹੈ। ਆਪਣੀਆਂ ਪਹਿਲੀਆਂ ਰਚਨਾਵਾਂ ਵਾਂਗ ਉਸ ਨੇ ਨਾਰੀ ਹੋਣ ਦਾ ਵਾਸਤਾ ਨਹੀਂ ਪਾਇਆ ਬਲਕਿ ਇਕ ਦਲੇਰ ਔਰਤ ਦਾ ਪ੍ਰਮਾਣ ਦਿੱਤਾ ਹੈ। ਦਲੇਰੀ ਵੀ ਇਸ ਪ੍ਰਕਾਰ ਦੀ ਕਿ ਇਸ ਵਿਚ ਵਾਸਨਾ ਜਾਂ ਕਾਮਨਾ ਦੀ ਕੋਈ ਖ਼ਾਮੋਸ਼ ਆਕਰਸ਼ਨ ਵਿਧੀ ਨਹੀਂ ਅਪਣਾਈ ਗਈ।

ਸਵੈ-ਜੀਵਨੀ ਦੇ ਤਿੰਨ ਚਾਰ ਮਹਾਰਥੀ ਤੇਜਾ ਸਿੰਘ, ਗੁਰਬਖਸ਼ ਸਿੰਘ, ਨਾਨਕ ਸਿੰਘ, ਬਲਰਾਜ ਸਾਹਨੀ, ਮਾਸਟਰ ਤਾਰਾ ਸਿੰਘ ਨੇ ਕੁਝ ਕੀਰਤੀਮਾਨ ਕਾਇਮ ਕੀਤੇ ਸਨ। ਉਹਨਾਂ ਬਾਰੇ ਬਾਰ ਬਾਰ ਤਜ਼ਕਰਾ ਹੋ ਚੁੱਕਾ ਹੈ ਤੇ ਉਹ ਇਸ ਖੇਤਰ ਦੇ ਸਥਾਪਤ ਹਸਤਾਖਰ ਹਨ। ਨਵੇਂ ਸਵੈ-ਜੀਵਨੀ-ਲੇਖਕਾਂ ਵਿਚੋਂ ਸੁਰਜੀਤ ਸਿੰਘ ਸੇਠੀ ਰਾਮ ਸਰੂਪ ਅਣਖੀ, ਕਰਤਾਰ ਸਿੰਘ ਦੁੱਗਲ, ਸੰਤੋਖ ਸਿੰਘ ਧੀਰ, ਡਾ. ਐਸ. ਤਰਸੇਮ, ਡਾ. ਤੇਜਵੰਤ ਮਾਨ, ਡਾ. ਜਸਵੰਤ ਸਿੰਘ ਨੇਕੀ, ਡਾ. ਹਰਿਭਜਨ ਸਿੰਘ, ਕਰਨਲ ਨਰਿੰਦਰਪਾਲ, ਪ੍ਰਭਜੋਤ ਕੌਰ, ਡਾ. ਹਰਚਰਨ ਸਿੰਘ, ਪ੍ਰਿੰ. ਸੰਤ ਸਿੰਘ ਸੇਖੋਂ, ਜਗਜੀਤ ਸਿੰਘ ਆਨੰਦ, ਜਸਵੰਤ ਸਿੰਘ ਰਾਹੀ, ਅਜੀਤ ਰਾਹੀ, ਪਿਆਰਾ ਸਿੰਘ ਸਹਿਰਾਈ. ਮਹਿੰਦਰ ਸਿੰਘ ਜੋਸ਼ੀ ਤੇ ਵਣਜਾਰਾ ਬੇਦੀ ਦੀਆਂ ("ਮੇਰੇ ਪੱਤੇ ਮੇਰੀ ਖੇਡ/"ਮੇਰਾ ਨਾਨਕਾ ਪਿੰਡ") ਤੇ ਬਚਿੰਤ ਕੌਰ ਆਦਿਕ ਦੇ ਨਾਮ ਵਰਣਨਯੋਗ ਹਨ। ਇਹਨਾਂ ਵਿੱਚ ਅਸੀਂ ਉਹ ਲੇਖਕ ਵੀ ਸ਼ਾਮਿਲ ਕਰ ਲਏ ਹਨ ਜਿਨ੍ਹਾਂ ਨੇ ਯੂਨੀਵਰਸਿਟੀ ਦੇ ਕਹਿਣ ਤੇ "ਮੇਰੀ ਸਾਹਿਤਕ ਜੀਵਨੀ" ਲੜੀ ਅਧੀਨ ਆਪਣੇ ਸਾਹਿਤਕ ਜੀਵਨ ਦਾ ਅਧਿਐਨ ਪ੍ਰਸਤੁਤ ਕੀਤਾ ਹੈ। ਉਹਨਾਂ ਨੂੰ ਅਸੀ ਪੂਰਨ ਭਾਂਤ ਸਵੈ-ਜੀਵਨੀ ਨਹੀਂ ਆਖ ਸਕਦੇ। ਮੁਕੰਮਲ ਰੂਪ ਵਿਚ ਸਵੈ-ਜੀਵਨੀਆਂ 'ਚੋਂ ਪ੍ਰਿੰ. ਸੰਤ ਸਿੰਘ ਸੇਖੋਂ ਦੀ ਸਵੈ-ਜੀਵਨੀ ਵਿਵਾਦਗ੍ਰਸਤ ਹੋਈ ਹੈ, ਉਸਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਪ੍ਰੇਰਣਾ ਤੇ ਸਵੈ-ਜੀਵਨੀ ਲਿਖੀ। ਸੇਖੋਂ ਨੇ ਵੀ ਭਰਪੂਰ ਜੀਵਨ ਬਿਤਾਇਆ ਹੈ ਅਤੇ ਪੰਜਾਬੀ ਵਿਚ ਪ੍ਰਗਤੀਵਾਦੀ ਧਾਰਾ ਦਾ ਸੰਚਾਲਕ ਮੰਨਿਆ ਜਾਂਦਾ ਹੈ। ਬਹੁਪੱਖੀ ਲੇਖਕ ਹੈ ਅਤੇ ਅਧਿਆਪਕ ਦੇ ਨਾਤੇ ਅੰਗਰੇਜ਼ੀ ਦਾ ਇਕ ਪ੍ਰਭਾਵਸ਼ਾਲੀ

ਅਧਿਆਪਕ ਮੰਨਿਆ ਜਾਂਦਾ ਹੈ। ਇਸ ਆਤਮਕਥਾ ਵਿਚ ਉਸਨੇ ਪ੍ਰੋ. ਤੇਜਾ ਸਿੰਘ ਵਾਂਗ ਆਪਣੇ ਸਮੇਂ ਦੇ ਇਤਿਹਾਸ ਨੂੰ ਉਲੀਕਣ ਦਾ ਯਤਨ ਵੀ ਕੀਤਾ ਹੈ ਪਰ ਅਜਿਹੀਆਂ ਖੁੱਲ੍ਹਾਂ, ਧਰਮ ਅਤੇ ਕਾਮ ਸੰਬੰਧਾਂ ਦੇ ਖੇਤਰ ਵਿਚ ਲਈਆਂ ਹਨ ਜਿਨ੍ਹਾਂ ਕਰਕੇ ਇਹ ਪੁਸਤਕ ਜ਼ਬਤ ਕਰ ਲਈ ਗਈ ਹੈ। ਸਾਡੇ ਨਿਜੀ ਵਿਚਾਰ ਅਨੁਸਾਰ ਸੇਖੋਂ ਵਰਗੇ ਬਾਬਾ ਬੋਹੜ ਦੀ ਸਵੈ-ਜੀਵਨੀ ਨੂੰ ਵਿਵਰਜਤ ਕਰ ਦੇਣਾ ਨਵੀਂ ਪੀੜ੍ਹੀ ਨਾਲ ਅਨਿਆਇ ਕਰਨਾ ਹੈ।

ਕਰਤਾਰ ਸਿੰਘ ਦੁੱਗਲ ਪੰਜਾਬੀ ਦਾ ਨਵੀਆਂ ਪੈੜਾਂ ਪਾਉਣ ਵਾਲਾ ਭਾਰਤ ਪ੍ਰਸਿੱਧ ਲੇਖਕ ਹੈ। ਉਸ ਦੀ ਪੁਸਤਕ 'ਕਿਸ ਪਹਿ ਖੋਲਉ ਗੰਠੜੀ' ਇਸ ਵੇਲੇ ਵਿਚਾਰ ਦਾ ਕੇਂਦਰ ਬਣੀ ਹੋਈ ਹੈ। ਪਰ ਇਸ ਸਵੈ ਜੀਵਨੀ ਬਾਰੇ ਅਸੀਂ ਪੂਰੇ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਗਲਪਕਾਰ ਹੋਣ ਨਾਤੇ ਇਹ ਸਭ ਕੁੱਝ ਪਹਿਲਾਂ ਹੀ ਨਾਵਲਾਂ ਅਤੇ ਕਹਾਣੀਆਂ ਵਿਚ ਪੇਸ਼ ਕਰ ਚੁੱਕਾ ਹੈ। ਇਸ ਲਈ ਸ਼ੈਲੀ ਤੇ ਸਮੱਗਰੀ ਪੱਖ ਤੋਂ ਇਹ ਦੁਹਰਾਗਤ (**repetition**) ਆਖੀ ਜਾ ਸਕਦੀ ਹੈ। ਪਰ ਉਹ ਇਕ ਸ਼ੈਲੀਕਾਰ ਜ਼ਰੂਰ ਹੈ। ਵਣਜਾਰਾ ਬੇਦੀ ਤੇ ਮਹਿੰਦਰ ਸਿੰਘ ਜੋਸ਼ੀ ਦੀਆਂ ਸਵੈ-ਜੀਵਨੀਆਂ ਵਿਚ ਤੇਜਾ ਸਿੰਘ ਵਰਗੀ ਸ਼ੈਲੀ ਤਾਂ ਨਹੀਂ ਮਿਲਦੀ ਪਰ ਉਹਨਾਂ ਦਾ ਜੀਵਨ ਜ਼ੀਰੋ ਤੋਂ ਵੱਡੇ ਅੰਕ ਬਣਨ ਦੀ ਗਾਥਾ ਦਾ ਪ੍ਰਮਾਣ ਦਿੰਦਾ ਹੈ ਅਤੇ ਸੱਚੀ ਅਤੇ ਸੁੱਚੀ ਲਗਨ ਦਾ ਲਖਾਇਕ ਹੈ।

ਕੁਝ ਲੇਖਕਾਂ ਨੇ ਰੋਜ਼ਾਨਾ ਤੇ ਮਾਸਿਕ ਪੱਤਰਾਂ ਵਿਚ ਆਪਣਾ ਜੀਵਨ ਲਿਖਣਾ ਸ਼ੁਰੂ ਕੀਤਾ ਤੇ ਮੁਕੰਮਲ ਵੀ ਕੀਤਾ ਹੈ। ਇਹਨਾਂ ਵਿਚ ਰਾਮ ਸਰੂਪ ਅਣਖੀ, ਸੰਤੋਖ ਸਿੰਘ ਧੀਰ ਤੇ ਡਾ. ਹਰਿਭਜਨ ਸਿੰਘ ਦੇ ਨਾਮ ਵਿਚਾਰ ਅਧਿਕਾਰੀ ਹਨ। ਰਾਮ ਸਰੂਪ ਅਣਖੀ ਨੂੰ ਬੇਸ਼ੱਕ ਕਈ ਪ੍ਰਕਾਰ ਦੇ ਸਨਮਾਨ ਮਿਲ ਚੁੱਕੇ ਹਨ ਪਰ ਉਸਦੀ ਸਵੈ-ਜੀਵਨੀ ਵਿਚ ਨਵੀਂ ਪੀੜ੍ਹੀ ਲਈ ਵੱਡੀ ਗੰਭੀਰਤਾ ਦਾ ਅਭਾਵ ਹੈ। ਧੀਰ ਦਾ ਸਵੈ-ਜੀਵਨ 'ਪ੍ਰੀਤਲੜੀ' ਵਿਚ ਅਧੂਰਾ ਹੀ ਰਹਿ ਗਿਆ ਹੈ। ਹੁਣ ਪੁਸਤਕ ਰੂਪ "ਬ੍ਰਹਸਪਤੀ" ਦੇ ਨਾਂ ਹੇਠ ਛਪਿਆ ਹੈ। ਸ਼ੈਲੀ ਦੇ ਪੱਖੋਂ ਮੈਂ ਜ਼ਾਤੀ ਤੌਰ ਤੇ ਉਸ ਦਾ ਪ੍ਰਸੰਸਕ ਹਾਂ। ਡਾ. ਹਰਿਭਜਨ ਸਿੰਘ 'ਆਰਸੀ' ਵਿਚ ਲਗਾਤਾਰ ਆਪਣੇ ਬੀਤੇ ਜੀਵਨ ਵੱਲ ਪਿਛਲ ਝਾਤ ਮਾਰ ਰਿਹਾ ਹੈ। (ਪੁਸਤਕ ਰੂਪ ਵਿਚ "ਟਾਕੀਆਂ ਵਾਲਾ ਚੋਲਾ" ਛਪ ਗਈ ਹੈ।) ਹਰਿਭਜਨ ਸਿੰਘ ਇਕ ਵਿਲੱਖਣ ਕਵੀ ਹੈ ਕਲਾਵੰਤ ਗੱਦਕਾਰ ਹੈ। ਉਸ ਦਾ ਜੀਵਨ ਯਤੀਮੀ ਵਿਚੋਂ ਉਭਰ ਕੇ ਦੇਵ ਕੱਦ ਤਕ ਸ਼ਖ਼ਸੀਅਤ ਬਣਨ ਦੀ ਕਹਾਣੀ ਹੈ। ਭਾਸ਼ਾ ਦੀ ਰਸਿਕਤਾ ਤੇ ਕੁੱਝ ਗਲਪ ਦੀ ਮਾਤਰਾ ਰਲਾ ਕੇ ਉਸ ਦੇ ਇਹ ਕਾਂਡ ਦਿਲਚਸਪ ਤੇ ਪ੍ਰੇਰਣਾਦਾਇਕ ਜ਼ਰੂਰ ਆਖੇ ਜਾ ਸਕਦੇ ਹਨ। ਉਹ ਇਸ ਖੇਤਰ ਵਿਚ ਇਕ ਸ਼ੈਲੀਕਾਰ ਬਣਨ ਦਾ ਯਤਨ ਕਰ ਰਿਹਾ ਹੈ। "ਨਵਾਂ ਜ਼ਮਾਨਾ" ਵਿਚ ਮੈਂ ਵੀ "ਯਾਦਾਂ ਦੇ ਪੰਛੀ" ਨਾਮ ਹੇਠ 30 ਕਿਸ਼ਤਾਂ ਲਿਖ ਚੁਕਾ ਹਾਂ।

ਬਲਵੰਤ ਗਾਰਗੀ ਦੀ ਸਵੈ-ਜੀਵਨੀ 'ਨੰਗੀ-ਧੁੱਪ' ਇਸ ਦੌਰ ਦੀ ਬਹੁ-ਚਰਚਿਤ ਰਚਨਾ ਹੈ। ਉਹ ਭਾਸ਼ਾ ਦਾ ਉਸਤਾਦ ਹੈ, ਪਰ ਸਵੈ-ਜੀਵਨੀ ਵਾਲਾ ਸੱਚ ਉਸ ਪਾਸ ਨਹੀਂ। ਦੂਜਾ ਉਹ ਕਾਮ-ਉਤੇਜਕ ਘਟਨਾਵਾਂ ਲਿਖ ਕੇ ਪਾਠਕ ਨੂੰ ਆਕਰਸ਼ਿਤ ਕਰਨਾ ਚਾਹੁੰਦਾ ਹੈ। ਇਸ ਪੁਸਤਕ ਦਾ ਅੰਗਰੇਜ਼ੀ ਰੂਪ "**The Naked Traingle**" ਯੂਰਪ

ਵਿਚ ਵੀ ਚਰਚਿਤ ਮੰਨੀ ਗਈ ਹੈ ਕਿਉਂਕਿ ਉਹ ਕਾਮ-ਚਟਖਾਰੇ ਲਾਉਣ ਵਿਚ ਪ੍ਰਬੀਨ ਹੈ। ਇਸੇ ਲੜੀ ਨੂੰ ਜਾਰੀ ਰਖਦਿਆਂ "ਕਾਸ਼ਨੀ ਵਿਹੜਾ" ਉਸ ਦੀ ਦੂਜੀ ਰਚਨਾ ਹੈ। ਪਹਿਲੀ ਪੁਸਤਕ ਵਿਚ ਵਿਸ਼ਾਦ ਵੀ ਪ੍ਰਦਰਸ਼ਿਤ ਹੁੰਦਾ ਹੈ। ਇਸ ਨਵੀਂ ਪੁਸਤਕ ਵਿਚ ਉਸ ਦੀ ਸ਼ੈਲੀ ਵਿਚ ਵਧੇਰੇ ਨਿਖਾਰ ਆਇਆ ਹੈ। ਉਹ ਵਿਵਾਦਗ੍ਰਸਤ ਹੋਣ ਦੇ ਬਾਵਜੂਦ ਪੰਜਾਬੀ ਦਾ ਇਕ ਕਾਮਯਾਬ ਗੱਦਕਾਰ ਹੈ।

ਜਸਵੰਤ ਸਿੰਘ ਰਾਹੀਂ ਤੇ ਅਜੀਤ ਰਾਹੀਂ ਦੋ ਅਜਿਹੇ ਪਾਤਰ ਹਨ ਜਿਨ੍ਹਾਂ ਨੇ ਸਮਾਜਵਾਦੀ ਪਾਰਟੀਆਂ ਵਿਚ ਸੰਘਰਸ਼ਮਈ ਜੀਵਨ ਬਿਤਾਇਆ। ਖਾਸ ਕਰਕੇ ਜਸਵੰਤ ਸਿੰਘ ਰਾਹੀਂ ਪਹਿਲਾਂ ਦੇਸ਼ ਭਗਤੀ ਦੀ ਲਹਿਰ ਵਿਚ ਜੂਝਦਾ ਰਿਹਾ ਤੇ ਫਿਰ ਆਜ਼ਾਦੀ ਮਿਲਣ ਉਪਰੰਤ ਉਸਨੇ ਸਾਮਵਾਦੀ ਪਾਰਟੀ ਲਈ ਬੜੀ ਘਾਲਣਾ ਘਾਲੀ ਹੈ। ਪਰ ਉਸਨੇ ਆਪਣੀ ਸਵੈ-ਜੀਵਨੀ ਦੇ ਤਿੰਨ ਭਾਗ 'ਮੈਂ ਕਿਵੇ ਜੀਵਿਆਂ' ਨਾਮ ਹੇਠ ਲਿਖੇ ਹਨ। ਉਹ ਸਵੈ-ਜੀਵਨੀ ਦਾ ਸਫਲ ਚਿਤੇਰਾ ਆਖਿਆ ਜਾ ਸਕਦਾ ਹੈ। ਉਸ ਨੇ ਆਪਣੇ ਜੀਵਨ ਦੇ ਨਾਲ ਲਗਭਗ 60-70 ਦੇ ਪੰਜਾਬ ਦਾ ਰਾਜਸੀ ਤੇ ਸਮਾਜਕ ਜੀਵਨ ਲਿਖਿਆ ਹੈ। ਬੜੀ ਦਲੇਰੀ ਨਾਲ ਸਭ ਦੇ ਪਾਜ ਉਘੇੜੇ ਹਨ। ਇਸ ਦੇ ਮੁਕਾਬਲੇ ਅਜੀਤ ਰਾਹੀ ਨੇ 'ਅੱਧੀ ਸਦੀ ਦਾ ਸਫਰ' ਸਾਮਵਾਦੀ, ਨਕਸਲਾਈਟ ਲਹਿਰ ਵਿਚ ਬਿਤਾਏ ਜੀਵਨ ਤੇ ਫਿਰ ਪ੍ਰਦੇਸ਼ ਜਾ ਕੇ ਆਪਣੇ ਆਪ ਨੂੰ ਪੁਨਰ-ਸਥਾਪਤ ਕੀਤਾ ਹੈ। ਇਹ ਗਾਥਾ ਇਕ ਮੱਧ ਉਮਰ ਦੇ ਮਨੁੱਖ ਦੀ ਸਵੈ-ਜੀਵਨੀ ਹੈ ਜੋ ਹਾਲੇ ਵੀ ਕੁਝ ਹੋਰ ਰੰਗ ਅਪਣਾਏਗਾ ਤੇ ਹੋ ਸਕਦਾ ਹੈ ਕਿ ਬਾਕੀ ਅੱਧੀ ਸਦੀ ਦਾ ਸਫਰ ਉਹ ਆਪਣੇ ਦਿਹਾਂਤ ਤੋਂ ਪਹਿਲਾਂ ਲਿਖ ਕੇ ਉੱਤਮ ਸਵੈ-ਜੀਵਨੀਕਾਰ ਦਾ ਪ੍ਰਮਾਣ ਦੇਵੇਗਾ। ਹਾਲੇ ਸਾਡੀ ਪ੍ਰਸੰਸਾ ਵੀ ਉਸਦੀ ਸਵੈ-ਜੀਵਨੀ ਵਾਂਗ ਅਧੂਰੇ ਰੂਪ ਵਿਚ ਹੀ ਪ੍ਰਗਟਾਈ ਜਾ ਸਕਦੀ ਹੈ। ਪ੍ਰਭਜੋਤ ਕੌਰ ਨੇ "ਜੀਣਾ ਵੀ ਇਕ ਅਦਾ ਹੈ" ਪਹਿਲਾਂ ਲੜੀਵਾਰ ਲਿਖੀ ਹੈ, ਹੁਣ ਪੁਸਤਕ ਰੂਪ ਵਿਚ ਵੀ ਆ ਗਈ ਹੈ। ਉਸਨੇ ਨਾਰੀ ਲੇਖਕਾਂ ਵਾਂਗ ਆਦਰਸ਼ਕ ਬਣਨ ਦਾ ਯਤਨ ਕੀਤਾ। ਫਿਰ ਵੀ ਕੁਝ ਭਾਗ ਵਿਵਾਦ-ਗ੍ਰਸਤ ਜ਼ਰੂਰ ਹੋਣਗੇ। ਇਸ 'ਤੇ ਵਿਸਤ੍ਰਿਤ ਚਰਚਾ ਹੋਵੇਗੀ।'

ਡਾ. ਐੱਸ. ਤਰਸੇਮ ਦੀ ਸਵੈ-ਜੀਵਨੀ 'ਕੱਚੀ ਮਿੱਟੀ ਪੱਕਾ ਰੰਗ' ਇਕ ਵਰਣਨਯੋਗ ਪੁਸਤਕ ਹੈ। ਐੱਸ. ਤਰਸੇਮ ਜੋ ਪੜ੍ਹਦਾ ਪੜ੍ਹਦਾ ਅੱਖਾਂ ਦੀ ਜੋਤ ਗੁਆ ਚੁੱਕਾ ਹੈ, ਫਿਰ ਵੀ ਇਸ ਉਪਰੰਤ ਉਸਨੇ ਪੀ-ਐੱਚ.ਡੀ. ਦੀ ਡਿਗਰੀ ਪ੍ਰਾਪਤ ਕੀਤੀ। ਅੱਜ ਕੱਲ੍ਹ ਇੰਨੀ ਵੱਡੀ ਸਭਾ ਦਾ ਸਾਰਾ ਕਾਰਜ ਭਾਰ ਉਸ ਨੇ ਸੰਭਾਲਿਆ ਹੋਇਆ ਹੈ। ਕਾਲਜ ਵਿਚ ਅਧਿਆਪਨ ਦਾ ਕੰਮ ਵੀ ਕਰਦਾ ਹੈ। ਮਾਨਵੀ ਤਰਕ ਦੇ ਪੱਖ ਤੋਂ ਤਾਂ ਉਸ ਦਾ ਜੀਵਨ ਪ੍ਰੇਰਣਾ ਦਾ ਸੋਮਾ ਹੈ ਪਰ ਸਵੈ-ਜੀਵਨੀ ਵਿਚ ਗੱਦਸ਼ੈਲੀ ਦੇ ਪੱਖੋਂ ਉਸਨੇ ਕੋਈ ਵੱਡੀ ਪ੍ਰਾਪਤੀ ਨਹੀਂ ਕੀਤੀ। ਕੁੱਝ ਅਧਿਆਇ ਭਾਵੁਕਤਾ ਤੇ ਕਰੁਣਾ ਦੇ ਪੱਖ ਤੋਂ ਪਾਠਕ ਦੀਆਂ ਮਾਨਸਿਕ ਤਰਬਾਂ ਨੂੰ ਜ਼ਰੂਰ ਹਿਲਾ ਦਿੰਦੇ ਹਨ।

ਸਵੈ-ਜੀਵਨੀ ਵਿਚ ਵੱਡੇ ਲੇਖਕ ਦਾ ਅਭਿਮਾਨ ਨਾ ਹੀ ਪ੍ਰਗਟ ਹੋਵੇ ਤਾਂ ਚੰਗਾ ਹੈ ਪਰ ਕਲਾ ਪ੍ਰਾਪਤੀ ਇਕ ਐਸਾ ਖੇਤਰ ਹੈ ਕਿ ਹਉਮੈ ਆਦਮੀ ਵਿਚ ਆ ਹੀ ਜਾਂਦੀ ਹੈ। ਇਸ ਪੱਖੋਂ ਕਰਤਾਰ ਸਿੰਘ ਦੁੱਗਲ ਤੇ ਕਰਨਲ ਨਰਿੰਦਰਪਾਲ ਇਸ ਆਲੋਚਨਾ ਦੀ

ਗਰਦਸ਼ ਵਿਚ ਆਉਂਦੇ ਹਨ ਜਦ ਕਿ ਸੁਰਜੀਤ ਸਿੰਘ ਸੇਠੀ ਤੇ ਡਾ. ਹਰਚਰਨ ਸਿੰਘ ਨੇ ਜਿਥੇ ਆਪਣਾ ਆਪ ਪ੍ਰਗਟਾਇਆ ਹੈ ਪਰ "ਆਰਸੀ" (ਤੇਜਾ ਸਿੰਘ) ਵਾਲੇ ਗੁਣ ਨੂੰ ਵੀ ਅਪਣਾ ਕੇ ਇਕ ਮਾਡਲ ਪ੍ਰਸਤੁਤ ਕਰਨ ਦਾ ਜਤਨ ਵੀ ਕੀਤਾ ਹੈ। ਸਮੁੱਚੇ ਤੌਰ ਤੇ ਪੰਜਾਬੀ ਸਵੈ-ਜੀਵਨੀ ਸਾਹਿਤ ਬਾਰੇ ਅਸੀਂ ਇਹ ਕਹਿ ਸਕਦੇ ਹਾਂ ਕਿ ਇਹ ਲਹਿਰ ਉਡਾਨ ਭਰ ਰਹੀ ਹੈ, ਉਡਾਰੀਆਂ ਨਹੀਂ ਮਾਰਦੀ। ਇਨ੍ਹਾਂ ਹੀ ਦਿਨਾਂ ਵਿਚ ਜਸਵੰਤ ਸਿੰਘ ਨੇਕੀ ਦੀ ਰਚਨਾ "ਮੇਰੀ ਸਾਹਿਤਿਕ ਸਵੈ-ਜੀਵਨੀ" ਇਸ ਵਿਧਾ ਦੀ ਇਕ ਪ੍ਰਾਪਤੀ ਵਜੋਂ ਵਿਚਾਰੀ ਜਾ ਰਹੀ ਹੈ—ਅਜਿਹੇ ਪ੍ਰਭੂਤਾਸ਼ਾਲੀ ਦਾ ਸਵੈ-ਜੀਵਨ ਸਚਮੁੱਚ ਹੀ ਨਵੀਂ ਪੀੜ੍ਹੀ ਨੂੰ ਦਿਸ਼ਾ ਦੇਣ ਵਿਚ ਸਹਾਈ ਹੋਵੇਗਾ। ਇਕ ਨਵੀਂ-ਪੁਸਤਕ "ਰੰਗਾਂ ਦੀ ਗਾਗਰ" ਕਰਤਾ ਡਾ. ਸ. ਸ. ਜੌਹਲ ਵਿਸ਼ੇਸ਼ ਚਰਚਾ ਦਾ ਕੇਂਦਰ ਬਣੇਗੀ।

ਨਿਬੰਧ, ਰੇਖਾ ਚਿੱਤਰ ਤੇ ਲਲਿਤ ਨਿਬੰਧ ਵਾਰਤਕ ਦਾ ਇਕ ਉੱਤਮ ਪ੍ਰਤਿਨਿਧ ਰੂਪ ਹੈ। ਇਹ ਵਾਰਤਕ ਦਾ ਨਵਨੀਤ ਹੈ। ਜਿਸ ਤਰ੍ਹਾਂ ਅਸੀਂ ਪਹਿਲਾਂ ਦੱਸ ਆਏ ਹਾਂ ਕਿ ਨਿਰੋਲ ਨਿਬੰਧ ਲੋਪ ਹੁੰਦਾ ਜਾ ਰਿਹਾ ਹੈ ਅਤੇ ਇਹ ਸ਼ਿਕਵਾ ਅਸੀਂ ਫਿਰ ਦੁਹਰਾਉਣਾ ਚਾਹੁੰਦੇ ਹਾਂ। ਨਿਬੰਧ ਦੇ ਖੇਤਰ ਵਿਚ ਇਹਨਾਂ ਦੀਆਂ ਵੱਖ ਵੱਖ ਵੰਨਗੀਆਂ ਹੇਠ ਜਿਵੇਂ ਸਾਧਾਰਨ ਨੁਕਤਿਆਂ ਉਤੇ ਲਿਖੇ ਨਿਬੰਧ, ਗਿਆਨਾਤਮਕ ਨਿਬੰਧ, ਲਲਿਤ ਨਿਬੰਧ, ਬਿਰਤਾਂਤਕ ਤੇ ਵਰਣਾਨਤਮਕ ਨਿਬੰਧ। ਨਿਰੋਲ ਨਿਬੰਧ ਦੇ ਖੇਤਰ ਵਿਚ ਸਾਡਾ ਸ਼ਿਕਵਾ ਸਦੀਵੀ ਰੂਪ ਧਾਰਨ ਕਰਦਾ ਜਾ ਰਿਹਾ ਹੈ ਫਿਰ ਵੀ ਇਸ ਸਾਹਿਤ ਫੁਲਵਾੜੀ ਵਿਚ ਕੁਝ ਕਰੂੰਬਲਾਂ ਤੇ ਪ੍ਰੌੜ੍ਹ ਅਨੁਭਵ ਵਾਲੇ ਵਿਅਕਤੀ ਕੁੱਝ ਨਿਬੰਧ ਲਿਖਦੇ ਰਹਿੰਦੇ ਹਨ। ਚਰਚਿਤ ਨਿਬੰਧਕਾਰਾਂ ਤੋਂ ਬਾਅਦ ਕੋਈ ਵੱਡੀ ਢਾਣੀ ਤਾਂ ਹੋਂਦ ਵਿਚ ਨਹੀਂ ਆਈ, ਫਿਰ ਵੀ ਕਿਰਪਾਲ ਸਿੰਘ ਕਸੇਲ, ਕਿਰਪਾਲ ਸਿੰਘ ਆਜ਼ਾਦ, ਪ੍ਰੋ. ਗੁਲਵੰਤ ਸਿੰਘ, ਕੁਲਦੀਪ ਸਿੰਘ ਹਉਰਾ, ਪ੍ਰੋ. ਪ੍ਰੀਤਮ ਸਿੰਘ, ਪ੍ਰਿੰ. ਸੁਰਜੀਤ ਸਿੰਘ ਭਾਟੀਆ, ਗਿਆਨੀ ਲਾਲ ਸਿੰਘ, ਡਾ. ਜੀਤ ਸਿੰਘ ਸ਼ੀਤਲ, ਪ੍ਰਿੰ. ਹਰਿਭਜਨ ਸਿੰਘ, ਪ੍ਰੋ. ਧਿਆਨ ਸਿੰਘ, ਸੁਜਾਨ ਸਿੰਘ, ਈਸਵਰ ਚਿਤ੍ਰਕਾਰ, ਸੁਮੇਰ, ਬਾਵਾ ਬਲਵੰਤ, ਪਿਆਰਾ ਸਿੰਘ ਪਦਮ, ਪ੍ਰੋ. ਕੁਲਵੰਤ ਸਿੰਘ ਗਰੇਵਾਲ ਦੇ ਨਿਬੰਧ ਅਲਪ ਗਿਣਤੀ ਵਿਚ ਉਪਲਬਧ ਹੋ ਜਾਂਦੇ ਹਨ। 'ਕਸੇਲ' ਪਹਿਲਾਂ ਸਮਾਜਵਾਦੀ ਚੇਤਨਾ ਦਾ ਹਾਮੀ ਸੀ-ਜਦ ਤੋਂ ਉਸ ਦੀਆਂ ਅੱਖਾਂ ਦੀ ਜੋਤ ਚਲੀ ਗਈ ਹੈ ਉਸ ਦੇ ਨਿਬੰਧਾਂ ਵਿਚ ਰਹੱਸਵਾਦ ਅਤੇ ਕਿਸੇ ਅਮੰਗ ਸ਼ਕਤੀ ਦਾ ਪ੍ਰਭਾਵ ਪ੍ਰਗਟ ਹੁੰਦਾ ਹੈ। ਇਥੇ ਅਸੀਂ ਇਹ ਦੱਸਣਾ ਆਪਣਾ ਕਰਤਵ ਸਮਝਦੇ ਹਾਂ ਕਿ ਇਹਨਾਂ ਲੇਖਕਾਂ ਵਿਚ 1940-42 ਵਿਚ ਮਹਾਨ ਸ਼ਹੀਦ, ਡਾ. ਦੀਵਾਨ ਸਿੰਘ ਕਾਲੇਪਾਣੀ ਦੇ ਨਿਬੰਧ ਵੀ ਉਹਨਾਂ ਦੇ ਪੁੱਤਰ ਤੇ ਨੂੰਹ ਨੇ ਪ੍ਰਕਾਸ਼ਿਤ ਕੀਤੇ ਹਨ। ਉਹ ਵਿਸ਼ੇਸ਼ ਪ੍ਰਾਪਤੀ ਹੈ। ਕਸੇਲ ਦੀ ਪੁਸਤਕ 'ਇੰਦਰ ਧਨੁਸ਼' ਤੇ 'ਪੁਸ਼ਪ ਮਾਲਾ' ਵਿੱਚ ਵਖਰੀ ਭਾਂਤ ਦੇ ਨਿਬੰਧ ਹਨ। ਉਸ ਦੇ ਲੇਖਾਂ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਹੈ ਕਿ ਉਹ ਇਕ ਸਪੱਸ਼ਟ ਭਾਂਤ ਦਾ ਲੇਖਕ ਹੈ, ਧੁੰਦਲਾਪਨ ਪੈਦਾ ਨਹੀਂ ਹੋਣ ਦਿੰਦਾ। ਉਸ ਦੀ ਸ਼ੈਲੀ ਵਿਚ ਉਸ ਦੀ ਸ਼ਖ਼ਸੀਅਤ ਦੀ ਝਲਕ ਹੈ, ਭਾਵੇਂ ਕਿ ਵਿਚਾਰਧਾਰਾ ਦੇ ਪੱਖੋਂ ਉਹ ਆਧੁਨਿਕ ਅਗਰਗਾਮੀ ਧਾਰਾ ਦੇ ਲੇਖਕਾਂ ਦੀ ਆਲੋਚਨਾ ਦਾ ਸ਼ਿਕਾਰ ਹੋ ਸਕਦਾ ਹੈ ਪਰ ਅਫਸੋਸ ਦੀ ਗੱਲ ਹੈ ਕਿ ਸਾਡੇ ਆਲੋਚਕਾਂ ਨੇ ਉਸ ਨੂੰ ਸਾਹਿਤ ਇਤਿਹਾਸਕਾਰ ਤੇ ਆਲੋਚਕ ਹੀ ਪਰਵਾਨ ਕੀਤਾ ਹੈ ਉਸ ਦੇ

ਹੋਰ ਸਾਹਿਤਕ ਗੁਣਾਂ ਵੱਲ ਧਿਆਨ ਨਹੀਂ ਦਿੱਤਾ।

ਇਸ ਦੇ ਮੁਕਾਬਲੇ 'ਤੇ ਕਿਰਪਾਲ ਸਿੰਘ ਆਜ਼ਾਦ ਜੋ ਪਹਿਲਾਂ ਇਥੇ ਰਹਿੰਦਿਆਂ ਸਾਹਿਤਕ ਆਲੋਚਨਾ ਕਰਦਾ ਸੀ, ਪਰ ਜਰਮਨੀ ਪ੍ਰਵਾਸ ਤੋਂ ਵਾਪਿਸ ਆ ਕੇ ਵੀ ਉਸ ਨੇ 'ਗੁਰਬਾਣੀ ਇਨਕਲਾਬੀ ਹੈ ਕਿ ਵਿਦਰੋਹੀ' ਤੇ 'ਸਿੱਖ ਮੂਲਵਾਦ' ਵਰਗੀਆਂ ਕਿਤਾਬਾਂ ਲਿਖੀਆਂ ਹਨ। ਇਕ ਹੋਰ ਨਵੀਂ ਰਚਨਾ 'ਵਿਸ਼ਵ ਦਰਸ਼ਨ' ਇਹਨਾਂ ਹੀ ਸਾਲਾਂ ਦੀ ਸੰਗ੍ਰਹਿਤ ਰਚਨਾ ਹੈ ਜਿਸ ਵਿਚ ਕੁਝ ਗਿਆਨਮਈ ਨਿਬੰਧ ਉਪਲਬਧ ਹੁੰਦੇ ਹਨ। ਕੁਝ ਪੁਰਾਣੇ ਲੇਖਾਂ ਤੋਂ ਇਲਾਵਾ ਉਸ ਦੇ ਕੁਝ ਲੇਖ ਦਰਸ਼ਨ ਦਾ ਨਿਕਾਸ ਤੇ ਪ੍ਰਭਾਵ, ਦਵੰਦਵਾਦ ਯੂਟੋਪੀਆ, ਪੁਲਾੜ ਤੇ ਸਮਾਂ, ਰੰਗ ਸੰਗੀਤ ਤੇ ਨ੍ਰਿਤ ਕੁਝ ਨਵੇਂ ਸਿਰਲੇਖ ਆਖੇ ਜਾ ਸਕਦੇ ਹਨ। ਆਜ਼ਾਦ ਇਕ ਬਹੁ-ਅਧਿਐਨੀ, ਡੂੰਘਾ ਤੇ ਦੇਸ਼ ਦੇਸ਼ਾਂਤਰ ਘੁੰਮ ਕੇ ਆਇਆ ਵਿਅਕਤੀ ਹੈ। ਉਸ ਪਾਸ ਕਹਿਣ ਲਈ ਬਹੁਤ ਕੁਝ ਹੈ ਤੇ ਨਵੀਆਂ ਗੱਲਾਂ ਕਰਨ ਦੀ ਸਮਰੱਥਾ ਵੀ ਹੈ ਪਰ ਉਸ ਪ੍ਰਤਿ ਕੁਝ ਆਲੋਚਕਾਂ ਨੂੰ ਪੁਰਾਣਾ ਗਿਲਾ ਹੈ ਕਿ ਉਹ ਬਹੁਤ ਹੀ ਅਸਪਸ਼ਟ ਤੇ ਗੁੰਝਲਦਾਰ ਲਿਖਦਾ ਹੈ। ਕਈ ਵਾਰ ਉਹ ਸਾਧਾਰਨ ਤੱਥ ਨੂੰ ਪ੍ਰਗਟਾਉਂਦਾ ਹੋਇਆ ਗੁਡੀਆਂ-ਪਤੰਗਾਂ ਦੇ ਉਡਾਉਣ ਵਾਲੀ ਡੋਰ ਵਿਚ ਗੁੰਝਲਾਂ ਪਾ ਦਿੰਦਾ ਹੈ ਜੋ ਉਸ ਤੋਂ ਨਾ ਆਪ ਸੁਲਝਦੀਆਂ ਹਨ ਤੇ ਨਾ ਹੀ ਪਾਠਕ ਸੁਲਝਾ ਸਕਦਾ ਹੈ। ਇਹੋ ਕਾਰਨ ਹੈ ਕਿ ਉਹ ਨਾ ਤਾਂ ਪੰਜਾਬੀ ਵਿਚ ਵੱਡਾ ਆਲੋਚਕ ਬਣ ਸਕਿਆ ਤੇ ਨਾ ਹੀ ਨਿਬੰਧਕਾਰ। ਉਸ ਪਾਸ ਪ੍ਰਤਿਭਾ ਹੈ, ਵਾਕਫ਼ੀਅਤ ਦਾ ਦਾਇਰਾ ਵੀ ਵਿਸ਼ਾਲ ਹੈ ਪਰ ਪੰਜਾਬੀ ਜਗਤ ਨੂੰ ਅਜੇ ਵੀ ਤੇਜਾ ਸਿੰਘ ਤੇ ਗੁਰਬਖਸ਼ ਸਿੰਘ ਦੀ ਭਾਲ ਹੈ। ਕਿਰਪਾਲ ਸਿੰਘ ਆਜ਼ਾਦ ਨੂੰ ਆਪਣੀ ਸ਼ੈਲੀ ਬਾਰੇ ਪੁਨਰ-ਵਿਚਾਰ ਕਰਨੀ ਚਾਹੀਦੀ ਹੈ।

ਨਿਬੰਧਕਾਰਾਂ ਵਿਚ ਡਾ. ਦੀਵਾਨ ਸਿੰਘ ਕਾਲੇਪਾਣੀ ਨੇ ਜੋ ਨਿਬੰਧ ਲਿਖੇ ਹਨ ਉਹ 1935 ਤਕ ਦੀ ਰਚਨਾ ਹਨ। ਉਹਨਾਂ ਦੀ ਪ੍ਰਕਾਸ਼ਨਾ ਪਿਛਲੇ ਦਹਾਕੇ ਵਿਚ ਹੀ ਹੋਈ ਹੈ ਤੇ ਉਸ ਦੀਆਂ ਦੋ ਪੁਸਤਕਾਂ 'ਇਹ ਮੇਰਾ ਜੀਵਨ, ਇਹ ਮੇਰਾ ਗੀਤ' ਤੇ 'ਸਹਿਜ ਸੰਚਾਰ' ਪ੍ਰਕਾਸ਼ਿਤ ਹੋਈਆਂ ਹਨ। ਪਹਿਲੀ ਪੁਸਤਕ ਬਹੁਤ ਉੱਤਮ ਸ਼ੈਲੀ ਦੇ ਦਰਜੇ ਵਿਚ ਰੱਖੀ ਜਾ ਸਕਦੀ ਹੈ। ਉਸ ਦੇ ਨਿਬੰਧ ਲਲਿਤ ਨਿਬੰਧ ਦੀ ਭਾਅ ਮਾਰਦੇ ਹਨ। ਸਹਿਜ ਸੰਚਾਰ ਵਿਚ ਮਾਂ ਬੋਲੀ ਦੇ ਪਿਆਰ ਤੇ ਸਾਹਿਤ ਬਾਰੇ ਉੱਤਮ ਅਨੁਭਵ ਲਿਖੇ ਹਨ ਜੋ ਆਪਣੇ ਸਭਿਆਚਾਰ ਤੋਂ ਟੁੱਟਾ ਮਨੁੱਖ ਅੰਡੇਮਾਨ ਵਿਚ ਬੈਠ ਕੇ ਹੀ ਲਿਖ ਸਕਦਾ ਹੈ। ਇਹ ਦੁਰਭਾਗ ਦੀ ਗੱਲ ਹੈ ਕਿ ਇਹ ਹੁਣ ਛਪੇ ਹਨ। ਇਹ ਇਕ ਕਿਸਮ ਦੀ ਸੁਗਾਤ ਪੰਜਾਬੀ ਜ਼ਬਾਨ ਨੂੰ ਉਸ ਦੇ ਵਾਰਿਸਾਂ ਨੇ ਦਿੱਤੀ ਹੈ। ਉਸ ਵਿਚ ਮੋਹ, ਪਿਆਰ, ਵਿਸ਼ਵ ਆਜ਼ਾਦੀ, ਮਾਂ ਬੋਲੀ ਲਈ ਸਤਿਕਾਰ, ਸਾਹਿਤ ਪਿਆਰ ਦੇ ਸਗੂਫੇ ਨਜ਼ਰ ਆਉਂਦੇ ਹਨ। ਸਭ ਤੋਂ ਵੱਡੀ ਪ੍ਰਸੰਸਾਯੋਗ ਗੱਲ ਇਹ ਹੈ ਕਿ ਉਹ ਸੰਖੇਪਤਾ ਵਿਚ ਬਹੁਤ ਕੁਝ ਕਹਿ ਜਾਂਦਾ ਹੈ ਜੋ ਸਾਹਿਤਿਕ ਨਿਬੰਧ ਦੀ ਬਹੁਤ ਵੱਡੀ ਖ਼ੂਬੀ ਹੈ। ਨਿਬੰਧ ਦੇ ਖੇਤਰ ਵਿਚ ਪ੍ਰਿੰ. ਸੁਰਜੀਤ ਸਿੰਘ ਭਾਟੀਆ ਇਕ ਵਿਸ਼ੇਸ਼ ਰੰਗ ਲੈ ਕੇ ਆਇਆ ਹੈ। ਉਸ ਨੇ ਵਿਗਿਆਨ ਅਤੇ ਭੂ-ਵਿਗਿਆਨ ਆਧਾਰਿਤ ਪੁਸਤਕਾਂ ਦਿੱਤੀਆਂ ਹਨ ਜੋ ਸਾਨੂੰ ਇਸ ਤੋਂ ਪਹਿਲਾਂ ਨਜ਼ਰ ਨਹੀਂ ਆਉਂਦੀਆਂ। ਇਸ ਲਈ ਉਸ ਦੀ ਵਾਰਤਕ

ਨੂੰ ਲੋਕ-ਪ੍ਰਵਾਨਗੀ ਦੇ ਨਾਲ ਪ੍ਰਸ਼ਾਸਕੀ ਪ੍ਰਵਾਨਗੀ ਅਰਥਾਤ ਪੁਰਸਕਾਰ ਵੀ ਮਿਲੇ ਹਨ। ਕੁਝ ਵਿਸ਼ੇ ਜਿਵੇਂ 'ਹਉਮੈਂ ਤੇ ਹੋਰ ਨਿਬੰਧ' ਵਿਚ ਕੁੱਝ ਗੰਭੀਰ ਬਿੰਦੂਆਂ 'ਤੇ ਵੀ ਵਿਚਾਰ ਕੀਤੀ ਗਈ। ਸਪਸ਼ਟਤਾ, ਸਰਲਤਾ ਇਸ ਦਾ ਵਿਸ਼ੇਸ਼ ਗੁਣ ਹੈ। ਕੁਲਦੀਪ ਸਿੰਘ ਹਉਰਾ ਨਿਬੰਧ ਲਿਖਣ ਵਿਚ ਨਵ-ਗਿਆਨ ਪੇਸ਼ ਕਰਨ ਦੀ ਭਾਵਨਾ ਰਖਦਾ ਹੈ ਪਰ ਸ਼ੈਲੀ ਤੇ ਨਵ-ਗਿਆਨ ਦੇ ਪ੍ਰਸੰਗ ਵਿਚ ਉਹ ਬਹੁਤਾ ਵਿਕਾਸ ਨਹੀਂ ਕਰ ਸਕਿਆ। ਮਨੋ-ਵਿਗਿਆਨਕ ਨਿਬੰਧਾਂ ਦੀ ਵੀ ਸਾਡੇ ਸਾਹਿਤ ਵਿਚ ਬਹੁਤ ਘਾਟ ਹੈ। ਗਿਆਨ ਵ੍ਰਿਧੀ ਦੇ ਨਿਬੰਧ ਵੀ ਲੋਪ ਹੁੰਦੇ ਜਾ ਰਹੇ ਹਨ।

ਭਾਵੁਕਤਾ, ਦਾਰਸ਼ਨਿਕਤਾ ਤੇ ਸਮਾਜਕਤਾ ਦੇ ਸੁਮੇਲ ਵਿਚੋਂ ਇਕ ਨਵਾਂ ਰੂਪ, ਜੋ ਪੰਜਾਬੀ ਵਿਚ ਨਵ-ਪ੍ਰਯੋਗ ਹੈ, ਹੋਰ ਭਾਸਾਵਾਂ ਵਿਚ ਪਹਿਲਾਂ ਵਿਕਸਿਤ ਹੋ ਚੁੱਕਾ ਹੈ, "ਲਲਿਤ ਨਿਬੰਧ" ਹੋਂਦ ਵਿਚ ਆਇਆ। ਇਸ ਦਾ ਪ੍ਰਚਲਨ ਭਾਵੇਂ 1970-71 ਵਿਚ ਡਾ. ਕੁਲਬੀਰ ਸਿੰਘ ਕਾਂਗ ਨੇ ਕੀਤਾ ਪਰ ਇਸ ਤੋਂ ਪਹਿਲਾਂ 1950 ਵਿਚ ਗਗਨ ਪਾਕਿਸਤਾਨੀ 'ਜਿਗਰ ਪਾਰੇ' ਨਾਂ ਹੇਠਾਂ ਅਜਿਹੇ ਕਾਵਿਕ ਨਿਬੰਧ ਲਿਖਦਾ ਰਿਹਾ ਹੈ। 1930 ਵਿਚ ਲਿਖੇ ਡਾ. ਦੀਵਾਨ ਸਿੰਘ ਕਾਲੇਪਾਣੀ ਦੇ ਨਿਬੰਧ "ਇਹ ਮੇਰਾ ਜੀਵਨ ਇਹ ਮੇਰਾ ਗੀਤ" ਪਹਿਲੀ ਕੜੀ ਵਜੋਂ ਪੜ੍ਹੀ ਜਾਣੀ ਚਾਹੀਦੀ ਹੈ। ਦੁਨੀਆ ਵਿਚ ਇਸ ਖੇਤਰ ਦਾ ਸਭ ਤੋਂ ਵੱਡਾ ਲਿਖਾਰੀ ਖਲੀਲ ਜਿਬਰਾਨ ਹੈ। ਅੰਗਰੇਜ਼ੀ ਨਿਬੰਧ ਵਿਚ ਵੀ ਨਿਖਰਵੇਂ ਰੂਪ ਵਿਚ (Lyrical Essays) ਮਿਲਦੇ ਹਨ। ਪਰ ਪ੍ਰਮੁੱਖ ਲਹਿਰ ਵਾਂਗ ਵਿਕਸਿਤ ਨਹੀਂ ਹੋਏ। ਉਰਦੂ ਸਾਹਿਤ ਵਿਚ ਇਸ ਨੂੰ ਡਾ. ਵਜ਼ੀਰ ਆਗ਼ਾ ਨੇ ਇਨਸ਼ਾਈਆ ਦੇ ਨਾਂ ਹੇਠਾਂ ਬਹੁਤ ਵਿਕਸਿਤ ਕੀਤਾ ਹੈ। ਹੁਣ ਉਸ ਦਾ ਸਪੁੱਤਰ ਵੀ ਇਸ ਖੇਤਰ ਦਾ ਵੱਡਾ ਲਿਖਾਰੀ ਮੰਨਿਆ ਜਾਂਦਾ ਹੈ। ਪੰਜਾਬੀ ਵਿਚ ਸੁੱਤੇ-ਸਿੱਧ ਹੀ ਇਕ ਖੁਸ਼ਕ ਸੁਭਾਅ ਦੇ ਲੇਖਕ ਕੁਲਬੀਰ ਸਿੰਘ ਕਾਂਗ ਦੇ ਮਨ ਵਿਚੋਂ ਇਹ ਕਰੂੰਬਲ ਕਿਵੇਂ ਜਾਗ ਪਈ ਤੇ ਉਸ ਨੇ ਪੰਜਾਬੀ ਸਾਹਿਤ ਨੂੰ ਸੱਤ ਪੁਸਤਕਾਂ ਦਿੱਤੀਆਂ ਹਨ। ਪਹਿਲਾਂ ਪਹਿਲ ਇਸ ਵੰਨਗੀ ਦੀ ਸਥਾਪਨਾ ਬਾਰੇ ਕੁਝ ਕਿੰਤੂ ਹੁੰਦਾ ਰਿਹਾ ਹੈ। ਹੁਣ ਇਹ ਤਸਕੀਨ ਦੀ ਗੱਲ ਹੈ ਕਿ ਲਲਿਤ ਨਿਬੰਧ ਨੂੰ ਬਾਕਾਇਦਾ ਰੂਪ ਵਿਚ ਵਾਰਤਕ ਦਾ ਇਕ ਅੰਗ ਮੰਨ ਲਿਆ ਗਿਆ ਹੈ। ਇਹ ਜ਼ਾਹਰਾ ਤੌਰ ਤੇ ਬਹੁਤ ਸੰਖੇਪ ਜਾਪਦਾ ਹੈ ਪਰ ਇਸ ਦਾ ਪ੍ਰਭਾਵ ਬਹੁਤ ਤੀਖਣ ਰੂਪ ਵਿਚ ਪਾਠਕ ਦੇ ਮਨ ਤੇ ਪੈਂਦਾ ਹੈ ਜਿਵੇ ਕਿ ਕੁਲਬੀਰ ਸਿੰਘ ਕਾਂਗ ਦੇ ਇਕ ਨਿਬੰਧ 'ਹਰਮੰਦਰ ਉਦਾਸ ਹੈ' ਨੂੰ ਸਾਰੇ ਪੰਜਾਬੀ ਜਗਤ ਨੇ ਬੜੀ ਸ਼ਿੱਦਤ ਨਾਲ ਆਪਣੇ ਪਿੰਡੇ 'ਤੇ ਵਾਪਰੀ ਤ੍ਰਾਸਦੀ ਵਾਂਗ ਮਹਿਸੂਸ ਕੀਤਾ ਸੀ ਤੇ ਹੁਣ ਉਸ ਦੇ ਨਿਬੰਧਾਂ ਨੂੰ ਭਾਸ਼ਾ ਵਿਭਾਗ ਪੰਜਾਬ, ਪਾਕਿਟ ਰੂਪ ਵਿਚ ਛਾਪ ਕੇ ਇਸ ਰੂਪ ਦੀ ਮਾਨਤਾ ਨੂੰ ਪ੍ਰਵਾਨਗੀ ਦੇ ਰਿਹਾ ਹੈ। ਇਸ ਇਕੱਲੇ ਲੇਖਕ ਬਾਰੇ ਬਹੁਤ ਕੁਝ ਲਿਖਿਆ ਗਿਆ ਹੈ। ਇਹ ਆਸ ਸੀ ਕਿ ਇਸ ਵਿਧਾ ਨੂੰ ਹੋਰ ਨਿਬੰਧਕਾਰ ਵੀ ਅਪਣਾਉਣਗੇ। ਨਿਬੰਧ ਦੀ ਥਾਂ ਕਹਾਣੀਕਾਰਾਂ ਨੇ ਮਿੰਨੀ ਕਹਾਣੀ ਨੂੰ ਵਿਕਸਿਤ ਕੀਤਾ ਹੈ ਜੋ ਵਾਰਤਕ ਦੇ ਮਿਥੇ ਖੇਤਰ ਵਿਚ ਨਹੀਂ ਆਉਂਦੀ। ਕੁਲਬੀਰ ਸਿੰਘ ਕਾਂਗ ਤੋਂ ਇਲਾਵਾ ਤੇਜਬੀਰ ਕਸੇਲ ਨੇ ਵੀ ਇਸ ਵਿਧਾ 'ਤੇ ਹੱਥ ਅਜ਼ਮਾਇਆ ਹੈ ਤੇ ਡਾ. ਜੀਤ ਸਿੰਘ ਸੀਤਲ ਦੀ ਪੁਸਤਕ 'ਦਿਵਸ ਰੈਣ' ਵਿਚ ਕਾਵਿਕ ਖ਼ਿਆਲਾਂ ਦੀਆਂ ਟੁਕੜੀਆਂ ਵਿਚੋਂ ਇਸ ਦੀ ਭਾਅ ਮਿਲਦੀ

ਹੈ। ਇਸ ਸਮੇਂ ਸਥਿਰ ਰੂਪ ਵਿਚ ਕੇਵਲ ਇਕ ਵਿਅਕਤੀ ਪਹਿਰਾ ਦੇ ਰਿਹਾ ਹੈ ਜਿਸ ਦੀ ਸਮਕਾਲੀ ਲੇਖਕਾਂ ਤੇ ਆਲੋਚਕਾਂ ਨੇ ਚਰਚਾ ਕੀਤੀ ਹੈ। ਇਸ ਬਾਰੇ ਮੈਂ ਹੋਰ ਵਧੇਰੇ ਨਹੀਂ ਲਿਖਣਾ ਚਾਹੁੰਦਾ ਕਿਉਂਕਿ ਇਹ ਮੇਰੀ ਜ਼ਾਤ ਨਾਲ ਸੰਬੰਧਿਤ ਹਨ।

ਇਹ ਇਕ ਅਜੀਬ ਦੋ ਅਮਲੀ ਹੈ ਕਿ ਪੰਜਾਬੀ ਜੀਵਨ ਵਿਚ ਹਾਸ-ਰਸ, ਵਿਅੰਗ, ਟਕੋਰ ਆਦਿ ਬਹੁਤ ਰੂਪ ਮਿਲਦੇ ਹਨ। ਸਾਹਿਤਕਾਰਾਂ ਨੇ ਹਾਸ-ਰਸ ਤੇ ਵਿਅੰਗ ਵੱਲ ਬਹੁਤ ਘੱਟ ਧਿਆਨ ਦਿੱਤਾ। ਵਿਅੰਗ ਅਸਲ ਵਿਚ ਕਮਜ਼ੋਰ ਮਨੁੱਖ ਦਾ ਹਥਿਆਰ ਹੈ। ਪੰਜਾਬੀ ਲੇਖਕ ਆਪਣੇ ਆਪ ਨੂੰ ਸ਼ਕਤੀਸ਼ਾਲੀ ਸਮਝਦਾ ਹੋਇਆ ਸ਼ਾਇਦ ਇਸ ਮਾਧਿਅਮ ਨੂੰ ਅਪਣਾਉਣਾ ਨਹੀਂ ਚਾਹੁੰਦਾ। ਹਾਲਾਂਕਿ ਲੋਕ ਅਜੇ ਵੀ ਚਰਨ ਸਿੰਘ 'ਸ਼ਹੀਦ' ਦੀ ਕਵਿਤਾ ਤੇ ਵਾਰਤਕ ਨੂੰ ਪੜ੍ਹ ਕੇ ਝੂਮ ਉਠਦੇ ਹਨ। ਉਸ ਤੋਂ ਬਾਅਦ ਹਾਸਮਈ ਵਿਅੰਗ ਅਤੇ ਕਟਾਖਸ਼ਮਈ ਨਿਬੰਧ ਬਹੁਤ ਘੱਟ ਮਿਲਦੇ ਹਨ। ਫਿਰ ਵੀ ਇਸ ਸਮੇਂ ਇਕ ਪੂਰਾ ਗਰੁੱਪ ਇਸ ਖੇਤਰ ਵੱਲ ਧਿਆਨ ਦੇ ਰਿਹਾ ਹੈ। ਗੁਰਨਾਮ ਸਿੰਘ ਤੀਰ, ਪਿਆਰਾ ਸਿੰਘ ਦਾਤਾ, ਕੇ. ਐੱਲ. ਗਰਗ, ਗੁਰਦਿਆਲ ਦਲਾਲ, ਦਲੀਪ ਸਿੰਘ ਭੁਪਾਲ, ਜਗਦੀਸ਼ ਪ੍ਰਸ਼ਾਦ ਕੌਸ਼ਕ, ਅਨੰਤ ਸਿੰਘ ਕਾਬਲੀ ਆਦਿਕ ਬਹੁਤ ਕਰਮਸ਼ੀਲ ਰੂਪ ਵਿਚ ਰਚਨਾਵਾਂ ਕਰ ਰਹੇ ਹਨ। ਇਹਨਾਂ ਸਾਰਿਆਂ ਤੋਂ ਪਹਿਲਾਂ ਸਵਰਗੀ ਸੂਬਾ ਸਿੰਘ ਦੇ ਹਾਸ-ਰਸ ਤੇ ਵਿਅੰਗਾਤਮਕ ਨਿਬੰਧ ਚਰਨ ਸਿੰਘ ਸ਼ਹੀਦ ਦੀ ਯਾਦ ਦੁਆਉਂਦੇ ਸਨ ਪਰ ਸਾਡੇ ਕੁਝ ਲੇਖਕ ਕੇਵਲ ਘਿਸੇ-ਪਿਟੇ ਵਿਸ਼ਿਆਂ 'ਤੇ ਕਲਮ ਅਜ਼ਮਾਈ ਕਰ ਰਹੇ ਹਨ। ਧਿਆਨਯੋਗ ਲੇਖਕਾਂ ਵਿਚੋਂ ਲੰਡਨ ਵਿਚ ਰਹਿੰਦਾ ਲੇਖਕ ਪ੍ਰੀਤਮ ਸਿੱਧੂ ਸਭ ਤੋਂ ਵਧੇਰੇ ਰੋਸ਼ਨ ਮੀਨਾਰ ਜਾਪ ਰਿਹਾ ਹੈ। ਇਹ ਵਿਅਕਤੀ ਸਾਡੇ ਪੰਜਾਬੀ ਪ੍ਰਵਾਸੀਆਂ ਵਾਂਗ ਉਪਜੀਵਕਾ ਤੇ ਕਮਾਈ ਖਾਤਰ ਪ੍ਰਦੇਸੀ ਜਾ ਵਸਿਆ ਸੀ। ਉਥੇ ਸਥਾਪਤ ਹੋਣ ਤੋਂ ਬਾਅਦ ਉਸ ਨੇ ਵੇਖਿਆ ਕਿ ਪੰਜਾਬੀਆਂ ਦਾ ਦੇਸੀ ਜੀਵਨ ਇੰਗਲੈਂਡ ਵਿਚ ਵੀ ਉਸੇ ਤਰ੍ਹਾਂ ਚਲ ਰਿਹਾ ਹੈ। ਉਸਨੇ ਆਪਣੇ ਘਰ ਤੋਂ ਲੈ ਕੇ ਦੋਸਤਾਂ ਮਿੱਤਰਾਂ, ਫੈਕਟਰੀ ਵਿਚ ਕੰਮ ਕਰਦੇ ਜੱਟਾਂ, ਮਜ਼੍ਹਬੀਆਂ, ਕਾਰੀਗਰਾਂ, ਵਿਆਹ ਸ਼ਾਦੀਆਂ ਵਿਚ ਹੁੰਦੀ ਸ਼ਰੀਕੇਬਾਜ਼ੀ, ਲੰਡਨ ਦੀਆਂ ਪੱਬਾਂ ਵਿੱਚ ਖੌਰੂ ਪਾਂਦੇ ਪੰਜਾਬੀ ਗੱਭਰੂ ਤੇ ਮੇਮਾਂ ਪਿੱਛੇ ਗਾਲ੍ਹਾਂ ਵਰ੍ਹਾਉਂਦੇ ਨੌਜਵਾਨਾਂ ਅਤੇ ਪ੍ਰਦੇਸ਼ ਗਏ ਪੁੱਤਰਾਂ ਪਾਸ ਜਾ ਵਸੇ ਬੁੱਢਿਆਂ ਦੇ ਜੀਵਨ ਨੂੰ ਏਨਾ ਨੇੜੇ ਹੋ ਕੇ ਦਰਸਾਇਆ ਹੈ ਕਿ ਉਸ ਦੀ ਕਲਮ ਬਾਰੇ ਇਹ ਆਖਿਆ ਜਾ ਸਕਦਾ ਹੈ ਕਿ ਚਰਨ ਸਿੰਘ ਸ਼ਹੀਦ ਇਕ ਨਵਾਂ ਰੂਪ ਧਾਰਨ ਕਰਕੇ ਸਾਡੇ ਸਾਹਵੇਂ ਆ ਖਲੋਤਾ ਹੈ। ਇਸ ਪ੍ਰਸੰਗ ਵਿਚ ਉਸ ਦੀਆਂ 4-5 ਪੁਸਤਕਾਂ ਉਪਲਬਧ ਹਨ ਅਤੇ ਉਸ ਦੀ ਨਵੀਂ ਛਪੀ ਰਚਨਾ 'ਦੇਸ਼ ਪਰਾਇਆ ਆਪਣੇ ਲੋਕ' ਉਸ ਦੀ ਆਪ ਹੀ ਬਣਾਈ ਹੋਈ ਸਿਖਰ ਨੂੰ ਛੋਂਹਦੀ ਹੈ। ਇਸ ਖੇਤਰ ਵਿਚ ਗੁਰਦੇਵ ਸਿੰਘ ਮਾਨ ਚੰਗੇ ਨਿਬੰਧ ਲਿਖਦਾ ਰਿਹਾ ਹੈ ਤੇ ਗੁਰਨਾਮ ਸਿੰਘ ਤੀਰ ਨੇ ਵੀ 'ਚਾਚਾ ਚੰਡੀਗੜ੍ਹੀਏ' ਦੇ ਫੀਚਰ ਦੀ ਰਚਨਾ ਕਰਕੇ ਸਾਨੂੰ ਬਾਬਾ ਵਰਿਆਮਾ ਦੀ ਯਾਦ ਦਿਵਾਈ ਹੈ। ਗੁਰਦੇਵ ਸਿੰਘ ਮਾਨ ਕੈਨੇਡਾ ਵਿਚ ਜਾ ਕੇ ਖਾਮੋਸ਼ ਹੋ ਗਿਆ ਹੈ। ਉਸ ਦਾ ਫੀਚਰ 'ਕੁੰਡਾ ਖੋਲ੍ਹ ਬਸੰਤੀਏ' ਵੀ ਖਤਮ ਹੋ ਗਿਆ। ਗੁਰਨਾਮ ਸਿੰਘ ਤੀਰ ਦੇ ਸਵਰਗਵਾਸ ਹੋਣ ਨਾਲ ਉਸ ਵਰਗੀ ਵਿਅੰਗਾਤਮਕ ਵਾਰਤਕ ਨਹੀਂ ਮਿਲ ਰਹੀ। ਪੰਜਾਬੀ ਲੇਖਕਾਂ ਨੂੰ ਇਸ ਜੁਗਤ ਵੱਲ ਧਿਆਨ ਦੇਣਾ

ਚਾਹੀਦਾ ਹੈ। ਸਾਡੇ ਲੋਕ ਸਾਹਿਤ ਵਿਚ ਤਾਂ ਹਾਸ ਰਸ ਤੇ ਵਿਅੰਗਾਤਮਕ ਵਾਰਤਕ ਬਹੁਤ ਮਿਲਦੀ ਹੈ ਪਰ ਆਧੁਨਿਕ ਸਾਹਿਤ ਵਿਚ ਇਸ ਨੂੰ ਸ਼ਾਇਦ ਸਾਡੇ ਲੋਕ ਘਟੀਆ ਹੀ ਸਮਝਦੇ ਸਨ। ਸਵਰਗੀ ਸ਼ੇਰ ਜੰਗ ਜਾਂਗਲੀ ਦਾ ਨਾਮ ਵੀ ਵਰਣਨਯੋਗ ਹੈ।

ਗਿਆਨਾਤਮਕ ਨਿਬੰਧ ਦੇ ਪੱਖ ਤੋਂ ਸਿਰਦਾਰ ਕਪੂਰ ਸਿੰਘ ਤੇ ਡਾ. ਬਲਬੀਰ ਸਿੰਘ ਤੋਂ ਬਾਅਦ ਇਸ ਤਰਜ਼ ਦੇ ਨਿਬੰਧ ਨਾ ਹੋਣ ਬਰਾਬਰ ਹੀ ਹਨ। ਫਿਰ ਵੀ ਕੁਝ ਲੇਖਕ ਵਾਕਫੀਅਤ ਤੇ ਗਿਆਨ ਭਰਪੂਰ ਲੇਖ ਲਿਖ ਰਹੇ ਹਨ। ਜੁਗਿੰਦਰ ਸ਼ਮਸ਼ੇਰ ਦੀਆਂ ਨਵੀਆਂ ਪੁਸਤਕਾਂ ਕੁੱਝ ਹੁੰਗਾਰਾ ਭਰਦੀਆਂ ਹਨ ਜਿਵੇਂ 'ਲੰਡਨ ਦੇ ਸ਼ਹੀਦ', 1919 ਦਾ ਪੰਜਾਬ। ਸਾਥੀ ਲੁਧਿਆਣਵੀ ਦੀਆਂ ਯੂਰਪੀ ਜੀਵਨ ਬਾਰੇ ਲਿਖੀਆਂ ਪੁਸਤਕਾਂ, ਮੁਬਾਰਕ ਸਿੰਘ ਦੇ ਕੁਝ ਲੇਖ, ਪ੍ਰਿੰ. ਜਗਦੀਸ਼ ਸਿੰਘ, ਪ੍ਰਿੰ. ਸੁਜਾਨ ਸਿੰਘ ਦੀ ਪੁਸਤਕ 'ਕਲਗੀ ਦੀਆਂ ਅਣੀਆਂ' ਪਿਆਰਾ ਸਿੰਘ ਸਹਿਰਾਈ, ਜਗਜੀਤ ਸਿੰਘ ਆਨੰਦ ਦੇ ਰਾਜਨੀਤਿਕ ਲੇਖ, ਅਜੀਤ ਸਿੰਘ ਸਰਹੱਦੀ ਦੀ ਪੁਸਤਕ 'ਪੰਜਾਬੀ ਸੂਬੇ ਦੀ ਗਾਥਾ', ਡਾ. ਮੱਖਣ ਲਾਲ ਦੀ ਪੁਸਤਕ 'ਦਵੰਦਵਾਦੀ' ਭੌਤਿਕਤਾਵਾਦ, ਡਾ. ਬਲਕਾਰ ਸਿੰਘ ਦੀ 'ਸਿੱਖ ਰਹੱਸਵਾਦ', ਕੁਲਵੰਤ ਗਰੇਵਾਲ ਦੀ 'ਮੈ ਅਤੇ ਮੈਂ' ਤੇ ਇਹਨਾਂ ਨਾਲ ਹੀ ਸਭਿਆਚਾਰ ਇਕ ਨਵਾਂ ਵਿਸ਼ਾ ਸ਼ੁਰੂ ਹੋਇਆ ਹੈ ਜਿਸ ਬਾਰੇ ਡਾ. ਗੁਰਬਖਸ਼ ਸਿੰਘ ਫਰੈਂਕ, ਪ੍ਰੋ. ਕਿਸ਼ਨ ਸਿੰਘ, ਗਿਆਨੀ ਗੁਰਦਿੱਤ ਸਿੰਘ (ਮੇਰਾ ਪਿੰਡ), ਡਾ. ਤੇਜਵੰਤ ਗਿੱਲ, ਡਾ. ਦਿਓਲ, ਪ੍ਰੋ. ਬ੍ਰਹਮਜਗਦੀਸ਼ ਸਿੰਘ, ਡਾ. ਕੁਲਬੀਰ ਸਿੰਘ ਕਾਂਗ, ਭੁਪਿੰਦਰ ਸਿੰਘ ਖਹਿਰਾ, ਜੀਤ ਸਿੰਘ ਜੋਸ਼ੀ ਆਦਿਕ ਨੇ ਕੁਝ ਮੁੱਢਲਾ ਕੰਮ ਕੀਤਾ ਹੈ। ਸਾਹਿਤ ਸਿਧਾਂਤ ਤੋਂ ਇਲਾਵਾ ਸਮਾਜ ਵਿਗਿਆਨ ਤੇ ਭਾਸ਼ਾ ਦੇ ਕੁਝ ਨਵੇਂ ਸਕੂਲਾਂ ਬਾਰੇ ਡਾ. ਹਰਜੀਤ ਸਿੰਘ ਗਿੱਲ, ਡਾ. ਹਰਕੀਰਤ ਸਿੰਘ, ਡਾ. ਪਰਮਜੀਤ ਸਿੰਘ ਸਿੱਧੂ, ਡਾ. ਜੀਤ ਸਿੰਘ ਜੋਸ਼ੀ ਆਦਿਕ ਕੁਝ ਯਤਨ ਕਰ ਰਹੇ ਹਨ ਪਰ ਇਹ ਸਭ ਮੁੱਢਲੇ ਕਾਰਜ ਹੀ ਹਨ।

ਪੰਜਾਬੀ ਵਾਰਤਕ ਦੇ ਖੇਤਰ ਵਿਚ ਦੋ ਹੋਰ ਪ੍ਰਮੁੱਖ ਰੂਪ ਡੂੰਘੀ ਵਿਚਾਰ ਦੇ ਅਧਿਕਾਰੀ ਹਨ ਉਹ ਹਨ : ਸਫਰਨਾਮਾ, ਰੇਖਾ ਚਿੱਤਰ ਤੇ ਜੀਵਨੀ।

ਰੇਖਾ ਚਿੱਤਰ ਇਸ ਸਮੇਂ ਪੰਜਾਬੀ ਸਾਹਿਤ ਦਾ ਇਕ ਸੰਪੂਰਨ ਵਾਰਤਕ ਰੂਪ ਧਾਰਨ ਕਰ ਚੁੱਕਾ ਹੈ। ਰੇਖਾ ਚਿੱਤਰ 'ਤੇ ਜੇ ਸੂਖਮਤਾ ਨਾਲ ਸੋਚਿਆ ਜਾਵੇ ਤਾਂ ਇਸ ਵਿਚ ਸਾਹਿਤ ਕਲਾ ਦੀਆਂ ਅਨੇਕਾਂ ਵਿਧੀਆਂ ਦਾ ਸੰਗਮ ਹੈ, ਜਿਵੇਂ ਇਹ ਸਾਨੂੰ ਕਿਸੇ ਮਨੁੱਖ ਦੀ ਜੀਵਨੀ ਬਾਰੇ ਵਾਕਫੀਅਤ ਪ੍ਰਦਾਨ ਕਰਦਾ ਹੈ ਅਤੇ ਉਸ ਦੀ ਰਚਨਾ ਦੇ ਪ੍ਰਸੰਗ ਵਿਚ ਆਲੋਚਨਾਤਮਕ ਅਧਿਐਨ ਵੀ ਇਸ ਵਿਚ ਸਮਿਲਤ ਹੋ ਜਾਂਦਾ ਹੈ। ਕਿਸੇ ਵਿਅਕਤੀ ਦੇ ਸੁਭਾਅ ਬਾਰੇ ਦੱਸਦਿਆਂ ਗਲਪ ਦੇ ਅੰਸ਼ ਵੀ ਸ਼ਾਮਿਲ ਹੋ ਜਾਂਦੇ ਹਨ। ਇਸ ਲਈ ਰੇਖਾ ਚਿੱਤਰ ਨੂੰ ਵੀ ਵਾਰਤਕ ਅਰਥਾਤ ਸਾਹਿਤ ਦਾ ਇਕ ਸ੍ਰੇਸ਼ਟ ਰੂਪ ਆਖਿਆ ਜਾ ਸਕਦਾ ਹੈ। ਪੰਜਾਬੀ ਵਿਚ ਇਸ ਦਾ ਪ੍ਰਾਰੰਭ ਪ੍ਰਿੰ. ਤੇਜਾ ਸਿੰਘ (ਪ੍ਰੀਤਮ ਸਿੰਘ ਦਾ ਸੁਭਾਅ ਤੇ ਗੰਗਾਦੀਨ) ਨੇ ਕੀਤਾ ਸੀ। ਫਿਰ ਇਕ ਲੰਬੇ ਅੰਤਰਾਲ ਬਾਅਦ 1955-56 ਵਿਚ ਕੁਲਬੀਰ ਸਿੰਘ ਕਾਂਗ ਨੇ 'ਭਾਈ ਵੀਰ ਸਿੰਘ ਇਕ ਸ਼ਖਸੀਅਤ', 'ਨੇੜਿਓਂ ਤੱਕਿਆ ਬਾਵਾ ਬਲਵੰਤ' ਤੇ 'ਸੁਜਾਨ ਸਿੰਘ' ਆਦਿਕ 'ਤੇ ਕੁਝ ਹੋਰ ਰੇਖਾ ਚਿੱਤਰ ਲਿਖੇ। ਫਿਰ ਦੋ ਚਾਰ ਸਾਲ ਉਹ ਖਾਮੋਸ਼ ਰਿਹਾ। ਇਸ ਖਾਮੋਸ਼ੀ ਨੂੰ ਬਲਵੰਤ ਗਾਰਗੀ ਨੇ ਬੜੇ ਜਲਵਾਗਰ

ਰੂਪ ਵਿਚ ਤੋਤਿਆ । ਪਿਛਲੇ ਦਹਾਕੇ ਵਿਚ ਉਸਦੇ ਸਮੂਹ ਰੇਖਾ ਚਿੱਤਰਾਂ ਨੂੰ ਸੰਗ੍ਰਹਿ ਕਰਕੇ 'ਸਰਬਤ ਦੀਆਂ ਘੁੱਟਾਂ' ਨਾਮ ਹੇਠਾਂ ਛਾਪਿਆ ਗਿਆ ਹੈ। ਗਾਰਗੀ ਦੀਆਂ ਪੁਸਤਕਾਂ ਦੇ ਨਾਲ ਹੀ ਡਾ. ਕੁਲਬੀਰ ਸਿੰਘ ਕਾਂਗ ਦੀਆਂ ਪੁਸਤਕਾਂ ਵੀ ਛਪਦੀਆਂ ਰਹੀਆਂ । "ਸਿਰਨਾਵੇਂ ਮਿੱਤਰਾਂ ਦੇ" ਉਸ ਦੀ ਚੌਥੀ ਪ੍ਰਤੀਨਿਧ ਰਚਨਾ 1988 ਵਿਚ ਪ੍ਰਕਾਸ਼ਿਤ ਹੋਈ। ਸਾਹਿਤ ਦੇ ਇਸ ਰੂਪ ਬਾਰੇ ਪਹਿਲਾਂ ਇਹਨਾਂ ਦੋਹਾਂ ਵਿਅਕਤੀਆਂ ਦੀ ਦੇਣ ਉੱਤੇ ਹੀ ਵਿਚਾਰ ਹੁੰਦਾ ਰਿਹਾ ਹੈ ਪਰ ਇਸ ਰੂਪ ਦੀ ਲੋਕਪ੍ਰਿਯਤਾ ਨੇ ਹੋਰ ਕਈ ਕਲਮਾਂ ਨੂੰ ਆਪਣੇ ਵੱਲ ਪ੍ਰੇਰਿਤ ਕਰ ਲਿਆ ਹੈ । ਕੁਝ ਲੇਖਕਾਂ ਨੇ ਕਾਵਿ ਚਿੱਤਰ ਵੀ ਲਿਖੇ ਹਨ ਪਰ ਸਾਡਾ ਸੰਬੰਧ ਗੱਦ ਵਿਚ ਲਿਖੇ ਰੇਖਾ ਚਿੱਤਰਾਂ ਨਾਲ ਹੀ ਹੈ । ਪਿਛਲੇ ਦਹਾਕੇ ਵਿਚ ਅਜੀਤ ਕੌਰ ਇਕ ਸਿਰ ਕੱਢਵਾਂਨਾਂ ਹੈ । ਜਸਵੰਤ ਸਿੰਘ ਵਿਰਦੀ ਨੇ 'ਪਾਣੀ ਦੇ ਸੱਪ' ਸਿਰਲੇਖ ਅਧੀਨ ਕੋਈ 60 ਦੇ ਕਰੀਬ ਰੇਖਾ ਚਿੱਤਰ "ਅਜੀਤ" ਵਿਚ ਪ੍ਰਕਾਸ਼ਿਤ ਕਰਾਏ ਪਰ ਉਹਨਾਂ ਨੂੰ ਪੁਸਤਕ ਦੇ ਰੂਪ ਵਿਚ ਸੰਕਲਿਤ ਨਹੀਂ ਕੀਤਾ ਗਿਆ। ਬਿਲਕੁਲ ਨਵੀਆਂ ਤੇ ਅਨੁਭਵੀ ਕਲਮਾਂ ਵਿਚ ਡਾ. ਕੁਲਦੀਪ ਸਿੰਘ ਧੀਰ, ਡਾ. ਅਜੀਤ ਸਿੰਘ ਦੇ ਰੇਖਾ ਚਿੱਤਰ ਆਪਣਾ ਵਖਰਾ ਰੰਗ ਲੈ ਕੇ ਆਏ ਹਨ । ਗਾਹੇ-ਬ-ਗਾਹੇ ਪੰਜਾਬੀ ਮਾਸਿਕ ਪੱਤਰਾਂ ਤੇ ਰੋਜ਼ਾਨਾਂ ਅਖਬਾਰਾਂ ਦੇ ਐਤਵਾਰੀ ਐਡੀਸ਼ਨਾਂ ਵਿਚ ਵੀ ਕੁੱਝ ਰੇਖਾ ਚਿੱਤਰ ਪ੍ਰਕਾਸ਼ਿਤ ਹੁੰਦੇ ਰਹੇ ਹਨ। ਪਰ ਪੁਸਤਕ ਰੂਪ ਵਿਚ ਇਕ ਹੋਰ ਪੁਸਤਕ ਹਰਭਜਨ ਸਿੰਘ ਹੁੰਦਲ ਦੀ 'ਘਸਮੈਲੇ ਚਿਹਰੇ' ਅਤੇ ਭੁਪਿੰਦਰ ਸਿੰਘ (ਆਈ.ਏ.ਐੱਸ) ਦੀ ਇਕ ਪੁਸਤਕ ਮਿਲਦੀਆਂ ਹਨ। ਇਹ ਵੀ ਇਕ ਤਸੱਲੀ ਵਾਲੀ ਗੱਲ ਹੈ ਕਿ ਰੇਖਾ ਚਿੱਤਰਾਂ ਵੱਲ ਅਕਾਦਮਿਕ ਤੌਰ ਤੇ ਵੀ ਧਿਆਨ ਦਿੱਤਾ ਗਿਆ ਹੈ। ਇਨ੍ਹਾਂ ਬਾਰੇ ਕੁਝ ਐੱਮ.ਫਿਲ., ਦੇ ਸ਼ੋਧ-ਪੱਤਰ ਪ੍ਰਕਾਸ਼ਿਤ ਹੋਏ ਹਨ ਤੇ ਡਾ. ਅਬਿਨਾਸ਼ ਕੌਰ ਦੀ ਮੁਕੰਮਲ ਪੁਸਤਕ "ਪੰਜਾਬੀ ਵਿਚ ਰੇਖਾ ਚਿੱਤਰ" ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਛਾਪੀ ਹੈ ।

ਨਿਰਪੱਖ ਅਧਿਐਨ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਬਲਵੰਤ ਗਾਰਗੀ ਇਸ ਖੇਤਰ ਦਾ ਬਲਵਾਨ ਗੱਦਕਾਰ ਹੈ। ਗਾਰਗੀ ਦੀ ਦੋਸਤੀ ਦਾ ਘੇਰਾ ਬਹੁਤ ਵਿਸ਼ਾਲ ਹੈ ਅਤੇ ਇਸ ਤੋਂ ਇਲਾਵਾ ਹੋਰ ਕਈ ਮੁਲਕਾਂ ਦਾ ਰਟਨ ਪ੍ਰਾਪਤ ਹੋਣ ਕਰਕੇ ਉਸਦਾ ਅਨੁਭਵ ਵੀ ਵਿਸ਼ਾਲ ਹੈ। ਉਹ ਰੇਖਾ ਚਿੱਤਰ ਵਿਚ ਸੁਰਮਾ ਮਟਕਾਉਣ ਵਰਗੀ ਰਸਦਾਇਕ ਵਾਰਤਕ ਲਿਖਦਾ ਹੈ । ਉਸਨੂੰ ਜੁਬਾਨ ਤੇ ਅਬੂਰ ਹਾਸਿਲ ਹੈ । ਪਾਤਰਾਂ ਦੀ ਚੋਣ ਵੀ ਉਹ ਬੜੇ ਢੁਕਵੇਂ ਢੰਗ ਨਾਲ ਕਰਦਾ ਹੈ। ਉਸ ਦੇ ਰੇਖਾ ਚਿੱਤਰਾਂ ਵਿਚ ਨਾਟਕੀ ਅੰਸ਼ ਹੈ । ਉਹ ਇਕਾਂਗੀ ਦੇ ਅੰਤ ਵਾਂਗ ਪਾਠਕ ਨੂੰ ਅਚੰਭਤ ਕਰ ਸਕਣ ਦੀ ਸਮਰੱਥਾ ਰੱਖਦੇ ਹਨ । ਪਰ ਉਸ ਸਬੰਧੀ ਇਕ ਕਿੰਤੂ ਜ਼ਰੂਰ ਕੀਤਾ ਜਾਂਦਾ ਹੈ ਕਿ ਉਹ ਆਪਣੇ ਨਾਇਕ ਪਾਤਰ ਦੀ ਕੋਈ ਇਕ ਕਮਜ਼ੋਰੀ ਫੜ ਕੇ ਬਹੁਤ ਉਛਾਲਦਾ ਹੈ ਤੇ ਕਈ ਵਾਰ ਠਿੱਠ ਕਰਨ ਦੀ ਅਵਸਥਾ ਤਕ ਚਲਾ ਜਾਂਦਾ ਹੈ ਜਿਵੇਂ ਕਿ 'ਦੁੱਧ ਵਿੱਚ ਬਰਾਂਡੀ' ਲਿਖ ਕੇ ਉਸ ਨੇ ਡਾ. ਹਰਨਾਮ ਸਿੰਘ ਸ਼ਾਨ ਦੇ ਕਿਰਦਾਰ ਨੂੰ ਕਤਲ ਕੀਤਾ ਹੈ । ਪਹਿਲਾਂ ਪਹਿਲ ਅੰਮ੍ਰਿਤਾ ਪ੍ਰੀਤਮ, ਮੋਹਨ ਸਿੰਘ, ਤੇਜਾ ਸਿੰਘ ਤੇ ਨਾਨਕ ਸਿੰਘ ਬਾਰੇ ਲਿਖੇ ਰੇਖਾ ਚਿੱਤਰਾਂ ਬਾਰੇ ਇਹ ਆਲੋਚਨਾ ਹੁੰਦੀ ਰਹੀ ਹੈ ਕਿ ਉਸ ਨੇ ਮਨਘੜਤ ਗੱਲਾਂ ਜੋੜ ਦਿੱਤੀਆਂ । ਰੇਖਾ ਚਿੱਤਰ ਕਹਾਣੀ ਨਹੀਂ, ਇਕ ਜਿਉਂਦੇ ਜਾਗਦੇ ਮਨੁੱਖ ਦਾ ਚਰਿੱਤਰ

ਹੈ। ਉਸ ਵਿਚ ਕੋਲੋਂ ਕਲਪਿਤ ਮਸਾਲਾ ਰਲਾਉਣਾ, ਦੁੱਧ ਵਿਚ ਪਾਣੀ ਪਾਉਣ ਦੇ ਬਰਾਬਰ ਹੈ। ਜਿਥੇ ਉਸਨੇ ਤਾਰਾ ਸਿੰਘ, ਸੁਰਮੇ ਵਾਲੀ ਅੱਖ, ਕਾੜ੍ਹਨੀ, ਕੰਡੀਆਂ ਵਾਲਾ ਸੱਪ, ਰਾਜਿੰਦਰ ਸਿੰਘ ਬੇਦੀ ਵਰਗੇ ਕਲਾਤਮਕ ਰੇਖਾ ਚਿੱਤਰ ਲਿਖੇ ਹਨ ਉਸ ਦੇ ਨਾਲ ਹੀ ਕੁਝ ਅਜਿਹੇ ਪਾਤਰ ਵੀ ਚੁਣੇ ਹਨ ਜਿਨ੍ਹਾਂ ਬਾਰੇ ਉਸਨੂੰ ਡੂੰਘਾ ਗਿਆਨ ਪ੍ਰਾਪਤ ਨਹੀਂ ਸੀ ਜਿਵੇਂ ਮੰਟੋ, ਯਾਮਨੀ ਕ੍ਰਿਸ਼ਨਾ-ਮੂਰਤੀ, ਬਾਵਾ ਬਲਵੰਤ ਆਦਿਕ। ਕਈ ਵਾਰ ਉਹ ਰੇਖਾ ਚਿੱਤਰ ਉਨ੍ਹਾਂ ਵਿਅਕਤੀਆਂ ਬਾਰੇ ਵੀ ਲਿਖਦਾ ਹੈ ਜਿਨ੍ਹਾਂ ਤੋਂ ਉਸ ਨੂੰ ਫੈਜ਼ ਪ੍ਰਾਪਤ ਹੋਵੇ। ਇਸ ਪ੍ਰਕਾਰ ਦੀ ਰੁਚੀ ਸਾਹਿਤ ਦੇ ਸਫੁੱਟਤ ਪ੍ਰਵਾਹ ਵਿਚ ਸਕਤਾ ਲਿਆਉਂਦੀ ਹੈ। ਫਿਰ ਵੀ ਅਜੇ ਤਕ ਰੇਖਾ ਚਿੱਤਰ ਦੇ ਖੇਤਰ ਵਿਚ ਉਸਦੀ ਮੋਹਰ ਛਾਪ ਸਭ ਤੋਂ ਵਧੇਰੇ ਮੰਨੀ ਜਾਂਦੀ ਹੈ। ਅਜੀਤ ਕੌਰ ਇਕ ਬੇਬਾਕ ਗਲਪਕਾਰ ਹੈ ਅਤੇ ਉਸਨੇ ਇਸੇ ਬੇਬਾਕੀ ਨਾਲ ਕੁਝ ਪਾਤਰਾਂ ਦੇ ਰੇਖਾ ਚਿੱਤਰ ਲਿਖੇ ਹਨ ਤੇ ਉਸਦਾ ਸੰਗ੍ਰਹਿ "ਤਕੀਏ ਦਾ ਪੀਰ" ਨੂੰ ਇਸ ਕਾਲ ਦੀ ਇਕ ਵਿਲੱਖਣ ਪ੍ਰਾਪਤੀ ਆਖਿਆ ਜਾ ਸਕਦਾ ਹੈ। ਬੁਨਿਆਦੀ ਤੌਰ ਤੇ ਉਹ ਕਹਾਣੀਕਾਰ ਹੈ ਇਸ ਲਈ ਉਹ ਮਟਕ ਵਾਲੀ ਸ਼ੈਲੀ ਦੀ ਰਚਨਹਾਰ ਹੈ ਪਰ ਉਹ ਗਾਰਗੀ ਵਾਂਗ ਕਿਰਦਾਰ ਦਾ ਕਤਲ ਨਹੀਂ ਕਰਦੀ। ਸਗੋਂ ਕਈ ਪੱਖਾਂ ਤੋਂ ਉਸ ਦੇ ਚਰਿੱਤਰ ਦਾ ਉੱਦਾਤੀਕਰਨ ਕਰਦੀ ਹੈ। ਇਸ ਵਿਧਾ ਵਿਚ ਉਸ ਤੋਂ ਹੋਰ ਵਧੇਰੇ ਸੰਭਾਵਨਾਵਾਂ ਦੀ ਆਸ ਕੀਤੀ ਜਾ ਸਕਦੀ ਹੈ। ਪ੍ਰੋ. ਪ੍ਰੀਤਮ ਸਿੰਘ ਨੇ ਪਹਿਲਾਂ ਦੋ-ਚਾਰ ਰੇਖਾ ਚਿਤਰ ਲਿਖੇ ਸਨ, ਪਰ ਅਚਾਨਕ ਹੀ ਇੱਕ ਮੁਕੰਮਲ ਸੰਗ੍ਰਹਿ ਛਾਪ ਕੇ ਉਹ ਮੋਹਰਲੀ ਕਤਾਰ ਵਿਚ ਸ਼ਾਮਲ ਹੋ ਗਿਆ ਹੈ। ਉਸ ਦੀ ਪੁਸਤਕ "ਮੂਰਤਾਂ" ਉੱਤੇ ਭਰਪੂਰ ਚਰਚਾ ਹੁੰਦੀ ਰਹੇਗੀ।

ਕੁਲਬੀਰ ਸਿੰਘ ਕਾਂਗ ਨੇ ਆਪਣੀ ਚੌਥੀ ਪੁਸਤਕ "ਸਿਰਨਾਵੇਂ ਮਿੱਤਰਾਂ ਦੇ" ਵਿਚ ਕੁਝ ਚੋਣਵੇਂ ਤੇ ਕੁਝ ਨਵੇਂ ਪਾਤਰਾਂ ਦਾ ਸੰਗ੍ਰਹਿ ਕਰਕੇ ਆਪਣੀ ਇਸ ਕਲਾ ਦੇ ਇਕ ਵਿਕਾਸ ਪੜਾਅ ਨੂੰ ਪ੍ਰਗਟਾਉਣ ਦਾ ਯਤਨ ਕੀਤਾ ਹੈ। ਉਹ ਨਾ ਤਾਂ ਕਿਸੇ ਪਾਤਰ ਦੀ ਖਿੱਲੀ ਉਡਾਉਂਦਾ ਹੈ ਅਤੇ ਨਾ ਹੀ ਭਾਸ਼ਾ ਨੂੰ ਮਟਕਾਉਣ ਦੀ ਵਿਧੀ ਅਪਨਾਉਣ ਦਾ ਯਤਨ ਕਰਦਾ ਹੈ। ਉਸ ਦੇ ਰੇਖਾ ਚਿੱਤਰ ਸਹਿਜ ਤੇ ਸਰਲ ਮਨ ਦੀ ਉਪਜ ਹਨ। ਹੁਣ ਤਕ ਉਸ ਬਾਰੇ ਅਨੇਕਾਂ ਲੇਖ, ਸ਼ੋਧ ਪ੍ਰਸਤਾਵ ਤੇ ਖੋਜ ਨਿਬੰਧ ਲਿਖੇ ਜਾ ਚੁੱਕੇ ਹਨ। ਭਾਵੇਂ ਲੇਖਕਾਂ ਦੇ ਰੇਖਾ ਚਿੱਤਰ ਲਿਖਣ ਵਿਚ ਉਸਨੇ ਪਹਿਲ ਕੀਤੀ ਸੀ ਪਰ ਸਾਡੀ ਮਹੰਤਨੁਮਾ ਆਲੋਚਨਾ ਕਾਰਨ ਉਸ ਨੂੰ ਅਣਗੌਲੇ ਕਰਨ ਦਾ ਯਤਨ ਵੀ ਕੀਤਾ ਗਿਆ ਹੈ ਫਿਰ ਵੀ ਉਸ ਦਾ ਸਿਦਕ ਤੇ ਸਿਰੜ ਕਾਇਮ ਹੈ। ਕਿਤੇ ਕਿਤੇ ਉਸ ਦੇ ਰੇਖਾ ਚਿੱਤਰਾਂ ਵਿਚ ਵੀ ਅਲਪ ਪਰਿਚੈ ਹੋਣ ਕਰਕੇ ਕੋਈ ਕਮਜ਼ੋਰੀ ਨਜ਼ਰ ਆਉਂਦੀ ਹੈ ਫਿਰ ਵੀ ਕੁਝ ਰੇਖਾ ਚਿੱਤਰਾਂ "ਬਾਤਾਂ ਮੋਹਨ ਸਿੰਘ ਦੀਆਂ" (ਮੋਹਨ ਸਿੰਘ) 'ਉਹ ਤਾਂ ਮੇਰੇ ਅੰਗ ਸੰਗ ਹੈ' ਜੀਤ ਸਿੰਘ ਸੀਤਲ ਵਿਚੋਂ ਉਸਦੀ ਕਲਾ ਦਾ ਪ੍ਰਗਟਾਵਾ ਦੇਖਿਆ ਜਾ ਸਕਦਾ ਹੈ। ਉਸ ਦੀ ਪੁਸਤਕ ਦੀ ਅਨੋਖੀ ਗੱਲ ਹੈ ਕਿ ਇਸ ਪੁਸਤਕ ਵਿਚ ਉਸਦੇ ਭਰਾ ਨੇ 'ਮੇਰੇ ਭਾਅ ਜੀ' ਨਾਂ ਦਾ ਛੋਟਾ ਜਿਹਾ ਰੇਖਾ ਚਿੱਤਰ ਲਿਖਿਆ ਹੈ, ਉਹ ਉਸ ਦੇ ਸਾਰੇ ਰੇਖਾ ਚਿੱਤਰਾਂ ਤੇ ਭਾਰੂ ਹੈ।

ਰੇਖਾ ਚਿੱਤਰ ਦੀ ਦੁਨੀਆ ਵਿਚ "ਕੁਲਦੀਪ ਸਿੰਘ ਧੀਰ" ਦਾ ਜਤਨ ਕੋਈ ਵੱਡੀ

ਪ੍ਰਾਪਤੀ ਤਾਂ ਨਹੀਂ ਫਿਰ ਵੀ ਉਸਦੀ ਪਹਿਲੀ ਹੀ ਪੁਸਤਕ ਉਸ ਨੂੰ ਭਵਿੱਖ ਕਾਲ ਦਾ ਇਕ ਚਰਚਿਤ ਰੇਖਾਕਾਰ ਜ਼ਰੂਰ ਬਣਾਵੇਗੀ। ਡਾ. ਅਜੀਤ ਸਿੰਘ ਦੇ ਰੇਖਾ ਚਿੱਤਰਾਂ ਵਿਚ ਇੰਟਰਵਿਊ ਵਰਗੀ ਸ਼ੈਲੀ ਨਜ਼ਰ ਆਉਂਦੀ ਹੈ। ਉਹ ਰੇਖਾ ਚਿੱਤਰ ਦੀ ਆਤਮਾ ਨੂੰ ਪੂਰਨ ਭਾਂਤ ਨਹੀਂ ਅਪਣਾ ਸਕਿਆ। ਵਿਰਦੀ ਦੇ ਕੁਝ ਰੇਖਾ ਚਿੱਤਰਾਂ ਵਿੱਚ ਇਸ ਵਿਧਾ ਦੇ ਵਿਸ਼ੇਸ ਗੁਣ ਹਨ ਪਰ ਇਸ ਬਾਰੇ ਪੁਸਤਕ ਰੂਪ ਵਿਚ ਹੀ ਵਧੇਰੇ ਚਰਚਾ ਕੀਤੀ ਜਾ ਸਕੇਗੀ। ਪੰਜਾਬੀ ਦੇ ਲੇਖਕਾਂ ਨੂੰ ਸਾਅਦਤ ਹਸਨ ਮੰਟੋ ਦੀ ਪੁਸਤਕ 'ਗੰਜੇ ਫਰਿਸ਼ਤੇ' ਅਤੇ ਲਾਹੌਰ ਤੋਂ ਨਿਕਲਦੇ ਮੈਗਜ਼ੀਨ 'ਨਕੂਸ਼' ਦੇ 'ਸ਼ਖਸਿਆਤ ਨੰਬਰ' ਜ਼ਰੂਰ ਪੜ੍ਹਨੇ ਚਾਹੀਦੇ ਹਨ। ਮਹਾਂਦੇਵੀ ਵਰਮਾ ਦੀ ਪੁਸਤਕ 'ਅਤੀਤ ਕੇ ਚਲਚਿਤਰ ਵੀ ਸੂਖਮ ਰੇਖਾ ਚਿੱਤਰ ਦੇ ਪ੍ਰਮਾਣ ਵਜੋਂ ਪੜ੍ਹਨੀ ਚਾਹੀਦੀ ਹੈ।

ਜੀਵਨੀ ਪੰਜਾਬੀ ਵਾਰਤਕ ਦਾ ਮਾਤਾ ਰੂਪ ਆਖੀ ਜਾ ਸਕਦੀ ਹੈ ਕਿਉਂਕਿ ਪੁਰਾਤਨ ਜਨਮ ਸਾਖੀ ਤੋਂ ਸਾਡੀ ਵਾਰਤਕ ਸ਼ੁਰੂ ਹੁੰਦੀ ਹੈ ਅਤੇ ਪੰਜਾਬੀ ਦੇ ਮੱਧਕਾਲ ਵਿਚ 20-25 ਦੇ ਕਰੀਬ ਜਨਮ ਸਾਖੀ ਪੁਸਤਕਾਂ ਮਿਲਦੀਆਂ ਹਨ। ਆਧੁਨਿਕ ਕਾਲ ਵਿਚ ਵੀ ਜੀਵਨੀ ਲਿਖੀ ਜਾਂਦੀ ਰਹੀ ਹੈ ਪਰ ਇਹ ਗੱਲ ਅਫਸੋਸਜਨਕ ਹੈ ਕਿ ਜੀਵਨੀ ਵਰਗੇ ਮਹਾਨ ਰੂਪ ਬਾਰੇ ਸਾਡੇ ਵਾਰਤਕਕਾਰਾਂ ਨੇ ਬਹੁਤਾ ਧਿਆਨ ਨਹੀਂ ਦਿੱਤਾ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਇਕ ਲੜੀ ਜ਼ਰੂਰ ਸ਼ੁਰੂ ਕੀਤੀ ਹੈ ਜਿਸਨੂੰ 'ਮੋਨੋਗ੍ਰਾਫ' ਦੇ ਨਾਂ ਹੇਠ ਕਈ ਲੇਖਕਾਂ ਨੇ ਲਿਖਿਆ ਹੈ। ਯੂਨੀਵਰਸਿਟੀ ਦੇ ਉੱਦਮ ਨਾਲ ਪਿਛਲੇ ਥੋੜ੍ਹੇ ਜਿਹੇ ਅਰਸੇ ਵਿਚ ਹੀ ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ, ਪ੍ਰੋ. ਪੂਰਨ ਸਿੰਘ, ਡਾ. ਦੀਵਾਨ ਸਿੰਘ ਕਾਲੇ ਪਾਣੀ, ਬਾਵਾ ਬਲਵੰਤ, ਈਸ਼ਵਰ ਚਿੱਤਰਕਾਰ, ਸਾਧੂ ਦਇਆ ਸਿੰਘ ਆਰਿਫ, ਸ਼ਿਵ ਕੁਮਾਰ ਬਟਾਲਵੀ, ਡਾ. ਜੀਤ ਸਿੰਘ ਸੀਤਲ, ਮੁਨਸ਼ਾ ਸਿੰਘ ਦੁਖੀ, ਆਈ. ਸੀ. ਨੰਦਾ, ਕਪੂਰ ਸਿੰਘ ਘੁੰਮਣ, ਪ੍ਰੋ. ਤੇਜਾ ਸਿੰਘ, ਭਾਈ ਜੋਧ ਸਿੰਘ, ਚਰਨ ਸਿੰਘ ਸ਼ਹੀਦ, ਕਿਰਪਾ ਰਾਮ ਸਾਗਰ, ਕਰਤਾਰ ਸਿੰਘ ਬਲੱਗਣ, ਨੰਦ ਲਾਲ ਨੂਰਪੁਰੀ, ਤੇਜਾ ਸਿੰਘ ਸਾਬਰ, ਗੁਰਮੁਖ ਸਿੰਘ ਮੁਸਾਫਿਰ, ਭਾਈ ਕਾਹਨ ਸਿੰਘ ਨਾਭਾ ਆਦਿਕ ਬਾਰੇ ਮੋਨੋਗ੍ਰਾਫ (ਜੀਵਨੀ) ਪ੍ਰਕਾਸ਼ਿਤ ਕੀਤੇ ਗਏ ਹਨ। ਸੁਤੰਤਰ ਤੌਰ ਤੇ ਕੁਝ ਵਿਅਕਤੀਆਂ ਨੇ ਜੀਵਨੀਆਂ ਲਿਖੀਆਂ ਪਰ ਇਸ ਖੇਤਰ ਵਿਚ ਸਾਡੇ ਪਾਸ ਪ੍ਰਿੰ. ਅਮੋਲ ਤੋਂ ਵੱਡਾ ਸ਼ੈਲੀਕਾਰ ਉਜਾਗਰ ਨਹੀਂ ਹੋਇਆ। ਜੀਵਨੀ ਵੱਲ ਜੇ ਅਸੀਂ ਵਧੇਰੇ ਧਿਆਨ ਦੇ ਸਕੀਏ ਤਾਂ ਇਹ ਰੂਪ ਨਵੀਂ ਪੀੜ੍ਹੀ ਲਈ ਬੜਾ ਪ੍ਰੇਰਣਾਦਾਇਕ ਪ੍ਰੇਰਿਤ ਹੋਵੇਗਾ।

ਪੰਜਾਬੀ ਵਾਰਤਕ ਦਾ ਇਹ ਵਿਸਤਾਰ ਸਿੱਧ ਕਰਦਾ ਹੈ ਕਿ ਵਾਰਤਕ ਵਿਸ਼ਾਲ ਰੂਪ ਵਿਚ ਲਿਖੀ ਜ਼ਰੂਰ ਜਾ ਰਹੀ ਹੈ, ਅਸੀਂ ਵਿਕਾਸ ਦੇ ਉਸ ਖੇਤਰ ਵਿਚ ਪ੍ਰਵੇਸ਼ ਕਰ ਚੁੱਕੇ ਹਾਂ ਜੋ ਸਾਨੂੰ ਸਮਕਾਲੀ ਭਾਰਤੀ ਤੇ ਯੂਰਪੀ ਸਾਹਿਤ ਦੇ ਨਾਲ ਨਾਲ ਤੁਰਦਾ ਨਜ਼ਰ ਆਉਂਦਾ ਹੈ।

*-ਕੁਲਬੀਰ ਸਿੰਘ ਕਾਂਗ (ਡਾ.)*

# ਮੁੱਢਲੇ ਸਤੰਭ

ਪ੍ਰੋ. ਪੂਰਨ ਸਿੰਘ
ਪ੍ਰਿੰ. ਤੇਜਾ ਸਿੰਘ
ਲਾਲ ਸਿੰਘ ਕਮਲਾ ਅਕਾਲੀ
ਗੁਰਬਖ਼ਸ਼ ਸਿੰਘ (ਪ੍ਰੀਤਲੜੀ)

# ਆਰਟ

## ਪ੍ਰੋ. ਪੂਰਨ ਸਿੰਘ

ਅਸੀਂ ਹਿੰਦੁਸਤਾਨ ਵਿਚ ਅਕਲੀ ਚਲਾਕੀਆਂ ਵੱਲ ਇਵੇਂ ਪਏ ਹਾਂ ਕਿ ਸਾਨੂੰ ਨਾ ਖੁਦਾ ਹੀ ਮਿਲਿਆ ਹੈ ਨਾ ਸਨਮ, ਨਾ ਇਸ ਜੀਵਨ ਦਾ ਸੁਖ ਪ੍ਰਾਪਤ ਹੋਇਆ ਹੈ ਤੇ ਨਾ ਅਗਲੀ ਦੁਨੀਆ ਦਾ ਹੀ ਕੁਝ ਪਤਾ ਲੱਗਾ ਹੈ, ਭਾਵੇਂ ਅਸੀਂ ਆਪਣੇ ਆਪ ਨੂੰ ਲਗਾਤਾਰ ਸਦੀਆਂ ਥੀਂ ਧੋਖਾ ਦਈ ਆ ਰਹੇ ਹਾਂ, ਕਿ ਅਸੀਂ ਬੜੀ ਅਗੰਮ ਦੀ ਰੂਹਾਨੀਅਤ ਨੂੰ ਪਹੁੰਚ ਪਏ ਹਾਂ। ਇਹ ਸਾਡਾ ਅਕਲੀ ਬੁਖ਼ਾਰ ਤਦ ਉਤਰਦਾ ਹੈ ਜਦ ਅਸੀਂ ਜਾਪਾਨ ਜੈਸੇ ਮੁਲਕ ਜਾ ਕੇ ਦੇਖੀਏ ਕਿ ਲੋਕੀ ਕਿਸ ਤਰ੍ਹਾਂ ਰਹਿੰਦੇ ਬਹਿੰਦੇ ਹਨ। ਉਨ੍ਹਾਂ ਨੇ ਕੁਦਰਤ ਨੂੰ ਕਿਸ ਤਰ੍ਹਾਂ ਆਪਣੇ ਅੰਦਰ ਵਸਾਯਾ ਹੋਇਆ ਹੈ ਤੇ ਆਪ ਉਸ ਅੰਦਰ ਵਸੇ ਹੋਏ ਹਨ ਤੇ ਉਨ੍ਹਾਂ ਆਪਣੇ ਬਾਗ਼ ਕਿਸ ਤਰ੍ਹਾਂ ਸ੍ਵਰਗ ਦੇ ਨੰਦਨ-ਬਣ ਵਾਂਗ ਸਜਾਏ ਹੋਏ ਹਨ। ਉਨ੍ਹਾਂ ਨੇ ਕੁਦਰਤ ਨੂੰ ਕਿਸ ਤਰ੍ਹਾਂ ਆਪਣੇ ਅੰਦਰ ਵਸਾਯਾ ਹੋਇਆ ਹੈ ਤੇ ਆਪ ਉਸ ਅੰਦਰ ਵਸੇ ਹੋਏ ਹਨ ਤੇ ਉਨ੍ਹਾਂ ਦਾ ਜੀਵਨ ਕਿਸ ਤਰ੍ਹਾਂ ਮੌਤ ਥੀਂ ਅਭੈ ਹੈ ਤੇ ਉਨ੍ਹਾਂ ਦੀਆਂ ਰਿਸ਼ਤੇਦਾਰੀਆਂ ਤੇ ਦੋਸਤੀਆਂ ਤੇ ਪਿਆਰ ਆਪੋ ਵਿਚ ਕਿਸ ਤਰ੍ਹਾਂ ਫੁੱਲ ਵਰਗੇ ਕੋਮਲ ਤੇ ਫੁੱਲਾਂ ਵਰਗੇ ਸੁਹਣੇ ਤੇ ਸੁਬਕ ਹਨ। ਜੇ ਉਨ੍ਹਾਂ ਨੂੰ ਪੁੱਛੋ ਰੱਬ ਕੀ ਹੈ ? ਦੁਨੀਆ ਕਦ ਬਣੀ ਹੈ ? ਕਿੰਝ ਬਣੀ ਹੈ ? ਕਿਸ ਬਣਾਈ ਹੈ ? ਤਦ ਵੱਡੇ ਥੀਂ ਵੱਡਾ ਜਾਪਾਨ ਦਾ ਦਾਨਾ ਸਿਰ ਨੂੰ ਖੁਰਕ ਕੇ ਬਾਲਕ ਵਾਂਗ ਬਿਹਬਲ ਜਿਹਾ ਹੋ ਜਾਂਦਾ ਹੈ ਤੇ ਹੈਰਾਨ ਹੁੰਦਾ ਹੈ ਕਿ ਕੋਈ ਇਹੋ ਜਿਹੇ ਵੱਡੇ ਸਵਾਲਾਂ ਤੇ ਗੱਲ ਕਰਨ ਦਾ ਹੀਯਾ ਹੀ ਕੀਕਰ ਕਰਦਾ ਹੈ ? ਨਿਮ੍ਰਤਾ, ਮਿਠਾ ਬੋਲਣਾ ਤੇ ਅਦਬ ਉਸ ਵਿਚ ਦੇਵਤਿਆਂ ਵਰਗਾ ਹੈ। ਉਸਦਾ ਪਰਛਾਵਾਂ ਕੋਈ ਨਹੀਂ, ਤੇ ਉਹਦਾ ਪਿਆਰ ਬ੍ਰਿਛਾਂ, ਫੁੱਲਾਂ ਨਾਲੋ ਤੀਬਰ ਇਸ਼ਕ ਦੇ ਦਰਜੇ ਤਕ ਸਹਿਜ ਸੁਭਾ ਅੱਪੜਿਆ ਹੋਇਆ ਹੈ। ਕੋਈ ਸਵਾਣੀ ਘਰ ਵਿਚ ਫੁੱਲਾਂ ਬਿਨਾਂ ਜੀ ਨਹੀਂ ਸਕਦੀ। ਜਾਪਾਨ ਵਿਚੋਂ ਜੇ ਸਾਰੇ ਫੁੱਲ ਪਦਮ ਤੇ ਚੈਰੀ ਉਡਾ ਦਿਤੇ ਜਾਣ, ਤਦ ਮੇਰਾ ਖਿਆਲ ਹੈ ਜਾਪਾਨੀ ਕੌਮ ਮਰ ਜਾਏਗੀ। ਕੌਮ ਦੀ ਜਿੰਦ ਫੁੱਲਾਂ ਵਿਚ ਹੈ, ਉਨ੍ਹਾਂ ਨੂੰ ਆਪੇ ਵਾਂਗ ਪਿਆਰੇ ਹਨ, ਫੁਜੀਯਾਮਾ ਦੀ ਬਰਫ਼ਾਨੀ ਤੇ ਦਿਵਯ ਚੋਟੀ ਜਾਪਾਨੀਆਂ ਦੇ ਪੱਖਿਆਂ ਉਪਰ ਹਰ ਇਕ ਦੇ ਹੱਥ ਵਿਚ ਹੈ, ਦਿਲ ਵਿਚ ਹੈ, ਜਾਪਾਨ ਦੇ ਸਮੁੰਦਰ ਤੇ ਕਿਸ਼ਤੀਆਂ ਉਨ੍ਹਾਂ ਆਪਣੇ ਸੁਰਤਿ ਵਿਚ ਇਸ ਧਿਆਨ ਨਾਲ ਬੰਨ੍ਹੀਆਂ ਹੋਈਆਂ ਹਨ ਕਿ ਅੱਜ ਕੱਲ੍ਹ ਜਿੱਥੇ ਜਾਪਾਨ ਦਾ ਨਾਮ ਜਾਂਦਾ ਹੈ, ਉੱਥੇ ਉਨ੍ਹਾਂ ਦੇ ਸਮੁੰਦਰ ਤੇ ਕਿਸ਼ਤੀਆਂ ਦੇ ਝਾਕੇ ਸੋਹਣੀਆਂ ਤਸਵੀਰਾਂ ਵਿਚ ਲਹਿਰਦੇ ਪਹਿਲਾਂ

ਅੱਪੜਦੇ ਹਨ। ਆਪ ਦੇ ਪੰਛੀ ਆਪ ਦੇ ਮਨ ਵਿਚ ਫਿਰਦੇ ਹਨ, ਉਨ੍ਹਾਂ ਦੇ ਫੰਗਾਂ ਦੀ ਉਲਾਰ, ਉਨ੍ਹਾਂ ਦਾ ਇਲਾਹੀ ਰਾਗ, ਆਪ ਮੂਰਤੀਮਾਨ ਕਰ ਕੇ ਸਿੱਧੇ ਸਾਦੇ ਖਿੱਚੇ ਚਿਤ੍ਰਾਂ ਨੂੰ ਜਾਨ ਪਾ ਦਿੰਦੇ ਹਨ।

ਹੱਥ ਕੋਈ ਵੇਹਲਾ ਨਹੀਂ ਰਹਿੰਦਾ। ਬਤਖਾਂ ਪਾਣੀਆਂ ਵਿਚ ਤਰਦੀਆਂ ਚਿੱਤ੍ਰ ਵਿਚ ਹਿਲਦੀਆਂ ਦਿਸਦੀਆਂ ਹਨ। ਇਉਂ ਜਾਪਾਨ ਦੇ ਹੱਥਾਂ ਵਿਚ ਕਰਤਾਰੀ ਕਿਰਤ ਹੈ ਪਰ ਸ਼ਾਂਤੀ ਬੁੱਧਮਤ ਦੇ ਨਿਰਵਾਨ ਵਾਲੀ ਇੰਨੀ ਹੈ ਕਿ ਆਪ ਦੇ ਘਰ ਆਏ ਆਪ ਦੇ ਜਜ਼ੀਰੇ ਦੇ ਅੰਦਰ ਆਣ ਲਹਿਰੇ ਸਮੁੰਦਰ (Inland Sea) ਇਕ ਮਾਨਸਰੋਵਰ ਹੈ, ਇਥੇ ਪੱਛਮੀ ਪਾਰਖੀ ਆ ਕੇ ਜਾਪਾਨ ਦੀ ਸ਼ਾਂਤੀ ਦੀ ਭਾਲ ਕਰਦੇ ਹਨ। ਉਹ ਕਿਨਾਰੇ ਪੁਰ ਬਾਂਸ ਤੇ ਕੱਖਾਂ ਦੀਆਂ ਚਮਕਦੀਆਂ ਝੁਗੀਆਂ ਜਿਹੜੀਆਂ ਜਾਪਾਨੀ ਚਿਤ੍ਰਾਂ ਵਿਚ ਬਰਲਿਨ ਯਾ ਨਿਊਯਾਰਕ ਦੇਖੀਆਂ ਸਨ, ਹੂ-ਬਹੂ ਉਹੋ ਹੀ ਚਿਤ੍ਰ ਰੂਪ ਚਮਕਦੀ ਸਾਦਗੀ ਵਿਚ ਸਮੁੰਦਰ ਦੇ ਕਿਨਾਰੇਂ ਪਿੰਡ ਰੂਪ ਵਿਚ ਹਨ। ਕਾਮਾਕਰਾ ਤੇ ਏਨੋਸੀਆ ਆਦਿ, ਨਿੱਕੋ ਤੇ ਹਾਕੋਨੇ ਆਦਿ ਜਿਸ ਤਰ੍ਹਾਂ ਚਿਤ੍ਰਾਂ ਵਿਚ ਦੇਖੇ ਸਨ, ਉਸੀ ਤਰ੍ਹਾਂ ਹਨ। ਇਕ ਸ਼ਾਂਤੀ, ਜੀਂਦੀ ਸਾਂਤੀ ਦੇਸ਼ ਵਿਚ ਜਿੰਝ ਚੰਨੇ ਦੀ ਚਾਨਣੀ ਰਾਤੀਂ ਝੁੰਗੀਆਂ ਤੇ ਜੰਗਲਾਂ ਉੱਪਰ ਪੈ ਕੇ ਉਨ੍ਹਾਂ ਨੂੰ ਅਪੂਰਵ ਸ਼ਾਂਤ ਵਿਚ ਧੋ ਦਿੰਦੀ ਹੈ, ਇਸ ਤਰ੍ਹਾਂ ਦਿਨ-ਦਿਹਾੜੀ ਉਸ ਅੱਧੀ ਰਾਤ ਚਾਨਣੀ ਦਾ ਸ਼ਾਂਤ ਪ੍ਰਭਾਵ ਹੈ। ਫਜ਼ੂਲ ਗੱਲ ਕੋਈ ਨਹੀਂ ਕਰਦਾ, ਖਾਹਮਖਾਹ ਕੋਈ ਸ਼ੋਰ ਨਹੀ, ਬੱਚਾ ਕੋਈ ਰੋਂਦਾ ਨਹੀਂ, ਜ਼ਨਾਨੀ ਲੜਦੀ ਨਹੀਂ, ਖਾਵੰਦ ਕੋਈ ਜ਼ਨਾਨੀ 'ਤੇ ਗੁੱਸੇ ਨਹੀਂ ਹੁੰਦਾ। ਕਾਮ, ਕ੍ਰੋਧ, ਲੋਭ, ਅਹੰਕਾਰ ਸਭ ਹਨ, ਪਰ ਸ਼ਾਤ ਰਸ ਦੇ ਹਨ, ਸਤੋਗੁਣ ਜੀਵਨ ਵਿਚ ਘੁਲਿਆ ਹੋਇਆ ਹੈ, ਰਜੋਗੁਣ ਕਦੀ ਕਦੀ ਆਉਂਦਾ ਹੈ ਤੇ ਉਸ ਦਾ ਜ਼ੋਰ ਸਾਰਾ ਕਿਸੀ ਦੀ ਆਪਣੀ ਨਿਮਾਣੀ ਜਿੰਦ ਤੇ ਪੈਂਦਾ ਹੈ, ਦੂਸਰੇ ਕਿਸੀ ਨੂੰ ਕੋਈ ਖੇਚਲ ਨਹੀਂ ਦਿਤੀ ਜਾਂਦੀ। ਜਾਪਾਨ ਦੇ ਵਜ਼ੀਰ -ਆਜ਼ਮ ਸਾਇਕੋ ਦਾ ਲਿਖਿਆ ਹੈ, ਘੜੀਆਂ ਹੀ ਆਪਣ ਮਿਤ੍ਰਾਂ ਦੇ ਦਰਵਾਜ਼ੇ ਉਪਰ ਜਾ ਕੇ ਬਾਹਰ ਖੜਾ ਰਹਿੰਦਾ ਸੀ ਮਤੇ ਬੂਹਾ ਖੋਹਲਣ ਨਾਲ ਤੇ ਬੂਹੇ ਨਾਲ ਲੱਗੀ ਪਿੱਤਲ ਦੀ ਘੰਟੀ ਵੱਜਣ ਨਾਲ ਮੇਰੇ ਅੰਦਰ ਬੈਠੇ ਮਿਤ੍ਰਾਂ ਦੇ ਅੰਤ੍ਰੀਵ ਦੇ ਸੁਖ ਤੇ ਚੁੱਪ ਵਿਚ ਕੋਈ ਖਲਲ ਪਵੇ। ਅਹਿੰਸਾ ਦੀ ਹੱਦ ਹੋ ਗਈ, ਨਿਰਵਾਨ ਦਾ ਪਤਾ ਸਾਰੇ ਮੁਲਕ ਦੇ ਨਿੱਕੇ ਵੱਡੇ ਨੂੰ ਲਗ ਗਿਆ ਹੈ, ਮੰਤ ਥੀਂ ਪਰ੍ਹੇ ਦੇਸ ਹਨ, ਉਨ੍ਹਾਂ ਨਾਲ ਸਿਦਕ ਦੇ ਰਹੀ ਆਵਾਜਾਈ ਸਭ ਲਈ ਖੁਲ੍ਹ ਗਈ, ਬਾਗ਼ ਤੇ ਜੰਗਲ ਘਰਾਂ ਵਿਚ ਆ ਵੱਸੇ ਤੇ ਆਪਣੀ ਏਕਾਂਤ ਘਰਾਂ ਨੂੰ ਦੇਣ ਲਗ ਪਏ ਤੇ ਘਰ ਉੱਠ ਕੇ ਆਪਣੀ ਵੰਗਾਂ ਵਰਗੀਆਂ ਫੁੱਲਾਂ ਦੀਆਂ ਪੰਖੜੀਆਂ ਵਰਗੀਆਂ ਦੀਵਾਰਾਂ ਸਮੇਤ ਜੰਗਲਾਂ ਤੇ ਨੰਦਨ ਬਾਗਾਂ ਵਿਚ ਜਾ ਵੱਸੇ ਤੇ ਉਥੇ ਸ਼ਹਿਰਾਂ ਦੀ ਚਹਿਲ ਪਹਿਲ ਲੱਗਣ ਲਗ ਗਈ। ਆਦਮੀ ਇਕ ਇਕ ਆਪ ਕੁਦਰਤ ਧਾਰੀ ਹੋ ਗਿਆ ਤੇ ਕੁਦਰਤ ਆਦਮੀ ਧਾਰੀ ਬਣ ਗਈ।

ਇਉਂ ਜਾਪਾਨ ਸਦੀਆਂ ਤਕ ਬੁੱਧ-ਮਤ ਨੂੰ ਪਾ ਕੇ ਚੁੱਪ ਰਿਹਾ ਜਿਵੇ ਪੱਤੀਆਂ ਵਿਚ ਢੱਕੀ ਗੁਲਾਬ ਦੀ ਡੋਡੀ। ਗੁਲਾਬ ਦੀ ਡੋਡੀ ਡਾਢੀ ਜੀਵਨ-ਚੰਚਲਤਾ ਵਿਚ ਵੀ ਸੁਫਨੇ ਰਸ ਵਿਚ ਟਿਕੀ ਹੋਈ ਹੈ, ਜਦ ਬਸੰਤ ਦਾ ਸੁਗੰਧਿਤ ਸ੍ਵਾਸ ਕਿਧਰੇ ਆਣ ਲਗਦਾ ਹੈ, ਕਰਾਮਾਤ ਵਾਂਗੂੰ ਇਕ ਦਮਬਦਮ ਵਿਚ ਸਾਰਾ ਖਿੜਿਆ ਫੁੱਲ ਬਣ ਪ੍ਰਕਾਸ਼ਦੀ

ਹੈ। ਗੁਲਾਬ ਦੀ ਡੋਡੀ ਦੀ ਨੀਂਦਰ ਹੈ, ਗੁਲਾਬ ਦੀ ਡੋਡੀ ਸੱਚੀ ਸਮਾਧੀ ਵਿਚ ਹੈ। ਜੀਵਨ ਚੁੱਪ ਹੈ ਠੀਕ ਉਸੀ ਤਰ੍ਹਾਂ ਜਾਪਾਨ ਆਪਣੇ ਅੰਦਰ ਹੀ ਬੁੱਧ ਦੇਵ ਦੇ ਨਿਰਵਾਨ ਤੇ ਨਿਰਵਾਨ ਦੀ ਸਮਾਧੀ ਦੇ ਅਨੰਦ ਨੂੰ ਜਰਦਾ ਰਿਹਾ ਤੇ ਜਦ ਬਾਹਰ ਆਇਆ ਤਾਂ ਸਾਰਾ ਜਾਪਾਨ ਮੰਦਰਾਂ, ਬੁੱਧ ਦੇ ਸੋਹਣੇ ਬੁੱਤਾਂ, ਆਪਣੀ ਰਸਿਕ ਕਿਰਤ ਦੀਆਂ ਅਨੇਕ ਗੁਲਕਾਰੀਆਂ, ਆਪਣੇ ਬਣਾਏ ਨੰਦਨ ਬਾਗ, ਆਪਣੇ ਸਜਾਏ ਬਨ, ਸਾਰੇ, ਇਕ ਸਹਸ੍ਰ ਦਲ ਕੰਵਲ ਵਾਂਗ ਖਿੜਿਆ ਦਿੱਸਿਆ। ਆਪ ਦੇ ਬਾਗਾਂ ਵਿਚ ਸਦੀਆਂ ਦੇ ਭਾਵ ਨਾਲ ਘੋਤੇ ਪਿਆਰ-ਕਾਂਬਿਆਂ ਨਾਲ ਪੱਥਰ ਦੀਆਂ ਪੌੜੀਆਂ ਬਣਾ ਰਹੀਆਂ ਹਨ ਤੇ ਉਨ੍ਹਾਂ ਦੇ ਸਾਹਮਣੇ ਸੇਧ ਵਿਚ ਪੱਥਰਾਂ ਦਾ ਰਾਹ ਬਣਾਇਆ ਹੈ ਤੇ ਰਾਹ ਦੇ ਦੋਵੇਂ ਪਾਸੇ ਪੱਥਰਾਂ ਦੀਆਂ ਲਾਲਟੈਨਾਂ, ਪੱਥਰ ਦੇ ਥੰਮ੍ਹਾਂ ਤੇ ਰੱਖੀਆਂ ਹਨ। ਸਦੀਆਂ ਥੀਂ ਬਣੀਆਂ ਹਨ, ਸਦੀਆਂ ਥੀ ਉਸ ਉਪਰ ਬੁੱਧ ਦੇ ਪਿਆਰੇ ਭਗਤ ਸਦਾ ਟੁਰਦੇ ਰਹੇ ਹਨ, ਪੌੜੀਆਂ ਚੜ੍ਹਦੇ ਰਹੇ ਹਨ, ਜਾ ਕਿਥੇ ਰਹੇ ਹਨ ? ਜਿਥੇ ਯਾਤ੍ਰੂ ਜਾਂਦੇ ਹਨ, ਇਹ ਪੌੜੀਆਂ ਚੜ੍ਹਨਾ ਹੀ ਧਰਮ ਹੈ, ਕਿਧਰੇ ਨਾ ਅਪੜਨਾ ਹੀ ਰਸ ਦਾ ਇੰਤਜ਼ਾਰ ਹੈ। ਸਦੀਆਂ ਚੈਰੀ ਦੇ ਫੁੱਲ ਦੀਆਂ ਪੰਖੜੀਆਂ ਨੂੰ ਬਸੰਤ -ਹਵਾਵਾਂ ਉਨ੍ਹਾਂ ਦੋਹਾਂ ਤੇ ਵਿਛਾਂਦੀਆਂ ਹਨ ਤੇ ਸਾਵੀ ਮਖ਼ਮਲ ਵਾਂਗ ਕਾਈ ਪੱਥਰਾਂ ਉਪਰ ਜੰਮ ਰਹੀ ਹੈ, ਉਸ ਵਿਚ ਸਦੀਆਂ ਦੇ ਪਿਆਰ ਦੀ ਖ਼ੁਸ਼ਬੂ ਹੈ। ਕਈ ਵੇਰੀ ਇਨ੍ਹਾਂ ਲੰਮੀਆਂ ਸਦੀਆਂ ਵਿਚ ਸ਼ਾਮਾਂ ਵੇਲੇ ਭਗਤਾਂ ਨੇ ਲਾਲਟੈਨਾਂ ਵਿਚ ਦੀਵੇ ਬਾਲੇ, ਲੱਖਾਂ ਵੇਰੀ ਇਥੇ ਨਮੋ-ਬੁੱਧ ਦੇ ਮੰਤ੍ਰਾਂ ਦੇ ਪਾਠ ਹੋਏ। ਅੱਜ ਇਨ੍ਹਾਂ ਭਾਵਾਂ ਤੇ ਭਾਵਨਾ ਦੇ ਸਮੂਹ ਦੇ ਅਮਲਾਂ ਨੇ ਇਨ੍ਹਾਂ ਪੱਥਰਾਂ ਨੂੰ ਇਉਂ ਜਾਪਦਾ ਹੈ, ਨਿਰਵਾਨ ਦਾ ਸੁਖ ਦੇ ਦਿੱਤਾ ਹੈ। ਪੱਥਰ ਰੂਹ ਹੋ ਗਏ ਹਨ। ਜਦ ਪੱਛਮੀ ਲੋਕੀ ਇਥੇ ਆਉਂਦੇ ਹਨ, ਤਦ ਵੇਖ ਵੇਖ ਹੈਰਾਨ ਹੁੰਦੇ ਹਨ ਕਿ ਪੱਥਰ, ਇਕ ਇਕ ਪੱਥਰ, ਕਿਸ ਤਰ੍ਹਾਂ ਮੰਦਰ ਰੂਪ ਹੋ ਰਹੇ ਹਨ। ਨੰਗੇ ਪੈਰ ਇਨ੍ਹਾਂ ਪੁਰ ਜਾਣ ਤੇ ਰੂਹ ਕਰਦਾ ਹੈ, ਇਨ੍ਹਾਂ ਨੂੰ ਚੁੰਮਣ ਤੇ ਦਿਲ ਕਰਦਾ ਹੈ ਇਨ੍ਹਾ ਪੌੜੀਆਂ ਨੂੰ ਮੱਥਾ ਟੇਕਣ ਤੇ ਦਿਲ ਕਰਦਾ, ਮੱਲੋ-ਮੱਲੀ ਸ਼ਾਂਤ ਰਸ ਛਾਂਦਾ ਹੈ, ਮੱਲੋ-ਮੱਲੀ ਪੂਜਾ ਦੇ ਭਾਵ ਨਾਲ ਜਕੜੇ ਜਾਂਦੇ ਹਨ, ਹਿੱਲਣ ਤੇ ਦਿਲ ਨਹੀਂ ਕਰਦਾ, ਸਮਾਧੀ ਜੇਹੀ ਛਾਂਦੀ ਹੈ, ਪਰ ਇਸ ਸਾਦਾ ਜੇਹੀ ਥਾਂ ਤੇ ਅਨੇਕ ਰੂਹਾਂ ਦੇ ਪਿਆਰਾਂ ਦੇ ਮੀਂਹ ਪਏ ਹਨ, ਅਨੇਕ ਰੂਹਾਂ ਦੀ ਸਮਾਧੀ ਇਥੇ ਵੱਸਦੀ ਹੈ, ਉਹ ਅਦ੍ਰਿਸ਼ਟ ਤਾਂ ਦਿਸਦਾ ਨਹੀਂ ਪਰ ਅਸਰ ਇਹ ਹੈ।

ਇਕ ਜਾਪਾਨ ਦੀ ਗਾਉਣ ਵਾਲੀ ਨਾਇਕਾ (ਗੈਸ਼ਾ) ਨੂੰ ਇਨ੍ਹਾਂ ਮੁਤਬਰਕ ਪੌੜੀਆਂ ਨੂੰ ਵੇਖ ਕੇ ਉਹ ਅਨੰਦ ਮਿਲਦਾ ਹੈ ,ਜੋ ਇਕ ਜਾਪਾਨ ਦੇ ਬਾਦਸ਼ਾਹ ਦੀ ਮਲਕਾ ਨੂੰ। ਇਸ ਸਿਮ੍ਰਨ ਦੇ ਸੰਗ੍ਰ ਦੇ ਪ੍ਰਭਾਵ ਹੇਠ ਗੈਸ਼ਾ ਦੇ ਨੈਣ ਇਲਾਹੀ ਰਸ ਦੇ ਅੱਥਰੂਆਂ ਨਾਲ ਸੱਜਲ ਹੁੰਦੇ ਹਨ। ਖੜੀ ਓਏਨੋ ਦੇ ਚੈਰੀ ਬਾਗ ਵਿਚ, ਉਨ੍ਹਾਂ ਪੁਰਾਣੀਆਂ ਪੌੜੀਆਂ ਤੇ ਕਹਿੰਦੀ ਹੈ, "ਨਮੋ ਬੁੱਧਾ !" ਤੇ ਆਖਦੀ ਹੈ, "ਹੇ ਮਾਲਕ! ਮੈਂ ਨਿਕਾਰੀ ਵੀ ਤੇਰੇ ਵਲ ਜਾਂਦੇ ਰਾਹ ਦੀਆਂ ਪੌੜੀਆਂ ਤੇ ਖੜੀ ਹਾਂ, ਸਦਾ ਤੇਰੇ ਵਲ ਜਾ ਰਹੀਆਂ ਹਨ, ਸੁਖੀ ਵੱਸਣ ਉਹ, ਜਿਨ੍ਹਾਂ ਇਹ ਪੌੜੀਆਂ ਹਰ ਖਾਸ ਆਮ ਵਾਸਤੇ ਬਣਾ ਦਿੱਤੀਆਂ, ਰਾਹ ਬਣਾ ਦਿੱਤੇ ਤੇ ਸਭ ਕੋਈ ਤੇ ਮੈਂ ਵੀ ਇਨ੍ਹਾਂ ਰਾਹਾਂ ਤੇ ਟੁਰ ਸਕਦੇ ਹਾਂ, ਮੈਂ ਵੀ ਆਪਣੇ ਨੈਣ ਆਪ ਵੱਲ ਮੋੜ ਸਕਦੀ ਹਾਂ, ਨੈਣ ਮੇਰੇ ਆਪ ਦੇ ਪਦਮ ਚਰਣਾਂ ਨੂੰ ਛੋਹ ਸਕਦੇ

ਹਨ, ਮੇਰੇ ਨਿਮਾਣੀ ਦੇ ਦਿਲ ਥੀਂ ਅਸੀਸ ਨਿਕਲਦੀ ਹੈ, ਮੈਂ ਕੀ ਭੇਟ ਕਰ ਸਕਦੀ ਹਾਂ ? ਆਪ ਦੇ ਇਹ ਚੈਰੀ ਦੇ ਫੁੱਲਾਂ ਦੇ ਬਾਗ਼ ਵਿਚੋਂ ਫੁੱਲ ਤੋੜ ਕੇ ਦੇਵਾਂ, ਮੈਂ ਤਾਂ ਸਾਰੇ ਬਾਗ ਵਿਚ ਇਹ ਸਾਰੇ ਮਿਲਖ ਫੁੱਲਾਂ ਦੇ ਆਪ ਦੇ ਅਰਪਣ ਕਰਦੀ ਹਾਂ।'' ਓਧਰ ਇਕ ਮਹਾਰਾਨੀ ਐਮਪ੍ਰੈਸ ਕੋਮੀਓ ਬੁੱਧ ਮਤ 'ਤੇ ਘੋਲ ਘੁਮਾਈ ਹੋਈ ਆਪਣੀ ਲੜਕੀ ਸਮੇਤ ਜਿਹਦਾ ਨਾਮ ਕੋਕਿਨ ਸੀ ਤੇ ਜੋ ਓਹਦੇ ਬਾਅਦ ਤਖਤ 'ਤੇ ਬੈਠੀ, ਬੁਧ ਦੇ ਮੰਦਰ ਬਣਵਾ ਰਹੀ ਹੈ। ਆਪ ਖੜੀ ਹੋਈ ਹੈ ਤੇ ਪੱਥਰ ਘੜੇ ਜਾ ਰਹੇ ਹਨ ਤੇ ਘਾੜਤ ਕਰਨ ਵਾਲਿਆਂ ਦੇ ਹੱਥਾਂ ਵਿਚ ਫੜੇ ਲੋਹੇ ਦੇ ਹਥਿਆਰ ਲੱਗ ਕੇ ਪੱਥਰਾਂ ਵਿਚੋਂ ਅਰਦਾਸ ਵਰਗੇ ਕਾਂਬੇ ਨਿਕਲ ਰਹੇ ਹਨ। ਇਕ ਅਨੋਖੇ ਜੋਸ਼ ਵਿਚ ਐਸਪ੍ਰੈਸ ਦੀ ਛਾਤੀ ਫਟ ਕੇ ਇਹ ਅਰਦਾਸ ਨਿਕਲਦੀ ਹੈ, ''ਇਹ ਸ਼ਬਦ ਜੋ ਇਨ੍ਹਾਂ ਔਜ਼ਾਰਾਂ ਨਾਲ ਇੱਥੇ ਹੋ ਰਿਹਾ ਹੈ, ਇਹੋ ਮੁਬਾਰਕ ਗੂੰਜ ਸ੍ਵਰਗਾਂ ਵਿਚ ਗੂੰਜੇ, ਮੁਬਾਰਕ ਆਵਾਜ਼ਾਂ ਧਰਤੀ ਦੇ ਦਿਲ ਨੂੰ ਪਿਆਰ-ਚੀਰਾ ਪਾਣ, ਪਿਤਾਵਾਂ ਮਹਾਂ ਪਿਤਾਵਾਂ ਦੀ ਖਾਤਰ ਇਹ ਉਹੀ ਮਤਾਵਾਂ ਮਹਾਂ ਮਾਵਾਂ ਦੀ ਖਾਤਰ ਇਹ ਹੋਵੇ, ਸਰਬਤ ਦੇ ਭਲੇ ਲਈ ਹੋਵੇ !'' ਤੇ ਇਹੋ ਐਮਪ੍ਰੈਸ ਮਾਂ ਇਕ ਸਾਦਾ ਕਵਿਤਾ ਲਿਖਦੀ ਹੈ ! ਜਦ ਉਹ ਫੁੱਲ ਬੁੱਧ ਨੂੰ ਚੜ੍ਹਾਨ ਦੇ ਜੋਸ਼ ਵਿਚ ਆਉਂਦੀ ਹੈ, ''ਜੇ ਮੈਂ ਤੋੜਾਂ ਤਦ ਮੇਰੇ ਹੱਥ ਦੀ ਮੈਲ ਫੁੱਲਾਂ ਨੂੰ ਮੈਲਾ ਕਰੇਗੀ, ਇਸ ਕਰਕੇ ਮੈਂ ਇਨ੍ਹਾਂ ਹਰੇ ਖੇਤਾਂ ਵਿਚ ਖੜੀ ਹਵਾ ਨਾਲ ਹਿਲਦੇ ਫੁੱਲਾਂ ਨੂੰ ਆਦ ਜੁਗਾਦ ਤੇ ਹੁਣ ਦੇ ਬੁੱਧਾਂ ਨੂੰ ਚੜ੍ਹਾਂਦੀ ਹਾਂ।''

ਬੁੱਧ ਦੇ ਨਿਰਵਾਨ ਦੇ ਸਮੇਂ ਵਿਚ ਅਨੇਕ ਡੋਡੀਆਂ ਦਾ ਖਿੜਿਆ ਹੋਇਆ ਫੁੱਲ ਵਰਗਾ ਜਾਪਾਨ ਇਉਂ ਪ੍ਰਤੀਤ ਹੁੰਦਾ ਹੈ, ਜਿਵੇਂ ਏਸ਼ੀਆ ਦੇ ਹੋਰ ਮੁਲਕਾਂ ਖਾਸ ਕਰ ਹਿੰਦੁਸਤਾਨ ਦੇ ਕਾਲੇ ਹਨੇਰੇ ਤਲੇ ਦੇ ਚਿੱਕੜਾਂ ਵਿਚ ਉੱਗਿਆ ਇਕ ਫੁੱਲ ਦਾ ਬ੍ਰਿੱਛ ਟੇਢਾ ਹੋ ਸੂਰਜ ਦੀ ਸੁਨਹਿਰੀ ਕਿਰਣ ਨੂੰ ਟੋਲਦਾ ਪੇਚ ਜਿਹੇ ਖਾਂਦਾ ਤਿੱਬਤ, ਚੀਨ, ਮਲਾਇਆ ਦੇ ਜਜ਼ੀਰਿਆਂ ਉਪਰੋਂ ਹੁੰਦਾ ਆਖਰ ਜਾਪਾਨ ਵਿਚ ਜਾ ਕੇ ਖਿੜਿਆ ਤੇ ਓਥੇ ਇਹਦੇ ਫੁੱਲਾਂ ਦਾ ਕੋਈ ਅੰਤ ਨਾ ਰਿਹਾ। ਸੋ ਜਦ ਕਦੀ ਏਸ਼ੀਆ ਦੇ ਆਰਟ ਦਾ ਪ੍ਰਭਾਵ ਦੇਖਣਾ ਹੋਵੇ, ਤਦ ਜਾਪਾਨ ਦੇ ਆਰਟ ਵਿਚ ਹੀ ਦੇਖ ਸਕੀਦਾ ਹੈ, ਤੇ ਆਰਟ ਸਭ ਥੀਂ ਪਹਿਲਾਂ ਲੋਕਾਂ ਦੇ ਆਪਣੇ ਜੀਵਨ ਵਿਚ ਆਉਂਦਾ ਹੈ, ਉੱਥੇ ਰਸ ਰੂਪ ਹੋ ਸਿੰਜਰਦਾ ਹੈ, ਝਰਦਾ ਹੈ ਤੇ ਜਦ ਗਿਰਾਂ ਵਿਚੋਂ ਦੀ ਫੁੱਟਦਾ ਹੈ ਤਦ ਉਹ ਕਵਿਤਾ ਹੈ, ਜਦ ਹੱਥਾਂ ਵਿਚ ਦੀ ਫੁੱਟਦਾ ਹੈ ਤਦ ਉਹ ਚਿਤ੍ਰਕਾਰੀ, ਪੱਥਰਾਂ ਦੇ ਬੁੱਤ ਤੇ ਚਿਤ੍ਰ ਬਣਾਣ ਵਿਚ ਪੂਰਣਤਾ ਨੂੰ ਪ੍ਰਾਪਤ ਹੁੰਦਾ ਹੈ। ਜਦ ਦਿਲ ਵਿਚੋਂ ਫੁੱਟਦਾ ਹੈ, ਤਦ ਭਗਤੀ ਹੋ ਨਿਬੜਦਾ ਹੈ, ਤੇ ਮਨੁੱਖਾਂ ਜੁੜੇ ਸਮੂਹਾਂ ਦੇ ਦਿਲ ਵਿਚ ਦੀਂ ਫੁੱਟਦਾ ਹੈ, ਤਦ ਉਨ੍ਹਾਂ ਦੇ ਰਹਿਣ ਵਾਲੀ ਧਰਤ ਆਕਾਸ਼ ਨੂੰ ਅਨੋਖੇ ਗਹਿਣੇ ਪਾ ਇਉਂ ਸਜਾ ਦਿੰਦਾ ਹੈ, ਜਿਵੇਂ ਦੇਵੀ ਦੇਵਤਿਆਂ ਦਾ ਸ੍ਵਰਗ। ਇਹੋ ਹੈ ਸੋ ਬੁੱਧ ਜੀ ਦਾ ਨਿਰਵਾਨ ਰਸ ਤੇ ਅਲੌਕਿਕ ਸਮਾਧੀ ਜਾਪਾਨ ਦੇ ਸਮੂਹਾਂ ਪਰ ਅਮ੍ਰਿਤ ਵਰਖਾ ਵਾਂਗ ਪਈ ਤੇ ਨਿਰਾ ਇਕਇਕ ਹੀ ਨਿਹਾਲ ਨਹੀਂ ਹੋਇਆ, ਸਾਰੀ ਕੌਮ ਦੀ ਕੌਮ ਵੱਡਾ ਨਿੱਕਾ, ਪਾਪੀ ਪੁੰਨੀ ਸਭ ਨਿਹਾਲ ਹੋਏ ਤੇ ਸਦੀਆਂ ਇਹ ਗੁਣ ਉਹ ਆਪਣੇ ਅੰਦਰ ਸਿੰਜਰਦੇ ਰਹੇ। ਹੁਣ ਰਸਿਕ ਸ਼ਖ਼ਸੀਅਤ ਸਦਾ ਕਰਤਾਰੀ ਹੁੰਦੀ ਹੈ, ਜਿਵੇਂ ਰੱਬ ਦੀ ਕੁਦਰਤ ਕਰਤਾਰੀ ਸੁਹਣਪ, ਸੁਹਜ, ਧਰਮ, ਦਇਆ, ਦਰਦ

ਆਦਿ ਦੀ ਉਪਜਾਉ ਹੈ, ਤਿਵੇਂ ਮਨੁੱਖ ਕਦੀ ਕੁਦਰਤ ਵਾਂਗ ਕਰਤਾਰੀ ਤੇ ਉਪਜਾਊ ਹੋਣ ਬਿਨਾਂ ਰਹਿ ਨਹੀਂ ਸਕਦਾ। ਆਰਟ ਕਈ ਤਰ੍ਹਾਂ ਦੀ ਰਸਿਕ ਕਿਰਤ ਹੈ, ਜਿਵੇਂ ਪਰਬਤਾਂ ਥੀਂ ਰਵਾਨਾ ਹੋਇਆ ਦਰਿਆ ਬਾਗ਼ਾਂ ਵਿਚ ਫੁੱਲ ਤੇ ਫਲ ਉਪਜਾਊ ਹੈ, ਤਿਵੇਂ ਇਹ ਦਿਵਯ ਇਨਸਾਨੀਅਤ ਦਾ ਦਰਿਆ ਜਦ ਕੌਮਾਂ ਦੇ ਦਿਲਾਂ ਵਿਚੋਂ ਉਨ੍ਹਾਂ ਦੀ ਤੀਬਰ ਸੰਗਿਮ ਦੇ ਦੀਵਾਰਾਂ ਤੇ ਦਰਵਾਜ਼ਿਆਂ ਦੇ ਕੁਫਲ ਤੋੜ ਕੇ ਬਾਹਰ ਨਿਕਲਦਾ ਹੈ, ਤਦ ਰਸਿਕ ਕਿਰਤ ਦੀਆਂ ਅਨੇਕ ਤੇ ਸਮੂਹੀ ਕਰਾਮਾਤਾਂ ਵਿਚ ਬਦਲਦਾ ਹੈ, ਪਰ ਕੇਵਲ ਉਸ ਹਾਲਤ ਵਿਚ ਜਦ ਭਗਤੀ ਧਯਾਨੀ ਹੋਵੇ, ਸਮਾਧੀ ਸ਼ਖਸੀ ਹੋਵੇ, ਪਿਆਰ ਕਿਸੀ ਆਦਰਸ਼ ਮਨੁੱਖ ਦਾ ਹੋਵੇ। ਜਿਸ ਤਰ੍ਹਾਂ ਬੁੱਧ ਮਤ ਵਿਚ ਬੁੱਧ ਜੀ ਦਾ, ਜਿਸ ਤਰ੍ਹਾਂ ਈਸਾਈ ਮਤ ਵਿਚ ਈਸਾ ਜੀ ਦਾ, ਤੇ ਸਿੱਖ ਮਤ ਵਿਚ ਗੁਰੂ ਸਾਹਿਬਾਨ ਦਾ, ਬਿਨਾਂ ਇਸ ਉੱਚੀ ਦਿਵਯ, ਗੁਰਮੁਖ ਦੀ ਪੂਜਾ ਦੇ ਧਯਾਨ ਦੇ ਸਿਮਰਣ ਤੇ ਨਾਮ ਦੇ ਆਰਟ ਨਹੀਂ ਉਪਜਦਾ ! ਨਿਰਗੁਣ ਬ੍ਰਹਮ ਦਾ ਧਯਾਨ ਜਿਸ ਤਰ੍ਹਾਂ ਦੇ ਪੁਰਾਣੇ ਬ੍ਰਾਹਮਣਾਂ ਨੇ ਚਲਾਇਆ, ਸ਼ੂਨਯ ਦਾ ਧਯਾਨ ਹੈ — ਉੱਥੇ ਨਾਮ ਰੂਪ ਮਿਥਯਾ ਹੋਇਆ, ਓਥੇ ਦੇਵੀ ਦੇਵਤਾ ਸੋਹਣਾ ਕੋਝਾ ਹੋਇਆ ਹੀ ਕੋਈ ਨਾ, ਓਥੇ ਆਰਟ ਨਹੀਂ ਉਪਜਦਾ, ਨਾ ਕਿਰਤ ਉਪਜਦੀ ਹੈ, ਓਥੇ ਆਲਸ, ਮੌਤ ਤੇ ਅਪੇਖਯਾ ਆਦਿ ਸ਼ਖਸੀ ਔਗੁਣ ਤੇ ਕੌਮੀ ਮੌਤ ਆਉਂਦੀ ਹੈ। ਬ੍ਰਾਹਮਣਾਂ ਦੇ ਨਿਰਗੁਣ ਬ੍ਰਹਮ ਦੀ ਫਿਲਾਸਫੀ ਦੇ ਚਿੰਤਨ ਕਰਕੇ ਹੀ ਬੁੱਧ ਦੇਵ ਦਾ ਧਯਾਨ ਮੁਲਕ ਵਿਚ ਨਾ ਠਹਿਰ ਸਕਿਆ, ਉਹ ਇਸ ਰੌਗਿਰਦੇ ਵਿਚ ਜੀ ਨਹੀਂ ਸਕਿਆ। ਈਸਾ ਤੇ ਉਹਦੇ ਹਵਾਰੀਆਂ ਨੇ ਪੈਲਸਟੀਨ ਵਿਚ ਜਾ ਪਨੀਰ ਗੱਡੀ ਤੇ ਯੂਰਪ ਵਿਚ ਬੋਹੜੇ ਚਿਰ ਲਈ ਉਹੋ ਬੁੱਧ ਦੇਵ ਦੀ ਸ਼ਖਸੀ ਭਗਤੀ ਵਾਲਾ ਰਸ ਸਿੰਜਰਿਆ ਤੇ ਇਟਲੀ ਦਾ ਆਰਟ ਉਪਜਿਆ; ਤੇ ਮੁੜ ਪੰਜਾਬ ਦੀ ਧਰਤੀ ਵਿਚ ਗੁਰੂ ਸਾਹਿਬਾਨ ਨੇ ਉਹੋ ਨਾਮ ਸਿਮਰਣ ਤੇ ਸ਼ਖਸੀ ਧਯਾਨ ਅਨੰਤ ਦੀ ਪਿਛੋਕੜ ਨੂੰ ਸਾਹਮਣੇ ਉਘਾ ਕਰ ਕੇ ਆਦਿ ਕੀਤਾ। ਇਸ ਅਨੰਤ ਦੀ ਪਿਛੋਕੜ ਨਾਲ ਸ਼ਖਸੀ ਧਯਾਨ ਅਨੰਤ ਨੂੰ ਸੰਭਾਲ ਸਕਦਾ ਹੈ, ਪਰ ਬ੍ਰਾਹਮਣਾਂ ਤੇ ਬ੍ਰਹਮ ਆਦਿ ਦੇ ਪੁਰਾਣੇ ਫਲਸਫੇ ਨੇ ਗੁਰੂ ਸਾਹਿਬਾਨ ਦੇ ਬਾਗ਼ ਨੂੰ ਉੱਗਣ ਹੀ ਨਾ ਦਿੱਤਾ, ਕੁਛ ਦੇਸ ਦੇ ਰਾਜਿਆਂ ਨੇ ਸਿੱਖੀ ਨੂੰ ਮਾਰਿਆ ਤੇ ਅੰਦਰੋਂ ਬ੍ਰਾਹਮਣਾਂ ਦੇ ਸਾਸਤ੍ਰਾਂ ਨੇ ਜ਼ਹਿਰ ਦਿੱਤਾ। ਹੁਣ ਆਸ਼ਾ ਹੈ ਜੋ ਨਾਮ-ਲੇਵਾ ਜਾਪਾਨ (ਨਵੇਂ ਜਾਪਾਨ ਦੇ ਨਹੀਂ, ਓਥੇ ਵੀ ਹੁਣ ਉਹ ਗੱਲ ਪੱਛਮੀ ਮੁਲਕਗੀਰੀ ਤੇ ਡਾਲਰ ਪੂਜਾ ਦੇ ਖੰਹਰੇਪਨ ਨੇ ਸ਼ਾਇਦ ਗੁੰਮ ਕਰ ਦੇਣੀ ਹੈ) ਤੇ ਇਟਲੀ ਦੇ ਪੁਰਾਣੇ ਜੀਵਨ ਤੋਂ ਆਪਟ ਨੂੰ ਅਨੁਭਵ ਕਰਕੇ, ਉਸ ਥੀਂ ਮਗਰ ਸ਼ਾਇਦ ਗੁਰੂ ਸਾਹਿਬਾਨ ਦਾ ਸੱਜਰਾ ਤੇ ਨਵੇਂ ਜ਼ਮਾਨੇ ਦਾ ਕੁਦਰਤ ਦਾ ਆਰਟ ਤੇ ਮਜ਼ਬ ਸਮਝ ਸਕਣ ਤੋਂ ਹੋ ਸਕਦਾ ਹੈ, ਕਿ ਉਨ੍ਹਾਂ ਗੰਭੀਰ ਜੀਵਨ ਦੇ ਰਾਜ਼ਾਂ ਨੂੰ ਲੱਭ ਕੇ ਗੁਰੂ ਸਾਹਿਬਾਨ ਦੇ ਆਦਰਸ਼ ਦੁਨੀਆ ਨੂੰ ਦੱਸ ਸਕਣ। ਪਰ ਬੜੀ ਹੀ ਸਮੂਹਾਂ ਦੀਆਂ ਕੌਮਾਂ ਦੀ ਤਿਆਰੀ ਤੇ ਪਿਆਰ ਤੇ ਭਗਤੀ ਦੀ ਲੋੜ ਹੈ। ਅਕੱਲਾ ਦੁਕੱਲਾ ਜੇ ਸਮਝਿਆ ਵੀ ਤਦ ਕੀ ? ਗੁਰੂ ਸਾਹਿਬਾਨ ਦੇ ਆਦਰਸ਼ ਇਕ ਵਿਚ ਨਹੀਂ, ਸਮੂਹਾਂ ਵਿਚ ਖਿੜ ਸਕਦੇ ਹਨ। ਸ਼ਾਇਦ ਨਿਰੋਲ ਬੁੱਧ ਦੇ ਨਿਰਵਾਨ ਬ੍ਰਿਛ ਵਾਂਗ ਗੁਰ-ਸਿੱਖੀ ਦਾ ਬ੍ਰਿੱਛ ਵੀ ਕਿਸੀ ਨਵੇ ਸਮੁੰਦਰ ਥੀਂ ਜੰਮੇ, ਮੁਲਕ ਵਿਚ ਕੋਈ ਟਾਹਣ ਫੁੱਲ ਲਿਆ ਕੇ ਮੁੜ

ਦੁਨੀਆ ਨੂੰ ਨਿਹਾਲ ਕਰ ਸਕੇ ।

ਏਸ਼ੀਆ ਦੇ ਆਰਟ ਅਥਵਾ ਰਸਿਕ ਕਿਰਤ ਦੇ ਵਿਕਾਸ ਲਈ ਜ਼ਰੂਰੀ ਹੈ ਕਿ ਧਿਆਨ ਦੇ ਸਿਦਕ ਵਿਚ ਇਹ ਪੱਕਾ ਪ੍ਰਤੀਤ ਹੋਵੇ ਕਿ ਦੇਵੀ ਦੇਵਤਿਆਂ ਦੀ ਦੁਨੀਆ ਹੈ, ਬੁੱਧ ਦੇਵ ਜੀ ਦਾ ਸ੍ਵਰਗ ਜਿਥੇ ਬੁੱਧ ਆਦਿ ਜੁਗਾਦਿ ਰਹਿੰਦੇ ਹਨ, ਅਥਵਾ ਗੁਰੂ ਸਾਹਿਬਾਨ ਦਾ ਪਰਲੋਕ ਜਿੱਥੇ:

ਸਰਮ ਖੰਡ ਕੀ ਬਾਣੀ ਰੂਪੁ ।।
ਤਿਥੈ ਘਾੜਤਿ ਘੜੀਐ ਬਹੁਤੁ ਅਨੂਪ ।।
ਤਾ ਕੀਆ ਗਲਾ ਕਥੀਆ ਨਾ ਜਾਹਿ ।।
ਜੇ ਕੋ ਕਹੈ ਪਿਛੈ ਪਛੁਤਾਇ ।।
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ।।
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ।। ੩੬ ।।
ਕਰਮ ਖੰਡ ਕੀ ਬਾਣੀ ਜੋਰੁ ।।
ਤਿਥੈ ਹੋਰੁ ਨ ਕੋਈ ਹੋਰੁ ।।
ਤਿਥੈ ਜੋਧ ਮਹਾਬਲ ਸੂਰ ।।
ਤਿਨ ਮਹਿ ਰਾਮੁ ਰਹਿਆ ਭਰਪੂਰ ।।
ਤਿਥੈ ਸੀਤੋ ਸੀਤਾ ਮਹਿਮਾ ਮਾਹਿ ।।
ਤਾ ਕੇ ਰੂਪ ਨਾ ਕਥਨੇ ਜਾਹਿ ।।

ਮੁੜ ਉਹ ਸੋਹਣੇ ਧਿਆਨ ਸਿੱਧ ਹੋ ਸਾਡੇ ਦਿਲ ਦੇ ਆਕਾਸ਼ ਵਿਚ ਆਣ ਸਾਨੂੰ ਆਪਣੀ ਸੋਹਣੀਆਂ ਸੂਰਤਾਂ ਨਾਲ ਠੰਢ ਪਾਣ । "ਰਾਗ ਰਤਨ ਪਰਵਾਰ ਪਰੀਆ ਸ਼ਬਦ ਗਾਵਣ ਆਈਆਂ" ਤੇ ਉਨ੍ਹਾਂ ਦੇ ਰੂਪ, ਰਾਗ, ਰੰਗ ਸਾਡੀ ਸੁਰਤਿ ਨੂੰ ਭਰਣ, ਸਾਡੀ ਸੁਰਤਿ ਉਸ ਰੂਪ ਦੇ ਸਮੁੰਦਰਾਂ ਨੂੰ ਆਪਣੇ ਅੰਦਰ ਸਮਾਵੇ, ਸਦੀਆਂ ਤਕ ਇਹ ਵਾਕਫੀਅਤ ਪੂਰਨ ਹੋਵੇ, ਤੇ ਫੁਟ ਫੁਟ ਕੇ ਕਦਮ ਦੇ ਫੁੱਲਾਂ ਵਾਂਗ ਫਿਰ ਉਹ ਖੁਸ਼ੀ, ਰਸ ਤੇ ਧਿਆਨ ਮੂਰਤਾਂ ਸਾਡੇ ਅੰਦਰੋਂ ਬਾਹਰ ਆ ਕੇ ਸਾਡੇ ਰਹਿਣ ਵਾਲੇ ਸਥਾਨਾਂ ਮੁਲਕਾਂ ਨੂੰ ਅਨੇਕ ਰੂਪਾਂ ਦੇ ਸ਼ਿੰਗਾਰ ਨਾਲ ਸ਼ਿੰਗਾਰਣ । ਇਨ੍ਹਾਂ ਦਰਸ਼ਨਾਂ, ਸਮਾਧੀਆਂ, ਰਸਾਂ ਨਾਲ ਸਾਡੀ ਹੱਡੀ ਮਾਸ ਮਿੱਝ ਧਿਆਨ ਵਿਚ ਵੱਸੇ ਰੂਪ ਨਾਮ ਰਸ ਗੰਧ ਸਪਰਸ਼ ਦੇ ਓੜਕ ਦਿਵਯ ਸੁਖਾਂ ਨਾਲ ਦਿਵਯ ਹੋ ਵੰਞੇ, ਦਿਲ ਦੀ ਬਸਤੀ ਵੱਸੇ । ਪਰੀਆਂ ਦੇਵੀ ਦੇਵਤਿਆਂ ਦੀ ਚਹਿਲ ਪਹਿਲ ਹੋਵੇ, ਇਉਂ ਅੰਦਰ ਸਮਾਧੀ ਦਾ ਜੀਵਨ, ਚੁੱਪ, ਰਸਿਕ ਕਿਰਤ ਦੀ ਖੇਡ ਸਦੀਆਂ ਤਕ ਸਾਨੂੰ ਲੁਕਾਈਆਂ ਡੋਡੀਆਂ ਵਾਂਗ ਜੋਬਨ ਦਾ ਰੰਗ ਦੇ ਕੇ ਇਕ ਬਸੰਤ ਦੇ ਦਿਨ ਸਾਨੂੰ ਖਿੜੇ ਕੰਵਲਾਂ ਵਾਂਗ, ਗੁਲਾਬਾਂ ਵਾਂਗ ਬਾਹਰ ਕੱਢੇ । ਇਹ ਪਤਾ ਨਹੀਂ ਕਿ ਉਹ ਬਾਹਰ ਨਿਕਲਣਾ ਹੈ ਕਿ ਹੋਰ ਅੰਤਰੀਵ ਵਿਚ ਜਾ ਕੇ ਰੱਬ ਨਾਲ ਇਕ ਹੋਣਾ ਹੈ । ਗੁਲਾਬ ਦਾ ਖਿੜਿਆ ਫੁੱਲ ਤਾਂ ਮੰਜ਼ਲ-ਮਕਸੂਦ ਤੇ ਪਹੁੰਚ ਗਿਆ, ਪਰ ਬਣਾਂ ਨੂੰ, ਇਨ੍ਹਾਂ ਸਮੂਹਾਂ ਨੂੰ ਤਾਂ ਆਦਮੀਆਂ ਧਿਆਨ ਸਥਿਤ ਰਸਿਕਾਂ ਨੇ ਪਹੁੰਚਾਣਾ ਹੈ ਤੇ ਤੀਸਰੀ ਗੱਲ ਇਹ ਹੈ, ਕਿ ਸਰੀਰ ਤੇ ਸਰੀਰਕ ਜੀਵਨ ਨੂੰ ਸੁੱਚਾ, ਸੱਚਾ, ਸੁਥਰਾ, ਸੋਹਣਾ ਬਨਾਣ ਲਈ ਅੰਦਰ ਇਕ ਬੇਚੈਨੀ ਹੋਵੇ ਕਿ ਸ਼ਹਿਰ ਸਾਡੇ ਹਰੀ ਮੰਦਰ ਹੋਣ, ਬਨ ਸਾਡੇ ਨੰਦਨ ਬਾਗ

ਹੋਣ, ਪਰਬਤ ਸਾਡੇ ਭਰਾ ਹੋਣ ਤੇ ਰਾਹ ਸਾਡੇ ਪਿਆਰੇ ਦੇ ਦੇਸ਼ ਅਥਵਾ ਨਿਰਵਾਨ ਸੁਖ ਨੂੰ ਲੈ ਜਾਣ ਵਾਲੇ ਹੋਣ :

"ਇਹ ਜਗੁ ਸਚੈ ਕੀ ਹੈ ਕੋਠੜੀ
ਸਚੇ ਕਾ ਵਿਚਿ ਵਾਸੁ ।।"
ਕੁਦਰਤਿ ਦਿਸੈ ਕੁਦਰਿਤ ਸੁਣੀਐ
ਕੁਦਰਤਿ ਭਉ ਸੁਖ ਸਾਰੁ ।।
"ਕੁਦਰਿਤ ਪਾਤਾਲੀ ਅਕਾਸੀ
ਕੁਦਰਤਿ ਸਰਬ ਆਕਾਰੁ ।।
ਕੁਦਰਤਿ ਵੇਦ ਪੁਰਾਣ ਕਤੇਬਾ
ਕੁਦਰਤਿ ਸਰਬ ਵੀਚਾਰੁ ।।
ਕੁਦਰਤਿ ਖਾਣਾ ਪੀਣਾ ਪੈਨ੍ਹਣਾ
ਕੁਦਰਤਿ ਸਰਬ ਪਿਆਰ ।"

ਸਾਡੇ ਅੰਦਰ ਨਾਜ਼ਕ ਖਿਆਲੀ ਹੋਵੇ ਜਿਹੜੀ ਕਿਸੀ ਕਿਸਮ ਦੀ ਮੈਲ, ਮੰਦਪੁਣਾ, ਕਰੂਪਤਾ, ਕੋਝ ਸਹਾਰ ਨਾ ਸਕੇ। ਇਮਾਰਤ ਭੱਦੀ ਜੇਹੀ, ਭੈੜੀ ਜਿਹੀ ਬਣਾ ਨਾ ਸਕੇ, ਗਲੀ ਗੰਦੀ ਹੋ ਨਾ ਸਕੇ, ਅੰਦਰ ਗੰਦ ਮੈਲ ਨਾ ਹੋਵੇ, ਬਾਹਰ ਨਾ ਹੋਵੇ ਸਰਲਤਾ ਅੰਦਰ, ਸਾਦਗੀ ਬਾਹਰ, ਨਿਰੀ ਆਪਣੇ ਸਰੀਰ ਦੀ ਪੋਚਾ ਪਾਚੀ ਨਾ ਹੋਵੇ, ਸ਼ਹਿਰ ਦਾ ਸਰੀਰ ਵੀ ਸੋਹਣਾ ਚਮਕੇ, ਲਕੀਰ ਕੋਈ ਵਾਹੀ ਨਾ ਜਾਵੇ, ਜਿਹੜੀ ਉਸ ਪਿਆਰੇ ਵਲ ਨਾ ਜਾਵੇ। ਸਾਡੀ ਜ਼ਾਤੀ ਦੇ ਤੀਰਥ ਵੇਖੋ ਤਦ ਉਹ ਗੰਦੇ, ਸ਼ਹਿਰ ਗੰਦੇ, ਘਰ ਗੰਦੇ ਸੁਭਾਉ ਗੰਦੇ, ਰਹਿਣ ਬਹਿਣ ਹੈਵਾਨਾਂ ਵਾਲਾ ਤੇ ਓਥੇ ਆਰਟ ਕਿਸ ਤਰ੍ਹਾਂ ਆ ਸਕਦਾ ਹੈ ?

ਆਰਟ ਜੀਵਨ ਦਾ ਬੇਚੈਨ ਬਿਹਬਲ ਜਿਹਾ, ਭੈੜੀ ਛੋਹ ਕੋਈ ਸਹਿ ਨਾ ਸਕਣ ਵਾਲਾ ਕਰਤਾਰੀ ਉਪਜਾਊ ਸੁਭਾਉ ਹੈ। ਪਰ ਜਿਥੇ ਜੀਵਨ ਥੀਂ ਹੀ ਅਪੇਖਯਾ ਸਿਖਾਈ ਜਾਏ, ਸ਼ਕਤੀ ਮੌਤ ਦਾ ਨਾਮ ਹੋਵੇ, ਸੋਹਣਾ ਹੀ ਕੋਈ ਨਾ ਹੋਵੇ, ਰੱਬ ਵੀ ਇਕ ਸ਼ੇਸ਼ ਸ਼ੂਨਯ ਹੋਵੇ, ਉਥੇ ਜੀਵਨ ਦੀ ਇਹ ਕ੍ਰਿਯਾ ਅਸਲ ਵਿਚ ਆ ਨਹੀਂ ਸਕਦੀ। ਜੇ ਆਵੇ ਤਦ ਕੋਈ ਸੁਹੱਪਣ ਨੂੰ ਨਹੀਂ ਪੁਚਾ ਸਕਦੀ, ਏਸ਼ੀਆ ਦਾ ਆਰਟ ਬੁੱਧ ਦੇਵ ਦੇ ਸਾਏ ਹੇਠ ਪਲਿਆ, ਵੱਡਾ ਹੋਯਾ ਤੇ ਜੀ ਰਿਹਾ ਹੈ। ਤਿੱਬਤ ਤੇ ਚੀਨ ਵਿਚ ਤਾਂ ਆਰਟ ਹੋਵੇ, ਥੋੜ੍ਹਾ ਜਿਹਾ, ਤਿੱਬਤ ਦੇ ਆਸਰੇ ਕਸ਼ਮੀਰ ਵਿਚ ਵੀ ਹੋਵੇ, ਪਰ ਹਿੰਦੁਸਤਾਨ ਵਿਚ ਕੋਈ ਰੂਪ ਨਾ ਘੜਨ ਹੋਣ, ਤੇ ਜੇ ਮਥਰਾ ਦੇ ਮੰਦਰਾਂ ਵਿਚ ਕ੍ਰਿਸ਼ਨ ਦੀ ਪੂਜਾ ਵੀ ਹੋਵੇ ਤਾਂ ਕੋਈ ਸੋਹਣੇ ਬੁੱਤ ਨਾ ਤ੍ਰਾਸ਼ੇ ਜਾਣ, ਭੈੜੇ ਜਿਹੇ ਕਾਲੇ ਜਿਹੇ ਭੱਦੇ ਜਿਹੇ ਜਰਮਨੀ ਦੇ ਬਣੇ ਚਿੱਤ੍ਰ ਤੇ ਪੱਥਰ ਦੀਆਂ ਮੂਰਤੀਆਂ ਸਾਡੇ ਦੇਵੀ ਦੇਵਤੇ ਹੋਣ। ਇਹ ਸਭ ਕੁਛ ਦੱਸਦਾ ਹੈ ਕਿ ਸਾਡੀ ਸੁਰਤਿ ਧਿਆਨ ਰਸ ਥੀਂ ਖਾਲੀ ਹੈ, ਸ਼ਖਸੀ ਪੂਜਾ ਥੀਂ ਵਾਂਜੀ ਹੋਈ ਹੈ, ਸ਼ਾਨੂੰ ਉਥੇ ਅਰਟ ਆਦਰਸ਼ ਦਿੱਸ ਹੀ ਕਿਸ ਤਰ੍ਹਾਂ ਸਕਦੇ ਹਨ ? ਤੇ ਬੁੱਧ ਮਤ ਜੈਸੇ ਆਰਟਿਸਟਕ ਪਿਆਰ ਸਾਡੀ ਵਲਗਣ ਵਿਚ ਕਿਸ ਤਰ੍ਹਾਂ ਆ ਸਕਦੇ ਹਨ ? ਤੇ ਜੋ ਕੁਛ ਸੀ ਕਦੀ ਤਦ ਓਹ ਹੋ ਚੁੱਕੀ ਕੋਈ ਸ਼ਾਨ ਸੀ।

ਉਕਕੂਰਾ* ਲਿਖਦਾ ਹੈ, ਅਸ਼ੋਕ ਦੀ ਉੱਚੀ ਸ਼ਾਨ ਤੇ ਪਾਦਸ਼ਾਹੀ ਜੋ ਏਸ਼ੀਆ ਦੇ

ਬਾਦਸ਼ਾਹਾਂ ਦਾ ਇਕ ਆਦਰਸ਼ ਨਮੂਨਾ ਹੈ, ਜਿਹਦੇ ਅਹਕਾਮ ਐਨਟੀਆਕ ਤੇ ਐਲਗਜ਼ੰਡ੍ਰਾ ਦੇ ਮਹਾਰਾਜਿਆਂ ਬੀਂ ਆਪਣੀ ਈਨ ਮਨਾਉਂਦੇ ਸਨ, ਅੱਜ ਤਕਰੀਬਨ ਅਸੀਂ ਭਰਹੁਤ ਤੇ ਬੁੱਧ ਗਯਾ ਦੇ ਕਿਰ ਕਿਰ ਕਰਦੇ ਪੱਥਰਾਂ ਵਿਚ ਭੁਲ ਚੁਕੇ ਹਾਂ। ਵਿਕ੍ਰਮਾਦਿਤ ਦਾ ਜਵਾਹਰਾਤ ਨਾਲ ਸਜਿਆ ਦਰਬਾਰ ਬਸ ਇਕ ਗੁੰਮ ਗਿਆ ਸੁਫਨਾ ਹੈ, ਐਸਾ ਗੁੰਮਿਆ ਹੈ ਕਿ ਕਾਲੀਦਾਸ ਦਾ ਕਾਵਯ ਭੀ ਚੇਤੇ ਨਹੀਂ ਕਰਾ ਸਕਦਾ ..................ਤੇ ਅਸੀਂ ਜਾਤਾਂ ਦੀਆਂ ਮੁਸੀਆਂ ਦੀਵਾਰਾਂ ਵਿਚ ਇਕ ਗੁਜ਼ਰ ਗਈ ਸ਼ਾਨ ਨੂੰ ਟੋਲਦੇ ਹਾਂ ਯਾ ਇਲੋਰਾ ਦੇ ਦੁਖਿਤ ਬੁੱਤਾਂ ਵਿਚ, ਜਾਂ ਪਹਾੜਾਂ ਵਿਚ ਉੱਕਰੇ ਉੜੀਸਾ ਦੇ ਚਿਤ੍ਰਾਂ ਦੀਆਂ ਚੁੱਪ ਆਹਾਂ ਵਿਚ, ਤੇ ਯਾ ਹੱਵਸ ਨਾਲ ਅਸੀਂ ਪੁਰਾਣੇ ਆਰਟ ਨੂੰ ਹਿੰਦੁਸਤਾਨ ਦੇ ਇਕ ਸੋਹਣੇ ਘਰੋਗੀ ਜੀਵਨ ਵਿਚ ਚਮਕਦੇ ਬਰਤਨਾਂ ਦੇ ਰੂਪਾਂ ਵਿਚ, ਜਿਨ੍ਹਾਂ ਵਿਚ ਸੁਹੱਣਪ ਉਦਾਸੀਨ ਵੈਰਾਗੀ ਹੋ ਕੇ ਮਜ਼ਬ ਨਾਲ ਆਲਿੰਗਣ ਕਰ ਰਹੀ ਹੈ, ਵੇਖਦੇ ਹਾਂ।"

ਕੁਛ ਬਾਕੀ ਨਹੀਂ ਰਿਹਾ। ਬ੍ਰਾਹਮਣਾਂ ਨੇ ਅੰਦਰੋਂ ਧਿੱਕਾ ਦਿਤਾ ਤੇ ਬਾਹਰਵੀ ਆਏ ਵੰਡਾਲਾਂ ਨੇ ਸਾਨੂੰ ਬਾਹਰੋਂ ਮਾਰਿਆ, ਇਸ ਪਿਛੋਕੜ ਨੂੰ ਕਾਇਮ ਕਰਦੇ ਹੋਏ ਏਸ਼ੀਆ ਦੇ ਆਰਟ ਨੂੰ ਉਕਕੂਰਾ ਸੋਹਣੇ ਅੱਖਰਾਂ ਵਿਚ ਇਉਂ ਦੱਸਦਾ ਹੈ :

"ਆਰਟ ਇਉਂ ਮਜ਼ਬ ਦਾ ਇਕ ਘੜੀ ਦੀ ਘੜੀ ਦਾ ਸਾਹ ਲੈਣਾ ਹੈ, ਜਾਂ ਉਹ ਖਿਨ ਹੈ ਜਿਸ ਵਿਚ ਪ੍ਰੀਤ ਅੱਧੀ ਬੇਹੋਸ਼ ਜਿਹੀ ਅਨੰਤ ਦੇ ਭਾਲ ਦੀ ਯਾਤ੍ਰਾ ਵਿਚ ਜਾਂਦੀ ਠਹਿਰ ਜਾਂਦੀ ਹੈ ਤੇ ਬੜੀ ਮਮਤਾ ਨਾਲ ਮੁਕ ਚੁੱਕੇ ਪਿੱਛੇ ਨੂੰ ਵੇਖਦੀ ਹੈ ਤੇ ਧੁੰਧਲੇ ਜਿਹੇ ਅੱਗੇ ਨੂੰ ਲੋਚਦੀ ਹੈ, ਦਿੱਸਣ ਵਾਲੇ ਦਿਸਦੇ — ਕਿਸੇ ਅਣਖੁਲ੍ਹੇ ਜਿਹੇ ਰਾਜ਼ ਦੇ ਇਸ਼ਾਰੇ ਮਾਤਰ ਦਾ ਸੁਫਨਾ ਇਸ ਥੀਂ ਵਧ ਕੋਈ ਠੋਸ ਚੀਜ਼ ਨਾਂਹ, ਪਰ ਰੂਹ ਦੇ ਹੋਣ ਦਾ ਪੂਰਾ ਇਸ਼ਾਰਾ, ਇਸ ਉੱਚੇ ਸੱਚ ਦੀ ਉੱਤਮਤਾ ਘਟ ਨਾਂਹ।"

ਫਿਰ ਆਪ ਜੋਸ਼ ਵਿਚ ਆਏ ਲਿਖਦੇ ਹਨ :

"ਕੁਦਰਤ ਦੇ ਉਹ ਕਾਵਯ ਟੁਕੜੇ ਜਿਥੇ ਉਹ ਆਪਣਾ 'ਆਤਮ-ਸੁਹੱਣਪ' ਰਾਗ ਗਾਂਦੀ ਹੈ, ਕਾਲੇ ਬੱਦਲ ਵਿਚ ਸੁੱਤੇ ਬਿਜਲੀ ਦੇ ਸ਼ਰਾਰੇ, ਦਿਉਦਾਰਾਂ ਤੇ ਚੀਲਾਂ ਦੇ ਜੰਗਲਾਂ ਦੀ ਬਲਵਾਨ ਚੁੱਪ, ਤਲਵਾਰ ਦੀ ਉਹਨਾਂ ਕੰਪਾਯਮਾਨ ਸਤੋਗੁਣਤਾ, ਕਾਲੇ ਪਏ ਪਾਣੀਆਂ ਵਿਚ ਉਠਦੇ ਕੰਵਲ ਫੁੱਲ ਦੀ ਉਹ ਪ੍ਰਿਭਜੋਤ ਪਵਿੱਤ੍ਰਤਾ, ਉਹ ਪਦਮ ਦੇ ਫੁਲਾਂ ਦਾ ਤਾਰਿਆਂ ਵਾਲਾ ਸਵਾਸ, ਕੌਂਵਾਰੀ ਕੰਨਯਾ ਦੇ ਕੰਵਾਲੀ ਪੋਸ਼ਾਕਾਂ ਉਪਰ ਉਹ ਪੁੰਨਯ ਪਿਛੇ ਜਾਨ ਦੇਣ ਵਾਲੀ ਬਹਾਦੁਰੀ ਦੇ ਬੇਗੁਨਾਹ ਖ਼ੂਨ ਦੇ ਦਾਗ਼, ਵੀਰ, ਵਰਿਯਾਮ ਪੁਰਸ਼ ਦੇ ਆਪਣੀ ਬੁੱਢੀ ਉਮਰ ਵਿਚ ਕੇਰੇ ਅੰਥਰੂ, ਜੰਗ ਦੇ ਮਿਲਵੇਂ ਦਰਦ ਤੇ ਡਰ, ਕਿਸੀ ਵੱਡੀ ਸ਼ਾਨ ਦੀ ਢਹਿਣ ਵੇਲੇ ਦੀ ਫਿਕੀ ਪੈਂਦੀ ਰੌਸ਼ਨੀ..........ਇਹ ਸਭ ਆਰਟਿਸਟ ਦੀ ਸੁਰਤਿ ਦੇ ਚਿੰਨ੍ਹ ਤੇ ਅੰਦਾਜ਼ ਹਨ, ਜਿਨ੍ਹਾਂ ਵਿਚ ਰਸਿਕ ਕਰਤਾਰ ਦੀ ਸੁਰਤਿ ਪਹਿਲਾਂ ਚੁੱਭੀ ਮਾਰ ਕੇ ਫਿਰ ਉੱਪਰ ਆਉਂਦੀ ਹੈ ਤੇ ਆਪਣੇ ਦਰਸ਼ਨ ਕਰਾਣ ਵਾਲੇ ਹੱਥਾਂ ਨਾਲ ਉਸ ਪਰਦੇ ਨੂੰ ਪਰ੍ਹੇ ਕਰਦੀ ਹੈ, ਜਿਸ ਪਰਦੇ ਵਿਚ ਜਗਤ ਦਾ ਰੂਹ ਛੁਪਿਆ ਹੋਇਆ ਹੈ।"

*ਉਕਕੂਰਾ ਲੇਖਕ "Ideals of the East"

# ਘਰ ਦਾ ਪਿਆਰ

## ਪ੍ਰਿੰ. ਤੇਜਾ ਸਿੰਘ

ਘਰ ਇੱਟਾਂ ਜਾਂ ਵੱਟਿਆਂ ਦੇ ਬਣੇ ਕੋਠੇ ਨੂੰ ਨਹੀਂ ਕਹਿੰਦੇ। 'ਘਰ' ਤੋਂ ਭਾਵ ਉਹ ਥਾਂ ਹੈ, ਜਿਥੇ ਮਨੁੱਖ ਦੇ ਪਿਆਰ ਤੇ ਸੱਧਰਾਂ ਪਲਦੀਆਂ ਹਨ, ਜਿਥੇ ਬਾਲਪਨ ਵਿਚ ਮਾਂ, ਭੈਣ ਤੇ ਭਰਾ ਕੋਲੋਂ ਲਾਡ ਲਿਆ ਹੁੰਦਾ ਹੈ, ਜਿਥੇ ਜਵਾਨੀ ਵਿਚ ਸਾਰੇ ਜਹਾਨ ਨੂੰ ਗਾਹ ਕੇ ਲਿਤਾੜ ਕੇ, ਖੱਟੀ ਕਮਾਈ ਕਰਕੇ ਮੁੜ ਆਉਣ ਨੂੰ ਜੀਅ ਕਰਦਾ ਹੈ, ਜਿੱਥੇ ਬੁਢੇਪੇ ਵਿਚ ਬਹਿ ਕੇ ਸਾਰੇ ਜੀਵਨ ਦੇ ਝਮੇਲਿਆ ਤੋਂ ਮਿਲੀ ਵਿਹਲ ਨੂੰ ਆਰਾਮ ਨਾਲ ਕੱਟਣ ਵਿਚ ਇਉਂ ਸੁਆਦ ਆਉਂਦਾ ਹੈ, ਜਿਵੇਂ ਬਚਪਨ ਵਿਚ ਮਾਂ ਦੀ ਝੋਲੀ ਵਿਚ ਆਉਂਦਾ ਸੀ। ਘਰ ਮਨੁੱਖ ਦੇ ਨਿਜੀ ਵਲਵਲਿਆਂ ਤੇ ਸ਼ਖਸੀ ਰਹਿਣੀ ਦਾ ਕੇਂਦਰ ਹੁੰਦਾ ਸੀ। ਉਸ ਦਾ ਆਚਰਣ ਬਣਾਉਣ ਵਿਚ ਜਿਥੇ ਸਮਾਜਕ ਤੇ ਮੁਲਕੀ ਆਲੇ-ਦੁਆਲੇ ਦਾ ਅਸਰ ਪਿਆ ਕਰਦਾ ਹੈ, ਉਸੇ ਘਰ ਦੀ ਚਾਰ ਦਿਵਾਰੀ ਅਤੇ ਇਸ ਧੁਰ ਅੰਦਰ ਦੇ ਹਾਲਾਤ ਦਾ ਅਸਰ ਵੀ ਘਟ ਕੰਮ ਨਹੀਂ ਕਰਦਾ, ਸਗੋਂ ਮਨੁੱਖ ਦਾ ਆਚਰਣ ਬਣਦਾ ਹੀ ਘਰ ਵਿਚ ਹੈ। ਇਹੋ ਉਸ ਦੀਆਂ ਰੁਚੀਆਂ ਅਤੇ ਸੁਭਾਉ ਦਾ ਸਾਂਚਾ ਹੈ। ਕਈ ਵਾਰੀ ਜਦ ਮੈਂ ਕਿਸੇ ਸੱਜਣ ਨੂੰ ਕੋਝੇ, ਸੜੀਅਲ ਜਾਂ ਖਿਝੂ ਸੁਭਾਅ ਵਾਲਾ ਵੇਖਦਾ ਹਾਂ ਤਾਂ ਮੈਂ ਦਿਲ ਵਿਚ ਕਹਿੰਦਾ ਹਾਂ, ਇਸ ਵਿਚਾਰੇ ਨੂੰ ਘਰ ਦਾ ਪਿਆਰ ਨਹੀਂ ਮਿਲਿਆ ਹੋਣਾ।

ਮੇਰੇ ਇਕ ਜਾਣਕਾਰ ਬਿਰਧ ਬੀਬੀ ਜੀ ਹਨ, ਜੋ ਨੇਕੀ ਤੇ ਉਪਕਾਰ ਦੀ ਪੁਤਲੀ ਹਨ। ਸਵੇਰੇ ਸ਼ਾਮ ਬਿਨਾਂ ਨਾਗਾ ਨਿਤਨੇਮ ਕਰ ਕੇ ਗੁਰਦੁਆਰੇ ਦੀ ਪਰਕਰਮਾ ਕਰਦੇ ਹਨ। ਕਿਸੇ ਦੇ ਦੁੱਖ ਨੂੰ ਦੇਖ ਕੇ ਕਦੀ ਜਰ ਨਹੀਂ ਸਕਦੇ। ਵਲਵਲਾ ਉਨ੍ਹਾਂ ਦਾ ਇੰਨਾ ਕੋਮਲ ਤੇ ਪਵਿੱਤਰ ਹੈ ਕਿ ਚੱਪੇ ਚੱਪੇ ਹਮਦਰਦੀ ਨਾਲ ਫਿਸ ਪੈਂਦੇ ਹਨ। ਬੱਚਿਆਂ ਨੂੰ ਵੇਖ ਕੇ ਤਾਂ ਬੱਚੇ ਹੀ ਬਣ ਜਾਂਦੇ ਹਨ। ਪਰ ਸੁਭਾਅ ਉਨਾਂ ਦਾ ਬਹੁਤ ਖਰ੍ਹਵਾ ਹੈ। ਨਿੱਕੀ ਨਿੱਕੀ ਗੱਲ ਤੋਂ ਖਿੱਝ ਪੈਂਦੇ ਹਨ ਤੇ ਗੁੱਸੇ ਵਿਚ ਆ ਕੇ ਆਪੇ ਤੋਂ ਬਾਹਰ ਹੋ ਜਾਂਦੇ ਹਨ। ਉਸ ਹਾਲਤ ਵਿਚ ਉਨ੍ਹਾਂ ਨੂੰ ਵੇਖੋ ਤਾਂ ਮਲੂਮ ਹੁੰਦਾ ਹੈ ਕਿ ਉਨ੍ਹਾਂ ਦੇ ਦਿਲ ਵਿਚ ਕੋਈ ਤਰਸ ਨਹੀਂ, ਕੋਈ ਪਿਆਰ ਨਹੀਂ, ਪਰ ਹੁੰਦੇ ਉਸ ਵਕਤ ਵੀ ਉੱਨੇ ਹੀ ਨਰਮ ਤੇ ਕੋਮਲ ਹਨ। ਇਸ ਗੁੱਸੇ ਤੇ ਝੱਲਪੁਣੇ ਦਾ ਕਾਰਣ ਉਨ੍ਹਾਂ ਦੀ ਜ਼ਿੰਦਗੀ ਦਾ ਪਿੱਛਾ ਫੋਲਣ ਤੇ ਇਹ ਮਲੂਮ ਹੁੰਦਾ ਹੈ ਕਿ ਉਨ੍ਹਾਂ ਨੂੰ ਘਰ ਦਾ ਪਿਆਰ ਨਹੀਂ ਮਿਲਿਆ। ਪਤੀ ਜਵਾਨੀ ਵਿਚ ਹੀ ਸਾਥ ਛੱਡ ਗਿਆ ਅਤੇ ਝੋਲੀ ਪੁੱਤਰਾਂ ਧੀਆਂ ਤੋਂ

ਖਾਲੀ ਰਹੀ। ਕਿਸੇ ਨੇ ਨਿੱਕੀਆਂ ਨਿੱਕੀਆਂ ਬਾਹਾਂ ਗਲੇ ਵਿਚ ਪਾ ਕੇ ਨਹੀਂ ਆਖਿਆ 'ਬੀ ਜੀਓ ! ਮੈਂ ਕਿੱਡਾ ਸੋਹਣਾ ਵਾਂ !''

ਮੈਂ ਕਈ ਵੱਡੇ ਵੱਡੇ ਕਥੱਕੜ ਵੇਖੇ ਹਨ ਜੋ ਬਾਹਰ ਪੰਡਾਲਾਂ ਵਿਚ ਕਥਾ ਕਰਦਿਆਂ ਜਾਂ ਵਖਿਆਨ ਦਿੰਦਿਆ ਲੋਕਾਂ ਨੂੰ ਆਪਣੀ ਸਿਆਣਪ ਤੇ ਵਿਦਿਆ ਦੇ ਚਮਤਕਾਰ ਦੱਸ ਕੇ ਹੈਰਾਨ ਕਰ ਦਿੰਦੇ ਹਨ। ਪਰ ਜੇ ਕੋਈ ਦੁਖੀਆ ਜਾਂ ਲੋੜਵੰਦ ਉਹਨਾਂ ਦੇ ਦਰ ਤੇ ਜਾ ਖੜੋਵੇ ਤਾਂ ਚਾਰ -ਚਾਰ ਘੰਟੇ ਸ਼ਾਇਦ ਮੁਲਾਕਾਤ ਲਈ ਉਡੀਕਣਾ ਪਵੇ ਅਤੇ ਜੇ ਮਿਲਣ ਵੀ ਤਾਂ ਉਹਨਾਂ ਦਾ ਦਿਲ ਹਮਦਰਦੀ ਨਾਲ ਨਹੀਂ ਪੰਘਰਦਾ। ਅੱਖਾਂ ਨਮਰੂਦ ਦੀ ਕਬਰ ਵਾਂਗੂ ਸਦਾ ਸੁੱਕੀਆਂ ਹੀ ਰਹਿੰਦੀਆਂ ਹਨ। ਕਦੀ ਤਰਸ ਜਾਂ ਪਿਆਰ ਨਾਲ ਸਜਲ ਨਹੀਂ ਹੋਈਆਂ। ਇੱਡੀ ਕਰੜਾਈ ਦਾ ਕਾਰਨ ? ਕੇਵਲ ਇਹ ਕਿ ਇਹੋ ਜਹੇ ਸੱਜਣ ਆਪਣਾ ਸਾਰਾ ਸਮਾਂ ਪੋਥੀਆਂ ਫੋਲਣ, ਲਿਖਣ ਜਾਂ-ਜਿਵੇਂ ਇਕ ਸੱਜਣ ਦੀ ਵਹੁਟੀ ਕਿਹਾ ਕਰਦੀ ਹੈ, 'ਭਾਈ ਹੁਰੀਂ ਆਪਣੀ ਸਾਰੀ ਜ਼ਿੰਦਗੀ ਹੈਂਡ ਬੈਗ ਨਾਲ ਮੋਟਰਾਂ ਜਾਂ ਗੱਡੀਆਂ ਦੇ ਸਫ਼ਰ ਵਿਚ ਹੀ ਟਪਾ ਛੱਡਦੇ ਹਨ।' ਉਹਨਾਂ ਵਿਚ ਘਰ ਦਾ ਪਿਆਰ ਨਹੀਂ ਹੁੰਦਾ ਹੈ। ਇਸ ਲਈ ਉਹਨਾਂ ਦੀ ਜ਼ਿੰਦਗੀ ਰਸ ਤੋਂ, ਨਿੱਘ ਤੋਂ ਖਾਲੀ ਕੋਰੀ ਜਿਹੀ ਹੁੰਦੀ ਹੈ।

ਇਹੋ ਜਿਹੇ ਉਪਦੇਸ਼ਕ ਤੇ ਲਿਖਾਰੀ ਵੱਡੇ ਵੱਡੇ ਗੁਰੂਆਂ ਤੇ ਪੈਗ਼ੰਬਰਾਂ ਦੇ ਜੀਵਨ ਵੀ ਆਪਣੇ ਨਮੂਨੇ ਉੱਤੇ ਢਾਲਦੇ ਹੋਏ ਉਹਨਾਂ ਮਹਾਂ ਪੁਰਖਾਂ ਨੂੰ ਵੀ ਵੀ ਆਪਣੇ ਜਿਹੇ ਕੋਰੇ ਤੇ ਘਰੋਗੀ ਪਿਆਰ ਤੋਂ ਸੱਖਣੇ ਬਣਾ ਦੱਸਦੇ ਹਨ। ਗੁਰੂ ਨਾਨਕ ਸਾਹਿਬ ਦਾ ਜੀਵਨ ਇਉਂ ਦੱਸਦੇ ਹਨ ਕਿ ਜਿਵੇਂ ਉਹ ਕਦੀ ਤੋਤਲੀਆਂ ਗੱਲਾਂ ਕਰਨ ਵਾਲੇ ਬਚਪਨ ਵਿਚੋਂ ਲੰਘੇ ਹੀ ਨਹੀਂ ਹੁੰਦੇ। ਬਾਲਪਣ ਤੋਂ ਹੀ ਉਤਨੀਆਂ ਸਿਆਣੀਆਂ ਤੇ ਪਰਮਾਰਥ ਦੀਆਂ ਗੱਲਾਂ ਕਰਦੇ ਹੁੰਦੇ ਸਨ, ਜਿਤਨੀਆਂ ਕਿ ਵੱਡੀ ਉਮਰ ਵਿਚ। ਉਹਨਾਂ ਨੂੰ ਪਤਾ ਨਹੀਂ ਹੁੰਦਾ ਕਿ ਬੱਚਿਆਂ ਦਾ ਭੋਲਪਣ, ਅਲਬੇਲੀ ਤਬੀਅਤ, ਭੈਣ ਭਰਾ ਦਾ ਪਿਆਰ, ਲਾਡ ਤੇ ਰੁਸੇਵੇਂ ਮਹਾਂਪੁਰਖਾਂ ਦੀ ਬਣਤਰ ਲਈ ਉਨੇ ਹੀ ਜ਼ਰੂਰੀ ਹਨ ਜਿੰਨੇ ਕਿ ਆਮ ਮਨੁੱਖਾਂ ਲਈ। ਇਸ ਤਜਰਬੇ ਵਿਚੋਂ ਲੰਘਣ ਨਾਲ ਖਿਆਲਾਂ, ਵਲਵਲਿਆਂ ਤੇ ਅਮਲਾਂ ਦੀ ਉਸਾਰੀ ਕੁਦਰਤੀ ਤੌਰ ਤੇ ਹੁੰਦੀ ਹੈ। ਜਿਨ੍ਹਾਂ ਦੀ ਜ਼ਿੰਦਗੀ ਸਧਾਰਨ ਬਣਨੀ ਹੁੰਦੀ ਹੈ, ਉਹਨਾਂ ਨੂੰ ਬਚਪਨ ਦਾ ਇਹ ਤਜਰਬਾ ਸੰਸਾਰ ਦੇ ਆਮ ਕੰਮਾਂ ਲਈ ਤਿਆਰ ਕਰਦਾ ਹੈ ; ਅਤੇ ਜਿਨ੍ਹਾਂ ਨੇ ਪੂਰਨਤਾ ਪ੍ਰਾਪਤ ਕਰਨੀ ਹੁੰਦੀ ਹੈ, ਉਹਨਾਂ ਲਈ ਘਰ ਦਾ ਪਿਆਰ, ਮਾਪਿਆਂ ਤੋਂ ਉਦਰੇਵਾਂ ਤੇ ਰੁਸੇਵਾਂ, ਭੈਣਾਂ ਦਾ ਥਾਂ ਥਾਂ ਤੇ ਵੀਰ ਨੂੰ ਬਚਾਉਣ ਇਕ ਅਜਿਹਾ ਚੁਗਿਰਦਾ ਬਣਾ ਰਖਦਾ ਹੈ, ਜਿਸਤੋਂ ਉਹਨਾਂ ਦੇ ਵਲਵਲੇ ਉੱਚੇ ਸਾਈਂ ਦੇ ਪਿਆਰ ਵਲ ਪਰੇਰੇ ਜਾਂਦੇ ਹਨ ਅਤੇ ਸਿੱਕਾਂ ਸਿੱਕਣ ਤੇ ਕੁਰਬਾਨੀਆਂ ਕਰਨ ਦੀ ਜਾਚ ਆਉਂਦੀ ਹੈ। ਜਿਨ੍ਹਾਂ ਲਿਖਾਰੀਆਂ ਨੇ ਬਚਪਨ ਦੇ ਜ਼ਰੂਰੀ ਤਜਰਬੇ ਨੂੰ ਨਹੀਂ ਸਮਝਿਆ ਉਹਨਾਂ ਨੇ ਈਸਾ ਦਾ ਜੀਵਨ ਉਹਨਾਂ ਦੇ ਬਚਪਨ ਦਾ ਹਾਲ ਦੇਣ ਤੋਂ ਬਿਨਾਂ ਹੀ ਲਿਖ ਦਿੱਤਾ ਅਤੇ ਬੁੱਧ ਮਹਾਰਾਜ ਤੇ ਗੁਰੂ ਨਾਨਕ ਦੇ ਮਾਪਿਆਂ ਦੇ ਆਚਰਣ ਨੂੰ ਬਹੁਤ ਕੋਝੇ ਢੰਗ ਨਾਲ ਰੰਗਿਆ। ਜੇ ਲਿਖਾਰੀਆਂ ਨੂੰ ਖਿਆਲ ਹੁੰਦਾ ਕਿ ਮਹਾਂ ਪੁਰਖ ਵੀ ਘਰ ਦੇ ਆਲੇ-ਦੁਆਲੇ ਵਿਚੋਂ ਚੰਗਾ ਅਸਰ ਲੈ ਸਕਦੇ ਹਨ, ਤਾਂ ਉਹ ਇਹਨਾਂ ਦੇ ਮਾਪਿਆਂ ਦਾ ਜ਼ਿਕਰ

ਬਹੁਤ ਸਤਕਾਰ ਨਾਲ ਕਰਦੇ ਅਤੇ ਉਹਨਾਂ ਦੇ ਘਰੋਗੀ ਚੌਗਿਰਦੇ ਵਿਚੋਂ ਕੁਝ ਮਹਾਨਤਾ ਦੇ ਚਿੰਨ੍ਹ ਲੱਭਣ ਦਾ ਯਤਨ ਕਰਦੇ। ਮੈਨੂੰ ਤਾਂ ਗੁਰੂ ਨਾਨਕ ਦੇਵ ਦੀ ਜਨਮ-ਸਾਖੀ ਵਿਚੋਂ, ਵਧੀਕ ਤੋਂ ਵਧੀਕ ਦਰਦਨਾਕ ਤੇ ਰੁਮਾਂਸ ਕਰ ਦੇਣ ਵਾਲਾ ਨਜ਼ਾਰਾ ਉਹ ਲੱਭਦਾ ਹੈ ਜਿਸ ਵਿਚ ਗੁਰੂ ਜੀ ਪਰਦੇਸ ਯਾਤਰਾ ਕਰਕੇ ਘਰ ਨੂੰ ਪਰਤਦੇ ਹਨ, ਪਰ ਦਿਲ ਨੂੰ ਕਰੜਾ ਕਰਕੇ ਆਪ ਬਾਹਰ ਖੂਹ ਉੱਤੇ ਬਹਿ ਰਹਿੰਦੇ ਹਨ ਅਤੇ ਭਾਈ ਮਰਦਾਨੇ ਨੂੰ ਆਪਣੇ ਘਰ ਵਾਲਿਆਂ ਦੀ ਖਬਰ ਸੁਰਤ ਲੈਣ ਲਈ ਪਿੰਡ ਭੇਜਦੇ ਹਨ, ਪਰ ਕਹਿੰਦੇ ਹਨ, ਇਹ ਨਾ ਦੱਸੀ ਕਿ ਮੈਂ ਵੀ ਇਥੇ ਆਇਆ ਹਾਂ। ਮਰਦਾਨਾ ਮਾਤਾ ਤ੍ਰਿਪਤਾ ਜੀ ਪਾਸ ਪੁੱਜਦਾ ਹੈ ਅਤੇ ਘਰ ਦਾ ਹਾਲ ਪੁੱਛ ਕੇ ਵਿਦਾ ਹੋਣ ਲੱਗਦਾ ਹੈ ਤਾਂ ਮਾਤਾ ਜੀ ਵੀ ਉਸਦੇ ਪਿੱਛੇ-ਪਿੱਛੇ ਪਿੰਡ ਤੋਂ ਬਾਹਰ ਉਸ ਥਾਂ ਪੁੱਜਦੇ ਹਨ ਜਿੱਥੇ ਗੁਰੂ ਜੀ ਬੈਠੇ ਹਨ। ਜੇ ਕਿਸੇ ਨੇ ਮਾਂ ਦੇ ਵਡਿੱਤਣ ਤੇ ਅਰਸ਼ੀ ਅਸਰ ਨੂੰ ਦੇਖਣਾ ਹੋਵੇ ਤਾਂ ਇਸ ਨਜ਼ਾਰੇ ਦੇ ਹਾਲ ਨੂੰ ਪੜ੍ਹੇ। ਮਾਤਾ ਆਪਣੇ ਪੁੱਤਰ ਨੂੰ ਵੇਖ ਕੇ ਬਿਹਬਲ ਹੋ ਜਾਂਦੀ ਹੈ ਤੇ ਉਸ ਵੇਲੇ ਜੋ ਮਮਤਾ ਵਾਲੇ ਲਫਜ਼ ਕਹਿੰਦੀ ਹੈ, ਉਹਨਾਂ ਦਾ ਕਰੁਣਾ -ਰਸ ਉੱਚੀ ਤੋਂ ਉੱਚੀ ਕਵਿਤਾ ਤੇ ਉੱਚੇ ਤੋਂ ਉੱਚੇ ਵਲਵਲੇ ਨੂੰ ਮਾਤ ਕਰਦਾ ਹੈ। ਪੁੱਤਰ ਦਾ ਮੱਥਾ ਚੁੰਮ ਕੇ ਉਹ ਕਹਿੰਦੀ : 'ਵੇ ਬੱਚਾ ! ਮੈਂ ਵਾਰੀ ! ਮੈਂ ਤੈਥੋਂ ਵਾਰੀ ! ਮੈਂ ਉਹਨਾਂ ਦੇਸ਼ਾਂ ਤੋਂ ਵਾਰੀ ! ਉਹਨਾਂ ਰਾਹਾਂ ਤੋਂ ਵਾਰੀ, ਜਿਹਨਾਂ ਉੱਤੇ ਚਲ ਕੇ ਤੂੰ ਆਇਆ ਹੈਂ !' ਜੇ ਕੋਈ ਸੁੱਕਾ ਫ਼ਲਾਸਫਰ ਹੁੰਦਾ ਤਾਂ ਓਸ ਵੇਲੇ ਆਪਣੀ ਮਾਂ ਨੂੰ ਕਹਿੰਦਾ, "ਜਾ ਭਈ ਜਾ ! ਇਹਨਾਂ ਤਿਲਾਂ ਵਿਚ ਤੇਲ ਨਹੀਂ। ਤੂੰ ਮਾਇਆ ਦਾ ਰੂਪ ਧਾਰ ਕੇ ਮੈਨੂੰ ਭਰਮਾਉਣ ਆਈ ਹੈਂ।" ਨਹੀਂ ਗੁਰੂ ਜੀ, ਮਾਤਾ ਜੀ ਦੇ ਬਚਨ ਸੁਣ ਕੇ ਫਿਸ ਪਏ ਅਤੇ ਉਸ ਦੇ ਚਰਨਾਂ ਉੱਤੇ ਡਿਗ ਕੇ ਰੋਏ, ਖੂਬ ਰੋਏ ! ਉਹ ਅੱਥਰੂ ਹਜ਼ਾਰ ਗਿਆਨ-ਧਿਆਨ ਦਾ ਨਿਚੋੜ ਸਨ, ਹਜ਼ਾਰ ਫਰਜ਼ਾਂ ਤੇ ਪਰਉਪਕਾਰਾਂ ਦੀ ਜੜ੍ਹ ਨੂੰ ਸਿੰਜਣ ਵਾਲੇ ਸਨ।

ਕੀ ਗੁਰੂ ਨਾਨਕ ਸਾਹਿਬ ਦੇ ਦਿਲ ਉੱਤੇ ਬੀਬੀ ਨਾਨਕੀ ਦੇ ਪਿਆਰ ਦਾ ਅਸਰ ਘੱਟ ਸੀ, ਜਿਸ ਨੇ ਬਚਪਨ ਵਿਚ ਲੋਰੀਆਂ ਦੇ ਕੇ, ਕੁੱਛੜ ਚੁੱਕ ਕੇ ਪਾਲਿਆ ਸੀ ਤੇ ਪਿਤਾ ਦੀਆਂ ਚੁਪੇੜਾਂ ਤੋਂ ਬਚਾਇਆ ਤੇ ਖਰੇ ਸੌਦੇ ਕਰਦਿਆਂ ਸਲਾਹਿਆ ਤੇ ਉਤਸ਼ਾਹਿਆ ਸੀ ? ਜੇ ਉਹ 'ਨਾਨਕ' ਸਨ ਤਾਂ ਕੀ ਉਹ 'ਨਾਨਕੀ' ਨਹੀਂ ਸੀ।

ਕੀ ਮੁਹੰਮਦ ਸਾਹਿਬ ਦੀ ਜ਼ਿੰਦਗੀ ਉੱਤੇ ਉਨ੍ਹਾਂ ਦੀ ਬੀਵੀ ਖ਼ਦੀਜਾ ਦਾ ਅਸਰ ਘੱਟ ਸੀ ਜਿਸਨੇ ਔਖੇ ਤੋਂ ਔਖੇ ਵੇਲੇ ਉਨ੍ਹਾਂ ਦੀ ਮੱਦਦ ਕੀਤੀ ਤੇ ਉਨ੍ਹਾਂ ਦੇ ਜੀਵਨ-ਆਦਰਸ਼ ਨੂੰ ਸਭ ਤੋਂ ਪਹਿਲਾਂ ਸਮਝ ਕੇ ਉਸ ਵਿਚ ਯਕੀਨ ਕੀਤਾ ਅਤੇ ਸਦਾ ਹੌਂਸਲਾ ਵਧਾਇਆ ? ਜਦ ਹਜ਼ਰਤ ਮੁਹੰਮਦ ਸਾਹਿਬ ਨੂੰ ਰੱਬ ਵਲੋਂ ਬਾਣੀ ਉਤਰਦੀ ਸੀ ਤਾਂ ਉਹ ਥੱਕ ਕੇ ਇੰਨੇ ਨਿਸੱਤੇ ਹੋ ਜਾਂਦੇ ਸਨ ਕਿ ਉਨ੍ਹਾਂ ਨੂੰ ਆਰਾਮ ਦੇ ਕੇ ਮੁੜ ਅਸਲੀ ਹਾਲਤ ਤੇ ਲਿਆਉਣ ਵਾਲੀ ਖ਼ਦੀਜਾ ਹੀ ਸੀ, ਜੋ ਉਨ੍ਹਾਂ ਦਾ ਸਿਰ ਆਪਣੇ ਪੱਟਾਂ ਉੱਤੇ ਰੱਖ ਕੇ ਪਿਆਰ ਨਾਲ ਸਭ ਥਕੇਵੇਂ ਦੂਰ ਕਰ ਦੇਂਦੀ ਸੀ।

ਜੇ ਕਾਰਲਾਈਲ ਆਪਣੀ ਤੀਵੀਂ ਨੂੰ ਪਿਆਰ ਕਰਦਾ ਤਾਂ ਉਹ ਇੰਨਾ ਕ੍ਰਿਝੂ ਤੇ ਸੜੂ ਨਾ ਹੁੰਦਾ। ਉਹ ਆਪਣੇ ਕਮਰੇ ਵਿਚ ਬੈਠਾ ਪੜ੍ਹਦਾ ਜਾਂ ਲਿਖਦਾ ਰਹਿੰਦਾ ਸੀ

ਅਤੇ ਉਸ ਦੀ ਵਹੁਟੀ ਬਰਾਂਡੇ ਵਿਚ ਬੈਠੀ ਆਏ ਗਏ ਨੂੰ ਤ੍ਰਾਂਹਦੀ ਰਹਿੰਦੀ। ਜਦ ਕਦੀ ਉਹ ਹੀਆ ਕਰਕੇ ਉਸ ਦੇ ਕਮਰੇ ਦਾ ਬੂਹਾ ਖੋਲ੍ਹ ਕੇ ਅੰਦਰ ਝਾਕਦੀ ਤਾਂ ਉਹ ਖਿੱਝ ਕੇ ਖਾਣ ਨੂੰ ਪੈਂਦਾ ਅਤੇ ਉਸ ਨੂੰ ਤ੍ਰਾਹ ਕੇ ਬਾਹਰ ਕੱਢ ਦਿੰਦਾ। ਉਸ ਦਾ ਸਾਰੇ ਸੰਸਾਰ ਨੂੰ 'ਚੁੱਪ' ਦੇ ਮਜ਼ਮੂਨ ਉੱਤੇ ਅਮੁੱਕ ਸਿੱਖਿਆ ਦੇਣ ਦਾ ਕੀ ਲਾਭ ਜਦ ਉਸ ਦੀ ਆਪਣੀ ਕਲਮ ਚੁੱਪ ਨਹੀਂ ਕਰਦੀ ਅਤੇ 'ਅਹਿਮਕ ਨਾਈ ਦੀ ਕੈਂਚੀ' ਵਾਕਰ ਲੁਤਰ-ਲੁਤਰ ਕਰਦੀ ਰਹਿੰਦੀ ਹੈ ? ਉਸ ਦਾ ਲੰਮੇ-ਲੰਮੇ ਲੇਖ ਲਿਖ ਕੇ ਲੋਕਾਂ ਨੂੰ ਚਾਬਕ ਵਰਗੀ ਵਰ੍ਹਦੀ ਤਾੜਨਾ ਕਰਨ ਦਾ ਕੀ ਲਾਭ ਜੇ ਉਹ ਆਪ ਇਕ ਘਰ ਦੀ ਸੁਆਣੀ ਨੂੰ ਵੀ ਆਰਾਮ ਨਾ ਦੇ ਸਕਿਆ ?

ਅੱਜ ਕੱਲ੍ਹ ਬਹੁਤ ਸਾਰੀ ਦੁਰਾਚਾਰੀ ਦਾ ਕਾਰਨ ਘਰੋਗੀ ਵੱਸੋਂ ਦਾ ਘਾਟਾ ਤੇ ਬਜ਼ਾਰੀ ਰਹਿਣੀ ਬਹਿਣੀ ਦਾ ਵਾਧਾ ਹੈ। ਘਰ ਘਟ ਰਹੇ ਹਨ ਤੇ ਹੋਟਲ ਵਧ ਰਹੇ ਹਨ। ਲੋਕੀਂ ਘਰ ਤੇ ਸਦਾਚਾਰੀ ਅਸਰ ਨੂੰ ਨਾ ਜਾਣਦੇ ਹੋਏ, ਬਾਲ ਬੱਚੇ ਤੇ ਤੀਵੀਂ ਨਾਲ ਜੀਵਨ ਬਿਤਾਣ ਦੀ ਥਾਂ, ਕਲੱਬਾਂ ਤੇ ਹੋਟਲਾਂ ਦੀ ਰਹਿਣੀ ਨੂੰ ਵਧੇਰੇ ਪਸੰਦ ਕਰਦੇ ਹਨ। ਇਸ ਦਾ ਸਿੱਟਾ ਇਹ ਨਿਕਲ ਰਿਹਾ ਹੈ ਕਿ ਲੋਕਾਂ ਵਿਚੋਂ ਉਹ ਘਰੋਗੀ ਜ਼ਿੰਮੇਵਾਰੀ, ਉਹ ਬਰਾਬਰੀ ਵਾਲੀ ਸ਼ਰਾਫਤ ਅਤੇ ਇਹ ਮਿੱਠਤ ਤੇ ਨਿਮਰਤਾ ਵਾਲੇ ਗੁਣ ਘਟ ਰਹੇ ਹਨ, ਜੋ ਕੇਵਲ ਘਰੋਗੀ ਆਚਰਣ ਤੋਂ ਹੀ ਉਪਜਦੇ ਹਨ। ਇਸਤਰੀ ਤੇ ਬੱਚਿਆਂ ਵਿਚ ਕੇਵਲ ਇਤਨੀ ਦਿਲਚਸਪੀ ਦੱਸੀ ਜਾਂਦੀ ਹੈ ਜਿਤਨੀ ਕਿ ਉਹਨਾਂ ਨੂੰ ਘਰ ਤੋਂ ਬਾਹਰ ਲੋਕਾਂ ਦੇ ਸਾਹਮਣੇ ਸੂਕੇ-ਬੂਕੇ ਬਣ ਕੇ ਵਿਖਾਣ ਜੋਗਾ ਬਣਾ ਦੇਵੇ। ਇਹ ਬਹੁਤ ਘਟ ਵੇਖਿਆ ਜਾਂਦਾ ਹੈ ਕਿ ਘਰ ਦਾ ਮਾਲਕ ਆਪਣੇ ਘਰ ਦੇ ਬੱਚਿਆ ਲਈ ਕੋਈ ਦਿਮਾਗ਼ੀ ਸਦਾਚਾਰਕ ਜਾਂ ਆਤਮ ਉੱਨਤੀ ਵਾਲੇ ਸਾਧਨ ਇਕੱਠੇ ਕਰਦਾ ਹੋਵੇ ਜਾਂ ਖੇਡਾਂ, ਪੁਸਤਕਾਂ, ਸਵਾਦੀ ਤਮਾਸ਼ੇ ਜਾਂ ਧਾਰਮਕ ਸਿੱਖਿਆ ਦੇ ਸਾਮਾਨ ਵਧਾਣ ਦਾ ਜਤਨ ਕਰਦਾ ਹੋਵੇ।

ਮੁੰਡਿਆਂ ਅਤੇ ਵਿਦਿਆਰਥੀਆਂ ਬਾਬਤ ਵੀ ਸ਼ਿਕਾਇਤ ਕੀਤੀ ਜਾਂਦੀ ਹੈ ਕਿ ਉਹ ਸਮਾਜਕ ਵਰਤੋਂ ਵਿਚ ਕੋਰੇ ਜਿਹੇ, ਗ਼ੈਰ ਜ਼ਿੰਮੇਵਾਰ ਅਤੇ ਕਈ ਵਾਰੀ ਸਦਾਚਾਰ ਦੀਆਂ ਹੱਦਾਂ ਟੱਪ ਜਾਣ ਵਾਲੇ ਹੋ ਜਾਂਦੇ ਹਨ। ਇਸ ਦਾ ਕਾਰਨ ਵੀ ਘਰਾਂ ਨੂੰ ਛੱਡ ਕੇ ਬੋਰਡਿੰਗਾਂ ਦੀ ਰਹਿਣੀ ਬਹਿਣੀ ਹੈ। ਜਿਹੜਾ ਮੁੰਡਾ ਬਚਪਨ ਤੋਂ ਲੈ ਕੇ ਉਮਰ ਦਾ ਚੋਖਾ ਹਿੱਸਾ ਮਾਂ, ਭੈਣ, ਭਰਾ ਤੇ ਗੁਆਂਢੀਆਂ ਤੋਂ ਵੱਖਰਾ ਰਹਿ ਕੇ ਬੋਰਡਿੰਗ ਵਿਚ ਕੱਟਦਾ ਹੈ, ਉਸ ਵਿਚ ਘਰੋਗੀ ਗੁਣ (ਲੱਜਾ, ਹਮਦਰਦੀ, ਬਰਾਬਰੀ ਦਾ ਸਨਮਾਨ ਆਦਿ) ਨਹੀਂ ਪੈਦਾ ਹੁੰਦੇ। ਚਾਚੀ ਮਰ ਜਾਏ ਤਾਂ ਮੁੰਡੇ ਨੂੰ ਆਪਣੇ ਚਾਚੇ ਪਾਸ ਜਾ ਕੇ ਪਰਚਾਉਣੀ ਕਰਨ ਦੀ ਜਾਚ ਨਹੀਂ ਆਉਂਦੀ। ਮਾਂ ਨੂੰ ਨਾਲ ਜਾ ਕੇ ਕਹਿਣਾ ਪੈਂਦਾ ਹੈ, 'ਕਾਕਾ ਚਾਚੀ ਲਈ ਅਫਸੋਸ ਕਰਨ ਆਇਆ ਹੈ।' ਇਹੋ ਜਿਹਾ ਰਿਸ਼ਤੇ ਸੰਬੰਧਾਂ ਤੋਂ ਕੋਰਾ ਅਤੇ ਘਰੋਗੀ ਪਿਆਰਾਂ ਤੋਂ ਭੁੱਖਾ ਰੱਖਿਆ ਹੋਇਆ ਮੁੰਡਾ ਜਦ ਸਾਲ ਮਗਰੋਂ ਆਪਣੇ ਪਿੰਡ ਜਾਂਦਾ ਹੈ ਤਾਂ ਕੁੜੀਆਂ ਵੇਖ ਕੇ ਆਪਣੀਆਂ ਅੱਖਾਂ ਜਾਂ ਦਿਲ ਨੂੰ ਸੰਭਾਲ ਨਹੀਂ ਸਕਦਾ ਅਤੇ ਕਈ ਤਰ੍ਹਾਂ ਦੇ ਖਰੂਦ ਮਚਾਂਦਾ ਹੈ।

ਅਸਲੀ ਧਾਰਮਿਕ ਜੀਵਨ ਦੀ ਨੀਂਹ ਘਰ ਦੀ ਰਹਿਣੀ ਬਹਿਣੀ ਵਿਚ ਰੱਖੀ ਜਾ

ਸਕਦੀ ਹੈ । ਲੋਕਾਂ ਦੀ ਰੁਚੀ ਘਰਾਂ ਵਲ ਘੱਟ ਹੋਣ ਕਰਕੇ ਧਾਰਮਿਕ ਰਹਿਣੀ ਵੀ ਇਕ ਲੋਕਾਚਾਰ ਬਣ ਗਈ ਹੈ । ਧਰਮ ਘਰਾਂ ਵਿਚੋਂ ਨਿਕਲ ਕੇ ਬਾਜ਼ਾਰਾਂ ਵਿਚ ਆ ਗਿਆ ਹੈ । ਲੋਕੀਂ ਧਰਮ ਦੀ ਕਮਾਈ ਬਸ ਇਸੇ ਨੂੰ ਸਮਝੀ ਬੈਠੇ ਹਨ ਕਿ ਦਿਨ-ਦਿਹਾਰੇ ਨੂੰ ਕਿਸੇ ਦੀਵਾਨ ਵਿਚ ਹਾਜ਼ਰ ਹੋ ਕੇ ਪਾਠ, ਲੈਕਚਰ ਜਾਂ ਅਰਦਾਸ ਨੂੰ ਸੁਣ ਛੱਡਣਾ । ਘਰ ਵਿਚ ਇਸਤਰੀ ਬੱਚਿਆਂ ਨਾਲ ਰਲ ਕੇ ਪਾਠ ਜਾਂ ਅਰਦਾਸ ਕਰਨੀ ਬਹੁਤ ਘਟ ਵੇਖੀ ਜਾਂਦੀ ਹੈ । ਪਰ ਅਸਲ ਵਿਚ ਧਾਰਮਕ ਰੁਚੀ ਕੇਵਲ ਉਸੇ ਆਦਮੀ ਦੇ ਅੰਦਰ ਪੈਦਾ ਹੋ ਸਕਦੀ ਹੈ ਜੋ ਘਰ ਵਾਲਿਆਂ ਨਾਲ ਰਲਕੇ ਕੋਈ ਧਾਰਮਕ ਸੰਸਕਾਰ ਕਰਦਾ ਜਾਂ ਆਪਣੇ ਰੱਬ ਨੂੰ ਯਾਦ ਕਰਦਾ ਹੈ ।

ਜਿਹੜੇ ਲੋਕੀਂ ਘਰੋਗੀ ਜੀਵਨ ਛਡ ਕੇ ਸਾਧ ਸੰਤ ਬਣ ਕੇ ਧਰਮ ਕਮਾਉਣਾ ਚਾਹੁੰਦੇ ਹਨ, ਉਹਨਾਂ ਲਈ ਇਹ ਕੰਮ ਉਤਨਾ ਹੀ ਔਖਾ ਹੈ ਜਿਤਨਾ ਕਿ ਉਸ ਕਿਸਾਨ ਲਈ ਜੋ ਜ਼ਿਮੀ ਨੂੰ ਛਡ ਕੇ ਹਵਾ ਵਿਚ ਬੀ ਬੀਜਣਾ ਚਾਹੇ । ਵੱਡੇ- ਵੱਡੇ ਮਹਾਂਪੁਰਖ ਅਖਵਾਣ ਵਾਲੇ, ਜੋ ਗ੍ਰਹਿਸਤ ਤੋਂ ਕੰਨੀਂ ਕਰਤਾਉਂਦੇ ਸਨ, ਧਾਰਮਿਕ ਜਾਂ ਇਖ਼ਲਾਕੀ ਔਕੜ ਪੈਣ ਤੇ ਝੱਟ ਡਿਗ ਜਾਂਦੇ ਸਨ (ਕਿਸੇ ਦਾ ਨਾਂ ਕੀ ਲੈਣਾ ਹੋਇਆ ?) ਤੁਸੀ ਕਈਆਂ ਦੀਆਂ ਸਾਖੀਆਂ ਪੜ੍ਹਦੇ ਹੋਵੋਗੇ ਕਿ ਉਹ ਸਾਰੀ ਉਮਰ ਜਤੀ ਰਹੇ, ਪਰ ਜਦ ਕਿਸੇ ਦਰਿਆ ਦੇ ਕੰਢੇ ਇਸਤਰੀਆਂ ਨ੍ਹਾਉਂਦੀਆਂ ਦੇਖੀਆਂ ਤਾਂ ਆਪਣੇ ਆਪ 'ਤੇ ਕਾਬੂ ਨਾ ਰੱਖ ਸਕੇ । ਕਈ ਤਾਂ ਇਸੇ ਡਰ ਤੋਂ ਕਿ ਕਿਧਰੇ ਮਾਇਆ ਵਿਚ ਫੱਸ ਨਾ ਜਾਈਏ, ਜੰਮਦਿਆਂ ਹੀ ਕਰਮੰਡਲ ਚੁੱਕ ਕੇ ਬਨਬਾਸ ਕਰਨ ਚਲੇ ਜਾਂਦੇ ਸਨ । ਅੰਤ ਇਹੋ ਜਹਿਆਂ ਨੂੰ ਵੀ ਠੀਕ ਰਸਤਾ ਲੱਭਦਾ ਸੀ ਤਾਂ ਰਾਜੇ ਜਨਕ ਵਰਗਿਆਂ ਤੋਂ । ਇਸੇ ਲਈ ਸਿੱਖ ਗੁਰੂਆਂ ਨੇ ਘਰੋਗੀ ਜੀਵਨ ਉੱਤੇ ਜ਼ੋਰ ਦਿੱਤਾ, ਕਿਉਂਕਿ ਸਦਾਚਾਰ ਬਣਦਾ ਹੀ ਘਰੋਗੀ ਜੀਵਨ ਤੋਂ ਹੈ । ਧੀਆਂ, ਪੁੱਤਰ, ਇਸਤ੍ਰੀ, ਮਾਤਾ-ਪਿਤਾ ਇਹ ਮਾਇਆ ਦੇ ਸੰਬੰਧ ਨਹੀਂ, ਸਗੋਂ ਹਰੀ ਨੇ ਆਪ ਸਾਡੇ ਆਚਰਣ ਢਾਲਣ ਲਈ ਪਵਿੱਤਰ ਸਾਂਚੇ ਬਣਾਏ ਹਨ :

ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥
ਸਭਨਾ ਕਉ ਸਨਬੰਧੁ ਹਰਿ ਪ੍ਰਭ ਕਰ ਦੀਏ ॥

(ਗੂਜਰੀ ਮਹਲਾ ੪ )

ਜਿਸ ਨੇ ਕਿਸੇ ਵਿਹਾਰ ਵਿਚ ਪੈ ਕੇ ਨਿਤ-ਨਿਤ ਬਦ-ਦਿਆਨਤੀ ਦਾ ਟਾਕਰਾ ਨਹੀਂ ਕੀਤਾ, ਉਸ ਨੇ ਦਿਆਨਤਦਾਰੀ ਦੇ ਗੁਣ ਨੂੰ ਕਿਵੇਂ ਸਿੱਖਣਾ ਹੋਇਆ ? ਇਸੇ ਤਰ੍ਹਾਂ ਜਿਸ ਨੇ ਪਿਤਾ ਮਾਤਾ,ਭਰਾ, ਭੈਣ, ਪੁੱਤਰ, ਧੀ ਬਣ ਕੇ ਇਨ੍ਹਾਂ ਔਕੜਾਂ ਦਾ ਮੁਕਾਬਲਾ ਨਹੀਂ ਕੀਤਾ, ਉਸ ਨੂੰ ਇਹਨਾਂ ਸੰਬੰਧਾਂ ਵਿਚੋਂ ਪੈਦਾ ਹੋਏ ਗੁਣ, ਪਿਤਾਪੁਣਾ, ਪੁੱਤਰਪੁਣਾ ਆਦਿ ਕਿਵੇਂ ਆ ਸਕਦੇ ਹਨ ? ਪਿਆਰ, ਹਮਦਰਦੀ, ਕੁਰਬਾਨੀ, ਸੇਵਾ ਆਦਿ ਗੁਣ ਕਦੀ ਵੀ ਨਹੀਂ ਸਿੱਖੇ ਜਾ ਸਕਦੇ ਜਦ ਤੱਕ ਕਿ ਮਨੁੱਖ ਘਰ ਦੇ ਸੰਬੰਧੀਆਂ ਨਾਲ ਪਿਆਰ, ਉਹਨਾਂ ਦੀ ਸੰਭਾਲ ਲਈ ਉੱਦਮ ਤੇ ਯੋਗਤਾ ਨਾ ਪੈਦਾ ਕਰੇ ।

ਘਰ ਦੇ ਪਿਆਰ ਤੋਂ ਹੀ ਸਮਾਜ ਅਤੇ ਦੇਸ਼ ਦਾ ਪਿਆਰ ਪੈਦਾ ਹੁੰਦਾ ਹੈ । ਕੇਵਲ ਉਹੀ ਲੋਕ ਆਪਣੇ ਮੁਲਕ ਉੱਤੇ ਹਮਲੇ ਜਾਂ ਅੱਤਿਆਚਾਰ ਹੁੰਦੇ ਨਹੀਂ ਸਹਾਰ ਸਕਦੇ ਜਿਨ੍ਹਾਂ ਦੇ ਘਰਾਂ ਨੂੰ, ਟੱਬਰਾਂ ਨੂੰ, ਵਹੁਟੀ ਤੇ ਬੱਚਿਆਂ ਨੂੰ ਨੁਕਸਾਨ ਹੋਣ ਦਾ ਖ਼ਤਰਾ

ਹੁੰਦਾ ਹੈ। ਮੈਨੂੰ ਹਿੰਦੁਸਤਾਨ ਉੱਤਨਾ ਹੀ ਪਿਆਰਾ ਹੈ ਜਿਤਨੇ ਕਿ ਮੇਰੇ ਆਪਣੇ ਅਡਿਆਲੇ ਪਿੰਡ ਦਾ ਕੱਚਾ ਕੋਠਾ ਅਤੇ ਉਸ ਵਿਚ ਵੱਸਦੇ ਬੰਦੇ ਪਿਆਰੇ ਹਨ। ਮੈਨੂੰ ਯਾਦ ਹੈ, ਜਦ ਮੈ ਰਾਵਲਪਿੰਡੀ ਪੜ੍ਹਦਾ ਸਾਂ ਤਾਂ ਹਰ ਹਫ਼ਤੇ ਐਤਵਾਰ ਕਟਣ ਨੂੰ ਆਪਣੇ ਪਿੰਡ ਜਾਂਦਾ ਹੁੰਦਾ ਸਾਂ, ਜਿਥੋਂ ਇਕ 'ਚੀਰ ਪੜਾਂ' ਤੋਂ ਲੰਘ ਕੇ ਤ੍ਰਪਿਆਂ ਕੋਲ ਪੁਜਦਾ ਸਾਂ, ਜਿਥੋਂ ਇਕ ਟਿੱਬੇ ਦੇ ਓਹਲੇ ਮੇਰਾ ਪਿੰਡ ਵੱਸਦਾ ਦਿਸਦਾ ਸੀ ਤਾਂ ਪਿੰਡ ਦੀ ਪਿਆਰੀ ਝਾਕੀ ਅੱਖਾਂ ਦੇ ਸਾਹਮਣੇ ਆਉਣ ਤੋਂ ਪਹਿਲਾਂ ਮੈਂ ਉਸ ਟਿੱਬੇ ਕੋਲ ਠਹਿਰ ਜਾਂਦਾ ਸਾਂ ਅਤੇ ਦਿਲ ਨੂੰ ਚੰਗੀ ਤਰ੍ਹਾਂ ਤਿਆਰ ਕਰ ਕੇ ਪਿੰਡ ਵਲ ਝਾਕਣ ਦਾ ਹੀਆ ਕਰਦਾ ਸਾਂ। ਮੁੜਦੀ ਵੇਰ ਵੀ ਪਿੰਡ ਨੂੰ ਅੱਖਾਂ ਤੋਂ ਓਹਲੇ ਹੋਣ ਤੋਂ ਪਹਿਲਾਂ ਮੁੜ-ਮੁੜ ਵੇਖਦਾ ਸਾਂ। ਕਈ ਵੇਰ ਉਸ ਦੇ ਓਹਲੇ ਹੋ ਜਾਣ ਤੋ ਮਗਰੋਂ ਕੁਝ ਕਦਮ ਪਿੱਛੇ ਪਰਤ ਕੇ ਮੁੜ ਪਿੰਡ ਨੂੰ ਵੇਖਣ ਜਾਂਦਾ ਸੀ। ਪਿੰਡ ਕਿੱਡਾ ਪਿਆਰਾ ਸੀ ਅਤੇ ਉਸ ਵਿਚ ਵਸਦੇ ਮੇਰੇ ਸੰਬੰਧੀ ਹੋਰ ਵੀ ਪਿਆਰੇ ਸਨ, ਪਰ ਹੁਣ ਉਹ ਕਿੱਥੇ ? ਸਭ ਛਾਈਂ -ਮਾਈਂ ਹੋ ਗਏ। ਹੁਣ ਤਾਂ ਕੋਈ ਅੰਗਰੇਜ਼ ਜਾਂ ਫ਼ਰਾਂਸੀਸੀ ਮੇਰੇ ਪਿੰਡ ਜਾਏ ਤਾਂ ਜਾ ਸਕਦਾ ਹੈ, ਪਰ ਮੈਂ ਨਹੀਂ ਜਾ ਸਕਦਾ।

(ਪੁਸਤਕ "ਘਰ ਦਾ ਪਿਆਰ" ਵਿਚੋਂ)

# ਕੀ ਮੌਤ ਨਾਮ ਨਾਸ ਹੋਣ ਦਾ ਹੈ ?

## ਲਾਲ ਸਿੰਘ 'ਕਮਲਾ ਅਕਾਲੀ'

"ਫਰੀਦਾ ਮਉਤੇ ਦਾ ਬੰਨਾ ਏਵੈ ਦਿਸੈ
ਜਿਉ ਦਰੀਆਵੈ ਢਾਹੁ ..................
ਇਕਨਾ ਨੋ ਸਭ ਸੋਝੀ ਆਈ
ਇਕਿ ਫਿਰਦੇ ਵੇਪਰਵਾਹੁ................॥ ।"

ਦਰਿਆ ਦੀ ਢਾਹ ਵਰਗੀ ਪਰਤੱਖ ਦੂਰੋਂ ਦਿਸਣ ਵਾਲੀਆ, ਨਦੀ ਦੇ ਪਾਟ ਨੂੰ ਪਾਰ ਕਰਨ ਦੀ ਤਿਆਰੀ ਲਈ ਵੰਗਾਰਨ ਵਾਲੀਆਂ ਅਥਵਾ ਇਕ ਔਖ ਲੰਘਣ ਦਾ ਦੂਰੋਂ ਪਤਾਂ ਦੇਣ ਵਾਲੀਆਂ ਹੋਰ ਬੜੀਆਂ ਘੱਟ ਚੀਜ਼ਾਂ ਹਨ। ਜਿਨ੍ਹਾਂ ਨੂੰ ਮੌਤ ਸਾਹਮਣੇ ਦਿਸ ਪੈਂਦੀ ਹੈ, ਤੇ ਜਿਨ੍ਹਾਂ ਦੇ ਦਿਲੋਂ ਭੁੱਲਦੀ ਨਹੀਂ ਉਹ ਪੱਤਣ ਲੱਭ ਹੀ ਲੈਂਦੇ ਹਨ। ਸੋ ਜ਼ਰੂਰੀ ਹੈ ਕਿ ਮੌਤ ਨਾਲ ਚੰਗੇ ਨਿਸੰਗ ਹੋ ਕੇ ਗੱਲਾਂ ਕਰੀਏ। ਸੰਭਵ ਹੈ ਕਾਲੀ ਮਾਈ ਦੇ ਵਹਿਣ ਵਿਚ ਕੁਛ ਭਲਿਆਈ ਹੀ ਨਿਕਲ ਪਵੇ।

ਮਰਨਾ ਕੋਈ ਬਾਹਲੀ ਪੀੜਤ ਕਰਨ ਵਾਲੀ ਵਰਤੋਂ ਨਹੀਂ, ਸਾਰਾ ਦੁਖ, ਕਲੇਸ਼, ਭੈ ਤੇ ਅਸ਼ਾਂਤੀ ਇਸ ਕਰਕੇ ਹਨ ਕਿ ਜਿਥੇ ਦਿਲ ਲੱਗਾ ਹੋਇਆ ਸੀ ਉਹ ਥਾਂ ਤੇ ਸਭ ਕੁਝ ਛੱਡ ਜਾਣਾ ਹੈ ਤੇ ਅੱਗੇ ਪਤਾ ਨਹੀ ਕੀ ਹੈ। ਜਿਸ ਥਾਂ ਦਾ ਪਤਾ ਹੈ ਉਸ ਨੂੰ ਛੱਡ ਕੇ ਬੇਪਤੇ ਬੇਟਿਕਾਣੇ ਹੋ ਕੇ ਕਿਧਰੇ ਜਾਣ ਲਗਿਆਂ ਸਦਾ ਹੀ ਡਰ ਲਗਦਾ ਹੈ। ਸੁਆਲ ਇਹ ਫੁਰਦਾ ਹੈ ਕਿ ਕੀ ਮਰਨਾ ਉੱਕਾ ਹੀ ਨਾਸ ਹੋ ਜਾਣ ਸਮਾਨ ਹੈ ? ਜਿਸ ਤਰ੍ਹਾਂ ਫੱਟੀ ਉਤੋਂ ਹਰਫ ਮੇਸ ਦੇਈਦਾ ਹੈ, ਕੀ ਬੰਦੇ ਵੀ ਇਸੇ ਤਰ੍ਹਾਂ ਉੱਕਾ ਨਾਸ ਹੋ ਜਾਂਦੇ ਹਨ ਤੇ ਇਹਨਾਂ ਦੇ ਸਰੀਰ, ਮਨ, ਦਿਮਾਗ, ਖ਼ਿਆਲ, ਹੁੱਬ, ਵਲਵਲੇ, ਅਰਮਾਨ, ਉਮੀਦਾਂ ਤੇ ਤਰੰਗ ਆਦਿਕ ਬਸ ਉੱਕਾ ਚੁਕਾ ਨਾਸ ਹੋ ਜਾਂਦੇ ਹਨ ? ਅਰਥਾਤ ਜਿਸ ਤਰ੍ਹਾਂ ਇਹ ਸੋਚਣ ਲੱਗਿਆਂ ਕਿ ਕਿਹੜੀ ਚੀਜ਼ ਦਾ ਪ੍ਰਮਾਣ ਦੇਈਏ ਜੋ ਉੱਕਾ ਨਾਸ ਹੋ ਜਾਂਦੀ ਹੋਵੇ, ਬਹੁਤ ਸੋਚਿਆ ਪਰ ਦੁਨੀਆ ਵਿਚ ਕੋਈ ਅਜਿਹੀ ਤੁੱਛ ਤੋਂ ਤੁੱਛ, ਸੂਖਮ ਵਸਤੂ ਨਹੀਂ ਦਿਸਦੀ ਜੋ ਅਸਲੋਂ ਕਦੇ ਬੀਜ ਨਾਸ ਹੋ ਜਾਵੇ। ਪਾਠਕ ਵਿਚਾਰ ਕਰ ਦੇਖਣ, ਅਜਿਹੀ ਕੋਈ ਸ਼ੈ ਨਹੀਂ ਲੱਭੇਗੀ, ਬਲਕਿ ਨਾਸ਼ ਹੋਣ ਦਾ ਖ਼ਿਆਲ ਕਰਨਾ ਹੀ ਅਸੰਭਵ ਜਾਪਦਾ ਹੈ। ਬ੍ਰਹਿਮੰਡ ਵਿਚ ਕਦੇ ਕੋਈ ਚੀਜ਼ ਨਾਸ ਨਹੀਂ ਹੋਈ, ਨਾ ਹੋ ਸਕਦੀ ਹੈ। ਰੂਹ, ਆਤਮਾ, ਸੁਰਤੀ ਵਾਸਨਾ ਤਾਂ ਅਡ ਰਹੇ ਮਾਮੂਲੀ ਮਿੱਟੀ ਘੱਟਾ ਇੱਟ ਵੱਟੇ ਆਦਿ ਜੜ੍ਹ ਵਸਤੂਆਂ ਵੀ ਨਾਸ਼ਵਾਨ ਨਹੀਂ ਹਨ। ਸਾਇੰਸਦਾਨਾਂ ਨਾਲੋਂ ਵਧ

ਕੇ ਮਾਇਆ-ਪੂਜ ਤੇ ਨਾਸਤਕ ਕੌਣ ਹੋ ਸਕਦਾ ਹੈ ? ਰਸਾਇਣ ਵਿਦਿਆ ਦਾ ਮੁੱਢਲਾ ਅਸੂਲ ਇਹ ਹੈ ਕਿ ਕੁਦਰਤ ਵਿਚ ਨਾਸ ਕਦੇ ਕੁਝ ਨਹੀਂ ਹੁੰਦਾ ਅਰਥਾਤ ਦੁਨੀਆ ਵਿਚ ਜੋ ਪਦਾਰਥ ਅੱਜ ਹੈ ਤੋਲ ਮਿਣ ਕੇ ਵੇਖੀਏ ਤਾਂ ਅੱਜ ਤੋਂ ਲੱਖ ਸਾਲ ਨੂੰ ਭੀ ਰੱਤੀ ਮਾਸਾ ਤੀਕ ਓਨਾ ਹੀ ਹੋਵੇਗਾ ਜਿੰਨਾ ਅਜ ਤੋਂ ਲੱਖ ਸਾਲ ਪਹਿਲੋਂ ਸੀ। ਸਾਇੰਸ ਦਾ ਇਕ ਮੰਨਿਆਂ ਪ੍ਰਮੰਨਿਆਂ ਕਥਨ ਹੈ ਕਿ 'ਦੁਨੀਆ ਵਿਚ ਕੁੱਲ ਸ਼ਕਤੀ ਜਿਤਨੀ ਹੈ ਤੇ ਅੱਗੇ ਸੀ ਓਨੀ ਹੀ ਰਹਿਣੀ ਹੈ, ਕੇਵਲ ਇਹ ਸ਼ਕਤੀ ਆਪਣੇ ਰੂਪ ਬਦਲਦੀ ਰਹਿੰਦੀ ਹੈ।' ਅੱਜ ਇਕ ਰੂਪ ਵਿਚ ਹੈ ਕੱਲ ਨੂੰ ਹੋਰ ਵਿਚ, ਇਥੇ ਇਕ ਰੂਪ ਹੈ ਉਥੇ ਹੋਰ। ਕਹਿੰਦੇ ਹਨ ਨਾ ਕੋਈ ਇਕ ਰੱਤੀ ਭਰ ਪਦਾਰਥ ਸਾਕਾਰ ਵਸਤੂ ਜੋ ਮਿਨਣ ਤੋਲਣ ਵਿਚ ਆਵੇ ਯਾ ਮਾਇਆ ਜੋ ਜਗਤ ਵਿਚ ਪਸਰ ਰਹੀ ਹੈ ਵਧਾ ਘਟਾ ਸਕਦਾ ਹੈ ਤੇ ਨਾ ਇਕ ਅੰਸ ਭਰ ਸ਼ਕਤੀ ਆਪ ਰਚ ਸਕਦਾ ਹੈ-ਮਾਇਆ ਨੂੰ ਭੰਨ ਤੋੜ ਸਾੜ ਫੂਕ ਕੇ ਅਨੇਕ ਪਰਕਾਰ ਮਾਇਆ ਨੂੰ ਲਏ ਯਾ ਵਰਤੇ ਬਿਨਾਂ ਆਪ ਇਕ ਕਿਣਕਾ ਮਿੱਟੀ ਦਾ ਵੀ ਰਚ ਸਕੇ, ਨਹੀਂ ਕਰ ਸਕਦਾ।

ਮਾਇਆ ਦੋ ਭਾਂਤ ਵਿਚ ਬਦਲਣਾ ਹੈ—'ਮੂਲ' ਅਤੇ 'ਜੋੜ'। ਮੂਲ ਤੋਂ ਨਿੱਤ ਨਵੇਂ ਜੋੜ ਬਣ ਕੇ ਖੁਰਦੇ ਤੇ ਫੇਰ ਵੱਖ ਹੁੰਦੇ ਤੇ ਪਰਸਦੇ ਰਹਿੰਦੇ ਹਨ। ਜੋੜ ਮੁੜ-ਘਿੜ ਕੇ ਭੱਜਦੇ ਟੁੱਟਦੇ ਫੇਰ ਵੱਖ-ਵੱਖ ਮੂਲ ਬਣ ਕੇ ਬਿਖਰਦੇ ਤੇ ਨਵੇਂ ਜੋੜਾਂ ਵਿਚ ਮਿਲਦੇ ਰਹਿੰਦੇ ਹਨ। ਜੇ ਇਕ ਮਣ ਲੱਕੜ ਫੂਕ ਦੇਈਏ ਤਾਂ ਵੇਖਣ ਵਿਚ ਤਾਂ ਮੁੱਠੀ ਭਰ ਸੁਆਹ ਰਹਿ ਜਾਂਦੀ ਹੈ, ਪਰ ਅਸਲ ਵਿਚ ਸਾਰਾ ਜੋੜ ਵਿਛੋੜ ਜਾਂ ਸੰਜੋਗ ਵਿਜੋਗ ਦਾ ਕੰਮ ਹੈ। ਰਸਾਇਣਾਚਾਰੀ ਮਿਣ ਤੋਲ ਕੇ ਰੱਤੀ ਰੱਤੀ ਦਾ ਹਿਸਾਬ ਦੱਸ ਸਕਦੇ ਹਨ ਕਿ ਇਸ ਲੱਕੜ ਵਿਚ ਕਿੰਨਾ ਪਾਣੀ ਸੀ ਜੋ ਭਾਫ਼ ਬਣ ਕੇ ਹਵਾ ਵਿਚ ਜਾ ਰਲਿਆ ਹੈ, ਧਾਤਾਂ ਹਵਾ ਨਾਲ ਰਲ ਕੇ ਕੀ ਕੀ ਤੇ ਕਿੰਨੇ ਕਿੰਨੇ ਤੋਲ ਦੇ ਜੋੜ ਬਣਾ ਕੇ ਤੁਰ ਗਈਆਂ ਹਨ ਤੇ ਬਾਕੀ ਸੁਆਹ ਰਹਿ ਗਈ ਹੈ ਤੇ ਇਹ ਧਾਤਾਂ ਦੇ ਜੋੜ ਮੁੜ ਨਵੇਂ ਹਰੇ ਬਿਰਛਾਂ ਵਿਚ ਕਿਸ ਤਰ੍ਹਾਂ ਜਾ ਬਰਾਜਣਗੇ ਤੇ ਫੇਰ ਲੱਕੜ ਦੀ ਉਤਪਤੀ ਵਿਚ ਸਹਾਈ ਹੋਣਗੇ ਤੇ ਫੇਰ ਓਹੀ ਚੱਕਰ— ਉੱਗਣਾ, ਵਧਣਾ ਫੁਲਣਾ, ਫਲਣਾ, ਵੱਢੇ ਜਾਣਾ ਤੇ ਬਾਲਣ ਬਣਨਾ। ਸੂਰਜ ਦੇ ਤੇਜ਼ ਨਾਲ ਧਰਤੀ ਦੇ ਪਦਾਰਥਾਂ ਤੋਂ ਭਾਂਤ ਭਾਂਤ ਦੀ ਬਨਸਪਤੀ ਉਤਪੰਨ ਹੁੰਦੀ ਹੈ , ਬਨਸਪਤੀ ਨੂੰ ਸੁਕਾ ਕੇ ਇੰਜੀਨੀਅਰ ਅੱਗ ਲਾ ਦੇਂਦਾ ਹੈ, ਅੱਗ ਦੇ ਸੇਕ ਨਾਲ ਪਾਣੀ ਦੀ ਭਾਫ਼ ਬਣ ਜਾਂਦੀ ਹੈ, ਭਾਫ ਇੰਜਨ ਚਲਾਉਂਦੀ ਹੈ, ਇੰਜਨ ਅਨੇਕਾਂ ਕੰਮ ਕਰਦੇ ਹਨ। ਭਾਪ ਦੀ ਤਪਤ ਸ਼ਕਤੀ ਵਿਚੋਂ ਇੰਜਨ ਦੁਆਰਾ ਕੁਝ ਸ਼ਕਤੀ ਬਿਜਲੀ ਦੀ ਸ਼ਕਲ ਵਿਚ ਪਰਤਾਈ ਜਾਂਦੀ ਹੈ। ਓਹੀ ਬਿਜਲੀ ਚਾਨਣ ਦੇਂਦੀ ਹੈ, ਓਹੀ ਤਪਤ ਘੰਟਾ ਘਰ ਖੜਕਾਉਂਦੀ ਹੈ, ਓਹੀ ਇਕ ਦੁਆਈ ਵਿਚੋਂ ਸੋਨਾ ਵਖ ਕਰ ਕੇ ਮੁਲੰਮੇ ਉਤੇ ਸੋਨਾ ਚੜ੍ਹਾ ਦੇਂਦੀ ਹੈ, ਗੱਲ ਕੀ ਬ੍ਰਹਿਮੰਡ ਦੀ ਸ਼ਕਤੀ ਨਿਤਾਪ੍ਰਤ ਬਹੁਰੂਪੀਏ ਵਾਂਗ ਸੁਆਂਗ ਧਾਰਦੀ ਰਹਿੰਦੀ ਹੈ, ਪਰ ਖਾਤੇ ਵਿਚ ਹਿਸਾਬ ਬਰਾਬਰ ਹੈ "ਰਾਈ ਵਧੇ ਨਾ ਤਿਲ ਘਟੇ....................." ਜਿੰਨੀ ਅੱਗੇ ਸੀ ਓਨੀ ਹੀ ਹੁਣ ਹੈ ਤੇ ਅੱਗੇ ਨੂੰ ਭੀ ਰਹੇਗੀ, ਰੂਪ ਭਾਵੇਂ ਅਸੰਖ ਬਦਲ ਲਵੇ।

ਜ਼ਰਾ ਕੁ ਵਿਚਾਰ ਕੇ ਵੇਖੋ ਤਾਂ ਪਤਾ ਲੱਗੇਗਾ ਕਿ ਉਹ ਸਰੀਰ ਕੇਵਲ ਲਹੂ ਮਾਸ

ਹੱਡੀਆਂ ਮਾਤ੍ਰ ਪਿੰਡੇ, ਜੋ ਅੱਜ ਤੋਂ ਸਦੀਆਂ ਪਹਿਲੋਂ ਮਿੱਟੀ ਵਿਚ, ਵਗਦੇ ਪਾਣੀ ਵਿਚ ਰੁਲ ਗਏ, ਕਿਧਰੇ ਐਥੇ ਹੀ ਵਗਦੀ ਪੌਣ ਵਿਚ, ਉਡਦੀ ਖਾਕ ਵਿਚ, ਵਗਦੇ ਪਾਣੀ ਵਿਚ, ਲਹ ਲਹ ਕਰਦੀ ਬਨਸਪਤ ਵਿਚ ਉਡਦੇ ਹੋਣਗੇ, ਨਹੀਂ ਨਹੀਂ ਸੰਭਵ ਹੈ ਕਿ ਉਹਨਾਂ ਦੀ ਮਿੱਟੀ ਸਾਡੀ ਆਪਣੀ ਸਰੀਰਕ ਮਿੱਟੀ ਦੀ ਪਾਲਨਾ ਕਰ ਰਹੀ ਹੋਵੇ :

"ਮਿਟੀ ਮੁਸਲਮਾਨ ਕੀ ਪੇੜੈ ਪਈ ਘੁਮਿਆਰ ।
ਘੜਿ ਭਾਂਡੇ ਇਟਾਂ ਕੀਆ ਜਲਦੀ ਕਰੇ ਪੁਕਾਰ ।"

ਇਕ ਮੁਸਲਮਾਨ ਦਾ, ਪ੍ਰਾਣੀ ਮਾਤ੍ਰ ਦੀ ਮਿੱਟੀ ਦਾ ਕਿੱਸਾ ਜੇ ਹਿਸਾਬ ਲਾਓ ਕਿਤੇ ਮੁੱਕਦਾ ਹੀ ਨਹੀਂ । ਆਸ਼ਕ ਦੀ ਨਜ਼ਰ ਸਦੀਆਂ ਦਾ ਪੜਦਾ ਪਾੜ ਕੇ ਵੇਖ ਲੈਂਦੀ ਹੈ ਤੇ ਉਹ ਪੁਕਾਰ ਉਠਦਾ ਹੈ:

'ਪਸ ਅਜ ਮੁਰਦਨ ਬਨਾਏ ਜਾਏਂਗੇ
ਸਾਗਰ ਮਿਰੀ ਗਿਲ ਕੇ ।
ਲਬੇ ਜਾਨਾਂ ਕੇ ਬੋਸੇ
ਫਿਰ ਮਿਲੇਂਗੇ ਖ਼ਾਕ ਮੈਂ ਮਿਲਕੇ ।

ਅਰਥ—ਮਰਨ ਪਿਛੋਂ ਮੇਰੀ ਮਿੱਟੀ ਦੇ ਪਿਆਲੇ ਬਣਨਗੇ, ਯਾਰ ਦੇ ਲਬਾਂ ਦੇ ਬੋਸੇ (ਜਦ ਉਹ ਪਿਆਲਿਆਂ ਨਾਲ ਸ਼ਰਾਬ ਪੀਵੇਗਾ) ਮਿਟੀ ਵਿਚ ਰਲਣ ਪਿਛੋਂ ਮਿਲਣਗੇ ।

ਇਸ ਵਿਚ ਹਸਰਤ ਤੇ ਨਾ-ਉਮੀਦੀ ਦੀ ਵੀ ਹੱਦ ਹੈ, ਪਰ ਉਨ੍ਹਾਂ ਸ਼ਬਦਾਂ ਵਿਚ ਹੀ ਅਮਰ ਜੀਵਨ ਦੀ ਝਲਕ ਹੈ । ਇਡੀ ਲੰਮੀ ਉਮੈਦ ! ਐਨਾ ਜੋਗ ! ਐਨੀ ਪੱਕੀ ਆਸ ! ਮਰਕੇ ਭੀ ਜਿਊਦੇ ਰਹਿਣ ਦੀ ਕੇਵਲ ਕਾਖਾ ਨਹੀਂ, ਕੋਈ ਕੱਚੀ ਪਿੱਲੀ ਆਸ਼ਾ ਨਹੀਂ ਦ੍ਰਿੜ੍ਹ ਵਿਸ਼ਵਾਸ ਤੇ ਦਿੱਬ-ਦਿਸ਼ਟਾਂ ਦੀ ਮਾੜੀ ਜਿਹੀ ਲਿਸ਼ਕੋਰ ਇਕ ਸੱਚੀ ਤੇ ਵਰਤਣ ਵਾਲੀ ਅਗੰਮੀ ਕਥਾ ਹੈ ।

ਪਾਠਕ ਜਨੋਂ ! ਗੋਰੀਂ ਜਾ ਕੇ ਸੌਂ ਕੋਈ ਨਹੀਂ ਰਹਿੰਦਾ, ਮਸਾਣਾਂ ਵਿਚ ਭਸਮ ਕੋਈ ਨਹੀਂ ਹੁੰਦਾ । ਤਾਕਤ ਹੀ ਕਿਸੇ ਨੂੰ ਨਹੀਂ ਕਿ ਦੂਜੇ ਨੂੰ ਭਸਮ ਕਰ ਸਕੇ ਜਾਂ ਆਪ ਭਸਮ ਹੋ ਸਕੇ :

ਇਹ ਤਉ ਰਚਨੁ ਰਚਿਆ ਕਰਤਾਰਿ ।
ਆਵਤ ਜਾਵਤ ਹੁਕਮਿ ਅਪਾਰਿ ।
ਨਹ ਕੋ ਮੂਆ ਨ ਮਰਣੈ ਜੋਗੁ ।
ਨਹ ਬਿਨਸੈ ਅਬਿਨਾਸ਼ੀ ਹੋਗੁ ।

(ਰਾਮਕਲੀ ਮਹਲਾ ੪ )

ਹਿੰਦ ਮਹਾਂ-ਸਾਗਰ ਦੇ ਇਕ ਕੰਢੇ ਇੱਟ ਸੁੱਟ ਕੇ ਲਹਿਰ ਉਤਪੰਨ ਹੋਈ ਹੋਈ ਦੂਜੇ ਕਿਨਾਰੇ ਨੂੰ ਜਾ ਅੱਪੜਦੀ ਹੈ । ਉਥੇ ਅੱਪੜ ਕੇ ਵੀ ਬਸ ਨਹੀਂ ਕਰਦੀ, ਛੱਲ ਬਣ ਕੇ ਕਿਨਾਰੇ ਉਤੇ ਢਹਿੰਦੀ ਉੱਚੀ ਸੁਰ ਕੂਕਦੀ ਹੈ, ਤਕੜੀ ਰਚਨਾ ਵਿਖਾਲਦੀ ਹੈ । ਫਿਰ ਪਰਤਦੀ ਹੈ ਤੇ ਮੁੜ ਜਿਥੋਂ ਤੁਰੀ ਸੀ ਉਥੇ ਫਿਰ ਆਉਂਦੀ ਹੈ । ਇਸ ਤੋਂ ਸਿੱਧ ਕੀਤਾ ਸਕਦਾ ਹੈ ਕਿ ਕਦੇ ਨਾਸ ਹੀ ਨਹੀਂ ਹੁੰਦੀ, ਰੂਪ ਬਦਲ ਕੇ ਕਿਧਰੇ ਖਪ ਜਾਵੇ, ਲੋਪ

ਹੋ ਜਾਵੇ, ਲੈ ਹੋ ਜਾਵੇ ਪਰ ਨਾਸ— ਨਾਸ ਕਦੇ ਨਹੀਂ ਹੁੰਦੀ। ਜੇਕਰ ਅਜਿਹੀ ਅਸਥੂਲ ਚੀਜ਼ ਨਾਸ ਨਹੀਂ ਹੋ ਸਕਦੀ ਤਾਂ ਮਨੁੱਖ, ਜਿਸ ਨੂੰ ਰੱਬ ਦੀ ਉੱਤਮ ਰਚਨਾ ਆਖਿਆ ਗਿਆ ਹੈ, ਕਿਵੇਂ ਨਾਸ ਹੋ ਸਕਦਾ ਹੈ। ਬਹੁਰੂਪੀਏ ਬਣੇ ਹੋਏ, ਚੱਕਰਾਂ ਵਿਚ ਭੌਂ ਰਹੇ ਹਾਂ, ਮਰਨਾ ਕੀ ਜੰਮਣਾ ਕੀ ! ਜਲ ਦੀ ਮਾਮੂਲੀ ਜਿਹੀ ਬੂੰਦ ਤੋਂ ਪੁਛੋਂ ਭਾਗਵਾਨੇ ਕਿਥੋਂ ਆਈ, ਕਿਥੇ ਚਲੀ। ਵੇਖੋ ਕਿਹਾ ਲੰਮਾ ਇਤਿਹਾਸ ਤੇ ਕਿੱਡਾ ਪਿੱਛਾ ਸਜਰਾ ਦਰਿਆਵਾਂ ਵਿਚ ਜਾ ਕੇ ਰਲੀ, ਕਿਹੜੇ ਅਸਗਾਹ ਸਮੁੰਦਰਾਂ ਵਿਚ ਕਿਤੇ ਮੁਕਦਾ ਹੀ ਨਹੀਂ ਦਿਸਦਾ— ਅਕਾਸ਼ੋਂ ਢੱਠੀ ਕਿਥੇ ਕਿਥੇ ਵਰ੍ਹੀ, ਕਿੰਨਾ ਨੱਚਦੀ ਟੱਪਦੀ ਰਹੀ, ਫਿਰ ਉਥੋਂ ਉਦਾਰ-ਚਿਤ ਹੋ ਕੇ ਪੌਣ ਦੇ ਉਡਦੇ ਤਾਜੀਆ ਉਤੇ ਸੁਆਰ ਹੋ ਕੇ ਪਰਬਤਾਂ ਉਤੇ ਜਾ ਬਰਾਜੀ, ਕਦੇ ਗੋੜ੍ਹਿਆਂ ਨਾਲੋਂ ਹੌਲੀ ਬਰਫ, ਕਦੇ ਪੱਥਰਾਂ ਵਰਗੀ ਯਖ, ਕਦੇ ਫੂਕ ਮਾਰੇ ਤੋਂ ਉਡ ਜਾਣ ਵਾਲੀ ਭਾਫ਼, ਕਦੇ ਮਲਧਾਰੀ—ਗਲ ਕੀ ਕਦੇ ਕੁਛ, ਕਦੇ ਕੁਛ. ਪਿਛਾ ਭੀ ਬੇਅੰਤ ਹੈ ਤੇ ਅਗਾ ਭੀ ਬੇਅੰਤ, ਨਾਸ ਹੋਣਾ ਯਾ ਕਿਤੇ ਮੁਕ ਜਾਣਾ ਇਸ ਦੇ ਚਿਤ ਚੇਤੇ ਵੀ ਨਹੀਂ ! ਹਾਂ ਇਸ ਦਾ ਮੁਢਲਾ ਰੂਪ ਕੀ ਹੈ ਕਿਥੋਂ ਆਈ ਕਿਥੇ ਗਈ, ਇਹ ਗੁੱਝੇ ਭੇਦ ਹਨ ਜਿਨ੍ਹਾਂ ਦਾ ਕਮਾਈ ਨਾਲ ਪਤਾ ਲਗ ਸਕਦਾ ਹੈ, ਨਾ ਕਿ ਥਾਂ ਥਾਂ ਭਰਮਣ ਨਾਲ ! ਕ੍ਰਿਸ਼ਨ ਮਹਾਰਾਜ ਨੇ ਅਰਜਨ ਨੂੰ ਆਖਿਆ ਸੀ ਕਿ ਕੋਈ ਸਮਾਂ ਨਹੀਂ ਸੀ ਜਦ ਮੈਂ ਨਹੀਂ ਸਾਂ, ਕੋਈ ਸਮਾਂ ਨਹੀਂ ਜਦ ਮੈਂ ਨਹੀ ਹੋਵਾਂਗਾ, ਅਗੇ ਸਾਂ, ਹੁਣ ਹਾਂ ਤੇ ਸਦਾ ਹੋਵਾਂਗਾ। ਨਾ ਕੇਵਲ ਕ੍ਰਿਸ਼ਨ ਜੀ ਬਲਕਿ ਬ੍ਰਹਿਮੰਡ ਦਾ ਕਿਣਕਾ ਕਿਣਕਾ ਇਹੀ ਆਖ ਰਿਹਾ ਹੈ। ਮਿਟੀ ਦਾ ਜ਼ੱਰਾ ਜ਼ੱਰਾ ਕ੍ਰਿਸ਼ਨ ਜੀ ਦੀ ਪ੍ਰੋੜ੍ਹਤਾ ਕਰ ਰਿਹਾ ਹੈ ਯਾ ਇੰਞ ਆਖੋ ਕਿ ਪ੍ਰਿਥਵੀ ਆਪ ਕ੍ਰਿਸ਼ਨ ਰੂਪ ਧਾਰ ਕੇ ਬੋਲੀ ਕਿ ਹੇ ਅਰਜਨ ! ਨਾਸ ਕਦੇ ਕੁਛ ਨਹੀਂ ਹੁੰਦਾ, ਕੇਵਲ ਰੂਪ ਤੇ ਭੇਸ ਜਾਂ ਬਾਣਾ ਬਦਲਦੇ ਹਨ।

ਫਰਜ਼ ਕਰੋ ਮਰਨਾ ਦੁਨੀਆ ਦੇ ਤਖਤੇ ਤੋਂ ਚੁਕ ਦਿੱਤਾ ਜਾਵੇ, ਜਿਸ ਹੱਥ ਵਿਚ ਪ੍ਰਿਥਵੀ ਦਾ ਪ੍ਰਬੰਧ ਹੈ ਸਮਝੋ ਉਸ ਦੀ ਥਾਂ ਕਿਸੇ ਡਾਢੇ ਸਿਆਣੇ ਮਨੁੱਖ ਨੂੰ ਸੌਂਪ ਦਿਤਾ ਜਾਵੇ, ਤੇ ਉਹ ਇਕ ਇਸ਼ਾਰੇ ਨਾਲ ਮੌਤ ਤੋਂ ਸਭ ਅਧਿਕਾਰ ਖੋਹ ਕੇ ਇਸ ਦੇ ਕਾਰਿੰਦਿਆਂ ਨੂੰ ਨਰਕ ਕੇ ਡੱਕ ਦੇਵੇ, ਅਥਵਾ ਮਰਨ ਦਾ ਡਰ ਕਿਸੇ ਨੂੰ ਨਾ ਰਹਿ ਜਾਵੇ। ਕੀ ਹੋਵੇ ? ਦੋ ਚਾਰ ਸੌ ਸਾਲ ਵਿਚ ਐਨੇ ਪਸ਼ੂ ਪੰਖੀ ਦਰਿੰਦੇ ਉਤਪੰਨ ਹੋ ਜਾਣ ਕਿ ਆਦਮੀਆਂ ਨੂੰ ਆਪਣਾ ਆਪ ਸਾਂਭਣਾ ਔਖਾ ਹੋ ਜਾਵੇ। ਜੀਆ ਜੰਤ ਇਕ ਦੂਜੇ ਨੂੰ ਖਾਣ ਲਗ ਪੈਣ, ਧਰਤੀ ਸੌੜੀ ਜਾਪਣ ਲਗ ਪਵੇ। ਪੁਤ੍ਰ ਪੋਤਰੇ ਪੜਪੋਤਰਿਆਂ ਦੀਆਂ ਮੇਹਰਾਂ ਹੋ ਜਾਣ, ਮੀਆਂ ਬੀਵੀ ਬੁਢੀ ਨਰੜੇ ਹੀ ਰਹਿਣ, ਖਹਿ ਖਹਿ ਕੇ ਅੱਕ ਜਾਣ। ਸ਼ਹਿਰਾਂ ਵਿਚ ਤਿਲ ਧਰਨ ਨੂੰ ਥਾਂ ਨਾ ਲੱਭੇ ਤੇ ਪਿੰਡਾਂ ਦੀ ਭੌਂਇ ਵੰਡ ਵੰਡ ਕੇ ਮੰਜੇ ਮੰਜੇ ਜਿੰਨੀ ਹਿਸਿਆਂ ਵਿਚ ਆਵੇ। ਬੁੱਢੇ ਹੋਈ ਜਾਣ, ਦੁਖਾਂ ਤੇ ਬਿਮਾਰੀਆਂ ਵਿਚ ਪਏ ਕੁੜ੍ਹੀ ਜਾਣ, ਨਾ ਬੰਦੇ ਮੁਕਣ ਨਾ ਹਿਰਸ, ਨਾ ਕਾਮ, ਨਾ ਚਿੰਤਾ ਤੇ ਨਾ ਦੁੱਖ ਮੁਕਣ। ਜੇਲ੍ਹਖਾਨੇ, ਹਸਪਤਾਲ, ਕਾਰਖਾਨੇ ਵਧਦੇ ਤੁਰੇ ਜਾਣ। ਨਾ ਸਮਾਂ ਬਦਲੇ ਨਾ ਕਿਸੇ ਕੰਮ ਨੂੰ ਸਿਰੇ ਚਾੜ੍ਹਨ ਦਾ ਉਤਸ਼ਾਹ ਰਹੇ। ਨਾ ਮੌਤ ਦਾ ਡਰ ਹੋਵੇ, ਨਾ ਪਾਪਾਂ ਤੋਂ ਸੰਕੋਚ। ਹਿਰਦੇ ਪੱਥਰਾਂ ਵਾਂਗ ਹੋ ਜਾਣ, ਨਾ ਕੁਰਬਾਨੀਆਂ ਹੋਣ ਨਾ ਸ਼ਹੀਦੀਆਂ। ਚੰਗਿਆਂ ਨੂੰ ਆਪਣੀ ਚੰਗਿਆਈ ਸਿੱਧ ਕਰਨ ਦਾ ਵਸੀਲਾ ਕੋਈ ਨਾ ਰਹੇ, ਮਾੜੇ ਆਪਣੇ ਅਧਰਮੀ ਪੈਂਡੇ ਵਿਚ

ਸਰਪਟ ਦੌੜੀ ਚਲੇ ਜਾਣ । ਨਾ ਇਤਿਹਾਸ ਹੋਵੇ, ਨਾ ਅਵਤਾਰ ਤੇ ਪੈਗੰਬਰ— ਜੇ ਕੋਈ ਪੈਗੰਬਰ ਭੁਲ ਭਟਕ ਕੇ ਆ ਵੀ ਜਾਵੇ ਤਾਂ ਲੋਕਾਂ ਨੂੰ ਥਾਂ ਨਾ ਲਭੇ ਕਿ ਇਸ ਨੂੰ ਕਿਥੇ ਦਫਾ ਕਰੀਏ, ਕਿਉਂਕਿ ਭਗਤਾਂ ਤੇ ਸੰਸਾਰੀਆਂ ਦਾ ਜੋੜ ਕਦੇ ਨਾ ਹੋਣਾ ਹੋਇਆ ਤੇ ਸੰਸਾਰੀ ਪੈਗੰਬਰਾਂ ਨੂੰ ਮੁਢੋਂ ਹੀ ਕੈਰੀ ਅੱਖ ਨਾਲ ਵੇਖਦੇ ਰਹੇ ਹਨ । ਪੈਗੰਬਰਾਂ ਵਿਚਾਰਿਆਂ ਲਈ ਕੋਈ ਅੰਡੇਮਾਨ ਵਰਗਾ ਟਾਪੂ ਕਾਲੇ ਪਾਣੀਓਂ ਪਾਰ ਲੱਭਣਾ ਪਵੇ, ਤੇ ਸੰਸਾਰੀ ਕੁੱਤਿਆਂ ਵਾਂਗ ਲੜ ਲੜਾ ਕੇ ਕੁੜ੍ਹ ਕੇ 'ਦਾਯੇਕਾਨ' ਵਾਂਗ ਦੁਖੀ ਹੋ ਜਾਣ । ਇਸ ਵਿਚ ਸ਼ੱਕ ਕੀ ਹੈ ਕਿ ਜੇ ਈਸਾ ਮਸੀਹ, ਮੁਹੰਮਦ ਸਾਹਿਬ ਤੇ ਮਹਾਤਮਾ ਬੁਧ ਸਾਡੇ ਵਿਚ ਹੋਣ, ਅਸੀਂ ਉਹਨਾਂ ਨਾਲ ਉਹੋ ਜਿਹਾ ਸਲੂਕ ਕਰੀਏ ਜੋ ਗਾਂਧੀ ਨਾਲ ਹੋ ਰਿਹਾ ਹੈ । ਤੇ ਜੇ ਮੌਤ ਦਾ ਡਰ ਉੱਕਾ ਨਾ ਹੋਵੇ ਫੇਰ ਤਾਂ ਚੌੜ ਹੀ ਹੋ ਜਾਵੇ ਤੇ ਨੈਪੋਲੀਅਨ ਵਰਗਾ ਕੋਈ ਉੱਠ ਕੇ ਇਹਨਾਂ ਸਾਰਿਆਂ ਨੂੰ ਸਣੇ ਰਿਸ਼ੀਆਂ ਮੁਨੀਆਂ ਸੰਤਾਂ ਤੇ ਯੋਗੀਆਂ ਦੇ ਭੇਡਾਂ ਵਾਂਗ ਡੱਕ ਕੇ ਕਿਸੇ ਸੈਂਟ -ਹੇਲੇਨਾ ਵਰਗੇ ਟਾਪੂ ਵਿਚ ਭੇਜ ਦੇਵੇ । ਮੌਤ ਨਾ ਹੋਵੇ ਤਾਂ ਦੁਨੀਆ ਅਜਿਹੀ ਭਿਆਨਕ, ਬੇ-ਸੁਆਦ ਤੇ ਬੇ-ਰੁਚ ਹੋ ਜਾਵੇ ਜੁ ਦੁਨੀਆ ਵਿਚ ਜੀਵਨ ਦਾ ਕੱਖ ਵੀ ਅਰਥ ਨਾ ਰਹਿ ਜਾਵੇ ।

ਮਾਮੂਲੀ ਗੱਲੋਂ ਵੇਖ ਲਓ ਜਦ ਰੇਲ ਗੱਡੀ ਵਿਚ ਆਪ ਚੜ੍ਹ ਜਾਈਦਾ ਹੈ ਤਾਂ ਉਸ ਨਿੱਕੀ ਜਿਹੀ ਚੰਦ-ਘੰਟਿਆ ਦੀ ਦੁਨੀਆ ਵਿਚ ਇਨਸਾਨ ਕੀ ਬਣ ਜਾਂਦਾ ਹੈ ? ਆਪ ਥਾਂ ਮੱਲ ਕੇ ਪੈਰ ਪਸਾਰ ਲੈਂਦੇ ਹਾਂ, ਦੂਜਿਆਂ ਨੂੰ ਅੰਦਰ ਨਹੀ ਵੜਨ ਦੇਂਦੇ । ਜਾਂ ਖਾ ਪੀ ਛਡਿਆ ਤੇ ਕਿਸੇ ਤਰ੍ਹਾਂ ਸਮਾਂ ਲੰਘਾ ਦਿੱਤਾ ਏਸ ਉਮੈਦ ਵਿਚ ਕਿ ਜਦ ਪੈਂਡਾ ਮੁਕੇਗਾ ਤਾਂ ਉਤਰ ਪਵਾਂਗੇ । ਪਰ ਜੇ ਆਖੀਏ ਇਕੋ ਗੱਡੀ ਚੜ੍ਹ ਜਾਓ ਹੁਣ ਉਤਰਨਾ ਕਦੇ ਨਹੀਂ, ਨਾ ਕੋਈ ਪੈਂਡਾ ਨਾ ਆਸ ਤੇ ਨਾ ਜੀਵਨ । ਇਹ ਅਨੁਭਵ ਕਰਨ ਲਈ ਡੂੰਘੀ ਵਿਚਾਰ ਦੀ ਲੋੜ ਨਹੀਂ ਕਿ ਉਹ ਸਫਰ ਇਕ ਕੈਦ ਭੁਗਤਣ ਵਾਂਗ ਹੋ ਜਾਵੇ । ਲੋਕੀ ਆਪ ਪੁਕਾਰ ਉਠਣ ਦੁਹਾਈ ਇਸ ਕਿੱਸੇ ਨੂੰ ਕਿਵੇਂ ਨਬੇੜੇ ਵੀ !

ਉਪਰੋਕਤ ਹਾਲ ਉਸ ਹਾਲਤ ਵਿਚ ਹੋਣ ਜੇ ਜੰਮਣਾ ਬਣਿਆਂ ਰਹੇ ਤੇ ਮਰਨਾ ਚੁਕ ਜਾਵੇ ਪਤਾ ਨਹੀਂ ਕਿਵੇਂ ਨਬੇੜਾ ਹੋਵੇ ? ਬਲਕਿ ਲੰਮਾ ਸੋਚੇ ਤਾਂ ਏਸ ਅਮਰ ਦੁਨੀਆ ਦਾ ਐਡਾ ਭੈੜਾ ਹਾਲ ਹੁੰਦਾ ਪ੍ਰਤੀਤ ਹੁੰਦਾ ਹੈ ਕਿ ਅਜੇਹੇ ਜੀਵਨ ਨਾਲੋਂ ਵਰਤਮਾਨ ਮੌਤ ਵਾਲਾ ਜੀਵਨ ਬਹੁਤ ਸੁਥਰਾ, ਆਦਮੀਆਂ ਵਾਲਾ ਸੰਯੁਕਤ ਜੀਵਨ ਭਾਸਦਾ ਹੈ । ਤੇ ਜੇ ਜੰਮਣ ਮਰਨ ਦੋਵੇ ਚੁਕ ਜਾਣ ਤਾਂ ਸਮਝੋ ਵਰਤਮਾਨ ਬੰਦਿਆ ਲਈ ਜੀਵਨ ਉਸ ਪਾਣੀ ਵਾਂਗ ਬਣ ਜਾਵੇਗਾ ਜੋ ਇਕ ਥਾਂ ਖਲੋ ਕੇ ਤਰੱਕ ਜਾਂਦਾ ਹੈ ਤੇ ਦੁਨੀਆ ਲਈ ਦੁਰਗੰਧ ਤੇ ਰੋਗਾਂ ਦਾ ਸੋਮਾ ਬਣ ਜਾਂਦਾ ਹੈ । ਲੰਮੀ ਆਯੂ ਨਾਲ ਕਦੇ ਕੋਈ ਰੱਜਿਆ ਨਹੀਂ ਬਲਕਿ ਤਜਰਬਾ ਇਹ ਦੱਸਦਾ ਹੈ ਕਿ ਜਿਉਂ ਜਿਉਂ ਬੰਦੇ ਵੱਡੀ ਉਮਰ ਦੇ ਹੁੰਦੇ ਹਨ ਤਿਉਂ ਤਿਉਂ ਕਠੋਰ, ਅਧਰਮੀ ਤੇ ਬੁੱਧੀ-ਹੀਣ ਬਣਦੇ ਜਾਂਦੇ ਹਨ । ਨਿਰੀ ਆਯੂ ਵੀ ਕਿਸੇ ਕੰਮ ਨਹੀਂ, ਸੁੱਸਰੀ ਵਾਂਗ ਜਾਂ ਸੱਪ ਵਾਂਗ ਪਏ ਰਹਿਣਾ ਕਿਸ ਅਰਥ ?

ਜੇ ਆਯੂ ਬੇਓੜਕ ਹੋਵੇ ਤਾਂ ਇਸ ਆਯੂ ਨੂੰ ਅਨੰਦ ਰੱਖਣ ਲਈ ਭੀ ਵਸੀਲੇ ਬੇਅੰਤ ਚਾਹੀਦੇ ਹਨ । ਅਰਥਾਤ ਹੁਸਨ, ਜੁਆਨੀ ਬਲ ਤੇ ਬੁੱਧੀ —ਚਾਰ ਪਦਾਰਥ ਅਟੁੱਟ ਸਦੀਵੀ ਤੇ ਅਬਿਨਾਸ਼ੀ ਚਾਹੀਦੇ ਹਨ । ਫਰਜ਼ ਕਰੋ ਇਹ ਭੀ ਇਸੇ ਤਰ੍ਹਾਂ ਹੋ ਜਾਵੇ ।

ਫਿਰ ਕੀ ਹੋਵੇ ? ਕੀ ਇਹ ਧਰਤੀ ਸ੍ਵਰਗ ਬਣ ਜਾਵੇ ? ਉੱਕਾ ਨਹੀਂ ਵਿਚਾਰ ਕਰ ਕੇ ਵੇਖ ਲਓ। ਮਿੱਠੀ ਚੀਜ਼ ਤਦ ਮਿੱਠੀ ਲਗਦੀ ਹੈ ਜੇ ਮੂੰਹ ਪਹਿਲੋਂ ਮਿੱਠਾ ਨਾ ਹੋਵੇ। ਮਿੱਠੇ ਪਿਛੋਂ ਸਲੂਣੀ ਚੀਜ ਵਧ ਕੇ ਸਲੂਣੀ ਤੇ ਸੁਆਦ ਲਗਦੀ ਹੈ। ਜੇ ਸਦਾ ਹੀ ਸੂਰਜ ਦੁਪਹਿਰ ਵਾਂਗ ਸਿਖਰ ਕੜਕਦਾ ਰਹੇ —ਨਾ ਦਿਨ ਹੋਵੇ ਨਾ ਰਾਤ, ਨਾ ਉਦੈ ਅਸਤ, ਸਵੇਰ ਸੰਝ, ਸਿਆਲਾ ਹੁਨਾਲਾ ਤੇ ਬਹਾਰ ਦੀਆ ਰੁੱਤਾਂ ਦਾ ਸੁਆਦ ਕੱਖ ਨਾ ਰਹੇ, ਤੇ ਹਿਰਦੇ ਵਿਚੋਂ ਸਾਰੀ ਨਹੀਂ ਤਾਂ ਅੱਧੀ ਸ਼ਕਤੀ ਕੁਦਰਤ ਦਾ ਅਨੰਦ ਲੈਣ ਦੀ ਜਾਂਦੀ ਹੀ ਰਹੇ। ਜੇ ਬਾਗ਼ ਵਿਚ ਫੁੱਲ ਸਦਾ ਹੀ ਇਕ ਸਾਰ ਇਕੋ ਰੰਗ ਖਿੜੇ ਤੇ ਮਹਿਕਦੇ ਰਹਿਣ, ਇਨ੍ਹਾਂ ਦਾ ਸੁਆਦ ਕਾਗਜ਼ ਦੀਆਂ ਮੂਰਤਾਂ ਨਾਲੋਂ ਵੱਧ ਨਾ ਰਹੇ, ਪੱਥਰ ਬਣੇ ਖਲੋਤੇ ਰਹਿਣ। ਜੋ ਸੁਆਦ ਤੇ ਤਮਾਸ਼ਾ ਬੂਟਿਆਂ ਨੂੰ ਲਾਉਣ, ਲਾ ਕੇ ਵੱਡਾ ਕਰਨ, ਕਲੀਆਂ ਬਣਦੀਆਂ ਵੇਖਣ, ਫੁਲਾਂ ਦੀ ਆਮਦ ਨੂੰ ਉਡੀਕਣ ਅਤੇ ਫੁੱਲਾਂ ਨੂੰ ਖਿੜਿਆਂ ਵੇਖਣ ਵਿਚ ਹੈ ਉਹ ਸਦਾ ਹੀ ਖਿੜੇ ਰਹਿੰਦੇ ਫੁੱਲਾਂ ਨੂੰ ਵੇਖਣ ਤੇ ਵਾਸਨਾ ਵਿਚ ਕਿਥੇ ਹੈ ? ਇਕ ਮਾਮੂਲੀ ਰੇਤ ਦੀ ਕਣੀ ਕਿੱਡੀ ਤੁੱਛ ਚੀਜ਼ ਹੈ। ਕਿਉਂ ? ਕਿਉਂਕਿ ਇਹ ਥਾ ਥਾਂ ਖਿੰਡੀ ਪਈ ਹੈ ਇਸ ਦੀ ਬਹੁਤਾਤ ਨੇ ਇਸ ਨੂੰ ਬੇਕਦਰੀ ਬਲਕਿ ਘ੍ਰਿਣਾ ਯੋਗ ਬਣਾ ਦਿਤਾ ਹੈ। ਪਰ ਸਮੁੰਦਰ ਵਿਚ ਠਿਲ੍ਹਿਆਂ ਹੋਇਆਂ ਨੂੰ ਪੁਛੋ ਕਿਵੇਂ ਖੁਸ਼ਕੀ ਲਈ ਤਰਸਦੇ ਹਨ। ਰੇਗਸਤਾਨ ਵਾਲਿਆਂ ਨੂੰ ਥਲ ਨਹੀਂ ਭਾਉਂਦਾ। ਇਹ ਜਲ ਨੂੰ ਤਰਸ ਰਹੇ ਹਨ, ਉਹ ਪੈਰ ਧਰਨ ਜੋਗੀ ਖੁਸ਼ਕੀ ਨੂੰ ਬਾਲ ਅਵਸਥਾ ਤੇ ਅੰਞਾਣਪੁਣੇ ਮਗਰੋਂ ਕੁਮਾਰ ਅਵਸਥਾ ਦੀਆਂ ਉਮੰਗਾ ਤੇ ਅਲ੍ਹੜ ਖਿਆਲ ਹੋਰ ਅਨੰਦ ਬੰਨ੍ਹਦੇ ਹਨ, ਬੰਦਾ ਲੋੜਦਾ ਹੈ ਇਸ ਦੇ ਉਦਾਲੇ ਹਰ ਇਕ ਚੀਜ਼ ਪਲ ਪਲ ਘੜੀ ਘੜੀ ਬਦਲਦੀ ਰਹੇ, ਨਵੇਂ ਰੰਗ ਖਿਲਦੇ ਰਹਿਣ, ਆਪ ਭੀ ਸਾਰੀ ਉਮਰ ਬਦਲਣ ਲਈ ਤਨੋਂ ਮਨੋਂ ਜੁਟਿਆ ਰਹਿੰਦਾ ਹੈ। ਕੇਵਲ ਇਕ ਵੱਡੀ ਬਦਲੀ ਹੁੰਦੀ ਹੈ ਤਾਂ ਘਾਬਰ ਜਾਂਦਾ ਹੈ ਤੇ ਇਹ ਨਹੀਂ ਸਮਝ ਸਕਦਾ ਕਿ ਇਹ ਵੱਡੀ ਬਦਲੀ ਭੀ ਅੰਦਰਲੇ ਗੂੜ੍ਹੇ ਗੁੱਝੇ ਸੁਆਦ ਲਈ ਹੈ। ਮਨੁੱਖੀ ਇਤਿਹਾਸ ਦਸਦਾ ਹੈ ਕਿ ਜੋ ਵਰ ਮਨੁੱਖੀ ਹਿਰਦਾ ਮੰਗ ਸਕਦਾ ਹੈ, ਮੰਗ ਕੇ, ਲੈ ਕੇ ਤੇ ਉਸ ਨੂੰ ਭੋਗ ਕੇ ਓੜਕ ਨੂੰ ਬੁਰੇ ਤੋਂ ਬੁਰੇ ਮਨੁੱਖ ਨੂੰ ਭੀ ਇਹ ਮੰਨਣਾ ਪੈਂਦਾ ਹੈ ਕਿ :

"ਰਜਿ ਨ ਕੋਈ ਜੀਵਿਆ ਪਹੁੰਚਿ ਨ ਚਲਿਆ ਕੋਇ।"
"ਬਿਨਾ ਸੰਤੋਖ ਨਹੀਂ ਕੋਊ ਰਾਜੇ।
ਸੁਪਨ ਮਨੋਰਥ ਬਿਰਥੇ ਸਭ ਕਾਜੇ।"

ਤੇ ਭਲਾ ਜੇ ਮੰਨ ਲਈਏ ਕਿ ਮਰ ਜਾਣਾ ਸਰੀਰ ਹੱਡ ਮਾਸ ਰੂਹ ਆਤਮਾ ਆਦਿਕ ਸਭ ਦਾ ਬਿੰਦੀ ਤੁੱਲ ਨਾਸ ਹੋ ਜਾਣਾ ਹੈ, ਤਾਂ ਸਵਾਲ ਫੁਰਦਾ ਹੈ ਕਿ ਜੰਮਣਾ ਵੀ ਨਾਸ ਵਿਚੋਂ ਆਸ ਹੋ ਜਾਣਾ ਹੈ। ਤਦ ਤਾਂ ਉਹ "ਨਾਸ" ਅਵਸਥਾ ਵੀ ਕੁਝ ਹੈ, ਨਿਰੀ ਬਿੰਦੀ ਨਹੀਂ, ਕਿਉਂਕਿ 'ਕੁਝ ਹੈ, ਨਿਰੀ ਬਿੰਦੀ ਨਹੀਂ, ਕਿਉਂਕਿ 'ਕੁਝ ਨਹੀਂ' ਵਿਚੋਂ 'ਕੁਝ' ਕਿਵੇਂ ਨਿਕਲ ਸਕਦਾ ਹੈ।

ਏਹੀ ਮੂਲ ਨਿਯਮ ਜੋ ਉਪਰ ਦੱਸ ਆਏ ਹਾਂ ਕਿ ਨਾਸ ਕਦੇ ਕੁਝ ਨਹੀਂ ਹੁੰਦਾ, ਏਸ ਗੱਲ ਦੀ ਦਲੀਲ ਹੈ ਕਿ ਰੋਜ਼ ਬ੍ਰਹਿਮੰਡ ਵਿਚ ਕੁਝ ਮੁਕਦਾ ਨਹੀਂ ਤਾਂ ਇਸ ਦਾ

ਮੁੱਢ ਆਰੰਭ ਭੀ ਕਿਤੇ ਨਹੀਂ । ਏਹ ਜੋ ਆਰੰਭ ਜਨਮ ਤੇ ਸਮਾਪਤੀ ਮੌਤ ਭਾਸ ਰਹੇ ਹਨ ਕੇਵਲ ਰੂਪ ਦਾ ਬਦਲਣਾ ਹੈ । ਇਹ ਸ੍ਰਿਸ਼ਟੀ ਸਜੀ ਹੀ ਅਜੇਹੇ ਢਾਂਚੇ ਵਿਚ ਹੈ ਕਿ ਜੇ ਮਰਨਾ ਨਾ ਹੋਵੇ ਤਾਂ ਜੰਮਣਾ ਭੀ ਨਾ ਹੋਵੇ — ਅਥਵਾ ਜੰਮਣ ਦੇ ਨਾਲ ਹੀ ਮੌਤ ਤੇ ਮੌਤ ਦੇ ਨਾਲ ਹੀ ਜੰਮਣਾ ਹੀ-ਦੋਵੇਂ ਇਕ ਦੂਜੇ ਨਾਲੋਂ ਵੱਖ ਨਹੀਂ ਕੀਤੇ ਜਾ ਸਕਦੇ — ਨਹੀਂ ਨਹੀਂ, ਜੰਮਣ ਮਰਣਾ ਹੈ ਹੀ ਹੋਂਦ ਦਾ ਸਿਧ ਪੁੱਠ:

"ਜਿਉ ਆਇਆ ਤਿਉ ਜਾਵਹਿ ਬਉਰੇ
ਜਿਉ ਜਨਮੇ ਤਿਉ ਮਰਣੁ ਭਇਆ । "

ਜੋ ਇਥੇ ਜੰਮਦਾ ਹੈ ਜ਼ਰੂਰ ਦੂਜੇ ਪਾਸਿਉਂ ਕਿਧਰੋਂ ਮਰ ਕੇ ਹੀ ਏਥੇ ਆਉਂਦਾ ਹੈ । ਜਿਸ ਦਿਨ ਜੰਮੇ ਉਸੇ ਦਿਨ ਮੌਤ ਨੂੰ ਪੱਕੀ ਸਾਈ ਦੇ ਦਿਤੀ ਗਈ :

"ਜਾ ਤਿਸੁ ਭਾਣਾ ਤਾ ਜੰਮਿਆ
ਪਰਵਾਰਿ ਭਲਾ ਭਾਇਆ ।
ਲਿਵ ਛੁੜਕੀ ਲਗੀ ਤ੍ਰਿਸਨਾ
ਮਾਇਆ ਅਮਰੁ ਵਰਤਾਇਆ ।"

ਪਰ ਸਦਾ ਹੀ ਕੁਮਾਰ ਰਹਿਣਾ ਭਾਉਂਦਾ ਨਹੀਂ ! ਜੁਆਨੀ ਆਉਂਦੀ ਹੈ ਤਾਂ ਉਸੇ ਦੁਨੀਆ ਦਾ ਰੰਗ ਕੁਝ ਹੋਰ ਹੀ ਹੋ ਜਾਂਦਾ ਹੈ । ਬੰਦਾ ਅਗੇ ਹੀ ਵਧਣਾ ਚਾਹੁੰਦਾ ਹੈ । ਜੋ ਰੰਗ ਚੜ੍ਹਦੀ ਜੁਆਨੀ ਵਿਚ ਹੈ ਉਹ ਭਰੀ ਵਿਚ ਨਹੀਂ, ਜੋ ਭਰੀ ਵਿਚ ਹੈ ਉਹ ਲਹਿੰਦੀ ਵਿਚ ਨਹੀ, ਜੁਆਨੀ ਭੀ ਓੜਕ ਦੀਵਾਨੀ ਭਾਸਣ ਲਗ ਪੈਂਦੀ ਹੈ ਤੇ ਜੀ ਟਿਕਦਾ ਨਹੀਂ, ਅਗੇ ਮਨੁਖ-ਪੁਣੇ ਦੀ ਸੋਝੀ ਤੇ ਚਤੁਰਾਈ ਵਲ ਤਾਂਘਦਾ ਹੈ —ਇਸੇ ਤਰ੍ਹਾਂ ਅੱਗੇ ਹੀ ਅਗੇ । ਸਦਾ ਇਕੋ ਹੀ ਚੀਜ਼ ਰਹੇ ਤਾਂ ਉਹੀ ਵਿਹੁ ਬਣ ਜਾਂਦੀ ਹੈ:

"ਤੂੰ ਸੁਣਿ ਹਰਣਾ ਕਾਲਿਆ
ਕੀ ਵਾੜੀਐ ਰਾਤਾ ਰਾਮ ।।
ਬਿਖੁ ਫਲੁ ਮੀਠਾ ਚਾਰਿ ਦਿਨ
ਫਿਰਿ ਹੋਵੈ ਤਾਤਾ.....। ।"

"ਜੁਗੁ ਜੁਗੁ ਮੀਠਾ ਵਿਸੁ ਭਰੇ
ਕੋ ਜਾਣੈ ਜੋਗੀ ਰਾਮ ।"

ਬਾਦਸਾਹ ਮਾਈਡਾਸ ਦਾ ਬਿਰਤਾਂਤ ਹੈ--ਉਸ ਨੂੰ ਸੋਨੇ ਦੀ ਬੇਹਦ ਤ੍ਰਿਸ਼ਨਾ ਸੀ । ਵਰ ਮੰਗਿਆ ਕਿ ਜਿਸ ਚੀਜ਼ ਨੂੰ ਹੱਥ ਲਾਵਾਂ ਸੋਨਾ ਬਣ ਜਾਵੇ । ਵਰ ਮਿਲ ਗਿਆ ਤੇ ਘਰ, ਬਾਰ, ਬੂਹੇ, ਥੰਮ, ਛੱਤ ਸਭ ਸੋਨੇ ਦੇ ਹੋ ਗਏ । ਬੜਾ ਖੁਸ਼ ਹੋਇਆ । ਪਰ ਜਦ ਪੁੱਤਰ ਧੀਆਂ ਨੂੰ ਹੱਥ ਲਾਇਓਸੁ ਉਹ ਵੀ ਧਾਤ ਦੀਆਂ ਅਹਿੱਲ ਮੂਰਤੀਆਂ ਬਣ ਗਏ । ਬਾਦਸਾਹ ਨੂੰ ਤਦ ਗਿਆਨ ਹੋਇਆ ਤੇ ਲੱਗਾ ਧਾਹੀ ਮਾਰਨ । ਓੜਕ ਨੂੰ ਵਰ ਮੋੜ ਕੇ ਹੀ ਸ਼ਾਂਤੀ ਆਈ । ਸੋਨਾ ਇਸ ਕਰਕੇ ਪਿਆਰਾ ਹੈ ਕਿਉਂਕਿ ਸਦਾ ਨਹੀਂ ਰਹਿੰਦੇ, ਜੇ ਸਦੀਵੀ ਹੋ ਜਾਣ ਇਹੀ ਦੁੱਖ ਦੇ ਕਾਰਨ ਬਣ ਜਾਣ । ਅੱਖੀਆਂ ਖੋਲ੍ਹ ਕੇ ਉਦਾਲੇ ਵੇਖ ਲਓ, ਧਨਵਾਨਾਂ ਨੂੰ ਧਨ, ਕਾਮਚੇਸ਼ਟਾ ਪੂਰਤ ਤੇ ਖੀਨ ਹੋਇਆਂ ਨੂੰ ਕਾਮ,

ਤਮਾਸ਼ੇ ਵੇਖਣ ਵਾਲਿਆਂ ਨੂੰ ਤਮਾਸ਼ੇ ਤੇ ਨਿਤ ਮਸਾਲੇ ਖਾਣ ਵਾਲਿਆਂ ਨੂੰ ਮਸਾਲੇ ਨਾ ਛੁੱਟਦੇ ਹਨ ਨਾ ਸੁਆਦ ਦੇਂਦੇ ਹਨ, ਸਗੋਂ ਵੱਢ ਵੱਢ ਖਾ ਰਹੇ ਹਨ। ਸੁਆਦ ਸਦੀਵੀ -ਪੁਣੇ ਵਿਚ ਨਹੀਂ, ਸੁਆਦ ਬਦਲਣ ਵਿਚ, ਊਚ-ਨੀਚ ਜੁਆਰਭਾਟੇ ਤੇ ਉਤਾਰ ਚੜ੍ਹਾਉ ਵਿਚ ਹੀ ਹੈ। ਜੇ ਮੌਤ ਨਾ ਹੋਵੇ ਬੰਦਾ ਮੂੰਹੋਂ ਮੰਗ ਕੇ ਮੌਤ ਵਿਹਾਜਿਆ ਕਰੇ। ਇਹ ਕਹਿਣਾ ਝੂਠ ਨਹੀਂ ਕਿ ਆਦਮੀ ਆਪਣੇ ਨਿਤਾਪ੍ਰਤੀ ਦੇ ਭੋਗਾਂ ਦੇ ਜੀਵਨ ਵਿਚ ਮਰਨ ਲਈ ਮਰ ਰਹੇ ਹਨ। ਮਰਨਾ ਨਾ ਹੋਵੇ, ਜੀਵਨ ਕਠਨ ਕੈਦ ਤੇ ਨਰਕ ਬਣ ਜਾਵੇ। ਅਸਲ ਵਿਚ ਸਾਡੇ ਜੀਵਨ ਲਈ ਮੌਤ ਓਨੀ ਹੀ ਜ਼ਰੂਰੀ ਹੈ ਜਿੰਨਾ ਹਵਾ ਤੇ ਪਾਣੀ। ਹਵਾ ਤੇ ਪਾਣੀ ਬਿਨਾਂ ਮੌਤ ਹੁੰਦੀ ਹੈ, ਪਰ ਮੌਤ ਬਿਨਾਂ ਹਵਾ ਤੇ ਪਾਣੀ ਦਾ ਸੁਆਦ ਵੀ ਕੱਖ ਨਹੀਂ, ਬਲਕਿ ਜਿਨ੍ਹਾਂ ਨੂੰ ਮੌਤ ਦਾ ਸੁਆਦ ਆਇਆ ਉਨ੍ਹਾਂ ਹੋਰ ਸੁਆਦ ਸਭ ਤਜ ਦਿਤੇ।

ਪੂਰਬਲੇ ਜੀਵਨ ਦੀ ਲਿਵ ਏਸ ਦੁਨੀਆ ਦੀ ਮਾਇਆ ਦੇ ਪਰਭਾਵ ਨਾਲ ਭੁੱਲ ਗਈ, ਪਿਛਾ ਭੁਲ ਗਿਆ ਤੇ ਏਥੋਂ ਦੀ ਤ੍ਰਿਸਨਾ ਲਗ ਗਈ ਤੇ ਜਦ ਏਥੋਂ ਤੁਰਨ ਲੱਗਾ ਤਾਂ ਮੌਤ ਭਿਆਨਕ ਜਾਪਣ ਲਗ ਪਈ, ਕਿਉਂਕਿ ਪਿੱਛਾ ਉੱਕਾ ਹੀ ਭੁੱਲ ਗਿਆ ਸੀ। ਇਥੇ ਦੀ ਮਾਇਆ ਨਾਲ ਲਭਤ ਅੱਖੀਆਂ ਨੂੰ ਦਿਸਦਾ ਨਹੀ ਤੇ ਵਿਜੋਗ ਦਾ ਦੁਖ ਡਾਢਾ ਹੈ। ਜੇਕਰ ਮਾਸ ਹੱਡੀਆਂ ਆਦਿਕ ਇਹ ਆਖ ਸਕਦੇ ਹਨ ਕਿ ਏਥੋਂ ਟੁਰੇ ਆਗੇ ਹੋਰ ਕਿਧਰੇ ਕੁਝ ਜਾ ਬਣੇਂ, ਤਦ ਭਲਾ ਆਤਮਾ ਯਾ ਰੂਹ ਯਾ ਜੀਵ, ਜੋ ਕੁਝ ਭੀ ਉਸ ਅੰਦਰਲੀ ਅਸਲੀਅਤ ਦਾ ਨਾਮ ਹੈ ਜਿਸ ਦੀ ਬਣਾਵਟ ਅਤਿਅੰਤ ਸੂਖਮ ਤੇ ਗੁੱਝੀ ਹੈ, ਭਲਾ ਕਿਵੇਂ ਮਰ ਸਕਦਾ ਹੈ ? ਪ੍ਰਿਥਵੀ ਵਿਚ ਮੌਤ ਨੂੰ ਥਾਂ ਹੀ ਕਿਥੇ ਹੈ ? ਜੋ ਕੁਝ ਹੈ ਉਹ ਮਿਟ ਕਿਵੇਂ ਸਕਦਾ ਹੈ ? ਫੱਟੀ ਵਾਲੀ ਲਕੀਰ ਜਿਸ ਦਾ ਏਸ ਕਾਂਡ ਦੇ ਆਰੰਭ ਵਿਚ ਪ੍ਰਮਾਣ ਦਿਤਾ ਸੀ ਉਹ ਵੀ ਮਿਟੀ ਕਿਥੇ ਹੈ ? ਮਿਟ ਸਕਦੀ ਹੀ ਨਹੀ। ਸਿਆਹੀ ਦੇ ਨਿਸ਼ਾਨ ਹਾਲਾਂ ਤੀਕ ਫੱਟੀ ਉਤੇ ਨਹੀਂ ਤਾਂ ਮੇਸਣ ਵਾਲੇ ਦੇ ਹੱਥਾਂ ਉਤੇ, ਤੇ ਜੋ ਜਿੰਨਾ ਬਲ ਲਕੀਰ ਪਾਉਣ ਨੂੰ ਲੱਗਾ ਸੀ ਉਦੂੰ ਵਧ ਫੱਟੀ ਉਤੋਂ ਮੇਸਣ ਨੂੰ ਲਗਾ। ਅਥਵਾ ਮੇਸਣ ਵਾਲੇ ਦੇ ਬਾਹੂਬਲ ਦੇ ਖਾਤੇ ਵਿਚੋਂ ਇਕ ਰਕਮ ਸਦਾ ਲਈ ਕੱਢ ਲਈ ਗਈ ਤੇ ਉਹ ਬਲ ਸਿਆਹੀ ਨੂੰ ਖੇਰੂੰ ਖੇਰੂੰ ਕਰਨ ਤੇ ਫੱਟੀ ਦੀ ਤਖਤੀ ਨੂੰ ਨਵਾਂ ਸਰੂਪ ਦੇਣ ਨਮਿਤ ਅਰਪਨ ਹੋ ਕੇ ਉਸ ਲੇਖੇ ਵਿਚ ਦਰਜ ਹੋ ਚੁਕਾ ਹੈ। ਫੱਟੀ ਦੀਆਂ ਉਹ ਲਕੀਰਾਂ ਮਿਟ ਤਾਂ ਗਈਆਂ ਸਨ ਪਰ ਵੇਖੋ ਮਿਟਣ ਵਿਚ ਕਿੰਨਾ ਕੁਝ ਹੋਰ ਉਪਜਾ ਕੇ ਰਜਿਸਟਰੀ ਕਰਾ ਗਈਆਂ — ਪਾਣੀ ਵਿਚ ਸਿਆਹੀ, ਹੱਥਾਂ ਨੂੰ ਸਿਆਹੀ। ਹੱਥਾਂ ਦਾ ਬਲ ਸਰੀਰ ਵਿਚੋਂ ਕੱਢ ਕੇ ਕਿਥੇ ਕਿਥੇ ਧਰ ਗਈਆਂ। ਸਿਆਹੀ ਦੇ ਕਿਣਕਿਆ ਨੂੰ ਫੇਰ ਸਮੇਟਿਆ ਜਾ ਸਕਦਾ ਹੈ ਪਰ ਬਲ ਫੇਰ ਹੋਰ ਲਗੇਗਾ। ਕਿੱਸਾ ਕਿਤੇ ਮੁਕਦਾ ਹੀ ਨਹੀਂ :

'ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ।'

ਹਿਸਾਬ ਚਲਿਆ ਚਲਦਾ ਹੈ ਮੁਕਦਾ ਕਿਤੇ ਨਹੀਂ, ਨਾ ਆਦਿ ਹੈ ਨਾ ਅੰਤ, ਨਾ ਜੰਮਣ ਹੈ ਨਾ ਮਰਨ, ਤੇ ਜੋ ਮਰਨ ਭਾਸ ਰਿਹਾ ਹੈ ਸਾਇੰਸਦਾਨ ਪਰਤੱਖ ਤੌਰ ਤੇ ਝੂਠਾ ਸਿੱਧ ਕਰ ਰਹੇ ਹਨ। ਜਿਸ ਚੀਜ਼ ਦਾ ਚੱਕ੍ਰ ਚਿਹਨ ਹੀ ਸਾਨੂੰ ਠੀਕ ਪਤਾ ਨਹੀਂ ਉਸ

ਨੂੰ ਨਿੰਦਣਾ ਜਾਂ ਭਿਆਨਕ ਕਰਾਰ ਦੇਣਾ ਠੀਕ ਨਹੀਂ। ਇਸ ਹੋਣੀ ਦੇ, ਜਿਸ ਨੂੰ ਅਸੀਂ ਮੌਤ ਜਾਂ ਮਰਨ ਆਖਦੇ ਹਾਂ, ਵਰਤ ਜਾਣ ਪਿਛੋਂ ਵੀ ਅਸੀਂ ਜ਼ਰੂਰ ਹੋਵਾਂਗੇ ਕਿਉਂਕਿ ਨਾਸ਼ਵਾਨ ਕੁਝ ਨਹੀਂ। ਇਹ ਖੰਡ ਬ੍ਰਹਿਮੰਡ ਤੇ ਇਹ ਸਮਾਂ ਸਾਨੂੰ ਕਿਧਰੇ ਕੱਢ ਕੇ ਸੁਟ ਨਹੀਂ ਸਕਦੇ। ਕੱਢ ਕੇ ਸੁੱਟਣ ਕਿਥੇ, ਅਸੀਂ ਆਪ ਖੰਡਾਂ ਵਰਭੰਡਾਂ ਦੇ ਭਾਗ ਹਾਂ, ਭਾਵੇਂ ਇਕ ਕਿਣਕਾ ਮਾਤ੍ਰ ਹੀ ਕਿਉਂ ਨਾ ਹੋਈਏ। 'ਹੁੰਦੇ' ਹੋਏ ਅਸੀਂ 'ਨਾ' ਕਿਸ ਤਰ੍ਹਾਂ ਹੋ ਸਕਦੇ ਹਾਂ।

(ਪੁਸਤਕ 'ਮੌਤ ਰਾਣੀ ਦਾ ਘੁੰਡ' ਵਿਚੋਂ)

# ਕੰਗਾਲ ਕਵੀਆਂ ਦੀ ਕਲੱਬ

## ਗੁਰਬਖ਼ਸ਼ ਸਿੰਘ (ਪ੍ਰੀਤਲੜੀ)

ਪਾਸਪੋਰਟ ਵਾਸਤੇ ਅਣਛੋਹੀ ਫੋਟੋ ਮੰਗੀ ਜਾਂਦੀ ਹੈ, ਕਿਉਂਕਿ ਪਾਸਪੋਰਟ ਦੇ ਮੰਤਵ ਲਈ ਹੂ-ਬ-ਹੂ ਅਕਸ ਦੀ ਲੋੜ ਹੁੰਦੀ ਹੈ ; ਬਨਾਵਟ, ਸਜਾਵਟ, ਭੁਲੇਖਿਆਂ ਦਾ ਕਾਰਨ ਬਣ ਸਕਦੇ ਹਨ। ਓਸੇ ਤਰ੍ਹਾਂ ਕੰਗਾਲ ਕਵੀ ਆਪਣੀ ਕਵਿਤਾ ਦੀ ਅਣਛੋਹੀ ਫੋਟੋ ਦਾ ਦ੍ਰਿਸ਼ ਹੁੰਦਾ ਹੈ। ਏਸ ਅਣਛੋਹੀ ਫੋਟੋ ਵਿਚ ਛੁਹ-ਬਣਾਈ ਫੋਟੋ ਵਰਗੀ ਨਾ ਸਫੈਦੀ ਹੁੰਦੀ ਹੈ, ਨਾ ਚਿਹਰੇ ਦੇ ਮਹੁਕੇ ਦਾਗ਼ ਹਟਾਏ ਹੁੰਦੇ ਹਨ. ਪਰ ਜਾਨ ਬਹੁਤੀ ਹੁੰਦੀ ਹੈ. ਭਾਵੇਂ ਇਹ ਕਿਤੇ ਖਰ੍ਹਵੀ ਤੇ ਕੁਰੱਖ਼ਤ ਜਾਪੇ, ਪਰ ਇਹਦਾ ਪ੍ਰਭਾਵ ਵਧੇਰੇ ਜੀਊਂਦਾ ਹੁੰਦਾ ਹੈ।

ਫ਼ਰਾਂਸ ਦੀ ਰਾਜਧਾਨੀ, ਪੈਰਿਸ ਵਿਚ ਇਕ ਵਾਰੀ ਮੈਨੂੰ ਨਿਰੋਲ ਕਵੀਆਂ ਦੀ ਮੁਲਾਕਾਤ ਹੋ ਗਈ। ਓਸ ਵੇਲੇ ਤਕ ਕਵੀ ਤੇ ਮੈਂ ਬਹੁਤ ਵੇਖੇ ਹੋਏ ਸਨ। ਪ੍ਰਸਿੱਧ ਤੇ ਸਫਲ ਕਵੀਆਂ ਦੇ ਪਤਲੇ ਆਕਾਸ਼ ਵਿਚ ਧੀਮਾ ਸਾਹ ਲੈ ਕੇ ਵੇਖਿਆ ਹੋਇਆ ਸੀ, ਪਰ ਨਿਰੋਲ ਕਵੀ, ਜਿਨ੍ਹਾਂ ਦੇ ਦੁਆਲੇ ਨਾ ਸਫਲਤਾ ਤੇ ਨਾ ਪ੍ਰਸਿੱਧੀ ਹੋਵੇ, ਮੈਂ ਪੈਰਿਸ ਵਿਚ ਹੀ ਵੇਖੇ, ਹੋਣਗੇ ਤੇ ਸਭਨੀ ਥਾਈਂ, ਪਰ ਮੈਨੂੰ ਮਿਲਣ ਦਾ ਅਵਸਰ ਓਥੇ ਹੀ ਹੋਇਆ। ਉਹਨਾਂ ਦੇ ਆਕਾਸ਼ ਵਿਚ ਹਿੱਕ ਭਰ ਕੇ ਸਾਹ ਲਿਆ ਜਾ ਸਕਦਾ ਸੀ।

ਪੈਰਿਸ ਦਾ ਇਕ ਨੌਜਵਾਨ ਮੇਰਾ ਮਿੱਤਰ ਹੋ ਗਿਆ। ਉਹ ਮੇਰੇ ਹੋਟਲ ਵਿਚ ਆ ਕੇ ਮੇਰੀ ਲੇਖਣੀ ਪੜ੍ਹਿਆ ਸੁਣਿਆ ਕਰਦਾ ਸੀ। ਉਹ ਆਪ ਕਵੀ ਤੇ ਨਹੀਂ ਸੀ, ਪਰ ਕਵਿਤਾ ਦਾ ਪਰਮ ਸਨੇਹੀ ਸੀ। ਉਸ ਮੈਨੂੰ ਦੱਸਿਆ ਕਿ ਉਥੇ ਇਕ ਕੰਗਾਲ ਕਵੀਆਂ ਦੀ ਕਲੱਬ ਹੈ, ਪਰ ਉਥੇ ਉੱਚ ਸ਼੍ਰੇਣੀ ਦੇ ਆਦਮੀ ਇਸਤ੍ਰੀਆਂ ਜਾਣੋਂ ਸੰਗਦੇ ਹਨ, ਕਿਉਂਕਿ ਇਕ ਤੇ ਉਹ ਕਲੱਬ ਬੜੇ ਨਾਮੁਰਾਦ ਜਿਹੇ ਪਾਸੇ ਹੈ। ਦੂਜੇ ਉਸ ਕਲੱਬ ਦੇ ਮੈਂਬਰ ਆਮ ਸਮਾਜਕ ਨਿਯਮਾਂ ਦੇ ਅਨੁਸਾਰੀ ਨਹੀਂ ਹੁੰਦੇ। ਇਹ ਸੁਣ ਜੀਕਰ ਕਿਸੇ ਦੁਰਾਡੇ ਮਨੁੱਖ-ਦੀਪ ਦਾ ਬੇ-ਤਾਰ ਸੁਨੇਹਾ ਮੇਰੇ ਹਿਰਦੇ ਵਿਚੋਂ ਟੁਣਕ ਲੰਘਿਆ। ਨਾਮੁਰਾਦ ਪਾਸੇ ਦੀ ਤੇ ਬੇ-ਨਿਯਮੀ ਦੀ ਉਹਨੂੰ ਕੀ ਰੋਕ ਹੋਣੀ ਸੀ, ਜਿਦ੍ਹੇ ਲਈ ਕੰਜਰਖ਼ਾਨਿਆਂ ਵਿਚ ਮਹਿਲਾਂ ਨਾਲੋਂ ਘਟ ਸਤਿਕਾਰਯੋਗ ਮਨੁੱਖ ਨਹੀਂ ਵਸਦੇ; ਜਿਸ ਦੇ ਬਹੁਤੇ ਸੱਜਣ ਤੇ ਸੱਜਣੀਆਂ ਉਸ ਤਬਕੇ ਵਿਚ ਰਹਿੰਦੇ ਹਨ, ਜਿਸ ਨੂੰ ਸਾਊ ਤਬਕਾ ਦੁਰਾਚਾਰੀ ਆਖਦਾ ਹੈ।

ਅਸੀਂ ਕਲੱਬ ਦੇ ਬੂਹੇ ਅੱਗੇ ਪਹੁੰਚੇ। ਇਕ ਕਈ ਛੱਤੇ ਮਕਾਨ ਦੇ ਤਹਿਖ਼ਾਨੇ ਵਿਚ

ਬੂਹਾ ਖੁਲ੍ਹਦਾ ਸੀ । ਸ਼ਾਮ ਦਾ ਸਮਾਂ ਤੇ ਪਾਸਾ ਕੰਗਾਲਾਂ ਦਾ ਹੋਣ ਕਰਕੇ ਨਗਰ – ਕਮੇਟੀ ਵਲੋਂ ਵੀ ਰੌਸ਼ਨੀ ਓਨੀ ਨਹੀਂ ਸੀ, ਜਿੰਨੀ ਮੁਰਾਦਾਂ ਵਾਲਿਆਂ ਦੇ ਬਾਜ਼ਾਰਾਂ ਵਿਚ । ਜਿਸ ਪੈਰਿਸ ਵਿਚ ਮੈਂ ਏਨਾ ਚਿਰ ਅੱਜ ਤਕ ਰਿਹਾ ਸਾਂ, ਉਹਦੇ ਨਾਲੋਂ ਪੈਰਿਸ ਦਾ ਇਹ ਪਾਸਾ ਏਡਾ ਵਖਰਾ ਸੀ ਕਿ ਮੈਂ ਉਹਨੂੰ ਕੋਈ ਹੋਰ ਸ਼ਹਿਰ ਸਮਝਦਾ ਸਾਂ ।

ਅਸੀਂ ਅੰਦਰ ਵੜੇ, ਅੰਦਰ ਬੜਾ ਨਿੱਘਾ ਸੀ । ਨਿੱਘ ਅੰਗੀਠੀ ਵਿਚ ਬਲਦੀਆਂ ਲੱਕੜਾਂ ਦਾ ਨਹੀਂ, ਮਨੁੱਖਾਂ ਦੀ ਹੱਸਦੀ ਤੇ ਖ਼ਿੜਵੀਂ ਭੀੜ ਦਾ ਸੀ । ਅੰਗੀਠੀ ਠੰਢੀ ਠਾਰ ਨਹੀਂ ਸੀ । ਜਨਵਰੀ ਦਾ ਮਹੀਨਾ ਹੋਣ ਕਰਕੇ ਮੇਰਾ ਸਰੀਰ ਠੰਢਾ ਸੀ, ਤੇ ਪ੍ਰਦੇਸੀ ਹੋਣ ਕਰ ਕੇ ਮੇਰਾ ਦਿਲ ਵੀ ਕਿਸੇ ਸੰਗ ਨਾਲ ਯਖ਼ ਜਾਪਦਾ ਸੀ । ਪਰ ਜਿਉਂ ਹੀ ਮੈਂ ਅੰਦਰ ਵੜਿਆ, ਕਵੀ-ਲੇਚਕਾਂ ਦੀਆਂ ਨਿੱਘੀਆਂ ਨਜ਼ਰਾਂ ਨੇ ਮੇਰੇ ਤਨ ਮਨ ਦੋਵੇਂ ਗਰਮਾ ਦਿਤੇ । ਮੇਰੀ ਦਸਤਾਰ ਤੇ ਓਪਰੀ ਸੂਰਤ ਵੇਖ ਕੇ ਕਈਆਂ ਹੱਥਾਂ ਵਿਚ ਸ਼ਰਾਬ ਦੇ ਗਲਾਸ ਰੁਕ ਗਏ ਤੇ ਕਈਆਂ ਜੋੜਿਆਂ ਨੇ ਆਪਣੇ ਨਾਚ ਥੰਮ੍ਹ ਲਏ । ਬੜਾ ਚੌੜਾ ਤੇ ਲੰਮਾ ਕਮਰਾ ਸੀ । ਕੋਈ ਡੇਢ ਸੌ ਇਸਤ੍ਰੀਆਂ ਮਰਦ ਭਾਂਤ ਭਾਂਤ ਦੀ ਮਸਤੀ ਵਿਚ ਰੁੱਝੇ ਹੋਏ ਸਨ । ਇੱਕੜ ਦੁੱਕੜ ਜੋੜਾ ਕਿਸੇ ਨੁੱਕਰੇ ਬੈਠਾ ਗੱਲਾਂ ਵੀ ਕਰ ਰਿਹਾ ਸੀ । ਏਸ ਕਲੱਬ ਦੇ ਖਾਣ ਪੀਣ ਦਾ ਠੇਕਾ ਇਕ ਇਸਤ੍ਰੀ ਕੋਲ ਸੀ । ਉਹ ਛੇਤੀ ਨਾਲ ਸਾਡੇ ਕੋਲ ਆ ਗਈ । ਮੇਰੇ ਸਾਥੀ ਨੇ ਮੇਰੀ ਵਾਕਫੀਅਤ ਕਰਾਈ । ਉਹ ਸਾਨੂੰ ਅਗੇਰੇ ਇਕ ਮੇਜ਼ ਉਤੇ ਲੈ ਗਈ । ਉਥੇ ਬੈਠਣ ਦੀ ਢਿੱਲ ਸੀ ਕਿ ਵਾਰੋ-ਵਾਰੀ ਸਾਰੇ ਕਮਰੇ ਦੀ ਵਸੋਂ ਨੇ ਮੇਰੇ ਦੁਆਲੇ ਝੁਰਮਟ ਲਾ ਦਿਤਾ । ਕਿਸੇ ਆਪਣੀ ਜੂਠੀ ਸ਼ਰਾਬ ਪਿਆਰ ਨਾਲ ਅਗਾਂਹ ਕਰ ਦਿਤੀ, ਕਿਸੇ ਘੁੱਟ ਕੇ ਹੱਥ ਮਿਲਾਇਆ, ਕਿਸੇ ਨੇ ਇਕ ਤਾੜ ਮੁਸਕਰਾਂਦੀਆਂ ਅੱਖਾਂ ਵਿਚੋਂ ਮੇਰੇ ਵਲ ਤੱਕਿਆ ।

ਹੋਰਨੀ ਥਾਈਂ ਵੀ ਮੇਰੀ ਅਨੋਖੀ ਸੂਰਤ ਨੇ ਅੱਖਾਂ ਦੇ ਝੁਰਮਟ ਇਕੱਠੇ ਕੀਤੇ ਸਨ, ਪਰ ਉਹ ਅੱਖਾਂ ਬਹੁਤੀਆਂ ਤਮਾਸ਼ਬੀਨ ਤੇ ਇਖ਼ਲਾਕ ਦੇ ਨਿਯਮਾਂ ਤੋਂ ਡਰ ਕੇ ਚੋਰੀ ਚੋਰੀ ਤੱਕਣ ਵਾਲੀਆਂ ਹੁੰਦੀਆਂ ਸਨ । ਉਹਨਾਂ ਵਿਚੋਂ ਬਹੁਤੀਆਂ ਸਿਰਫ ਵੇਖਣ ਨਾਲ ਹੀ ਸੰਤੁਸ਼ਟ ਹੋ ਜਾਂਦੀਆਂ ਸਨ, ਪਰ ਇਹ ਅੱਖਾਂ ਸਨ ਕਿ ਢਿੱਡ ਵਿਚ ਪਾ ਲੈਣਾ ਚਾਹੁੰਦੀਆਂ ਸਨ । ਮੈਨੂੰ ਫਰਾਂਸੀਸੀ ਬੋਲੀ ਬਹੁਤ ਨਹੀਂ ਸੀ ਆਉਂਦੀ, ਉਹਨਾਂ ਵਿਚੋਂ ਅੰਗਰੇਜ਼ੀ ਬੋਲੀ ਕਿਸੇ ਨੂੰ ਬੋਲਣ ਜਿੰਨੀ ਨਹੀਂ ਸੀ ਆਉਂਦੀ, ਪਰ ਬਿਨਾਂ ਬੋਲਿਓਂ ਜਿੰਨੀਆਂ ਗੱਲਾਂ ਮੈਂ ਉਸ ਰਾਤ ਓਸੇ ਕਮਰੇ ਵਿਚ ਕੀਤੀਆਂ, ਓਨੀਆਂ ਮੈਂ ਆਪਣੇ ਦੇਸ ਵਿਚ ਸਾਲ ਭਰ ਵਿਚ ਨਹੀਂ ਸਾਂ ਕਰ ਸਕਦਾ । ਅੱਜ ਕੱਲ੍ਹ ਮੈਨੂੰ ਗੱਲਾਂ ਕਰਨ ਦੀ ਭੁੱਖ ਲਗੀ ਰਹਿੰਦੀ ਹੈ; ਮਹੀਨੇ ਬੀਤ ਜਾਂਦੇ ਹਨ ਜਦੋਂ ਨਾ ਕੋਈ ਗੱਲ ਸੁਣਨ ਵਾਲਾ ਤੇ ਨਾ ਸੁਣਾਨ ਵਾਲਾ ਮਿਲਦਾ ਹੈ । ਇਹਦਾ ਭਾਵ ਇਹ ਨਹੀਂ ਸੀ ਕਿ ਮੈਂ ਕਿਸੇ ਹਿਮਾਲੀਆਂ ਦੀ ਗ਼ਾਰ ਵਿੱਚ ਵਸਦਾ ਹਾਂ । ਨਹੀਂ ਜੀਭ ਤੇ ਮੇਰੀ ਹਿਲਦੀ ਹੀ ਰਹਿੰਦੀ ਹੈ, ਕੰਨਾਂ ਨੂੰ ਚੁੱਪ ਜਤਨ ਕੀਤਿਆਂ ਵੀ ਨਸੀਬ ਨਹੀਂ ਹੁੰਦੀ, ਪਰ ਉਸ ਦਿਲਾਂ ਦੇ ਰੇਡੀਓ ਯੰਤਰ ਵਿਚੋਂ ਉਸ ਕਵੀ-ਕਲੱਬ ਵਿਚੋਂ ਜਿਹੜਾ ਜ਼ਿਮੀ ਆਸਮਾਨ ਦਾ ਰਾਗ ਸੁਣਿਆ ਸੀ, ਉਹ ਦਿਲ ਵਿਚ ਸਦਾ ਚੁੰਢੀਆਂ ਭਰਦਾ ਹੈ; ਜਿਹੜਾ ਤਰਾਨਾ ਉਸ ਰਾਗ ਦੇ ਪ੍ਰਭਾਵ ਹੇਠ ਮੇਰੇ ਅੰਦਰੋਂ ਨੱਚਿਆ ਸੀ, ਉਹ ਆਪ-ਮੁਹਾਰੇ ਮੈਨੂੰ ਪੈਰਸ ਦੀਆਂ

ਕੰਗਾਲ ਕੋਠੜੀਆਂ ਵਿਚ ਨਚਾ ਖੜਦਾ ਹੈ।

ਮੇਰੇ ਵਿਚ ਤਰੁੱਟੀਆਂ ਬਹੁਤ ਸਨ, ਪਰ ਉਹਨਾਂ ਰੱਬ ਨਾਲ ਜੁੜਿਆਂ ਨੇ ਕਿਸੇ ਇਕ ਦੀ ਪਰਵਾਹ ਨਾ ਕੀਤੀ, ਮੈਨੂੰ ਇਕਦਮ ਆਪਣਾ ਬਣਾ ਲਿਆ। ਬੋਲੀ ਨਹੀਂ ਸੀ ਆਉਂਦੀ, ਸ਼ਰਾਬ ਪੀਣ ਦਾ ਹੀਆ ਨਹੀਂ ਸੀ, ਨੱਚਣ ਦੀ ਜਾਚ ਨਹੀ ਸੀ, ਮਾਸ ਖਾਣੋਂ ਸੰਕੋਚ ਸੀ, ਤੇ ਕਪੜਿਆਂ ਨੂੰ ਵੀ ਉਹਨਾਂ ਦਿਆਂ ਵਾਂਗ ਟਾਕੀਆਂ ਨਹੀਂ ਸਨ ਲਗੀਆਂ ਹੋਈਆਂ, ਗੰਢੇ ਤਰੁੱਪੇ ਕਪੜੇ ਓਸ ਕਲੱਬ ਦਾ ਮਾਨੋਂ ਬਿੱਲਾ ਸੀ। ਨਾ ਉਹਨਾਂ ਵਰਗੀ ਨਿਯਮਾਂ ਤੋਂ ਸੁਤੰਤਰਤਾ ਮੇਰੇ ਵਿਚ ਸੀ। ਏਨੀਆਂ ਤਰੁੱਟੀਆਂ ਦੀ ਹੋਂਦ ਵਿਚ ਮੇਰੀ ਪਦਵੀ ਉਥੇ ਇਕ ਅਛੂਤ ਦੀ ਹੋਣੀ ਚਾਹੀਦੀ ਸੀ, ਪਰ ਇਕ ਗੱਲ ਵਿਚ ਰੱਤੀ ਮਾਸਾ ਕਮਾਲ ਮੈਨੂੰ ਵੀ ਹਾਸਲ ਸੀ -ਮੈਂ ਇਹੋ ਜਿਹੇ ਵੇਲੇ ਆਪਣਾ ਦਿਲ ਛਾਤੀ 'ਚੋ ਕੱਢ ਕੇ ਅੱਖਾਂ ਦੀਆਂ ਪੁਤਲੀਆਂ ਵਿਚ ਧਰ ਸਕਦਾ ਹਾਂ। ਮੇਰੀਆਂ ਬਾਹਾਂ ਵਿਚ ਭਾਵੇਂ ਗਲਵਕੜੀ ਦੀ ਦਲੇਰੀ ਘਟ ਹੈ, ਪਰ ਮੇਰੀਆਂ ਅੱਖਾਂ ਵਿਚ ਇਸ ਹੁਨਰ ਦੀ ਸਿਖਰ ਹੈ- ਇਹ ਪਾਰਲੇ ਮੇਜ਼ ਉਤੇ ਬੈਠ ਅੰਗਾਂ ਵਿਚ ਗਲ-ਲਗਣੀ ਦੀ ਕੰਬਣੀ ਛੇੜ ਸਕਦੀਆਂ ਹਨ।

ਅੱਧੀ ਰਾਤ ਲੰਘ ਗਈ। ਮੇਰੇ ਲਈ ਸੱਜਣਾਂ ਨੇ ਉਚੇਚੀਆਂ ਟਮਾਟਰਾਂ ਦੀਆਂ ਸੈਂਡਵਿਚਾਂ ਬਣਵਾਈਆਂ। ਹਰ ਇਕ ਨੇ ਆਪਣੀ ਬੋਲੀ ਵਿਚ ਇਕ ਇਕ ਫਿਕਰਾ ਆਪਣੇ ਮਨੋਂ ਮੈਨੂੰ ਆਖਿਆ, ਤੇ ਇਕ ਇਕ ਮੈਂ ਪੰਜਾਬੀ ਵਿਚ ਆਖਿਆ। ਮੰਤਵ ਇਹ ਨਹੀਂ ਸੀ ਕਿ ਅਸੀਂ ਇਕ ਦੂਜੇ ਦੇ ਸ਼ਬਦ ਸਮਝ ਸਕੀਏ -ਸਿਰਫ ਦਿਲ ਦੀ ਗੱਲ ਆਖਣ ਦਾ ਸੀ, ਭਾਵ ਆਪੇ ਦਿਲ ਪਏ ਸਮਝਣ। ਹਰ ਇਕ ਨੇ ਆਪਣੀ ਆਪਣੀ ਕਵਿਤਾ ਸੁਣਾਈ, ਮੈਂ ਵੀ ਪੰਜਾਬੀ ਵਿਚ ਕੁਝ ਸੁਣਾਇਆ। ਉਸ ਕਮਰੇ ਵਿਚ ਮੈਂ ਲਗਭਗ ਸਾਰਾ ਸਮਾਂ ਪੰਜਾਬੀ ਹੀ ਬੋਲੀ, ਕਿਉਂਕਿ ਉਥੇ ਅਸੀਂ ਸ਼ਬਦਾਂ ਵਿਚ ਗੱਲਾਂ ਨਹੀਂ ਸਾਂ ਕਰਦੇ, ਚਿੰਨ੍ਹਾਂ ਵਿਚ ਕਰਦੇ ਸਾਂ, ਇਸ ਲਈ ਆਪਣੀ ਬੋਲੀ ਮੈਨੂੰ ਪਰਾਈ ਨਾਲੋਂ ਵਧੇਰੇ ਅਸਲ-ਭਰਪੂਰ ਚਿੰਨ੍ਹ ਭਾਸਦਾ ਸੀ। ਕਈਆਂ ਕੁੜੀਆਂ ਨੇ ਮੇਰੀ ਦਾੜ੍ਹੀ ਵਿਚ ਪਤਲੀਆਂ ਪਤਲੀਆਂ ਉਂਗਲਾਂ ਫੇਰੀਆਂ, ਗਲ ਵਿਚ ਬਾਹਾਂ ਪਾਈਆਂ, ਅੱਖਾਂ ਦੇ ਨੇੜੇ ਮੂੰਹ ਕਰਕੇ ਆਪਣੀ ਕਵਿਤਾ ਪੜ੍ਹੀ। ਕਪੜੇ ਵਖ ਵਖ ਸਨ, ਪਰ ਉਥੇ ਇਸਤਰੀ ਮਰਦ ਦੀ ਪਛਾਣ ਨਹੀਂ ਸੀ ਪੈਂਦੀ। ਸਾਰੇ ਕਵਿਤਾ ਦੀ ਇਕੋ-ਲਿੰਗੀ ਆਤਮਾ ਮਾਲੂਮ ਹੁੰਦੇ ਸਨ।

ਇਹ ਉਹ ਰੰਗੀਨ ਕਵੀ ਸਨ, ਜਿਨ੍ਹਾਂ ਦੀਆਂ ਰਚਨਾਵਾਂ ਛਪਦੀਆਂ ਨਹੀਂ, ਕੋਈ ਉਹਨਾਂ ਨੂੰ ਪੜ੍ਹਦਾ ਨਹੀਂ, ਕਿਸੇ ਦੀ ਸਲਾਹੁਤ ਦਾ ਸੁਆਦ ਉਹਨਾਂ ਦਾ ਭਾਗ ਨਹੀਂ ਹੁੰਦਾ। ਇਹ ਉਹ ਕਵੀ ਹਨ, ਜਿਹੜੇ ਬਾਰਾਂ ਬਾਰਾਂ ਘੰਟੇ ਨਿਰਾਸੀਆਂ ਥਾਵਾਂ ਵਿਚ ਕੰਮ ਕਰਦੇ ਹਨ, ਤੇ ਜਿਨ੍ਹਾਂ ਦੀ ਕਵਿਤਾ ਗੰਦੀਆਂ ਪਲੇਟਾਂ ਸਾਫ਼ ਕਰਦਿਆਂ, ਗੰਦੇ ਕਪੜੇ ਧੋਂਦਿਆਂ, ਮੈਲੀਆਂ ਗਲੀਆਂ ਹੂੰਝਦਿਆਂ ਜਿਲਦਾਂ ਬੰਨ੍ਹਦਿਆਂ, ਹੋਟਲਾਂ ਵਿਚ ਆਕੜੀਆਂ ਧੌਣਾਂ ਵਾਲੇ ਮਹਿਮਾਨਾਂ ਨੂੰ ਰੋਟੀਆਂ ਖੁਆਂਦਿਆਂ, ਲੋਕਾਂ ਦੇ ਬੱਚੇ ਖਿਡਾਂਦਿਆਂ ਤੇ ਮਾਣ-ਮੱਤੀਆਂ ਸੁਆਣੀਆਂ ਦੀਆਂ ਝਿੜਕਾਂ ਖਾਂਦਿਆਂ, ਅਪੁੱਛਤਾ ਦੇ ਪਾਲੇ ਨਾਲ ਸੁੰਗੜਦੀਆਂ ਹਿੱਕਾਂ ਵਿਚੋਂ ਉਠਦੀ ਹੈ, ਤੇ ਆਏ ਖ਼ਤਾਂ ਦੇ ਲਿਫਾਫਿਆਂ ਜਾਂ ਖ਼ਤਾਂ ਦੀਆਂ ਕੋਰੀਆਂ ਥਾਵਾਂ ਉਤੇ ਲਿਖੀ ਹੁੰਦੀ ਹੈ। ਇਹ ਕਵੀ ਰਾਤ ਨੂੰ ਇਸ ਠੰਡੀ ਅੰਗੀਠੀ ਸਾਹਮਣੇ ਇਕ ਦੂਜੇ ਉਤੇ ਆਪਣੇ ਗਰਮ ਦਿਲ ਡੋਲ੍ਹ ਕੇ ਨਿੱਘੇ ਹੋ ਲੈਂਦੇ ਹਨ। ਹਰ ਇਕ ਆਪਣੀ

ਕਵਿਤਾ ਪੜ੍ਹਦਾ ਹੈ, ਸਾਰੇ ਸੁਣਦੇ ਤੇ ਸਲਾਹੁੰਦੇ ਜਾਂ ਪੜਚੋਲ ਕਰਦੇ ਹਨ। ਜਿਹੜੇ ਚਾਰ ਪੈਸੇ ਇਹ ਮਜ਼ਦੂਰੀ ਵਿਚੋਂ ਬਚਾਉਂਦੇ ਹਨ, ਉਹ ਇਹ ਇਸ ਕਲੱਬ ਵਿਚ ਪਾਂਦੇ ਹਨ। ਤਦੇ ਇਹਨਾਂ ਦੇ ਬੂਟ ਟੁੱਟੇ ਹੋਏ ਤੇ ਕਪੜੇ ਟਾਕੀਆਂ ਵਾਲੇ ਹੁੰਦੇ ਹਨ। ਪਰ ਉਸ ਕਵੀ-ਕਮਰੇ ਵਿਚ ਹਰ ਇਕ ਮਹਾਨ ਕਵੀ ਜਾਪਦਾ ਸੀ। ਮੂੰਹ ਪ੍ਰਸੰਨ ਤੇ ਅੱਖਾਂ ਲਿਸ਼ਕਦੀਆਂ, ਬਾਹਾਂ ਖੁਲ੍ਹੀਆਂ ਤੇ ਦਿਲ ਨੱਚਦੇ। ਬਾਰ੍ਹਾਂ ਬਾਰ੍ਹਾਂ ਘੰਟੇ ਕੰਮ ਕਰਕੇ ਚਾਰ ਚਾਰ ਘੰਟੇ ਸੌਂ ਕੇ, ਇਹ ਸੁਹਣੇ ਹਿਰਦੇ ਇਹਨਾਂ ਚਹੁੰਆਂ ਪਲਾਂ ਦੇ ਖੇੜੇ ਦੇ ਆਸਰੇ ਜੀਵਨ ਦੀ ਮੋਮਬੱਤੀ ਦੋਹੀਂ ਸਿਰੀਂ ਬਾਲਦੇ ਹਨ। ਉਹ ਭਾਵੇਂ ਬੁਝ ਛੇਤੀ ਜਾਂਦੇ ਹਨ, ਪਰ ਉਸ ਕਵੀ-ਕਮਰੇ ਵਿਚ ਕੁਝ ਚਿਰ ਲਈ ਲਟ ਲਟ ਤਾਂ ਕਰ ਜਾਂਦੇ ਹਨ।

(ਪੁਸਤਕ "ਮੇਰੀਆਂ ਅਭੁੱਲ ਯਾਦਾਂ" ਵਿਚੋਂ)

# ਪ੍ਰਤਿਭਾ ਦੇ ਪ੍ਰਤੀਕ

ਸਿਰਦਾਰ ਕਪੂਰ ਸਿੰਘ

ਪ੍ਰੋ. ਪ੍ਰੀਤਮ ਸਿੰਘ

(ਸੁਮੇਰ) ਕਰਤਾਰ ਸਿੰਘ

# ਮੀਰਾ

## ਸਿਰਦਾਰ ਕਪੂਰ ਸਿੰਘ

ਮੀਰਾ ਬਾਈ ਦਾ ਨਾਮ ਸਾਡੇ ਦੇਸ਼ ਵਿਚ ਕੌਣ ਨਹੀਂ ਜਾਣਦਾ ? ਰਾਜ ਘਰਾਣੇ ਦੀ ਪੁਤਰੀ, ਰਾਜ ਘਰਾਣੇ ਦੀ ਨੂੰਹ ਤੇ ਰਾਣੀ, ਕ੍ਰਿਸ਼ਨ ਭਗਤੀ ਦਾ ਜਗਤ ਪ੍ਰਸਿੱਧ ਤੇ ਨਿਰਮਲ ਚਾਨਣ-ਮੁਨਾਰਾ ਤੇ ਹਿੰਦੀ ਬੋਲੀ ਦੀ ਮਹਾਨ ਕਵਿਤ੍ਰੀ, ਮੀਰਾ ਬਾਈ ਦੇ ਭਜਨ, ਸਾਰੇ ਹਿੰਦੁਸਤਾਨ ਵਿਚ ਜਿਥੇ ਜਿਥੇ ਹਿੰਦੀ ਭਾਸ਼ਾ ਬੋਲੀ ਜਾਂ ਸਮਝੀ ਜਾਂਦੀ ਹੈ, ਮੰਦਰਾਂ ਵਿਚ, ਥੀਏਟਰਾਂ ਵਿਚ, ਨਗਰ ਨਗਰ, ਡਗਰ ਡਗਰ ਗਲੀ ਮਹੱਲੇ, ਸਭ ਥਾਂ ਸ਼ਰਧਾ ਤੇ ਪ੍ਰੇਮ ਨਾਲ ਪੜ੍ਹੇ, ਤੇ ਗਾਏ ਜਾਂਦੇ ਹਨ। ਹਿੰਦੀ ਦੇ ਅੱਠ ਪ੍ਰਮਾਣੀਕ ਕਵੀ ਜਿਨ੍ਹਾਂ ਨੂੰ ਕਿ ਅਸ਼ਟ ਛਾਪ ਕਹਿੰਦੇ ਹਨ, ਵਿਚੋਂ ਮੀਰਾ ਇਕ ਗਿਣੀ ਜਾਂਦੀ ਹੈ। ਉਸ ਦੀ ਕਵਿਤਾ ਦੀ ਬੇਧ-ਸ਼ਕਤੀ, ਉਸ ਦੇ ਖ਼ਿਆਲਾਂ ਦਾ ਸੋਜ਼, ਉਸ ਦੀ ਕਾਵਿ-ਸ਼ੈਲੀ ਦੀ ਨਿਰਮਲਤਾ ਤੇ ਸੂਛਤਾ, ਤੇ ਉਸ ਦੀ ਬੋਲੀ ਦੀ ਸਰਲਤਾ, ਤੇ ਸਭ ਤੋਂ ਵਧੀਕ ਉਸ ਦੇ ਭਗਤੀ ਪੂਰਤ ਹਿਰਦੇ ਦੀ ਪਵਿੱਤ੍ਰਤਾ, ਮੀਰਾ ਨੂੰ ਸੰਸਾਰ ਭਰ ਦੇ ਮਹਾਨ ਕਵੀਆਂ ਦੀ ਸ਼੍ਰੇਣੀ ਵਿਚ ਲੈ ਜਾਂਦੇ ਹਨ। ਜਦੋਂ ਗੁਰੂ ਅਰਜਨ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਬਧੀ ਤਾਂ, ਰਵਾਇਤ ਹੈ, ਕਿ ਉਸ ਦੀ ਇਕ ਕੱਚੀ ਸੈਂਚੀ ਵਿਚ ਮੀਰਾ ਦਾ ਇਕ ਭਜਨ ਵੀ ਸ਼ਾਮਲ ਕੀਤਾ, ਜਿਸ ਦੇ ਬੋਲ ਹਨ :

"ਮੇਰਾ ਮਨ ਬੇਧਿਓ ਮਾਈ ਰੀ ਕੰਵਲ ਨੈਣ।"

ਮੀਰਾ ਦੀ ਬੋਲੀ ਦੇ ਜਾਦੂ ਤੇ ਉਸ ਦੀ ਭਗਤੀ-ਰਸ ਲੀਨ ਆਤਮਾ ਦੀ ਪਵਿੱਤ੍ਰਤਾ ਤੇ ਮੋਹਿਤ ਹੋ ਕੇ ਗੁਰੂ ਅਰਜਨ ਦੇ ਮਹਾਂਕਵੀ ਮਨ ਨੇ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੀ ਇਕ ਕੱਚੀ ਸੈਂਚੀ ਵਿਚ ਲਿਖ ਲਿਆ, ਪਰ ਪੱਕੀਆਂ ਸੈਂਚੀਆਂ ਲਿਖੇ ਜਾਣ ਤੋਂ ਪਹਿਲਾਂ ਇਸ ਉਤੇ ਹੜਤਾਲ ਫੇਰ ਦਿਤੀ ਤੇ ਬਚਨ ਕੀਤਾ: "ਮੀਰਾ ਬੜੀ ਉੱਚ ਕੋਟੀ ਦੀ ਭਗਤ ਹੈ, ਤੇ ਬੜੀ ਉੱਚ ਅਵਸਥਾ ਵਿਚ ਵਿਚਰਨ ਵਾਲੀ ਕਵੀ। ਪਰ ਇਸ ਜਨਮ ਵਿਚ ਅਵਤਾਰਵਾਦ ਦੇ ਸਰਗੁਣ ਮੰਡਲਾਂ ਵਿਚ ਹੀ ਵਿਚਰਦੀ ਰਹੀ। ਕਿਸੇ ਕਾਲ ਫਿਰ ਨਿਰਗੁਣ ਅਕਾਲ ਪੁਰਖ ਦੇ ਸਚ ਖੰਡ ਦੀ ਛੋਹ ਪ੍ਰਾਪਤ ਕਰਕੇ, ਸੰਸਾਰ ਵਿਚ ਮੁੜ ਕਾਵਿ ਸੰਗੀਤ ਦਾ ਰੰਗ ਬੰਨ੍ਹੇਗੀ ਤੇ ਸਿੱਖੀ ਮੰਡਲ ਦੇ ਅਕਾਸ਼ ਵਿਚ ਚੰਦ੍ਰਮਾ ਵਤ ਤੇਜ ਪ੍ਰਾਪਤ ਕਰੇਗੀ। ਉਹ ਸਮਾਂ ਅਜੇ ਆਉਣ ਵਾਲਾ ਹੈ।" ਇਉ ਬਚਨ ਕੀਤੇ ਤੇ ਮੀਰਾ ਦਾ ਇਹ ਭਜਨ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਸ਼ਾਮਲ ਨਾ ਕੀਤਾ। ਜਦੋਂ ਗੁਰੂ ਗ੍ਰੰਥ ਸਾਹਿਬ ਦੀਆਂ ਪੱਕੀਆਂ ਸੈਂਚੀਆਂ ਦੀ ਲਾਹੌਰੋਂ ਜਿਲਦ ਬਨ੍ਹਾਉਣ ਲਈ ਗੁਰੂ ਸਾਹਿਬ ਨੇ

ਮਾਂਗਟਾ ਦੇ ਵਸਨੀਕ, ਭਾਈ ਬੰਨੋ ਨੂੰ ਆਗਿਆ ਕੀਤੀ ਤਾਂ ਰਾਹ ਵਿਚ ਭਾਈ ਬੰਨੋ ਨੇ ਇਨ੍ਹਾਂ ਸੈਂਚੀਆਂ ਦਾ ਉਤਾਰਾ ਕਰਵਾ ਲਿਆ। ਭਾਈ ਬੰਨੋ ਨੇ ਗੁਰੂ ਅਰਜਨ ਦੇ ਪ੍ਰਸੰਸਾ ਪੂਰਵਕ ਵਾਕ ਮੀਰਾ ਬਾਈ ਸੰਬੰਧੀ ਕਹੇ ਹੋਏ ਸੁਣੇ ਸਨ। ਆਪਣੇ ਉਤਾਰੇ ਵਿਚ ਉਸ ਨੇ ਮੀਰਾ ਦਾ ਸ਼ਬਦ: 'ਮੇਰਾ ਮਨ ਬੇਧਿਓ ਮਾਈ ਰੀ ਕੰਵਲ ਨੈਣ' ਵੀ ਲਿਖਵਾ ਲਿਆ। ਇਸ ਉਤਾਰੇ ਦੀ ਜਿਲਦ ਵਿਚ, ਜੋ ਕਿ ਭਾਈ ਬੰਨੋ ਵਾਲੀ ਬੀੜ ਕਰਕੇ ਪ੍ਰਸਿਧ ਹੈ, ਇਹ ਸ਼ਬਦ ਅਜ ਵੀ ਬਾਕੀ ਗੁਰਬਾਣੀ ਦੇ ਨਾਲ ਹੀ ਮੌਜੂਦ ਹੈ। ਸੰਸਾਰ ਭਰ ਦੀ ਹੋਰ ਕਿਸੇ ਪੂਜਯ ਧਰਮ ਪੁਸਤਕ ਵਿਚ ਕਿਸੇ ਇਸਤ੍ਰੀ ਦੀ ਬਾਣੀ ਚੜ੍ਹਾਉਣ ਦਾ ਕਦੇ ਸੰਕਲਪ ਨਹੀਂ ਕੀਤਾ ਗਿਆ।

ਮੀਰਾ ਬਾਈ ਮਿਰਾਟਾ ਰਾਜ ਘਰਾਣੇ ਦੇ ਰਾਜਪੂਤ ਰਾਣਾ ਰਤਨ ਸਿੰਘ ਰਾਠੌਰ ਦੀ ਪੁੱਤਰੀ ਸੀ। ਮੀਰਾ ਬਾਈ ਦਾ ਜਨਮ ਸੰਨ 1504 ਈਸਵੀ ਦਾ ਮੰਨਦੇ ਹਨ। ਇਸ ਦੀ ਮੰਗਣੀ ਪ੍ਰਸਿੱਧ ਰਾਣਾ ਸਾਂਗਾ ਦੇ ਰਾਜਕੁਮਾਰ, ਕੰਵਰ ਭੋਜ ਰਾਜ ਨਾਲ ਹੋਈ ਤੇ ਵਿਆਹ ਸੰਨ 1516 ਈਸਵੀ ਵਿਚ ਹੋਇਆ। ਮੀਰਾ ਬਾਈ ਅਜੇ ਚੌਂਹ ਵਰ੍ਹਿਆਂ ਦੀ ਹੀ ਸੀ ਕਿ ਉਸ ਦੀਆਂ ਧਾਰਮਿਕ ਬਿਰਤੀਆਂ ਉਜਾਗਰ ਹੋ ਉੱਠੀਆਂ। ਮੀਰਾ ਬਾਈ ਦੀ ਮਾਤਾ ਬੜੀ ਭਗਤੀ ਸ਼ਰਧਾ ਵਾਲੀ ਤੇ ਸਾਤਵਕ ਸੁਭਾ ਦੀ ਸੀ। ਉਸ ਦੇ ਸੰਸਕਾਰਾਂ ਦਾ ਮੀਰਾ ਦੀ ਆਤਮਾ ਉਤੇ ਪ੍ਰਭਾਵ ਅਵੱਸ਼ ਪਿਆ ਹੋਵੇਗਾ। ਇਕ ਦਿਨ ਦੀ ਗੱਲ ਹੈ ਕਿ ਮੀਰਾ ਦੇ ਪਿਤਾ ਦੇ ਰਾਜ-ਮਹਿਲ ਅਗੋਂ ਦੀ ਇਕ ਜੰਞ ਲੰਘ ਰਹੀ ਸੀ। ਰਾਜ ਮਹਿਲ ਦੀਆਂ ਹੋਰ ਦਾਸ ਦਾਸੀਆਂ ਨਾਲ ਮੀਰਾ ਵੀ ਝਰੋਖੇ ਵਿਚ ਖੜੀ ਜੰਞ ਦੇਖ ਰਹੀ ਸੀ। ਇਕ ਟਹਿਲਣ ਕੋਲੋਂ ਪੁਛਿਉਨੇ; "ਏਹ ਲੋਕ ਕੀ ਕਰਦੇ ਹਨ ?" ਟਹਿਲਣ ਨੇ ਉੱਤਰ ਦਿਤਾ। 'ਰਾਜਕੁਮਾਰੀ, ਇਹ ਲਾੜਾ ਲਾੜੀ ਨੂੰ ਵਿਆਹੁਣ ਚਲਿਆ ਹੈ।" ਜਦੋਂ ਅੰਦਰ ਮਹਿਲਾਂ ਵਿਚ ਮੁੜੀ ਤਾਂ ਉਸ ਦੀ ਮਾਤਾ ਅਜੇ ਪੂਜਾ-ਅਸ਼ਥਾਨ ਉੱਤੇ ਕ੍ਰਿਸ਼ਨ ਦੀ ਮੂਰਤੀ ਦੀ ਪੂਜਾ ਕਰ ਰਹੀ ਸੀ। ਜਦੋਂ ਉਸ ਦੀ ਮਾਤਾ ਪੂਜਾ ਸਮਾਪਤ ਕਰ ਚੁਕੀ ਤਾਂ ਬਾਲੀ ਮੀਰਾ ਨੇ ਪੁੱਛਿਆ: "ਮਾਂ, ਜਦੋਂ ਮੈਂ ਲਾੜੀ ਬਣਾਂਗੀ, ਤਾਂ ਮੇਰਾ ਲਾੜਾ ਕੌਣ ਹੋਵੇਗਾ।" ਮਾਤਾ ਨੇ ਸ੍ਰੀ ਕ੍ਰਿਸ਼ਨ ਦੀ ਮੂਰਤੀ ਵਲ ਇਸ਼ਾਰਾ ਕੀਤਾ। ਮੀਰਾ ਨੇ ਕ੍ਰਿਸ਼ਨ ਦੀ ਪ੍ਰਤਿਮਾ ਵਲ ਤਕਿਆ ਤੇ ਕੋਈ ਜਨਮ ਜਨਮਾਤਰਾਂ ਦੀ ਸ਼ਰਧਾ ਭਗਤੀ, ਮੀਰਾ ਦੀ ਆਤਮਾ ਵਿਚ ਸੰਚਤ ਹੋਈ, ਉਗਮ ਪਈ। ਮੀਰਾ ਨੇ ਝਟਪਟ ਘੁੰਡ ਕੱਢ ਲਿਆ, ਜਿਵੇਂ ਕਿ ਨਵੀਂ ਵਿਆਹੀ ਕੁੜੀ ਆਪਣੇ ਪਤੀ ਨੂੰ ਵੇਖ ਕੇ ਕੱਢਦੀ ਹੈ। ਉਸ ਦਿਨ ਤੋਂ ਲੈ ਕੇ ਮੀਰਾ ਕ੍ਰਿਸ਼ਨ ਦੀ ਮੂਰਤੀ ਨੂੰ ਪਤੀ ਭਾਵ ਨਾਲ ਪੂਜਣ ਲਗੀ ਤੇ ਬਿਨਾਂ ਕਿਸੇ ਲੱਜਾ ਦੇ ਸਭ ਨੂੰ ਕਹੇ : "ਕ੍ਰਿਸ਼ਨ ਮੇਰਾ ਪਤੀ ਹੈ, ਤੇ ਮੈਂ ਉਸ ਦੀ ਵਹੁਟੀ ਹਾਂ।" ਜਦੋਂ ਮੀਰਾ ਦਾ ਵਿਆਹ ਹੋਇਆ ਤਾਂ ਮੀਰਾ ਦਾ ਰਾਜ ਪਤੀ ਬੜੇ ਠਾਠ ਨਾਲ ਮੀਰਾ ਦੇ ਪਿਤਾ ਦੇ ਮਹਿਲਾਂ ਵਿਚ ਆਇਆ, ਪਰ ਜਿਵੇਂ ਕਿ ਰਾਜਪੂਤ ਰਾਜ ਘਰਾਣਿਆਂ ਵਿਚ ਰਿਵਾਜ ਸੀ, ਮੀਰਾ ਨੇ ਆਪਣੇ ਪਤੀ ਦੀਆਂ ਤਿੰਨ ਪਰਕ੍ਰਮਾ ਨਾ ਕੀਤੀਆਂ ਤੇ ਨਾ ਹੀ ਉਸ ਦੀ ਆਰਤੀ ਉਤਾਰੀ। ਸਗੋਂ ਆਪਣੇ ਮਾਨੁਸੀ ਪਤੀ ਵਲ ਕੋਈ ਧਿਆਨ ਹੀ ਨਾ ਦਿਤਾ। ਜਿਸ ਵੇਲੇ ਮੀਰਾ ਨੂੰ ਸਹੁਰੀਂ ਤੋਰਨ ਲਗੇ ਤਾਂ ਮੀਰਾ ਨੇ ਉਸ ਕ੍ਰਿਸ਼ਨ ਦੀ ਮੂਰਤੀ ਨੂੰ, ਜਿਸ ਦੀ ਕਿ ਮੀਰਾ ਦੀ ਮਾਤਾ ਪੂਜਾ ਕਰਦੀ ਹੁੰਦੀ ਸੀ, ਨਾਲ ਲੈ ਜਾਣ

ਉੱਤੇ ਜ਼ਿੱਦ ਕੀਤੀ ਅਤੇ ਸਭ ਨੂੰ ਸੁਣਾ ਕੇ ਆਖਿਆ ਕਿ ਕ੍ਰਿਸ਼ਨ ਦੀ ਉਸ ਪ੍ਰਤਿਮਾ ਤੋਂ ਜੁਦਾ ਹੋ ਕੇ ਉਸ ਲਈ ਜੀਉਣਾ ਕਠਨ ਹੋ ਜਾਵੇਗਾ। ਇਹ ਦੇ ਮਾਪੇ ਮੀਰਾ ਦੀ ਬਿਨਤੀ ਮੰਨ ਗਏ ਤੇ ਉਹ ਕ੍ਰਿਸ਼ਨ ਦੀ ਮੂਰਤੀ ਮੀਰਾ ਨੂੰ ਦਾਜ ਵਿਚ ਦੇ ਦਿਤੀ।

ਜਦੋਂ ਮੀਰਾ ਆਪਣੇ ਸਹੁਰੀਂ ਮੇਵਾੜ ਪੁੱਜੀ, ਤੇ ਉਸ ਦੇ ਸੱਸ ਸਹੁਰੇ, ਮਹਾਰਾਣੀ ਤੇ ਮਹਾਰਾਜਾ ਮੇਵਾੜ ਨੇ ਮੀਰਾ ਨੂੰ ਰਾਜਪੂਤ ਹਿੰਦੂਆਂ ਦੇ ਧਾਰਮਿਕ ਰਿਵਾਜ ਅਨੁਸਾਰ ਦੁਰਗਾ ਦੀ ਪੂਜਾ ਕਰਨ ਲਈ ਕਿਹਾ ਤਾਂ ਮੀਰਾ ਨੇ ਉੱਕਾ ਨਾਂਹ ਕਰ ਦਿਤੀ ਤੇ ਉੱਤਰ : "ਮੈਂ ਕ੍ਰਿਸ਼ਨ ਤੋਂ ਬਿਨਾਂ ਹੋਰ ਕਿਸੇ ਦੇਵੀ ਦੇਵਤੇ ਦੀ ਪੂਜਾ ਨਹੀਂ ਕਰਾਂਗੀ।" ਮੀਰਾ ਨੂੰ ਸਮਝਾਉਣ ਵਾਲਿਆਂ ਨੇ ਸਮਝਾਇਆ ਕਿ ਇਹ ਕੁਲ-ਰੀਤ ਤੇ ਧਾਰਮਿਕ ਰੀਤ ਕਰਨੀ ਹੀ ਉਚਿਤ ਹੈ, ਤਾਂ ਮੀਰਾ ਨੇ ਭਜਨ ਉਚਾਰਿਆ :

ਮੇਰੋ ਤੋ ਗਿਰਧਰ ਗੋਪਾਲ,
ਦੂਸਰੋ ਨਾ ਕੋਈ।
ਜਾਕੇ ਸਿਰ ਮੋਰ ਮੁਕਟ, ਮੇਰੇ ਪਤੀ ਸੋਈ।
ਤਾਤ, ਮਾਤ, ਭ੍ਰਾਤ, ਬੰਧੂ, ਆਪਣਾ ਨਹੀਂ ਕੋਈ।
ਛੋਡ ਦਈ ਕੁਲ ਕੀ ਕਾਣ, ਕਿਆ ਕਰੇਗਾ ਕੋਈ।
ਸੰਤਨ ਢਿਗ ਬੈਠ ਬੈਠ, ਲੋਕ ਲਾਜ ਖੋਈ।
ਆਸੂਅਨ ਜਲ ਸੀਂਚ ਸੀਂਚ ਪ੍ਰੇਮ ਬੇਲ ਬੋਈ।
ਅਬ ਤੋ ਬੇਲ ਫੈਲ ਗਈ, ਅਨੰਦ ਫਲ ਹੋਈ।
ਆਈ ਮੈਂ ਭਗਤੀ ਕਾਨ, ਜਗਤ ਦੇਖ ਮੋਹੀ।
ਦਾਸੀ ਮੀਰਾ ਗਿਰਧਰ ਪ੍ਰਭੂ, ਤਾਰੋ ਅਬ ਮੋਹੀ।

ਸਹੁਰੇ ਘਰ ਦੀਆਂ ਸੰਬੰਧਣਾਂ ਨੇ ਕਿਹਾ: "ਜਦੋਂ ਰੁਕਮਣੀ ਦਾ ਕ੍ਰਿਸਨ ਨਾਲ ਵਿਆਹ ਹੋਇਆ ਸੀ, ਤਾਂ ਰੁਕਮਣੀ ਨੇ ਵੀ ਕ੍ਰਿਸ਼ਨ ਦਾ ਪ੍ਰੇਮ ਪਰਾਪਤ ਕਰਨ ਲਈ ਦੁਰਗਾ ਦੀ ਪੂਜਾ ਕੀਤੀ ਸੀ। ਤੇ ਜਦੋਂ ਗੋਪੀਆਂ ਨੇ ਕ੍ਰਿਸ਼ਨ ਨੂੰ ਰੀਝਾਵਣਾ ਚਾਹਿਆ ਸੀ, ਤਾਂ ਉਦੋਂ ਵੀ ਦੁਰਗਾ ਦੀ ਪੂਜਾ ਹੀ ਕੀਤੀ ਸੀ।" ਮੀਰਾ ਨੇ ਉੱਤਰ ਦਿਤਾ: "ਮੈਂ ਤਾਂ ਪਤੀ ਪ੍ਰੇਮ ਪਾ ਲਿਆ ਹੈ ਤੇ ਕ੍ਰਿਸ਼ਨ ਮੇਰੇ ਉਤੇ ਰੀਝ ਚੁਕੇ ਹਨ। ਹੁਣ ਮੈਨੂੰ ਦੁਰਗਾ ਪੂਜਾ ਕਰਨ ਦੀ ਕੀ ਲੋੜ ਹੈ ?" ਇਉਂ ਮੀਰਾ ਨੇ ਸਭ ਨੂੰ ਨਿਰੁੱਤਰ ਕਰ ਦਿਤਾ ਤੇ ਦੁਰਗਾ ਪੂਜਾ ਨਾ ਹੀ ਕੀਤੀ ਤੇ ਆਪਣੀ ਸ੍ਰੀ ਕ੍ਰਿਸ਼ਨ ਵਿਚ ਅਨਿਨ ਭਗਤੀ ਵਿਚ ਆਨਿ ਦੇਵ ਦੀ ਪੂਜਾ ਕਰਕੇ, ਵਿਘਨ ਨਾ ਹੀ ਪੈਣ ਦਿਤਾ।

ਮੀਰਾ ਦੇ ਸਹੁਰੇ ਘਰ ਵਿਚ ਮੀਰਾ ਦੀ ਇਸ ਜ਼ਿੱਦ ਦਾ ਬਹੁਤ ਬੁਰਾ ਮਨਾਇਆ ਗਿਆ ਤੇ ਮੀਰਾ ਨੂੰ ਰਾਜ ਮਹਿਲ ਦੀ ਇਕ ਕੋਠੜੀ ਵਿਚ ਬੰਦ ਕਰ ਦਿਤਾ ਗਿਆ। ਮੀਰਾ ਨੇ ਉਸ ਕੋਠੜੀ ਵਿਚ ਹੀ ਕ੍ਰਿਸ਼ਨ ਦੀ ਓਹੋ ਪ੍ਰਤਿਮਾ ਜੋ ਉਹ ਆਪਣੇ ਪੇਕਿਆਂ ਤੋਂ ਦਾਜ ਵਿਚ ਲਿਆਸੀ ਸੀ, ਸਥਾਪਤ ਕਰ ਲਈ, ਤੇ ਉਸ ਮੂਰਤੀ ਦੀ ਪੂਜਾ ਭਗਤੀ ਵਿਚ ਦਿਨ ਬਿਤਾਉਣ ਲਗੀ। ਰਾਜ ਘਰਾਣੇ ਦੀਆਂ ਸ਼ੁਭਚਿੰਤਕ ਦਾਸੀਆਂ ਤੇ ਮੀਰਾ ਦੀ ਨਣਦ ਨੇ ਮੀਰਾ ਨੂੰ ਬਹੁਤ ਸਮਝਾਇਆ ਕਿ ਉਹ ਆਪਣਾ ਹਠ ਤਿਆਗ ਕੇ, ਗ੍ਰਿਹਿਸਤ ਦਾ ਵਿਵਹਾਰਕ ਜੀਵਨ ਬਤੀਤ ਕਰੇ, ਪਰ ਮੀਰਾ ਦੀ ਰੁਚੀ ਦਿਨ ਰਾਤ ਕ੍ਰਿਸ਼ਨ-ਭਗਤੀ

ਤੇ ਸਾਧਾਂ ਸੰਤਾਂ ਦੀ ਸੰਗਤ ਕਰਨ ਵਿਚ ਲਗੀ ਰਹੀ। ਮੀਰਾ ਦਿਨ ਰਾਤ ਉਨ੍ਹਾਂ ਨਾਲ ਰਲ ਕੇ ਭਜਨ ਗਾਉਂਦੀ ਤੇ ਵਾਰਤਾਲਾਪ ਕਰਦੀ ਤੇ ਯਾ ਸਾਧਾਂ ਸੰਤਾਂ ਦੇ ਭੰਡਾਰੇ ਕਰਦੀ ਤੇ ਉਨ੍ਹਾਂ ਦੀ ਸੇਵਾ ਵਿਚ ਸਮਾਂ ਬਿਤਾਉਂਦੀ। ਇਸ ਉਤੇ ਮੀਰਾ ਦਾ ਪਤੀ ਰਾਣਾ, ਮੀਰਾ ਦਾ ਸੱਸ ਸਹੁਰਾ, ਤੇ ਬਾਕੀ ਸੰਬੰਧੀ ਹੋਰ ਵੀ ਚਿੜਦੇ ਤੇ ਮੀਰਾ ਨੂੰ ਮੰਦਾ ਚੰਗਾ ਆਖਦੇ, ਪਰ ਮੀਰਾ ਉਤੇ ਇਨ੍ਹਾਂ ਦੁਰਬਚਨਾਂ ਤੇ ਸਹੁਰਿਆਂ ਦੇ ਭੈੜੇ ਸਲੂਕ ਦਾ ਕੋਈ ਅਸਰ ਨਾ ਹੋਇਆ। ਸਗੋਂ ਉਹ ਆਪਣੀ ਕ੍ਰਿਸ਼ਨ ਭਗਤੀ ਵਿਚ ਹੋਰ ਵੀ ਪ੍ਰਪੱਕ ਹੁੰਦੀ ਗਈ। ਅਤਿ ਕ੍ਰੋਧਵਾਨ ਹੋ ਕੇ ਮੀਰਾ ਦੇ ਪਤੀ ਰਾਣਾ ਨੇ ਮੀਰਾ ਦੀ ਮਾਤਾ ਨੂੰ ਚਿਤੌੜ ਬੁਲਾ ਭੇਜਿਆ ਤੇ ਉਸ ਨੂੰ ਸਭ ਹਾਲ ਦੱਸ ਕੇ ਕਿਹਾ ਕਿ ਆਪਣੀ ਧੀ ਨੂੰ ਸਮਝਾਏ। ਜਦੋਂ ਇਹ ਜਤਨ ਵੀ ਅਸਫਲ ਰਹੇ ਤਾਂ ਮੀਰਾ ਦੇ ਪਤੀ ਨੇ ਕਿਹਾ ਕਿ ਕੁਲ-ਲਾਜ ਦੀ ਰੱਖਿਆ ਲਈ, ਮੀਰਾ ਦੀ ਮਾਤਾ ਮੀਰਾ ਨੂੰ ਆਪਣੇ ਹੱਥੀਂ ਜ਼ਹਿਰ ਘੋਲ ਕੇ ਪਿਲਾ ਦੇਵੇ। ਮੀਰਾ ਦੇ ਪਤੀ ਨੇ ਇਕ ਕੌਲੀ ਵਿਚ ਜ਼ਹਿਰ ਘੋਲ ਦਿਤਾ ਤੇ ਮੀਰਾ ਦੀ ਮਾਤਾ ਨੂੰ ਕਿਹਾ, ਜਾਓ, ਮੀਰਾ ਨੂੰ ਕਹੋ ਕਿ ਇਹ ਕੁਲ-ਦੇਵੀ ਦਾ ਚਰਨਾਮ੍ਰਿਤ ਹੈ, ਮੀਰਾ ਪੀ ਲਵੇ। ਮੀਰਾ ਦੀ ਮਾਤਾ ਜਦੋਂ ਕੌਲੀ ਜ਼ਹਿਰ ਦੀ ਮੀਰਾ ਨੂੰ ਚਰਨਾਮ੍ਰਿਤ ਕਹਿ ਕੇ ਪਲਾਉਣ ਲਗੀ ਤਾਂ ਉਸ ਦਾ ਮਾਤ੍ਰੀ-ਸਨੇਹ ਉੱਮਡ ਆਇਆ ਤੇ ਉਸ ਦੇ ਨੇਤਰਾਂ ਵਿਚੋਂ ਜਲ ਵਹਿਣ ਲਗ ਪਿਆ। ਮੀਰਾ ਸਭ ਵਰਤਾਂਤ ਸਮਝ ਗਈ ਤੇ ਆਪਣੀ ਮਾਤਾ ਨੂੰ ਕਿਹਾ, 'ਜਨਣਈ ਰੁਦਨ ਕਰਨਾ ਬੇਅਰਥ ਹੈ। ਇਹ ਸਰੀਰ ਅਨਿੱਤ ਹੈ। ਕ੍ਰਿਸ਼ਨ ਭਗਤੀ ਵਿਚ ਵਿਸ਼ ਦਾ ਵਿਨਾਸ਼ ਹੋ ਜਾਵੇ ਤਾਂ ਧੰਨ ਭਾਗ। ਅਪ੍ਰਤ੍ਰ ਵਿਧਵਾ ਦੇ ਅਵਿਵਾਹਿਤ ਰਹਿਣ ਉਤੇ ਤੇ ਸੁਪਨ ਦੇ ਨਾਸ਼ ਹੋਣ ਦਾ ਸ਼ੋਕ ਕਾਹਦਾ ? ਜਿਵੇ ਫੱਲ ਪੱਕ ਕੇ ਭੂਮੀ ਉਤੇ ਡਿਗ ਪੈਂਦਾ ਹੈ, ਏਵੇਂ ਮੈਂ ਕ੍ਰਿਸ਼ਨ ਦੇ ਚਰਨਾਂ ਵਿਚ ਸਮਾਅ ਰਹੀ ਹਾਂ। ਸਭ ਸੰਸਾਰ ਅਸੱਤ ਮਾਯਾ ਹੈ। ਇਸ ਲਈ, ਹੇ ਮਾਤਾ, ਰੁਦਨ ਨਾ ਕਰ।' ਇਉਂ ਕਿਹਾ ਤੇ ਜਹਿਰ ਦੀ ਕੌਲੀ ਆਪਣੀ ਮਾਤਾ ਦੇ ਹੱਥੋਂ ਲੈ ਕੇ ਪੀ ਲਈ। ਫਿਰ ਕ੍ਰਿਸ਼ਨ ਦੀ ਮੂਰਤੀ ਅੱਗੇ ਧਿਆਨ ਸਥਿਤ ਹੋ ਕੇ ਬੇਨਤੀ ਕੀਤੀ : "ਹੇ ਪ੍ਰਭੂ, ਮੇਰੇ ਅੰਤਮ ਸਮੇਂ ਮੈਨੂੰ ਇਹ ਵਰਦਾਨ ਦਿਓ, ਕਿ ਮੇਰੇ ਮਰਨ ਤੋਂ ਪਿਛੋਂ ਤੇਰੀ ਭਗਤੀ ਦਾ ਪ੍ਰਚਾਰ ਬੰਦ ਨਾ ਹੋ ਜਾਵੇ।" ਗਤੀ ਈਸ਼ਵਰ ਦੀ ਐਸੀ ਹੋਈ ਕਿ ਵਿਸ਼ ਪੀਣ ਨਾਲ ਮੀਰਾ ਦੀ ਮ੍ਰਿਤੂ ਨਾ ਹੋਈ, ਸਗੋਂ ਉਸ ਦੇ ਮੂੰਹ ਦੀ ਲਾਲੀ ਵਧ ਗਈ। ਮੀਰਾ ਦੇ ਕਵੀ ਮਨ ਵਿਚੋਂ ਸੰਗੀਤ ਲਹਿਰ ਉਠੀ ਤੇ ਉਸ ਨੇ ਇਹ ਭਜਨ ਗਾਇਆ :

ਰਾਣਾ ਜੀ ਮੈਂ ਜ਼ਹਿਰ ਦੀਓ ਮੈਂ ਜਾਨੀ।
ਜੈਸੇ ਕੰਚਨ ਕਸੀਏ ਅਗਨ ਮੈਂ,
ਹੋਤ ਹੈ ਬਾਰਾ ਬਾਨੀ।
ਲੋਕ ਲਾਜ ਕਲ ਕਾਣ ਜਗਤ ਕੀ,
ਦੀ ਬਹਾਇ ਜਸ ਪਾਨੀ।
ਆਪਨੇ ਘਰ ਮੈਂ ਪਰਦਾ ਕਰ ਲੇ,
ਮੈਂ ਅਬਲਾ ਬੋਰਾਨੀ।
ਤਰਕਸ਼ ਤੀਰ ਲਗਯੋ ਮੇਰੇ ਹਿਰਦੇ,

ਗਰਕ ਗਯੋ ਸਨ ਕਾਨੀ ।
ਮੀਰਾ ਪ੍ਭੂ ਕੇ ਆਗੇ ਨਾਚੀ,
ਚਰਣ ਕਮਲ ਲਿਪਟਾਨੀ ।
ਗਿਰਧਰ ਜੀ ਨੇ ਰਾਖ ਲਈ,
ਮੈਂ ਦਾਸੀ ਅਪਣੀ ਜਾਨੀ ।

ਮੀਰਾ ਦੇ ਪਤੀ ਰਾਣਾ ਨੂੰ ਇਹ ਲੱਜਾ ਖਾ ਰਹੀ ਸੀ ਜੁ ਉਸ ਦੀ ਪਤਨੀ ਸਾਧਾਂ ਸੰਤਾਂ, ਗ਼ੈਰ ਮਰਦਾਂ ਨਾਲ ਖੁੱਲ੍ਹਾ ਮੇਲ ਜੋਲ ਰਖਦੀ ਹੈ । ਰਾਣਾ ਦੇ ਭਰਮੀ ਮਨ ਵਿਚ ਇਹ ਈਰਖਾ ਵੀ ਪ੍ਰਜਵਲਤ ਹੋ ਉਠੀ ਸੀ ਜੁ ਕਿਤੇ ਉਸ ਦੀ ਪਤਨੀ ਕਿਸੇ ਹੋਰ ਮਰਦ ਨੂੰ ਹੀ ਪ੍ਰੇਮ ਨਾ ਕਰਦੀ ਹੋਵੇ । ਰਾਣਾ ਨੇ ਕੁਛ ਬਾਂਦੀਆਂ ਨੂੰ ਆਗਿਆ ਕੀਤੀ, ਕਿ ਗੁਪਤ ਵਿਚਾਰ ਕੇ ਮੀਰਾ ਨਾਲ ਮਿਲਣ ਜੁਲਣ ਵਾਲੇ ਲੋਕਾਂ ਦਾ ਖਿਆਲ ਰੱਖਣ । ਇਕ ਦਿਨ ਇਕ ਬਾਂਦੀ ਨੇ ਰਾਣਾ ਨੂੰ ਸੂਹ ਦਿਤੀ ਕਿ ਮੀਰਾ ਨੇ ਆਪਣੇ ਕਮਰੇ ਦੇ ਅੰਦਰ ਦੇ ਪਟ ਭੇੜੇ ਹੋਏ ਹਨ ਤੇ ਅੰਦਰੋਂ ਉਸ ਦੇ ਕਿਸੇ ਮਰਦ ਨਾਲ ਗੱਲਾਂ ਕਰਨ ਦੀ ਆਵਾਜ਼ ਆ ਰਹੀ ਹੈ । ਰਾਣਾ ਝੱਟ ਉਥੇ ਪੁੱਜਾ ਤੇ ਧੱਕਾ ਮਾਰ ਕੇ ਮੀਰਾ ਦੇ ਕਮਰੇ ਦੇ ਪਟ ਖੋਲ੍ਹ ਦਿਤੇ । ਕੀ ਦੇਖਦਾ ਹੈ ਕਿ ਮੀਰਾ ਸ੍ਰੀ ਕ੍ਰਿਸ਼ਨ ਨਾਲ ਬੈਠੀ ਸ਼ਤਰੰਜ ਖੇਲ ਰਹੀ ਹੈ । ਕ੍ਰਿਸ਼ਨ ਜੀ ਆਪਣੇ ਸਜੇ ਹੱਥ ਨਾਲ ਇਕ ਮੋਹਰਾ ਚੁਕ ਕੇ ਅੱਗੇ ਰੱਖਣ ਹੀ ਲਗੇ ਸਨ ਕਿ ਰਾਣਾ ਨੇ ਕਮਰੇ ਦੇ ਪਟ ਖੋਹਲ ਸੁਟੇ । ਕ੍ਰਿਸ਼ਨ ਜੀ ਝਟਪਟ ਮੂਰਤੀ ਰੂਪ ਹੋ ਗਏ ਤੇ ਮੀਰਾ ਇਕੱਲੀ ਸ਼ਤਰੰਜ ਕੋਲ ਬੈਠੀ ਰਹਿ ਗਈ । ਰਾਣਾ ਅਚੰਭਤ ਰਹਿ ਗਿਆ ਤੇ ਮਨ ਵਿਚ ਸ਼ਰਮਿੰਦਾ ਹੋਇਆ । ਪਰ ਰਾਜਪਦ, ਕੁਲ ਅਭਿਮਾਨ, ਤੇ ਮਾਯਾ ਉਸ ਉੱਤੇ ਪ੍ਰਬਲ ਸੀ । ਮੀਰਾ ਨੂੰ ਇਹ ਆਪਣੀ ਪਤਨੀ ਕਰਕੇ ਜਾਣਦਾ ਸੀ ਤੇ ਮੀਰਾ ਦੀ ਅਖੰਡ ਕ੍ਰਿਸ਼ਨ ਭਗਤੀ ਉਤੇ, ਅਤੇ ਮੀਰਾ ਦੇ ਆਏ ਗਏ ਸਾਧੂਆਂ ਸੰਤਾਂ ਨਾਲ ਖੁੱਲ੍ਹੇ ਮੇਲ ਜੋਲ ਨੂੰ ਹੇਠੀ ਸਮਝਦਾ ਸੀ ਤੇ ਇਉ ਮੀਰਾ ਨਾਲ ਚਿੜਦਾ ਸੀ ।

ਸ੍ਰੀ ਕ੍ਰਿਸ਼ਨ ਦੀ ਉਹ ਮੂਰਤੀ, ਜਿਸ ਵਿਚੋਂ ਸ੍ਰੀ ਕ੍ਰਿਸ਼ਨ ਮੀਰਾ ਨਾਲ ਸ਼ਤਰੰਜ ਖੇਲਣ ਲਈ ਪ੍ਰਤਖ ਹੋਏ ਸਨ, ਉਹ ਹੁਣ ਵੀ ਪੁਰਾਤਨ ਚਿੱਤੌੜ ਵਿਚ ਮੀਰਾ ਦੀ ਯਾਦਗਾਰ ਵਿਚ ਸਥਾਪਤ ਹੋਏ ਇਕ ਮੰਦਰ ਵਿਚ ਰਖੀ ਹੋਈ ਹੈ ਤੇ ਅਨੇਕ ਯਾਤਰੀ ਹਰ ਸਾਲ ਉਸ ਦੇ ਦਰਸ਼ਨ ਕਰਨ ਜਾਂਦੇ ਹਨ ।

ਇਕ ਵਾਰੀ ਦੀ ਕਥਾ ਹੈ ਕਿ ਹੋਲੀਆਂ ਦੇ ਦਿਨਾਂ ਵਿਚ ਰਾਜ ਮਹਿਲਾਂ ਦੀਆਂ ਸਜਨੀਆਂ ਤੇ ਦਾਸੀਆਂ ਨੇ ਮੀਰਾ ਨੂੰ ਹੋਲੀ ਖੇਲ੍ਹਣ ਲਈ ਕਿਹਾ । ਮੀਰਾ ਨੇ ਕਿਹਾ, 'ਹਾਂ ਮੈਂ ਅੱਜ ਹੋਲੀ ਖੇਲਾਂਗੀ ।' ਪਰ ਨਿਸਚਤ ਸਮੇਂ ਤੇ ਅਸਥਾਨ ਉਤੇ ਮੀਰਾ ਨਾ ਪੁੱਜੀ । ਸਖੀਆਂ ਹੋਲੀ ਖੇਲ ਕੇ ਮੁੜੀਆਂ ਤਾਂ ਕੀ ਦੇਖਣ ਕਿ ਮੀਰਾ ਆਪਣੇ ਨਿਵਾਸ ਅਸਥਾਨ ਵਿਚ ਕ੍ਰਿਸ਼ਨ ਦੀ ਮੂਰਤੀ ਅੱਗੇ ਬੈਠੀ ਹੈ । ਉਸ ਦੇ ਬਸਤਰ ਕੇਸਰ ਗੁਲਾਲ ਨਾਲ ਭਰੇ ਹੋਏ ਨੁਚੜ ਰਹੇ ਹਨ ਤੇ ਸਾਰਾ ਕਮਰਾ ਉਥਲ ਪੁਥਲ ਹੋਇਆ ਪਿਆ ਹੈ । ਸਖੀਆਂ ਨੇ ਪੁੱਛਿਆ, 'ਏਥੇ ਆ ਕੇ ਕੌਣ ਤੇਰੇ ਨਾਲ ਹੋਲੀ ਖੇਲਦਾ ਰਿਹਾ ਹੈ ।' ਉੱਤਰ ਵਿਚ ਮੀਰਾ ਨੇ ਆਪਣਾ ਦੋਤਾਰਾ ਉਠਾਇਆ ਤੇ ਭਜਨ ਗਾਇਆ :

ਹੋਰੀ ਖੇਲਤ ਹੈ ਗਿਰਧਾਰੀ ।

ਮੁਰਲੀ ਸੰਗ ਬਾਜਤ ਡਫ ਨਿਯਾਰੀ,
ਸੰਗ ਯੁਵਤੀ ਬ੍ਰਜ ਨਾਰੀ ।
ਚੰਦਨ ਕੇਸਰ ਛਿਰਕਤ ਮੋਹਨ,
ਅਪਨੇ ਹਾਥ ਬਿਹਾਰੀ ।
ਭਰ ਭਰ ਮੁਠ ਗੁਲਾਲ ਰੰਗ ਕੀ,
ਦੇਤ ਸਭਨ ਪਰ ਡਾਰੀ ।
ਛੈਲ ਛਬੀਲੇ ਨਵਲ ਕਾਨ੍ਹ ਸੰਗ,
ਰਾਧਾ ਪ੍ਰੇਮ ਪਿਆਰੀ ।
ਮੀਰਾ ਕੇ ਪ੍ਰਭੂ ਗਿਰਧਰ ਨਾਗਰ,
ਮੋਹਨ ਲਾਲ ਬਿਹਾਰੀ ।

ਰਾਣਾ ਨੇ ਇਕ ਦਿਨ ਕਿਹਾ: "ਦੇਖ ਮੀਰਾ, ਲੋਕ ਬੜੀਆਂ ਗੱਲਾਂ ਬਣਾਉਂਦੇ ਹਨ । ਤੂੰ ਹਰ ਵੇਲੇ ਮੁਗਧ ਜਹੀ ਬਣੀ ਰਹਿੰਦੀ ਹੈ ਤੇ ਮੇਰੇ ਨਾਲ ਕਦੇ ਹੱਸਦੀ ਖੇਲਦੀ ਨਹੀਂ । ਹੋਰ ਕੁਛ ਨਹੀਂ ਤਾਂ ਸੰਸਾਰ ਦਾ ਮੂੰਹ ਰੱਖਣ ਲਈ ਹੀ ਮੇਰੇ ਨਾਲ ਹੱਸ ਖੇਡ ਲਿਆ ਕਰ ।" ਮੀਰਾ ਨੇ ਦੋਤਾਰਾ ਫੜ ਕੇ ਭਜਨ ਗਾਵਿਆ :

ਰਾਣਾ ਜੀ, ਮੈਂ ਸਾਂਵਰੇ ਕੇ ਸੰਗ ਰਾਤੀ ।
ਜਿਨ ਕੇ ਪੀਆ ਪਰਦੇਸ ਬਸਤ ਹੈਂ,
ਲਿਖ ਲਿਖ ਭੇਜਤ ਪਾਤੀ ।
ਮੋਰ ਪੀਆ ਮੇਰੇ ਹਿਰਦੇ ਬਸਤ ਹੈਂ,
ਯਹ ਕਛੂ ਕਹੀ ਨਾ ਜਾਤੀ ।
ਝੂਠ ਸੁਹਾਗ ਜਗਤ ਮਿੱਥਿਆ ਕਾ,
ਹੋਇ ਹੋਇ ਮਿਟ ਜਾਤੀ ।
ਮੈਂ ਬਰ੍ਹਿ ਅਬਿਨਾਸ਼ੀ ਪ੍ਰੀਤਮ,
ਜਾਂਹਿ ਕਾਲ ਨਹਿ ਖਾਤੀ ।
ਔਰ ਪਿਆਲਾ ਪੀ ਪੀ ਮਾਤੀ,
ਮੈਂ ਬਿਨ ਪੀਏ ਮਾਤੀ ।
ਐਸੋ ਪਿਆਲਾ ਪ੍ਰੇਮ ਹਰੀ ਕਾ,
ਛਕੀ ਰਹੂੰ ਦਿਨ ਰਾਤੀ ।
ਮੀਰਾ ਕੇ ਪ੍ਰਭੂ ਗਿਰਧਰ ਨਾਗਰ,
ਖੋਹਲ ਮਿਲੀ ਤਹਿੰ ਛਾਤੀ ।
ਕੋਈ ਖਰੀ ਕੋਈ ਬੁਰੀ ਕਹੇ,
ਮੇਰੀ ਪ੍ਰੇਮ ਕੀ ਰੀਤ ਸੁਹਾਤੀ ।।

ਕਹਿੰਦੇ ਹਨ ਕਿ ਮੀਰਾ ਦੀ ਭਗਤੀ ਤੇ ਕ੍ਰਿਸ਼ਨ ਭਗਤੀ ਦੀ ਸ਼ੋਭਾ ਦੂਰ ਦੂਰ ਦੇਸ਼ ਵਿਚ ਪਸਰ ਗਈ, ਤੇ ਅਕਬਰ ਸ਼ਹਿਨਸ਼ਾਹ, ਵੈਰਾਗੀ ਸਾਧੂ ਦਾ ਭੇਸ ਬਣਾ ਕੇ, ਅਤੇ ਰਾਜ ਗਵਈਏ, ਤਾਨਸੇਨ ਨੂੰ ਨਾਲ ਲੈ ਕੇ ਮੀਰਾ ਦੇ ਦਰਸ਼ਨਾਂ ਨੂੰ ਚਿਤੌੜ

ਆਇਆ। ਮੀਰਾ ਦੇ ਦਰਸ਼ਨ ਕੀਤੇ ਤੇ ਉਸ ਦੇ ਚਿਹਰੇ ਦੀ ਆਤਮਕ ਆਭਾ ਦੇਖੀ ਤਾਂ ਬੜਾ ਹਰਸ਼ ਚਿੱਤ ਹੋਇਆ ਤੇ ਮਨ ਹੀ ਮਨ ਵਿਚ ਸ਼ੁਕਰਾਨਾ ਅੱਲਾ ਦਾ ਕੀਤਾ ਕਿ ਉਸ ਨੂੰ ਇਸ ਜਨਮ ਵਿਚ ਮੀਰਾ ਵਰਗੇ ਜ਼ਾਹਿਦ ਵਲੀ ਦੇ ਦਰਸ਼ਨ ਹੋਏ। ਆਪਣੀ ਝੋਲੀ ਵਿਚੋਂ ਇਕ ਬਹੁ-ਮੁੱਲੇ ਮੋਤੀਆਂ ਦੀ ਮਾਲਾ ਕੱਢੀ 'ਤੇ ਮੀਰਾ ਨੂੰ ਦਰਸਨ ਭੇਟ ਕੀਤੀ। ਮੀਰਾ ਨੇ ਉੱਤਰ ਦਿਤਾ : ਮੈਂ ਸਾਧੂ ਹਾਂ, ਮੋਤੀਆਂ ਦੀ ਲੜੀ ਮੇਰੇ ਕਿਸ ਕੰਮ?" ਅਕਬਰ ਨੇ ਜੋ ਕਿ ਵੈਰਾਗੀ ਦੇ ਭੇਸ ਵਿਚ ਸੀ, ਕਿਹਾ : "ਜਮਨਾ ਵਿਚ ਅਸਨਾਨ ਕਰਨ ਸਮੇਂ ਇਹ ਮਾਲਾ ਸਾਡੇ ਹੱਥ ਆਈ ਹੈ। ਇਹ ਮਾਲਾ ਸ੍ਰੀ ਕ੍ਰਿਸ਼ਨ ਦੇ ਭਗਤਾਂ ਅਤੇ ਸ੍ਰੀ ਕ੍ਰਿਸ਼ਨ ਦੀ ਮੂਰਤੀ ਦੇ ਹੀ ਯੋਗ ਹੈ।" ਇਹ ਸੁਣ ਕੇ ਮੀਰਾ ਨੇ ਮਾਲਾ ਸ੍ਵੀਕਾਰ ਕਰ ਲਈ। ਰਾਣਾ ਨੇ ਜਦ ਅਜੇਹੀ ਬਹੁ-ਮੁੱਲੀ ਮਾਲਾ ਮੀਰਾ ਕੋਲ ਦੇਖੀ ਤਾਂ ਜੌਹਰੀਆਂ ਕੋਲੋਂ ਉਸ ਦਾ ਮੁੱਲ ਪਵਾਇਆ। ਪੁਛਗਿਛ ਕਰਨ ਤੇ ਪਤਾ ਲੱਗਾ ਕਿ ਇਹ ਮਾਲਾ, ਅਜੇ ਬੋਹਤਾ ਸਮਾਂ ਹੀ ਹੋਇਆ, ਆਗਰੇ ਦੇ ਕਿਸੇ ਜੌਹਰੀ ਨੇ ਸ਼ਹਿਨਸ਼ਾਹ ਅਕਬਰ ਕੋਲ ਵੇਚੀ ਸੀ। ਇਹ ਗੱਲ ਵੀ ਪਤਾ ਲਗ ਗਈ ਜੁ ਇਹ ਮਾਲਾ ਮੀਰਾ ਨੂੰ ਦੇਣ ਵਾਲਾ ਆਪੂੰ ਸ਼ਹਿਨਸ਼ਾਹ ਅਕਬਰ, ਵੈਰਾਗੀ ਦੇ ਰੂਪ ਵਿਚ ਮੀਰਾ ਨੂੰ ਮਿਲ ਕੇ ਗਿਆ ਹੈ। ਰਾਣਾ ਨੇ ਇਸ ਗੱਲ ਨੂੰ ਚਿਤੌੜ ਦੇ ਰਾਜ ਘਰਾਣੇ ਦੀ ਗੌਰਵਤਾ ਉਤੇ ਭਾਰੀ ਸੱਟ ਸਮਝਿਆ ਤੇ ਨਿਸ਼ਚਾ ਕੀਤਾ ਜੁ ਮੀਰਾ ਦਾ ਮਰ ਜਾਣਾ ਹੀ ਉਚਿਤ ਹੈ। ਇਹ ਵਿਚਾਰ ਕੇ ਇਕ ਜ਼ਹਿਰੀ ਬਿਸੀਅਰ ਨਾਗ ਪਟਾਰੀ ਵਿਚ ਬੰਦ ਕਰਕੇ ਮੀਰਾ ਕੋਲ ਭੇਜਿਆ ਤਾਂ ਜੁ ਮੀਰਾ ਪਟਾਰੀ ਨੂੰ ਖੋਹਲੇ ਤਾਂ ਨਾਗ ਉਸ ਨੂੰ ਡਸ ਲਵੇ। ਮੀਰਾ ਸਭ ਸਮਝ ਗਈ ਤੇ ਕ੍ਰਿਸ਼ਨ ਦੀ ਮੂਰਤੀ ਅੱਗੇ ਪ੍ਰਾਰਥਨਾ ਕੀਤੀ ਤੇ ਪਟਾਰੀ ਦਾ ਢੱਕਣ ਚੁੱਕ ਦਿੱਤਾ। ਕਰਨਾ ਕਰਤਾਰ ਦਾ ਅਜੇਹਾ ਹੋਇਆ ਕਿ ਸੱਪ ਦੀ ਥਾਂ ਇਕ ਸਾਲਿਗ੍ਰਾਮ ਪਟਾਰ ਵਿਚੋਂ ਮਿਲਿਆ। ਮੀਰਾ ਸ਼ੁਕਰਾਨੇ ਵਿਚ ਮਸਤ ਹੋ ਉੱਠੀ ਤੇ ਕ੍ਰਿਸ਼ਨ ਦੀ ਮੂਰਤੀ ਅੱਗੇ ਨ੍ਰਿਤ ਕੀਤਾ।

ਇਸ ਘਟਨਾ ਤੋਂ ਕੁਛ ਦਿਨ ਪਿਛੋਂ ਹੀ ਮੀਰਾ ਦੇ ਪਤੀ ਰਾਣਾ ਦਾ ਦੇਹਾਂਤ ਹੋ ਗਿਆ। ਮੀਰਾ ਦੇ ਸਹੁਰੇ ਮਹਾਰਾਣਾ ਨੇ ਆਪਣੇ ਪੁੱਤਰ ਦੀ ਮਿਰਤੂ ਦੇ ਰਹੱਸ ਨੂੰ ਨਾ ਜਾਤਾ ਤੇ ਮੀਰਾ ਨੂੰ ਆਗਿਆ ਕੀਤੀ ਕਿ ਉਹ ਸਤੀ ਹੋ ਜਾਵੇ। ਮੀਰਾ ਨੇ ਜਮਨਾ ਦੇ ਜਲ ਵਿਚ ਆਪਣੇ ਸਰੀਰ ਨੂੰ ਪ੍ਰਵਾਹ ਕਰ ਦੇਣ ਦੀ ਇੱਛਾ ਨਾਲ, ਬਿੰਦ੍ਰਾਬਨ ਜਾ ਕੇ ਨਦੀ ਵਿਚ ਛਾਲ ਮਾਰ ਦਿਤੀ ਪਰ ਜਮਨਾ ਨਦੀ ਦੀਆਂ ਲਹਿਰਾਂ ਨੇ ਮੀਰਾ ਦੇ ਸਰੀਰ ਨੂੰ ਕੰਢੇ ਉਤੇ ਸੁੱਟ ਪਾਇਆ। ਜਦੋਂ ਮੀਰਾ ਦੀ ਹੋਸ਼ ਪਰਤੀ ਤਾ ਉਠੀ ਤੇ ਸਿੱਧੀ ਸ੍ਰੀ ਕ੍ਰਿਸ਼ਨ ਦੀ ਰੰਗ ਭੂਮੀ ਤੇ ਲੀਲ੍ਹਾ ਭੂਮੀ ਬਿੰਦ੍ਰਾਬਨ ਨੂੰ ਟੁਰ ਪਈ। ਬਿੰਦ੍ਰਾਬਨ ਵਿਚ ਵੈਸ਼ਨਵ ਸੰਤ ਵਲੱਭਾਚਾਰੀਆ ਦਾ ਪ੍ਰਸਿਧ ਮੱਠ ਹੈ। ਵਲੱਭਾਚਾਰੀਆ ਦਾ ਪੁੱਤਰ, ਜੀਵ ਗੋਸਾਈਂ, ਉਸ ਮੱਠ ਦਾ ਸ੍ਰੀ ਮਹੰਤ ਸੀ, ਜੋ ਰੂਪ ਤੇ ਸਨਾਤਨ ਨਾਮੀ, ਵਲੱਭਾਚਾਰੀਆ ਦੇ ਦੋ ਪ੍ਰਿਯ ਚੇਲਿਆਂ ਦਾ ਚਾਚਾ ਸੀ। ਮੀਰਾ ਨੇ ਬੇਨਤੀ ਕਰ ਭੇਜੀ ਕਿ ਮੱਠ ਦੇ ਸ੍ਰੀ ਮਹੰਤ ਉਸ ਨੂੰ ਦਰਸਨਾਂ ਦੀ ਆਗਿਆ ਦੇਣ ਪਰ ਜੀਵ ਗੋਸਾਈਂ ਨੇ ਮੀਰਾ ਨੂੰ ਮੱਠ ਵਿਚ ਪ੍ਰਵੇਸ਼ ਕਰਨ ਦੀ ਆਗਿਆ ਨਾ ਦਿਤੀ। ਜਦ ਮੀਰਾ ਨੇ ਕਾਰਣ ਪੁੱਛਿਆ ਤਾਂ ਜੀਵ ਗੋਸਾਈਂ ਨੇ ਕਹਿਲਵਾ ਭੇਜਿਆ ਕਿ ਮੱਠਾਂ ਵਿਚ ਇਸਤ੍ਰੀਆਂ ਨੂੰ ਪ੍ਰਵੇਸ਼ ਕਰਨ ਦੀ ਆਗਿਆ ਨਹੀਂ ਦਿਤੀ ਜਾ ਸਕਦੀ। ਮੀਰਾ ਨੇ ਮੋੜਵਾਂ ਉੱਤਰ ਦਿਤਾ: "ਮੈਂ ਤਾਂ ਇਸ

ਖਿਆਲ਼ ਵਿਚ ਹੀ ਸੀ, ਕਿ ਬਿੰਦ੍ਰਾਬਨ ਸ੍ਰੀ ਕ੍ਰਿਸ਼ਨ ਦੀ ਲੀਲ੍ਹਾ ਭੂਮੀ ਹੈ ਅਤੇ ਇਥੇ ਕ੍ਰਿਸ਼ਨ ਭਗਤੀ ਕਰਨ ਵਾਲੀਆਂ ਸਭ ਗੋਪੀਆਂ ਹੀ ਹਨ। ਹੁਣ ਪਤਾ ਲੱਗਾ ਜੁ ਜੀਵ ਗੋਸਾਈ ਜੀ ਦੇ ਮੱਠ ਵਿਚ ਮਰਦ ਭੀ ਰਹਿੰਦੇ ਹਨ।" ਜੀਵ ਗੋਸਾਈਂ ਨੇ ਇਹ ਬਚਨ ਸੁਣੇ ਤਾਂ ਮਨ ਵਿਚ ਬੜਾ ਸ਼ਰਮਿੰਦਾ ਹੋਇਆ। ਨੰਗੇ ਸਿਰ, ਨੰਗੇ ਪੈਰੀਂ, ਮੱਠ ਵਿਚੋਂ ਬਾਹਰ ਨਿਕਲਿਆ ਤੇ ਆ ਮੀਰਾ ਕੋਲੋਂ ਖਿਮਾ ਮੰਗੀ। ਮੀਰਾ ਦੇ ਭਗਤੀ ਪੂਰਤ ਅਨਿਤ ਆਭਾ ਦਰਸ਼ਨ ਕੀਤੇ ਤਾਂ ਗੋਸਾਈਂ ਦੇ ਮਨ ਵਿਚ ਭਗਤੀ ਭਾਵ ਦੇ ਅਥਾਹ ਸੋਮੇ ਫੁੱਟ ਨਿਕਲੇ।

ਕੁਛ ਸਮਾਂ ਬਿੰਦ੍ਰਾਬਨ ਵਿਚ ਬਿਤਾਉਣ ਮਗਰੋਂ ਮੀਰਾ ਫੇਰ ਚਿਤੌੜ ਆਈ, ਪਰ ਉਥੇ ਉਸ ਦੇ ਸਹੁਰੇ ਅਜੇ ਵੀ ਉਸ ਵੱਲ ਰੁੱਖੇ ਹੀ ਜਾਪੇ। ਮੀਰਾ ਝਟਪਟ ਕਾਠੀਆਵਾੜ ਦੇਸ਼ ਵਲ ਦਵਾਰਕਾ ਦੀ ਯਾਤਰਾ ਨੂੰ ਚਲ ਪਈ ਜਿਥੇ ਕਿ ਮਥੁਰਾ ਤਿਆਗਣ ਪਿਛੋਂ ਕ੍ਰਿਸ਼ਨ ਭਗਵਾਨ ਬਹੁਤ ਸਮਾਂ ਰਾਜ ਕਰਦੇ ਰਹੇ ਸਨ। ਜਦੋਂ ਮੀਰਾ ਦਵਾਰਕਾ ਨੂੰ ਚਲੀ ਗਈ ਤਾਂ ਸਾਧਾ ਸੰਤਾਂ ਨੇ, ਜੋ ਕਿ ਮੀਰਾ ਨਾਲ ਭਗਤੀ ਵਾਰਤਾਲਾਪ ਕਰਨ ਆਉਂਦੇ ਹੁੰਦੇ ਸਨ, ਚਿਤੌੜ ਨਗਰੀ ਵਿਚ ਆਉਣਾ ਬੰਦ ਕਰ ਦਿੱਤਾ। ਚਿਤੌੜ ਦੇ ਰਾਜ ਘਰਾਣੇ ਵਿਚ ਕਲਿਹ-ਕਲੇਸ਼ ਉਪਜ ਪਿਆ ਤੇ ਦੇਸ਼ ਵਿਚ ਕਾਲ ਪੈ ਗਿਆ। ਹੁਣ ਮਹਾਰਾਣਾ ਨੂੰ ਗਿਆਨ ਹੋਇਆ ਕਿ ਮੀਰਾ ਦੇ ਚਰਣ ਚਿਤੌੜ ਨਗਰ ਤੇ ਦੇਸ ਲਈ ਸੁਭਾਗ ਭਰੇ ਸਨ। ਮਹਾਰਾਣਾ ਨੇ ਕੁਝ ਬ੍ਰਾਹਮਣ ਦਵਾਰਕਾ ਭੇਜੇ ਕਿ ਮੀਰਾ ਨੂੰ ਬੇਨਤੀ ਕਰਨ ਕਿ ਉਹ ਚਿਤੌੜ ਮੁੜ ਆਵੇ। ਮਹਾਰਾਣਾ ਨੇ ਕਹਾ ਭੇਜਿਆ ਕਿ ਜੇ ਮੀਰਾ ਨਾ ਮੁੜੀ ਤਾਂ ਮੇਰਾ ਜੀਉਣਾ ਕਠਨ ਹੈ। ਮੀਰਾ ਨੇ ਬ੍ਰਾਹਮਣਾਂ ਕੋਲੋਂ ਇਹ ਸੁਨੇਹਾ ਸੁਣਿਆ ਤਾਂ ਦਵਾਰਕਾ ਤਿਆਗ ਕੇ ਚਿਤੌੜ ਮੁੜਨ ਤੋਂ ਨਾਂਹ ਕਰ ਦਿੱਤੀ। ਬ੍ਰਾਹਮਣ ਧਰਨਾ ਮਾਰ ਕੇ ਬੈਠ ਗਏ ਤੇ ਕਿਹੋ ਨੇ "ਜੇ ਸਾਡਾ ਬਚਨ ਨਾ ਮੰਨੋਗੇ ਤਾਂ ਅਸੀਂ ਇਥੇ ਹੀ ਪ੍ਰਾਣ ਤਿਆਗ ਦਿਆਂਗੇ ਤੇ ਬ੍ਰਹਮ ਹਤਯਾ ਦੇ ਭਾਗੀ ਤੁਸੀਂ ਹੋਵੋਗੇ।" ਮੀਰਾ ਨੇ ਇਹ ਸੁਣਿਆ ਤੇ ਵਿਚਾਰਿਆ ਪਰ ਉੱਤਰ ਦਿੱਤਾ। "ਬਹੁਤ ਅੱਛਾ, ਮੈਂ ਚਿਤੌੜ ਮੁੜਨ ਲਈ ਆਪਣੇ ਪਤੀ ਸ੍ਰੀ ਕ੍ਰਿਸ਼ਨ ਤੋਂ ਆਗਿਆ ਲੈ ਲਵਾਂ।" ਇਉਂ ਕਹਿ ਕੇ ਸ੍ਰੀ ਕ੍ਰਿਸ਼ਨ ਦੇ ਮੰਦਰ ਜੋ ਕਿ ਦਵਾਰਕਾ ਵਿਚ ਰਣਛੋੜ ਜੀ ਦਾ ਮੰਦਰ ਕਹਾਉਂਦਾ ਹੈ, ਗਈ। ਰਣਛੋੜ ਕ੍ਰਿਸ਼ਨ ਜੀ ਦਾ ਨਾਮ ਓਦੋਂ ਪਿਆ ਜਦੋਂ ਉਹ ਜਰਾਸਿੰਧ ਨਾਲ ਯੁਧ ਸਮੇਂ ਭੱਜ ਨਿਕਲੇ ਸਨ। ਸ੍ਰੀ ਕ੍ਰਿਸ਼ਨ ਦੇ ਇਸ ਰਣਛੋੜ ਰੂਪਮਾਨ ਦੀ ਪੂਜਾ ਹੀ ਕਾਠੀਆਵਾੜ ਵਿਚ ਵਿਸੇਸ ਕਰਕੇ ਪ੍ਰਧਾਨ ਹੈ। ਮੀਰਾ ਰਣਛੋੜ ਦੀ ਮੂਰਤੀ ਦੇ ਸਾਹਮਣੇ ਹੋਈ ਤੇ ਮੂਰਤੀ ਵਿਚ ਸਮਾਅ ਗਈ। ਚਿਤੌੜ ਤੋਂ ਆਏ ਬ੍ਰਾਹਮਣਾਂ ਨੇ ਜਦ ਅੱਖਾਂ ਝਮਕੀਆਂ ਤਾਂ ਕੀ ਦੇਖਦੇ ਹਨ, ਕਿ ਮੀਰਾ ਦੀ ਸਾੜ੍ਹੀ ਰਣਛੋੜ ਦੀ ਮੂਰਤੀ ਨੂੰ ਲਪੇਟੀ ਹੋਈ ਹੈ। ਬਸ ਪੰਜ ਭੌਤਿਕ ਸੰਸਾਰ ਵਿਚ, ਇਹ ਮੀਰਾ ਦੀ ਸਾੜ੍ਹੀ ਜਾਂ ਰਨਛੋੜ ਦੀ ਸਥੂਲ ਮੂਰਤੀ ਹੀ ਰਹਿ ਗਏ ਤੇ ਮੀਰਾ ਦੀ ਜਯੋਤੀ ਤੇ ਸਰੀਰ ਆਪਣੇ ਪੂਜਯ ਦੇਵ ਦੀ ਜਯੋਤੀ ਤੇ ਮੂਰਤੀ ਵਿਚ ਸਮਾਅ ਗਏ।

ਬ੍ਰਾਹਮਣ ਜਦੋਂ ਚਿਤੌੜ ਮੁੜ ਕੇ ਵਾਪਸ ਆਏ ਤਾਂ ਅੱਗੋਂ ਸਾਰਾ ਨਗਰ ਲੁੱਟਿਆ ਪੁੱਟਿਆ ਹੋਇਆ ਤੇ ਉਜਾੜ ਡਿੱਠਾ। ਅਕਬਰ ਸ਼ਹਿਨਸ਼ਾਹ ਨੇ ਚੜ੍ਹਾਈ ਕਰਕੇ ਨਗਰ

ਨੂੰ ਲੁੱਟ ਕੇ ਢਾਹ ਦਿੱਤਾ ਸੀ।

ਹੁਣ ਚਿਤੌੜ ਦੇ ਰਾਜ ਘਰਾਣੇ ਦੇ ਮਹਾਰਾਣੇ ਉਦੈਪੁਰ ਵਿਚ ਰਹਿੰਦੇ ਹਨ ਤੇ ਉਥੇ ਰਾਜ ਮਹਿਲਾਂ ਵਿਚ ਰਣਛੋੜ ਅਤੇ ਮੀਰਾ ਦੀ ਮੂਰਤੀ ਦੀ ਇਕੱਠੀ ਪੂਜਾ ਹੁੰਦੀ ਹੈ।

*('ਸਪਤ—ਸ਼੍ਰਿੰਗ' ਵਿਚੋਂ)*

ਸੁਭਾ-ਚਿਤਰ

# ਪ੍ਰੋ. ਤੇਜਾ ਸਿੰਘ

## ਪ੍ਰੋ. ਪ੍ਰੀਤਮ ਸਿੰਘ

1937 ਵਿਚ ਮੈਂ ਰਾਮਸੁਖਦਾਸ ਕਾਲਜ, ਫ਼ੀਰੋਜ਼ਪੁਰ ਵਿਚ ਬੀ. ਏ. ਦੀ ਪਹਿਲੀ ਜਮਾਤ ਵਿਚ ਪੜ੍ਹਦਾ ਸਾਂ, ਜਿਸ ਨੂੰ ਓਦੋਂ 'ਤੀਜਾ ਵਰ੍ਹਾ' ਕਿਹਾ ਜਾਂਦਾ ਸੀ। ਥੋੜ੍ਹਾ ਚਿਰ ਪਹਿਲਾਂ ਵਲੈਤੋਂ ਮੁੜੇ ਪ੍ਰੋਫ਼ੈਸਰ ਐਸ. ਪੀ. ਕਨਲ ਨੇ ਕਾਲਜ ਦੇ ਮਾਹੌਲ ਵਿਚ ਸਾਹਿਤਿਕ ਸਰਗਰਮੀ ਲਿਆਉਣ ਲਈ 'ਲਿਟਰੇਰੀ ਸਰਕਲ' ਨਾਂ ਦੀ ਇਕ ਸਭਾ ਕਾਇਮ ਕੀਤੀ, ਜਿਸ ਦਾ ਪਹਿਲਾ ਸਕੱਤਰ ਮੈਨੂੰ ਥਾਪਿਆ ਗਿਆ। 1938 ਵਿਚ ਇਸ ਸਭਾ ਵੱਲ ਪੰਜਾਬ ਦੀਆਂ ਜਿਨ੍ਹਾਂ ਪ੍ਰਸਿੱਧ ਸ਼ਖ਼ਸੀਅਤਾਂ ਨੂੰ ਕਾਲਜ ਵਿਚ ਬੁਲਾਇਆ ਗਿਆ, ਉਨ੍ਹਾਂ ਵਿਚ ਪ੍ਰੋਫ਼ੈਸਰ ਤੇਜਾ ਸਿੰਘ ਵੀ ਸਨ। ਕਾਲਜ ਵੱਲੋਂ ਉਨ੍ਹਾਂ ਦੀ ਸੰਗਤ ਨੇੜਿਓਂ ਮਾਣਨ ਦਾ ਮੌਕਾ ਮਿਲ ਗਿਆ। ਇਹ ਮਿਲਣੀ ਬੇਸ਼ਕ ਥੁੜ-ਚਿਰੀ ਸੀ, ਪਰ ਮੇਰੇ ਉਤੇ ਪ੍ਰੋਫ਼ੈਸਰ ਸਾਹਿਬ ਦੀ ਦਿੱਖ ਦਾ ਬੜਾ ਰੁਅਬ ਪਿਆ। ਢਿੱਲੀ ਕੱਸ ਵਾਲੀ ਹਲਕੇ ਜਿਹੇ ਬਸੰਤੀ ਰੰਗ ਦੀ ਤਿੰਨ-ਗਜ਼ੀ ਪੱਗ ਸ਼ੀਸ਼ਾ ਸਾਹਮਣੇ ਰੱਖ ਕੇ ਬੰਨ੍ਹੀ ਲਗਦੀ ਸੀ; ਭਰਵੱਟਿਆਂ ਦੀ ਭਰਪੂਰ ਫ਼ਸਲ ਅੱਖਾਂ ਦੀਆਂ ਬਾਹਰਲੀਆਂ ਨੁੱਕਰਾਂ ਦੁਆਲੇ ਕੁੰਡਲ-ਆਕਾਰ ਵਿੱਚ ਗੁੱਛਾ ਹੋਈ ਦਿੱਸਦੀ ਸੀ ਤੇ ਖੁੱਲ੍ਹੀ ਛਾਜਲੀ ਦਾੜ੍ਹੀ ਵਿਚ, ਭਰਵੀਆਂ ਮੁੱਛਾਂ, ਸਹਾਇਕ ਨਦੀਆਂ ਵਾਂਗ ਰਲ ਕੇ, ਮੂੰਹ ਨੂੰ ਕਰੀਬ ਕਰੀਬ ਪੂਰੀ ਤਰ੍ਹਾਂ ਢੱਕ ਰਹੀਆਂ ਦਿੱਸਦੀਆਂ ਸਨ। ਮਰਦਾਵੇਂ ਹਿਸਾਬ ਨਾਲ ਉਨ੍ਹਾਂ ਦਾ ਕੱਦ ਲੰਮਾ ਨਹੀਂ ਸੀ ਕਿਹਾ ਜਾ ਸਕਦਾ, ਪਰ ਚਾਬੀ ਦੇ ਲੱਠੇ ਦੇ ਤੰਗ ਪਜਾਮੇ ਤੇ ਮੱਧਮ ਰੰਗ ਦੀ ਧਾਰੀਦਾਰ ਰੇਸ਼ਮੀ ਅਚਕਨ ਵਿਚ ਮੈਨੂੰ ਉਹ ਅਸਲ ਨਾਲੋਂ ਕੁਝ ਲਮੇਰੇ ਪਰ ਬੜੇ ਸਡੌਲ ਲਗੇ। ਅਜੇ ਉਨ੍ਹਾਂ ਦੇ ਪੇਟ ਨੇ ਛਾਤੀ ਤੋਂ ਅਗਾਂਹ ਵਧਣਾ ਸ਼ੁਰੂ ਨਹੀਂ ਸੀ ਕੀਤਾ। ਗੋਰੇ ਰੰਗ ਉੱਤੇ ਸੂਛ ਲਾਲੀ ਦੀ ਆਭਾ ਵਾਲੇ ਚਿਹਰੇ ਉਤੇ ਸੁਨਹਿਰੀ ਫ਼ਰੇਮ ਵਾਲੀ ਐਨਕ ਨਾਲ ਉਹ ਬੜੇ ਪ੍ਰਭਾਵਸ਼ਾਲੀ ਤੇ ਸੁੰਦਰ ਲਗ ਰਹੇ ਸਨ। ਉਨ੍ਹਾਂ ਦਾ ਲੈਕਚਰ ਗੁਰੂ ਨਾਨਕ ਸਾਹਿਬ ਬਾਰੇ ਸੀ, ਜਿਸ ਦਾ ਮੁਹਾਣ ਗੁਰੂ ਸਾਹਿਬ ਦੀ ਪੰਜਾਬੀਅਤ, ਸਾਂਝੀਵਾਲਤਾ ਤੇ ਭਾਵਨਾਤਮਕ ਇਕਸੁਰਤਾ ਵੱਲ ਸੀ। ਉਹ ਸਰਲ ਅੰਗਰੇਜ਼ੀ ਵਿਚ ਬੜੇ ਠਰ੍ਹੰਮੇ ਨਾਲ ਬੋਲੇ, ਜਿਸ ਕਰਕੇ ਉਨ੍ਹਾਂ ਦਾ ਬੋਲਿਆ ਕਾਲਜ ਦੇ ਸਾਰੇ ਵਿਦਿਆਰਥੀਆਂ ਦੇ ਪੱਲੇ ਪੈ ਗਿਆ। ਮੇਰੇ ਕਾਲਜ ਲਈ ਗੁਰੂ ਨਾਨਕ, ਤੇਜਾ ਸਿੰਘ ਤੇ ਪੰਜਾਬੀਅਤ — ਤਿੰਨੇ ਤਕਰੀਬਨ ਅਣਗੌਲੀਆਂ ਵਸਤਾਂ ਸਨ। ਮੈਂ ਨਹੀਂ

ਦੱਸ ਸਕਦਾ ਉਸ ਲੈਕਚਰ ਦਾ ਕਿਸੇ ਹੋਰ ਉਤੇ ਕੀ ਅਸਰ ਹੋਇਆ, ਪਰ ਮੇਰੇ ਉਤੇ ਓਦੋਂ ਹੀ ਇਨ੍ਹਾਂ ਤਿੰਨਾਂ ਦੀ ਪੱਕੀ ਛਾਪ ਲਗ ਗਈ ।

## 2.

ਬੀ. ਏ. ਪਾਸ ਕਰਨ ਉਪਰੰਤ ਮੈਂ ਅੰਗਰੇਜ਼ੀ ਦੀ ਐਮ. ਏ. ਕਰਨ ਲਈ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਤੇਜਾ ਸਿੰਘ ਹੋਰਾਂ ਦਾ ਸ਼ਾਗਿਰਦ ਜਾ ਬਣਿਆ। ਕਲਾਸ ਵਿਚ ਦੋ ਪ੍ਰੀਤਮ ਸਿੰਘ ਸਨ, ਸਿਆਣ ਜਤਾਉਣ ਲਈ ਉਨ੍ਹਾਂ ਨੇ ਆਪਣੇ ਰਜਿਸਟਰ ਵਿਚ ਮੇਰੇ ਨਾਂ ਅੱਗੇ 'ਫ਼ੀਰੋਜ਼ਪੁਰੀ' ਸ਼ਬਦ ਆਪੇ ਵਧਾ ਲਿਆ। ਪਹਿਲੇ ਦਿਨ ਹੀ ਮੈਨੂੰ ਜਾਪਣ ਹੋ ਗਿਆ ਕਿ ਆਪਣੀਆਂ ਕਲਾਸਾਂ ਉੱਤੇ ਇਸ ਪ੍ਰੋਫ਼ੈਸਰ ਦਾ ਖ਼ਾਸਾ ਦਬਕਾ ਹੈ। ਉਨ੍ਹਾਂ ਦੇ ਕਮਰੇ ਵਿਚ ਦਾਖ਼ਲ ਹੁੰਦੇ ਸਾਰ ਜੀਭਾਂ ਤਾਲੂਆਂ ਨੂੰ ਜਾ ਲਗਦੀਆਂ । ਕਲਾਸ ਦੇ ਅੰਦਰ ਉਹ ਕਿਸੇ ਖ਼ਾਸ ਵਿਦਿਆਰਥੀ ਵੱਲ ਉਚੇਚ, ਅਪਣੱਤ ਜਾਂ ਰਿਆਇਤ ਵਾਲਾ ਵਿਤਕਰਾ ਨਹੀਂ ਸਨ ਵਰਤਦੇ; ਕਿਸੇ ਨੂੰ ਟਿਚਕਰ ਦਾ ਨਿਸ਼ਾਨਾ ਨਹੀਂ ਸਨ ਬਣਾਉਂਦੇ; ਲਤੀਫ਼ੇਬਾਜ਼ੀ ਵਿਚ ਉੱਕਾ ਨਹੀਂ ਸਨ ਪੈਂਦੇ; ਆਪਣੀ ਕੋਈ ਘਰੋਗੀ ਸਮੱਸਿਆ ਸਾਡੇ ਨਾਲ ਸਾਂਝੀ ਨਹੀਂ ਸਨ ਕਰਦੇ; ਆਪਣੇ ਗ਼ਰੀਬ ਪਿਛੋਕੜ ਦਾ ਜ਼ਿਕਰ ਕਰਕੇ ਹਮਦਰਦੀ ਜਿੱਤਣ ਦਾ ਜਤਨ ਨਹੀਂ ਸਨ ਕਰਦੇ; ਆਪਣੀਆਂ ਪ੍ਰਾਪਤੀਆਂ ਜਾਂ ਲਿਖਤਾਂ ਦਾ ਕਿੱਸਾ ਨਹੀਂ ਸਨ ਛੇੜਦੇ; ਆਪਣੀ ਆਵਾਜ਼ ਦੀ ਉੱਚੀ-ਨੀਵੀਂ ਸੁਰਬੰਦੀ ਨਾਲ ਜਾਂ ਚਿਹਰੇ ਨੂੰ ਭਿੰਨ-ਭਿੰਨ ਰਸਾਂ ਦਾ ਅਖਾੜਾ ਬਣਾ ਕੇ ਜਾਂ ਵੱਖ ਵੱਖ ਬਤਾਵਿਆਂ ਰਾਹੀਂ ਪ੍ਰਭਾਵਿਤ ਕਰ ਸਕਣ ਵਾਲੀਆਂ ਨਟਈ ਜੁਗਤਾਂ ਨਹੀਂ ਸਨ ਵਰਤਦੇ । ਸਰੋਤਿਆਂ ਨੂੰ ਇਕੋ ਰਸ ਤੇ ਇੱਕੋ ਵੇਗ ਵਾਲੀ ਵਾਕ-ਧਾਰਾ ਵਿਚ ਹੀ ਇਸ਼ਨਾਨ ਕਰਨਾ ਪੈਂਦਾ ਸੀ, ਪਰ ਉਬਾਸੀਆਂ ਲੈਣ ਵਾਲੀ ਨੌਬਤ ਨਹੀਂ ਸੀ ਆਉਂਦੀ। ਜਦ ਕਦੀ ਵਿਚਾਰਾਂ ਦੀ ਦੋਹਰ ਪਾਉਂਦੇ ਤਾਂ ਹਲਕਾ ਜਿਹਾ ਅਕੇਵਾਂ ਹੋ ਜਾਂਦਾ ਸੀ, ਜੋ ਅਸੀ ਉਨ੍ਹਾਂ ਤੋਂ ਅਗਲੇ ਪ੍ਰੋਫ਼ੈਸਰ ਅਡਵਾਨੀ ਸਾਹਿਬ ਵਾਲੇ ਪੀਰੀਅਡ ਵਿਚ ਲਾਹ ਲੈਂਦੇ ਸਾਂ। ਅਡਵਾਨੀ ਸਾਹਿਬ ਨੂੰ ਚੁਸਤ ਫ਼ਿਕਰੇਬੰਦੀ ਤੇ ਹਾਜ਼ਰ-ਜਵਾਬੀ ਦਾ ਸ਼ੌਕ ਸੀ। ਜਿਵੇਂ ਇਕ ਦਿਨ ਇਕ ਸੇਵਾਦਾਰ ਵਿਭਾਗ ਦੇ ਮੁਖੀ ਪ੍ਰੋਫ਼ੈਸਰ ਤੇਜਾ ਸਿੰਘ ਹੁਰਾਂ ਵਲੋਂ ਜਾਰੀ ਹੋਏ ਇਕ ਨੋਟਿਸ ਉਤੇ ਅਡਵਾਨੀ ਸਾਹਿਬ ਦੇ ਦਸਤਖ਼ਤ ਕਰਾਉਣ ਲਈ ਕਲਾਸ ਵਿਚ ਆ ਵੜਿਆ। ਅਡਵਾਨੀ ਸਾਹਿਬ ਨੋਟਿਸ ਪੜ੍ਹ ਕੇ ਇਕਦਮ ਭਖ ਉੱਠੇ ਤੇ ਸਾਨੂੰ ਸੁਣਾਉਣ ਦੀ ਖ਼ਾਤਰ ਬੋਲੇ : I am not Teja Singh's assistant; I am here only to assist him." ਇਕ ਦਿਨ ਉਹ ਕੁਰਸੀ ਉੱਤੇ ਬੈਠੇ ਹੀ ਸਨ ਕਿ ਮੈਨੂੰ ਉਨ੍ਹਾਂ ਦੇ ਕੋਟ ਦੇ ਖੱਬੇ ਮੋਢੇ ਦੇ ਥੱਲੇ ਕਰਕੇ ਇਕ ਲੰਮਾ ਸਾਰਾ ਵਾਲ ਨਜ਼ਰ ਆਇਆ। ਅਸੀਂ ਲਾਇਬਰੇਰੀ ਦੇ ਇਕ ਕਮਰੇ ਵਿਚ ਡੱਠੇ ਚੁਨੁੱਕਰੇ ਮੇਜ਼ ਦੇ ਦੁਆਲੇ ਬੈਠਿਆ ਕਰਦੇ ਸਾਂ। ਮੈਂ ਆਪਣੀ ਕੁਰਸੀ ਤੋਂ ਉੱਭੜਵਾਹੇ ਉੱਠ ਕੇ ਅਡਵਾਨੀ ਸਾਹਿਬ ਦੇ ਨੇੜੇ ਚਲਾ ਗਿਆ ਤੇ ਕੋਟ ਉੱਤੇ ਵਾਲ ਫੜ ਕੇ ਕਿਹਾ, "Mr. Advani there is a .tell-tail hair here." ਇਸ ਉਤੇ ਸਾਰੀ ਕਲਾਸ ਹੱਸ ਪਈ, ਪਰ ਅਡਵਾਨੀ ਸਾਹਿਬ ਝੱਟ ਬੋਲੇ, "No, no; it is my own wife's ਤੇ ਮੇਰੇ ਸਣੇ, ਸਾਰੀ ਕਲਾਸ ਨੇ ਇਸ ਜਵਾਬ ਉਤੇ ਖ਼ੁਸ਼ ਹੋ ਕੇ ਅੱਗੇ ਨਾਲੋਂ ਉਚੇਰੇ ਠਹਾਕੇ ਦੀ ਇਕ ਤਗੜੀ ਝੁੱਟੀ ਲਾਈ। ਕਲਾਸ ਦੇ ਅੰਦਰ ਇਸ ਤਰ੍ਹਾਂ

ਦੀ ਭੰਡ-ਖੁਲ੍ਹ ਤੇਜਾ ਸਿੰਘ ਹੁਰਾਂ ਨਾਲ ਨਹੀਂ ਸੀ ਲਈ ਜਾ ਸਕਦੀ, ਹਾਲਾਂਕਿ ਵਿੱਤੋਂ ਉਹ ਹਾਸ-ਬਿਲਾਸ ਨੂੰ ਪਸੰਦ ਕਰਨ ਵਾਲੇ ਬੰਦੇ ਸਨ ।

ਕਹਿਣ ਨੂੰ ਤਾਂ ਉਹ ਸਾਨੂੰ ਸ਼ੈਕਸਪੀਅਰ ਪੜ੍ਹਾਉਂਦੇ ਸਨ ਪਰ ਨਾਟਕ ਨਾਲੋਂ ਕਿਤੇ ਜ਼ਿਆਦਾ, ਸਭਿਆਚਾਰਕ ਕੰਮ ਦੀਆਂ ਗੱਲਾਂ ਬਾਰੇ ਚਰਚਾ ਛੇੜੀ ਰੱਖਦੇ । ਸ਼ੈਕਸਪੀਅਰ ਨੂੰ ਆਪਣੇ ਹਰ ਪਾਤਰ ਦੇ ਮੂੰਹ ਵਿਚ ਕੋਈ ਨਾ ਕੋਈ ਅਗਮ-ਨਿਗਮ ਦੀ ਗੱਲ ਪਾਉਣ ਦੀ ਆਦਤ ਹੈ ਤੇ ਤੇਜਾ ਸਿੰਘ ਹੁਰਾਂ ਨੂੰ ਇਹੋ ਜਿਹੀ ਗੱਲ ਰੱਬ ਦੇਵੇ । ਉਹ ਕਿਸੇ ਇਕ ਕਥਨ ਦੀ ਕੰਨੀ ਫੜ ਬਹਿੰਦੇ ਤੇ ਉਸ ਦੇ ਦੁਆਲੇ ਗੁਰੂ ਨਾਨਕ, ਈਸਾ, ਹਜ਼ਰਤ ਮੁਹੰਮਦ, ਸ਼ੇਖ ਸਾਅਦੀ, ਮਾਈਕਲ ਐਂਜਲੋ, ਬੇਕਨ, ਬੁਲ੍ਹੇ ਸ਼ਾਹ, ਸ਼ਾਹ ਮੁਹੰਮਦ, ਗ਼ਾਲਿਬ, ਕਿਰਪਾ ਸਾਗਰ, ਪੂਰਨ ਸਿੰਘ, ਇਕਬਾਲ, ਧਨੀ ਰਾਮ ਚਾਤ੍ਰਿਕ, ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ ਤੇ ਅੰਮ੍ਰਿਤਾ ਸ਼ੇਰਗਿਲ — ਗੱਲ ਕੀ, ਦੁਨੀਆ ਭਰ ਦੇ ਸਾਹਿਤਕਾਰ, ਚਿਤਰਕਾਰ ਤੇ ਕੋਮਲ ਕਲਾਵਾਂ ਦੇ ਸਿਰਕੱਢ ਨਾਂ ਘੁਮਾ ਕੇ ਰੱਖ ਦੇਂਦੇ । ਅਸੀਂ ਪੜ੍ਹਨ ਜਾਂਦੇ ਸਾਂ ਕਿੰਗਲੀਅਰ, ਪਰ ਪੜ੍ਹ ਕੇ ਆਉਂਦੇ ਸਾਂ ਪੰਜਾਬ, ਪੰਜਾਬੀ, ਪੰਜਾਬੀਅਤ, ਸਿੱਖੀ, ਸਦਾਚਾਰ, ਧਰਮ, ਸਭਿਆਚਾਰ, ਕੋਮਲ ਕਲਾ ਜਾਂ ਇਤਿਹਾਸ । ਉਨ੍ਹਾਂ ਦਾ ਇਕ ਹੋਰ ਬੜਾ ਚਹੇਤਾ ਵਿਸ਼ਾ ਹੁੰਦਾ ਸੀ : ਦੇਸੀ ਲੇਖਕਾਂ ਤੇ ਕੱਥਕੜਾਂ ਦੀ ਹਰ ਮਜ਼ਮੂਨ ਨੂੰ ਆਦਿ-ਜੁਗਾਦਿ ਤੋਂ ਸ਼ੁਰੂ ਕਰਨ ਦੀ ਰੁਚੀ ਦੀ ਭੰਡੀ । 'ਮਜ਼ਮੂਨ ਹੋਵੇਗਾ, ਹਿਮਾਲੇ ਦੀ ਖ਼ੂਬਸੂਰਤੀ', ਪਰ ਪਹਿਲਾਂ ਸਫੇ ਕਾਲੇ ਕੀਤੇ ਜਾਣਗੇ ਹਿਮਾਲਾ ਪਰਬਤ ਦੀ ਉੱਤਪਤੀ ਬਾਰੇ । ਦੱਸਣਾ ਹੈ 'ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਮੁਸਲਮਾਨ' ਵਿਸ਼ੇ ਬਾਰੇ ਪਰ ਦੱਸਣ ਵਾਲਾ ਪਹਿਲਾਂ ਗੁਰੂ ਨਾਨਕ ਤੋਂ ਮਹਾਰਾਜਾ ਰਣਜੀਤ ਸਿੰਘ ਤਕ ਦਾ ਇਤਿਹਾਸ ਦੱਸੇਗਾ ਤੇ ਫੇਰ ਇਕ ਵਾਕ ਵਿਚ ਗੱਲ ਮੁਕਾਵੇਗਾ ਕਿ ਮੁਸਲਮਾਨ ਵੀ ਕਾਫ਼ੀ ਸਨ, ਮਹਾਰਾਜੇ ਦੀ ਫ਼ੌਜ ਵਿਚ । ਹਰ ਮਜ਼ਮੂਨ ਦਾ ਆਪਣਾ ਇਕ ਪਾਲਾ ਹੁੰਦਾ ਹੈ, ਜਿਸ ਤੋਂ ਬਾਹਰ ਜਾਣਾ ਵਿਵਰਜਿਤ ਸਮਝਣਾ ਚਾਹੀਦਾ ਹੈ । ਤੁਹਾਡਾ ਪਹਿਲਾ ਵਾਕ ਹੀ ਹਥਲੇ ਮਜ਼ਮੂਨ ਨਾਲ ਸੰਬੰਧਿਤ ਹੋਣਾ ਚਾਹੀਦਾ ਹੈ ਤੇ ਅਗੋਂ ਹਰ ਵਾਕ ਆਪੇ ਵਾਕ ਤੋਂ ਨਿਕਲਦਾ ਪ੍ਰਤੀਤ ਹੋਣਾ ਚਾਹੀਦਾ ਹੈ ।' ਤੇਜਾ ਸਿੰਘ ਹੁਰਾਂ ਦੇ ਹਰ ਭਾਸ਼ਣ ਦੀ ਵਿਸ਼ੇਸ਼ਤਾ ਹੁੰਦੀ ਸੀ ਕਿ ਜਦੋਂ ਸਰੋਤਿਆਂ ਨੂੰ ਇਕ ਪਟੇ ਦੀ ਥਾਂ ਦੂਜੇ ਉਤੇ ਚਾੜ੍ਹਦੇ ਸਨ ਤਾਂ ਉਨ੍ਹਾਂ ਨੂੰ ਕਿਸੇ ਝਟਕੇ ਦਾ ਅਹਿਸਾਸ ਨਹੀਂ ਸਨ ਹੋਣ ਦੇਂਦੇ । ਇਹ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਓਦੋਂ ਦੇ ਸਾਰੇ ਪੰਜਾਬ ਦੇ ਅੰਗਰੇਜ਼ੀ ਦੇ ਅਧਿਆਪਕਾਂ ਵਿਚ ਉਨ੍ਹਾਂ ਵਾਲੇ ਰੰਗ ਦਾ ਹੋਰ ਕੋਈ ਪ੍ਰੋਫ਼ੈਸਰ ਨਹੀਂ ਸੀ । ਅੰਗਰੇਜ਼ੀ ਹਾਕਮਾਂ ਦੀ ਬੋਲੀ ਸੀ । ਇਸ ਦੇ ਬਹੁ ਅਧਿਆਪਕਾਂ ਤੇ ਸਿਖਿਆਰਥੀਆਂ ਵਿਚ ਅੰਗਰੇਜ਼ੀਅਤ, ਫੋਕੇ ਵਡੱਪਣ ਤੇ ਦੇਸੀ ਕਲਚਰ ਪ੍ਰਤਿ ਨੱਕਚਾੜ੍ਹ ਬਿਰਤੀ ਆਮ ਹੁੰਦੀ ਸੀ । ਇਸ ਦੇ ਉਲਟ, ਜੇ ਤੇਜਾ ਸਿੰਘ ਹੁਰਾਂ ਦੇ ਵਿਦਿਆਰਥੀ ਆਪਣੇ ਵਿਰਸਿਆਂ ਪ੍ਰਤਿ ਹਮਦਰਦ ਤੇ ਸਹਿਨਸ਼ੀਲ ਰਵਈਆ ਧਾਰਦੇ ਹਨ ਤਾਂ ਇਸ ਦਾ ਭੇਤ ਪ੍ਰੋਫ਼ੈਸਰ ਸਾਹਿਬ ਦੇ ਅੱਧਿਐਨ ਵਿੱਚੋਂ ਲੱਭਿਆ ਜਾ ਸਕਦਾ ਹੈ ।

## 3.

ਅੰਮ੍ਰਿਤਸਰ ਦਾ ਖ਼ਾਲਸਾ ਕਾਲਜ ਤੇਜਾ ਸਿੰਘ ਹੁਰਾਂ ਦਾ ਤੇ ਤੇਜਾ ਸਿੰਘ ਹੁਰੀਂ ਖ਼ਾਲਸਾ ਕਾਲਜ ਦੇ ਪੂਰਕ ਸਨ । ਉਹ ਦੇਸ਼ ਵਿਚ ਹੀ ਨਹੀਂ ਬਦੇਸ਼ਾਂ ਵਿਚ ਵੀ ਇਕ ਦੂਜੇ ਕਰਕੇ

ਜਾਂਦੇ ਜਾਂਦੇ ਸਨ, ਪਰ ਕਾਲਜ ਦਾ ਮੁਖੀ ਸੀ ਭਾਈ ਜੋਧ ਸਿੰਘ, ਜਿਸ ਨੂੰ ਤੇਜਾ ਸਿੰਘ ਹੁਰਾਂ ਅਨੁਸਾਰ ਨਾ ਸਾਹਿਤ ਦੀ ਕੋਈ ਸਮਝ ਸੀ, ਨਾ ਕਲਾ ਦੀ ਤੇ ਜਿਸ ਨੇ ਨਾ ਜਜ਼ਬੇ ਦੀ ਦੁਨੀਆ ਦਾ ਕੋਈ ਨਜ਼ਾਰਾ ਮਾਣਿਆ ਸੀ, ਨਾ ਕਲਪਨਾ ਦੀ ਦੁਨੀਆ ਦਾ, ਫੇਰ ਵੀ ਜਿਨ੍ਹਾਂ ਖੇਤਰਾਂ ਵਿਚ ਤੇਜਾ ਸਿੰਘ ਹੁਰੀਂ ਆਪਣੇ-ਆਪ ਨੂੰ ਮੁਹੈਲ ਸਮਝਦੇ ਸਨ, ਉਨ੍ਹਾਂ ਸਾਰਿਆਂ ਦੇ ਰਾਹ ਭਾਈ ਜੀ ਮੱਲੀ ਬੈਠੇ ਸਨ। ਸਿੱਖ ਧਰਮ ਦੇ ਵੱਖ ਵੱਖ ਪੱਖਾਂ ਬਾਰੇ ਭਾਈ ਜੋਧ ਸਿੰਘ ਦਾ ਕੰਮ ਟੀਕੇ ਦਾ ਸੀ ਜਾਂ ਚੋਣ ਤੇ ਸੰਕਲਨ ਦਾ ਅਤੇ ਜਾਂ ਫੇਰ ਥੋੜ੍ਹਾ ਜਿਹਾ ਅਨੁਵਾਦ ਦਾ, ਪਰ ਤੇਜਾ ਸਿੰਘ ਹੁਰੀਂ ਇਤਿਹਾਸ ਤੋਂ ਛੁਟ ਪਰਮਾਰਥ, ਤੁਲਨਾ ਤੇ ਮੁਲੰਕਣ ਦੇ ਗ੍ਰੰਥ ਛਾਪੀ ਬੈਠੇ ਸਨ ਤੇ ਤਕਰੀਬਨ ਅੱਧੇ ਗੁਰੂ ਗ੍ਰੰਥ ਸਾਹਿਬ ਦਾ ਅੰਗਰੇਜ਼ੀ ਵਿਚ ਅਨੁਵਾਦ ਵੀ ਕਰੀ ਬੈਠੇ ਸਨ, ਫੇਰ ਵੀ ਧਰਮ ਦੇ ਖੇਤਰ ਵਿਚ ਪਹਿਲ ਭਾਈ ਜੋਧ ਸਿੰਘ ਨੂੰ ਮਿਲਦੀ ਸੀ। ਪੰਜਾਬ ਯੂਨੀਵਰਸਿਟੀ, ਲਾਹੌਰ ਵਿਚ ਜਿਹੜੀ ਮੁਸਲਮਾਨ-ਹਿੰਦੂ-ਸਿੱਖ ਵਾਲੀ ਤ੍ਰਿਕੜੀ, ਸਿੱਖਿਆ ਦੀ ਨੀਤੀ ਬਾਰੇ ਅੰਤਿਮ ਨਿਰਣੇ ਲੈਣ, ਆਸਾਮੀਆਂ ਭਰਨ ਅਤੇ ਪਾਠ-ਪੁਸਤਕਾਂ ਤੋਂ ਚਾਂਦੀ ਬਣਾਉਣ ਦੀ ਸਮਰੱਥਾ ਉੱਤੇ ਜੱਫਾ ਮਾਰੀ ਬੈਠੀ ਸੀ, ਉਸ ਵਿਚ ਸਿੱਖਾਂ ਦੀ ਨੁਮਾਇੰਦਗੀ ਭਾਈ ਜੋਧ ਸਿੰਘ ਹੁਰੀਂ ਕਰਦੇ ਸਨ ਹਾਲਾਂਕਿ ਤੇਜਾ ਸਿੰਘ ਹੁਰਾਂ ਨੂੰ ਖਿਆਲ ਸੀ ਕਿ ਉਹ ਸਿੱਖਾਂ ਦੀ ਨੁਮਾਇੰਦਗੀ ਕਰਦਿਆਂ ਭਾਈ ਸਾਹਿਬ ਨਾਲੋਂ ਵਧੇਰੇ ਇਨਸਾਫ ਕਰ ਸਕਦੇ ਸਨ। ਸਿੱਖ ਰਾਜਨੀਤੀ ਨਾਲ ਜੁੜੇ ਹੋਣ ਕਰਕੇ ਜੇਲ੍ਹ ਦੀ ਸਜ਼ਾ ਤਾਂ ਤੇਜਾ ਸਿੰਘ ਹੁਰੀਂ ਵੀ ਭੁਗਤ ਆਏ ਸਨ, ਪਰ ਪੰਜਾਬ ਦੀ ਕਾਨੂੰਨ-ਘੜਨੀ ਸਭਾ ਵਿਚ ਅਕਾਲੀਆਂ ਵੱਲੋਂ ਨਾਮਜ਼ਦਗੀ ਦਾ ਇਨਾਮ ਭਾਈ ਜੋਧ ਸਿੰਘ ਨੇ ਬੋਚ ਲਿਆ ਸੀ। ਕਾਲਜ ਦੇ ਅੰਦਰ ਤੀਂ ਖੈਰ ਹਰ ਗੱਲੇ ਭਾਈ ਜੋਧ ਸਿੰਘ ਦੀ ਅਧੀਨਗੀ ਕਰਨੀ ਹੀ ਪੈਂਦੀ ਸੀ। ਉਂਜ ਵੀ ਭਾਈ ਸਾਹਿਬ, ਤੇਜਾ ਸਿੰਘ ਹੁਰਾਂ ਨੂੰ ਜਤਾਈ ਰੱਖਣਾ ਚਾਹੁੰਦੇ ਸਨ ਕਿ ਮੇਰੇ ਵਾਸਤੇ ਕਾਲਜ ਦੀ ਕਲ ਵਿਚ ਜਿੱਥੇ ਹੋਰ ਅਨੇਕ ਪੁਰਜ਼ੇ ਹਨ, ਤੂੰ ਵੀ ਉਨ੍ਹਾਂ ਵਿਚੋਂ ਇਕ ਹੈਂ। ਇਸ ਬੇਨਾਮ ਤੇ ਪਰਾਧੀਨ ਸਥਿਤੀ ਤੋਂ ਤੇਜਾ ਸਿੰਘ ਹੁਰੀਂ ਅੰਦਰੋਂ-ਅੰਦਰ ਬਹੁਤ ਆਵਾਜ਼ਾਰ ਸਨ, ਪਰ ਕੀ ਕਰਦੇ ? ਮੋਹਨ ਸਿੰਘ ਵਾਂਗ ਨੌਕਰੀ ਛੱਡ ਕੇ ਆਪਣਾ ਕੋਈ ਸੁਤੰਤਰ ਕੰਮ ਕਰ ਲੈਣ ਲਈ ਨਾ ਤਾਂ ਉਨ੍ਹਾਂ ਵਿਚ ਸ੍ਵੈ-ਭਰੋਸਾ ਸੀ, ਨਾ ਪੂੰਜੀ ਸੀ ਤੇ ਨਾ ਜਾਚ ਹੀ ਸੀ। ਵੈਸੇ, ਜਿਸ ਸਥਿਤੀ ਵਿੱਚੋਂ ਉਹ ਲੰਘ ਰਹੇ ਸਨ, ਉਨ੍ਹਾਂ ਦਾ ਰੋਮ ਰੋਮ ਉਸ ਨੂੰ ਪਰਵਾਨ ਕਰਨ ਤੋਂ ਨਾਬਰ ਸੀ। ਭੁੱਲ ਉਨ੍ਹਾਂ ਪਾਸੋਂ ਇਹ ਹੋ ਗਈ ਕਿ ਉਹ ਆਪਣੇ ਆਪ ਨੂੰ ਪ੍ਰਬੰਧਕ ਵੀ ਸਮਝ ਬੈਠੇ, ਸੋ ਜਿਉਂ ਹੀ ਖ਼ਾਲਸਾ ਕਾਲਜ ਬੰਬਈ ਦੀ ਪ੍ਰਿੰਸਿਪਲੀ ਦੀ ਪੇਸ਼ਕਸ਼ ਹੋਈ, ਉਹ ਅੰਮ੍ਰਿਤਸਰ ਤੋਂ ਅਸਤੀਫਾ ਦੇ ਕੇ ਬੰਬਈ ਪਹੁੰਚ ਗਏ। ਉਨ੍ਹਾਂ ਲਈ ਇਸ ਵਿਚਾਰ ਦਾ ਸਹਾਰਾ ਲੈਣਾ ਕੁਦਰਤੀ ਸੀ ਕਿ ਮੇਰੇ ਨਾਲੋਂ ਮੇਰੀ ਕੀਰਤੀ ਬੰਬਈ ਵਿਚ ਪਹਿਲਾਂ ਪਹੁੰਚ ਚੁੱਕੀ ਹੈ, ਇਸ ਲਈ ਸਟਾਫ ਦੇ ਮੈਂਬਰ ਤੇ ਵਿਦਿਆਰਥੀ ਮੇਰੀ ਨਿਯੁਕਤੀ ਨੂੰ ਆਪਣਾ ਧੰਨ ਭਾਗ ਸਮਝ ਕੇ ਪਰਵਾਨ ਕਰਨਗੇ, ਪਰ ਭੋਲੇ ਪਾਤਸ਼ਾਹ ਇਹ ਭੁੱਲ ਗਏ ਕਿ ਹਰ ਪ੍ਰਬੰਧਕ ਨੂੰ ਸਾਬਤ ਕਰਨਾ ਪੈਂਦਾ ਹੈ ਕਿ ਮੈਂ ਪ੍ਰਬੰਧ ਕਰ ਸਕਦਾ ਹਾਂ ਤੇ ਇਸ ਕੰਮ ਲਈ ਠੰਡੇ ਦਿਲ ਨਾਲ ਕੀਤੇ ਫੈਸਲੇ ਉੱਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਤੇ ਲੋੜ ਪੈਣ ਉੱਤੇ ਸਖ਼ਤ ਕਦਮ ਚੁੱਕਣ ਲਈ ਤਿਆਰ ਰਹਿਣਾ ਪੈਂਦਾ ਹੈ। ਆਪਣੇ ਵੱਲੋਂ ਪ੍ਰੋਫੈਸਰ

ਤੋਂ ਪ੍ਰਿੰਸੀਪਲ ਬਣ ਚੁੱਕੇ ਤੇਜਾ ਸਿੰਘ ਹੁਰਾਂ ਇਕ ਨਵਾਂ ਤਜਰਬਾ ਕੀਤਾ ਕਿ ਕਾਲਜ ਦਾ ਜ਼ਬਤ ਭੰਗ ਕਰਨ ਵਾਲੇ ਮਾਰਖ਼ੋਰ ਖੁੰਢਾਂ ਨੂੰ ਸਜ਼ਾ ਨਾ ਦਿੱਤੀ ਜਾਵੇ ਤੇ ਕੇਵਲ ਨਰਮਾਈ ਵਰਤ ਕੇ ਜਾਂ ਸਦਾਚਾਰਕ ਕੀਮਤਾਂ ਦਾ ਧਿਆਨ ਧਰਾ ਕੇ ਜਾਂ ਸ਼ਰਮਿੰਦਗੀ ਮਹਿਸੂਸ ਕਰਨ ਦੀ ਪ੍ਰੇਰਨਾ ਦੇ ਕੇ ਸੋਧਣ ਦਾ ਜਤਨ ਕੀਤਾ ਜਾਵੇ, ਪਰ ਜਿਸ ਸਫਲਤਾ ਦੀ ਆਸ ਸੀ ਉਸ ਦਾ ਅੰਸ਼-ਮਾਤਰ ਵੀ ਨਾ ਮਿਲ ਸਕਿਆ। ਉਹ ਸਾਕਾਰ ਅਹਿੰਸਾ ਸਨ — ਭਲਮਾਣਸੀ, ਸਾਊਪੁਣੇ ਤੇ ਕੋਮਲਤਾ ਦੀ ਮੂਰਤ। ਸਜ਼ਾ, ਸਖ਼ਤੀ ਜਾਂ ਬਦਲੇ ਦੀ ਗੱਲ ਉਨ੍ਹਾਂ ਦੇ ਸੁਭਾ ਦੇ ਬਿਲਕੁਲ ਉਲਟ ਸੀ। ਉਹ ਤਾਂ ਕਿਸੇ ਔਖੇ ਬੰਦੇ ਨਾਲ ਵੀ ਔਖੇ ਨਹੀਂ ਸਨ ਬੋਲ ਸਕਦੇ, ਇਸ ਲਈ ਪ੍ਰਬੰਧ ਵਿਚ ਸੁਧਾਰ ਦੀ ਇੱਛਾ ਅਮਲ ਤਕ ਪਹੁੰਚਣ ਤੋਂ ਅਸਮਰਥ ਰਹੀ। ਭਾਈ ਜੋਧ ਸਿੰਘ ਹੁਰੀਂ, ਤੇਜਾ ਸਿੰਘ ਹੁਰਾਂ ਵਾਲੇ ਸਾਰੇ ਸਾਊ ਸੰਦ, ਇਨਾਮ ਦੇ ਲਾਲਚ ਵਾਲੇ ਇਕ ਵੱਖਰੇ ਸੰਦ ਦੇ ਸਮੇਤ, ਆਪਣੇ ਕੋਲ ਸਹਾਇਕ ਬਣਾ ਕੇ ਲੋੜ ਵੇਲੇ ਲਈ ਸੁਰਖਿਅਤ ਰੱਖਦੇ ਸਨ, ਨਾ ਕਿ ਸਜ਼ਾ ਜਾਂ ਦ੍ਰਿੜ੍ਹਤਾ ਦੀ ਥਾਂ ਵਰਤਣ ਲਈ, ਪਰ ਕੋਮਲ-ਚਿਤ ਤੇਜਾ ਸਿੰਘ ਹੁਰੀਂ ਇਸ ਜੋਗੇ ਕਿੱਥੇ ਸਨ ? ਥੋੜ੍ਹੇ ਹੀ ਚਿਰ ਪਿੱਛੋਂ ਹਾਲਤ ਕਿੱਥੇ ਪਹੁੰਚ ਗਈ, ਇਸ ਦਾ ਅਨੁਮਾਨ ਕਾਲਜ ਦੇ ਇਕ ਪ੍ਰੋਫੈਸਰ, ਸੋਢੀ ਦਰਬਾਰਾ ਸਿੰਘ ਦੇ ਉਸ ਅਵਾਜ਼ੇ ਤੋਂ ਲਗ ਸਕਦਾ ਹੈ, ਜੋ ਉਸ ਨੇ ਸਟਾਫ ਦੀ ਇਕ ਮੀਟਿੰਗ ਵਿਚ ਪ੍ਰਿੰਸੀਪਲ ਉੱਤੇ ਕੱਸਿਆ।

ਇਹ ਵਾਕਿਆ ਦੱਸਣ ਤੋਂ ਪਹਿਲਾਂ ਪ੍ਰੋਫੈਸਰ ਸਾਹਿਬ ਦੀ ਇਕ ਆਦਤ ਦਾ ਜਿਕਰ ਜ਼ਰੂਰੀ ਜਾਪਦਾ ਹੈ। ਨਾਵਲ ਪੜ੍ਹਦਿਆਂ, ਫਿਲਮ ਜਾਂ ਨਾਟਕ ਵੇਖਦਿਆਂ, ਕਲਾਸ ਵਿਚ ਪੜ੍ਹਾਉਂਦਿਆਂ, ਸਟਾਫ ਦੇ ਮੈਂਬਰਾਂ ਨੂੰ ਸੰਬੋਧਿਤ ਕਰਦਿਆਂ, ਕਿਸੇ ਦੋਸ਼ੀ ਵਿਦਿਆਰਥੀ ਨੂੰ ਮੱਤ ਦੇਂਦਿਆਂ, ਆਮ ਤੌਰ ਉੱਤੇ ਤੇਜਾ ਸਿੰਘ ਹੁਰਾਂ ਦੀਆਂ ਅੱਖਾਂ ਵਿਚੋ ਹੰਝੂ ਆਪ-ਮੁਹਾਰੇ ਵਗਣੇ ਸ਼ੁਰੂ ਹੋ ਜਾਂਦੇ ਸਨ। ਇਨ੍ਹਾਂ ਦਾ ਇਹ ਰੋਣਾ ਇਕ ਗੱਲੇ ਬੜਾ ਅਸਾਧਾਰਨ ਹੁੰਦਾ ਸੀ। ਅੱਖਾਂ ਵੱਲੋਂ ਤਾਂ ਅੱਥਰੂਆਂ ਦੀ ਝੜੀ ਲੱਗੀ ਹੁੰਦੀ ਪਰ ਇਸ ਦੇ ਨਾਲ-ਨਾਲ ਪੜ੍ਹਾਉਣ ਦਾ ਜਾਂ ਵਾਰਤਾਲਾਪ ਜਾਰੀ ਰਖਣ ਦਾ, ਬਲਕਿ ਹੱਸਣ ਦਾ ਕੰਮ ਵੀ ਨਿਰਵਿਘਨ ਚੱਲਦਾ ਰਹਿੰਦਾ। ਨਾ ਗੱਚ ਭਰਦਾ, ਨਾ ਹਟਕੋਰੇ ਆਉਂਦੇ। ਸਆਦਤ ਹਸਨ ਮੰਟੋ ਦੇ ਸ਼ਬਦ ਤੇਜਾ ਸਿੰਘ ਹੁਰਾਂ ਉਤੇ ਢੁਕਾ ਕੇ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦੀਆਂ ਅੱਖਾਂ ਦੇ ਮਸਾਣੇ ਬਹੁਤ ਕਮਜ਼ੋਰ ਸਨ। ਇਕ ਵਾਰੀ ਉਨ੍ਹਾਂ ਦੇ ਇਸ ਲੱਛਣ ਕਰਕੇ ਸਾਡੀ ਕਲਾਸ ਨੂੰ ਬੜਾ ਔਖਾ ਹੋਣਾ ਪਿਆ ਸੀ। ਨਾਟਕ ਦੇ ਇਕ ਸੀਨ ਵਿਚ ਪਾਗਲ ਹੋਇਆ ਕਿੰਗ ਲੀਅਰ, ਆਪਣੀ ਧੀ ਕਾਰਡੀਲੀਆ ਦੀ ਲਾਸ਼ ਚੁੱਕੀ ਮੰਚ ਉੱਤੇ ਆਉਂਦਾ ਹੈ। ਇਸ ਦਰਦਨਾਕ ਦ੍ਰਿਸ਼ ਬਾਰੇ ਤੇਜਾ ਸਿੰਘ ਹੁਰੀਂ ਬੜੀ ਗੰਭੀਰ ਸੁਰ ਵਿਚ ਕੁੱਝ ਦੱਸਣ ਹੀ ਲੱਗੇ ਸਨ ਕਿ ਉਨ੍ਹਾਂ ਦਾ ਗੱਚ ਭਰ ਆਇਆ, ਕਿਤਾਬ ਮੇਜ਼ ਉਤੇ ਮੂਧੀ ਮਾਰ ਦਿੱਤੀ, ਅੱਖਾਂ ਬੰਦ ਕਰ ਲਈਆਂ ਤੇ ਸਿਰ ਸੁੱਟ ਕੇ ਡਸਕੋਰੇ ਮਾਰ ਮਾਰ ਰੋਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਦਾ ਰੋਣਾ ਉਹ ਅੱਗੇ ਕਦੀ ਨਹੀ ਸਨ ਰੋਏ ਤੇ ਇਹ ਵਾਕਿਆ ਏਨਾ ਅਚਾਨਕ ਵਾਪਰਿਆ ਕਿ ਕਲਾਸ ਇਸ ਘਟਨਾ ਨੂੰ, ਅੱਗੇ ਵਾਂਗ, ਇਕ ਅਧਿਆਪਕ ਦੀ ਆਪਣੇ ਮਜ਼ਮੂਨ ਨਾਲ ਜਜ਼ਬਾਤੀ ਇਕਸੁਰਤਾ ਦੀ ਸੂਰਤ ਵਿਚ ਵੇਖਣ-ਸਮਝਣ ਲਈ ਤਿਆਰ ਨਾ ਹੋ ਸਕੀ। ਨਤੀਜਾ ਇਹ ਹੋਇਆ ਕਿ ਇਕ

ਅਤਿਅੰਤ ਤ੍ਰਾਸਦ ਦ੍ਰਿਸ਼ ਠੱਠੇ ਦਾ ਵਿਸ਼ਾ ਬਣ ਕੇ ਰਹਿ ਗਿਆ ਤੇ ਕਲਾਸ ਲਈ ਬਦੋ-ਬਦੀ ਭੁੜਕ ਕੇ ਬਾਹਰ ਨਿਕਲਦੇ ਹਾਸੇ ਨੂੰ ਅੰਦਰੇ-ਅੰਦਰ ਘੁੱਟੀ ਰਖਣਾ ਅਤਿਅੰਤ ਔਖਾ ਹੋ ਗਿਆ। ਬੰਬਈ ਦਾ ਵਾਕਿਆ ਇਉਂ ਹੋਇਆ ਕਿ ਪ੍ਰਿੰਸੀਪਲ ਸਾਹਿਬ ਨੇ ਸਟਾਫ਼ ਦੀ ਮੀਟਿੰਗ ਬੁਲਾਈ। ਜਦੋਂ ਕਾਲਜ ਦੇ ਅਧਿਆਪਕਾਂ ਵਿਚ ਜ਼ਬਤ ਤੇ ਜ਼ਾਬਤੇ ਦੀ ਘਾਟ ਦਾ ਗਿਲਾ ਕਰਨ ਲੱਗੇ ਤਾਂ ਸਹਿਜ ਸੁਭਾ, ਉਨ੍ਹਾਂ ਦੇ ਹੰਝੂ ਬੇਕਾਬੂ ਹੋ ਕੇ ਉਨ੍ਹਾਂ ਦੀ ਦਾੜ੍ਹੀ ਵਿਚ ਖਿੰਡਣ ਲਗ ਪਏ। ਸਟਾਫ ਲਈ ਇਹ ਦ੍ਰਿਸ਼ ਨਵਾਂ ਨਹੀਂ ਸੀ ਪਰ ਸੋਢੀ ਸਾਹਿਬ ਬੜੀ ਨਿਰਦਇਤਾ ਨਾਲ ਉੱਚੀ ਸਾਰੀ ਬੋਲੇ, "ਸ੍ਰੀ ਮਾਨ! ਤੁਹਾਡੇ ਇਸ ਮਾਲ ਦਾ ਭਾਅ, ਮੰਡੀ ਵਿਚ ਬਹੁਤ ਡਿਗ ਚੁੱਕਾ ਹੈ, ਹੁਣ ਕੋਈ ਹੋਰ ਹਥਿਆਰ ਵਰਤੋ।"

ਇਸ ਤੋਂ ਪਿਛੋਂ ਪ੍ਰਿੰਸੀਪਲ ਤੇਜਾ ਸਿੰਘ ਹੁਰਾਂ ਲਈ ਆਪਣੇ ਅੱਥਰੂਆਂ ਦਾ ਮੁੱਲ ਤਾਰ ਕੇ ਬੰਬਈ ਦੀ ਮੁਲਾਜਮਤ ਵਿਚ ਟਿਕੇ ਰਹਿਣਾ ਔਖਾ ਸੀ, ਸੋ ਉਨ੍ਹਾਂ ਨੇ ਆਪਣੀ ਮੁਹਾਰ ਫੇਰ ਪੰਜਾਬ ਵੱਲ ਮੋੜ ਲਈ।

## 4.

ਜਸਟਿਸ ਤੇਜਾ ਸਿੰਘ ਪੰਜਾਬ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਲੱਗੇ ਤਾਂ ਤੇਜਾ ਸਿੰਘ ਹੁਰਾਂ ਯੂਨੀਵਰਸਿਟੀ ਦੇ ਪ੍ਰਕਾਸ਼ਨ ਵਿਭਾਗ ਦੀ ਸਕੱਤਰੀ ਪਰਵਾਨ ਕਰ ਲਈ ਤੇ ਅੰਗਰੇਜ਼ੀ-ਪੰਜਾਬੀ ਕੋਸ਼ ਤੇ ਪੰਜਾਬੀ ਸਾਹਿੱਤ ਦੇ ਤਿੰਨ-ਜਿਲਦੀ ਇਤਿਹਾਸ ਨੂੰ ਸਿਰੇ-ਚਾੜ੍ਹਨ, ਪਾਠ-ਪੁਸਤਕਾਂ ਤਿਆਰ ਕਰਨ, ਕੁਝ ਮੰਨੀਆਂ-ਪਰਮੰਨੀਆਂ ਪੁਸਤਕਾਂ ਦੇ ਅਨੁਵਾਦ ਕਰਣ-ਕਰਵਾਉਣ ਤੇ ਮਿਆਰੀ ਪੁਸਤਕਾਂ ਲਿਖਵਾਉਣ ਦਾ ਟੀਚਾ ਮਿੱਥ ਲਿਆ। ਸਬੱਬ ਨਾਲ, ਸਿੰਡੀਕੇਟ ਨੇ ਪ੍ਰੋਫੈਸਰ ਸਾਹਿਬ ਦੇ ਵਿਭਾਗ ਵਿਚ ਹੀ ਇਕ ਸੰਪਾਦਕ ਦੀ ਹੈਸੀਅਤ ਨਾਲ ਮੈਨੂੰ ਵੀ ਭਰਤੀ ਕਰ ਲਿਆ। ਇਹ 1948 ਦੀ ਗੱਲ ਹੈ; ਉਨ੍ਹਾਂ ਦਿਨਾਂ ਵਿਚ ਪੰਜਾਬ ਯੂਨੀਵਰਸਿਟੀ ਦੇ ਪ੍ਰਕਾਸਨ ਵਿਭਾਗ ਦਾ ਦਫ਼ਤਰ ਸ਼ਿਮਲੇ ਵਿਚ ਸੀ। ਤੇਜਾ ਸਿੰਘ ਹੁਰੀਂ ਸਮੇਂ ਦੇ ਬੜੇ ਪਾਬੰਦ ਸਨ। ਉਨ੍ਹਾਂ ਨੇ ਐਨ ਵੇਲੇ ਸਿਰ ਦਫਤਰ ਵਿਚ ਪਹੁੰਚ ਜਾਣਾ ਤੇ ਸਿਰ ਸੁੱਟ ਕੇ ਸ਼ਾਮ ਦੇ ਪੰਜ ਵਜੇ ਤਕ ਕੋਸ਼ ਦੇ ਕੰਮ ਵਿਚ ਜੁਟੇ ਰਹਿਣਾ। ਮੈਂ ਪੰਜਾਬੀ ਸਾਹਿੱਤ ਦੇ ਇਤਿਹਾਸ ਦੀ ਕਾਂਡਕਾਰੀ ਕਿਵੇਂ ਕਰਦਾ ਹਾਂ, ਕਿਸੇ ਨੂੰ ਕਿਹੜਾ ਕਾਂਡ ਲਿਖਣ ਦੇ ਯੋਗ ਮੰਨ ਰਿਹਾ ਹਾਂ, ਜਾਂ ਗੁਰਮੁਖੀ ਲਿਪੀ ਉੱਪਰ ਕਿਤਾਬ ਤਿਆਰ ਕਰ ਦੇਣ ਲਈ ਜੀ. ਬੀ. ਸਿੰਘ ਹੁਰਾਂ ਵੱਲ ਚਿੱਠੀ ਲਿਖਣ ਤੋਂ ਪਹਿਲਾਂ ਕਿਸੇ ਦੀ ਆਗਿਆ ਲਈ ਸੀ ਕਿ ਨਹੀਂ — ਉਨ੍ਹਾਂ ਵੱਲੋਂ ਕਿਸੇ ਤਾੜਨਾ ਦਾ, ਬਲਕਿ ਕਿਸੇ ਇਹੋ ਜਿਹੀ ਪੁੱਛ ਦਾ ਵੀ ਭੈ ਨਹੀਂ ਸੀ ਹੁੰਦਾ, ਕਿਉਂਕਿ ਜਿਸ ਉੱਤੇ ਉਨ੍ਹਾਂ ਦਾ ਇਕ ਵਾਰੀ ਇਤਬਾਰ ਬੱਝ ਜਾਂਦਾ ਸੀ, ਉਸ ਨੂੰ ਕਰੀਬ ਕਰੀਬ ਖੁੱਲ੍ਹੀ ਛੁੱਟੀ ਹੋ ਜਾਂਦੀ ਸੀ। ਪਰ ਤਮਾਸ਼ਾ ਤਾਂ ਇਹ ਸੀ ਕਿ ਜਿਸ ਸੀਟ ਉੱਤੇ ਕੰਮ ਨਹੀਂ ਸੀ ਹੁੰਦਾ ਜਾਂ ਜਿਸ ਦੇ ਕੰਮ ਦੀ ਪਕਿਆਈ ਉੱਤੇ ਉਨ੍ਹਾਂ ਨੂੰ ਯਕੀਨ ਨਹੀਂ ਸੀ ਹੁੰਦਾ, ਉਸ ਨੂੰ ਵੀ ਓਨੀ ਹੀ ਖੁੱਲ੍ਹੀ ਛੁੱਟੀ ਹੁੰਦੀ ਸੀ। ਉਹ ਚਾਹ ਦੇ ਜਾਂ ਕਿਸੇ ਹਾਜਤ ਦੇ ਬਹਾਨੇ, ਵਿੱਚੋਂ ਉੱਠ ਉੱਠ ਕੇ ਬਾਹਰ ਗੇੜੇ ਨਹੀਂ ਸਨ ਲਾਉਂਦੇ। ਮਨ ਮਾਰ ਕੇ ਕੰਮ ਵਿਚ ਲੱਗੇ ਰਹਿਣਾ, ਕੀਤੇ ਨੂੰ ਕਈ ਕਈ ਵਾਰੀ ਸੋਧਣਾ ਤੇ ਪੂਰੀ ਤਸੱਲੀ ਉਪਰੰਤ ਹੀ ਛੱਡਣਾ, ਉਨ੍ਹਾਂ ਦਾ ਸੁਭਾ ਸੀ। ਉਨ੍ਹਾਂ ਨੇ ਸਾਰੀ ਉਮਰ ਕਿਸੇ ਕੰਮ ਨੂੰ ਉਜਰਤ ਦੀ ਮਾਤਰਾ ਨਾਲ ਨਹੀਂ

ਸੀ ਜੋੜਿਆ। ਕੰਮ ਕਰਨਾ ਸੀ ਕਿਉਂਕਿ 'ਹਾਂ' ਹੋ ਚੁੱਕੀ ਸੀ ਤੇ ਜਾਨ ਮਾਰ ਕੇ ਕਰਨਾ ਸੀ ਕਿਉਂਕਿ ਤੇਜਾ ਸਿੰਘ ਕਰ ਰਿਹਾ ਸੀ। ਮੇਰੀ ਆਪਣੀ ਮੂਲ ਰੁਚੀ ਵੀ ਕੁੱਝ ਇਸ ਤਰ੍ਹਾਂ ਦੀ ਹੀ ਸੀ, ਪਰ ਉਨ੍ਹਾਂ ਦਾ ਨਮੂਨਾ ਸਨਮੁਖ ਹੋਣ ਕਰਕੇ ਪੱਥਰ ਉੱਤੇ ਲੀਕ ਹੋ ਗਈ।

ਜਿਹੜੇ ਕੋਸ਼ਕਾਰੀ ਦੇ ਕੰਮ ਉੱਤੇ ਉਹ ਲੱਗੇ ਸਨ, ਇਹ ਉਨ੍ਹਾਂ ਨੂੰ ਰਾਸ ਆਉਂਦਾ ਸੀ, ਪਰ ਇਹੀ ਕੰਮ ਉਹ ਘਰ ਦੀ ਕਿਸੇ ਕੋਠੜੀ ਵਿਚ ਬੈਠ ਕੇ ਵੀ ਕਰ ਸਕਦੇ ਸਨ। ਏਥੇ, ਵੱਧ ਤੋਂ ਵੱਧ, ਉਨ੍ਹਾਂ ਦੇ ਇੱਕੋ ਗੁਣ ਦਾ ਹੀ ਲਾਭ ਉਠਾਇਆ ਜਾ ਰਿਹਾ ਸੀ, ਬਾਕੀ ਸਾਰੇ ਗੁਣਾਂ ਨੂੰ ਜਿਵੇਂ ਜੰਗ ਲਗ ਰਿਹਾ ਸੀ। ਸ਼ਿਮਲਾ ਵੀ ਕੋਈ ਰਹਿਣ ਦੀ ਥਾਂ ਸੀ ? ਇਕੋ ਸੜਕ, ਉਹੀ ਚਿਹਰੇ; ਨਾ ਕੋਈ ਸਭਾ-ਸੁਸਾਇਟੀ, ਨਾ ਗੁਰਦੁਆਰੇ, ਜਿੱਥੇ ਜਾ ਕੇ ਕੋਈ ਬੰਦਾ ਬੋਲ ਹੀ ਲਵੇ। ਕੁੱਝ ਇਸ ਤਰ੍ਹਾਂ ਦੀਆਂ ਦਲੀਲਾਂ ਨੇ ਉਨ੍ਹਾਂ ਦਾ ਨਾਤਾ ਛੇਤੀ ਹੀ ਸ਼ਿਮਲੇ ਤੋਂ ਤੋੜ ਕੇ ਪਟਿਆਲੇ ਨਾਲ ਜੋੜ ਦਿੱਤਾ। ਸਰਦਾਰ ਗਿਆਨ ਸਿੰਘ ਰਾੜੇਵਾਲਾ ਦੇ ਕਹਿਣ ਉਤੇ ਉਹ ਮਹਿੰਦਰ ਕਾਲਜ ਦੇ ਪ੍ਰਿੰਸੀਪਲ ਆ ਲੱਗੇ। ਪਟਿਆਲੇ ਆਉਂਦੇ ਸਾਰ ਉਨ੍ਹਾਂ ਨੇ ਪੰਜਾਬੀ ਦੀ ਐਮ. ਏ. ਕਲਾਸ ਜਾਰੀ ਕਰ ਲਈ, ਜਿਸ ਦੇ ਅਧਿਆਪਨ ਦੀ ਸੇਵਾ ਲਈ ਮੈਨੂੰ ਵੀ ਉਨ੍ਹਾਂ ਨੇ, ਪਬਲਿਕ ਸਰਵਿਸ ਕਮਿਸ਼ਨ ਰਾਹੀਂ ਮਗਰੇ-ਮਗਰ ਬੁਲਾ ਲਿਆ। ਉਨ੍ਹਾਂ ਦੀ ਛਤਰ-ਛਾਇਆ ਹੇਠ ਪੰਜਾਬੀ ਅਧਿਆਪਨ ਦਾ ਕੰਮ ਖ਼ੂਬ ਘੁੱਕਿਆ। ਏਥੋਂ ਤੱਕ ਕਿ ਮਹਿੰਦਰ ਕਾਲਜ, ਉਸ ਵੇਲੇ ਪੰਜਾਬ ਭਰ ਵਿਚ ਪੰਜਾਬੀ ਅਧਿਆਪਨ ਦੇ ਸਭ ਤੋਂ ਚੰਗੇ ਕੇਂਦਰ ਵਜੋਂ ਪ੍ਰਸਿੱਧ ਹੋ ਗਿਆ। ਜਿੰਨੀ ਦੇਰ ਸਰਦਾਰ ਗਿਆਨ ਸਿੰਘ ਰਾੜੇਵਾਲਾ ਚੀਫ ਮਿਨਿਸਟਰ ਰਹੇ, ਤੇਜਾ ਸਿੰਘ ਹੁਰਾਂ ਦੀ ਕਲਾ ਚੜ੍ਹਦੀ ਰਹੀ। ਪੰਜਾਬੀ ਪੜ੍ਹਾਉਣ ਤੇ ਪ੍ਰਿੰਸੀਪਲੀ ਕਰਨ ਦੇ ਨਾਲ ਨਾਲ ਪੰਜਾਬੀ ਵਿਭਾਗ ਦੀ ਡਾਇਰੈਕਟਰੀ ਵੀ ਕੀਤੀ, ਪਰ ਰਾੜੇਵਾਲੇ ਦੇ ਗੱਦੀਓਂ ਲੱਥਣ ਦੀ ਦੇਰ ਸੀ ਕਿ ਪ੍ਰੋਫੈਸਰ ਸਾਹਿਬ ਦੇ ਗੁਣ ਵੀ ਔਗੁਣ ਬਣਨੇ ਸ਼ੁਰੂ ਹੋ ਗਏ। ਕ੍ਰਿਤਘਣ ਦੋਖੀਆਂ ਦੇ ਝੁੰਡਾਂ ਦੇ ਝੁੰਡ ਆ ਦੁਆਲੇ ਹੋਏ। ਜਿਨ੍ਹਾਂ ਦਿਲ-ਤੋੜ ਹਾਲਾਤ ਵਿਚ ਉਨ੍ਹਾਂ ਨੂੰ ਪਟਿਆਲੇ ਤੋਂ ਪਿਆਨਾ ਕਰਨਾ ਪਿਆ, ਉਸ ਦਾ ਵੇਰਵਾ ਮੋਹਰਬੰਦ ਕਰਕੇ ਉਨ੍ਹਾਂ ਨੇ ਆਪਣੇ ਬੈਂਕ ਦੇ ਲਾਕਰ ਵਿਚ ਰਖਵਾ ਦਿੱਤਾ ਤੇ ਵੀਹ, ਕਿ ਖ਼ਬਰੇ ਪੰਝੀ ਵਰ੍ਹੇ ਤੋਂ ਪਹਿਲਾਂ ਨਾ ਖੋਲ੍ਹਣ ਦੀ ਹਦਾਇਤ ਕਰ ਦਿੱਤੀ।

## 5.

ਉਨ੍ਹਾਂ ਦੀ ਪ੍ਰਿੰਸੀਪਲੀ ਦੇ ਦਿਨਾਂ ਵਿਚ, ਉਨ੍ਹਾਂ ਦੇ ਖ਼ਾਲਸਾ ਕਾਲਜ, ਅੰਮ੍ਰਿਤਸਰ ਦੇ ਸਮੇਂ ਦੇ ਸਾਥੀ ਡਾ. ਗੰਡਾ ਸਿੰਘ ਤੇ ਮੈਂ ਤਕਰੀਬਨ ਹਰ ਸ਼ਾਮ, ਤੇਜਾ ਸਿੰਘ ਹੁਰਾਂ ਨੂੰ ਦੋ ਢਾਈ ਕਿਲੋਮੀਟਰ ਦੀ ਸੈਰ ਉੱਤੇ ਲੈ ਜਾਇਆ ਕਰਦੇ ਸਾਂ। ਇਹ ਉਨ੍ਹਾਂ ਦੇ ਹੱਸਣ-ਖੁੱਲ੍ਹਣ ਦਾ ਮੌਕਾ ਹੁੰਦਾ ਸੀ। ਸ਼ਾਮ ਢਲਣ ਤੋਂ ਪਹਿਲਾਂ ਹੀ ਪ੍ਰਿੰਸੀਪਲ ਦੀ ਕੋਠੀ ਦੇ ਬਾਹਰਵਾਰ ਸੜਕ ਦੇ ਪਾਰਲੇ ਕੰਢੇ ਦੇ ਨਾਲ ਨਾਲ ਤੀਵੀਆਂ ਦੀਆਂ ਡਾਰਾਂ ਦੀਆਂ ਡਾਰਾਂ ਜੰਗਲ-ਪਾਣੀ ਲਈ ਬੈਠਣੀਆਂ ਸ਼ੁਰੂ ਹੋ ਜਾਂਦੀਆਂ ਸਨ। ਘਰੋਂ ਬਾਹਰ ਨਿਕਲਦਿਆਂ ਹੀ ਤੇਜਾ ਸਿੰਘ ਹੁਰੀਂ ਕਹਿੰਦੇ, "ਬੇਸ਼ਕ ਪਤਾ ਕਰ ਲਵੋ, ਇਹ ਸਭ ਅੱਧਕਾਂ ਹੋਣਗੀਆਂ।" ਪੋਠੋਹਾਰਨਾਂ ਨੂੰ ਉਹ 'ਅੱਧਕਾਂ' ਕਿਹਾ ਕਰਦੇ ਸਨ ਕਿਉਂਕਿ ਉਹ ਦੂੱਤ ਦੀ ਬੋਲੋਤੜੀ ਵਰਤੋਂ ਕਰਦੀਆਂ

ਸਨ। 'ਪਿਤਾ' ਨਹੀਂ 'ਪਿੱਤਾ' ਜੀ ਕਹਿਣਗੀਆਂ, 'ਪਦਮ' ਇਨ੍ਹਾਂ ਲਈ 'ਪੱਦਮ ਜੀ' ਬਣ ਜਾਂਦਾ ਹੈ ਤੇ 'ਪਤਾ ਨਹੀਂ' ਦੀ ਥਾਂ ਬੋਲਣਗੀਆਂ 'ਪੱਤਾ ਨਹੀ।' ਜਦ ਕਦੀ ਕਹਿਣਾ ਹੁੰਦਾ, 'ਏਥੇ ਅੱਧਕ ਲਾ ਲਓ ਤਾਂ ਮੁਸਕਰਾ ਕੇ ਕਹਿੰਦੇ, "ਇਸ ਦੇ ਉੱਤੇ ਪੋਠੋਹਾਰਨ ਬਿਠਾ ਦਿਓ।" ਆਪ ਪੋਠੋਹਾਰੀ ਸਨ ਤੇ ਇਸ ਦਾ ਉਨ੍ਹਾਂ ਨੂੰ ਬੜਾ ਮਾਣ ਸੀ, ਪਰ ਸੈਰ ਵੇਲੇ ਪੋਠੋਹਾਰੀਆਂ ਉਤੇ ਮਿੱਠੀਆਂ ਮਿੱਠੀਆਂ ਟਕੋਰਾਂ ਕਰਦੇ ਰਹਿੰਦੇ। ਆਪ ਕਨੈੜਾ ਬੋਲ ਲੈਂਦੇ ਸਨ ਪਰ ਇਸ ਦੇ ਉਚਾਰ ਵਿਚ ਪੋਠੋਹਾਰੀਆ ਦੀ ਅਸਮਰੱਥਾ ਦੀ ਬੜੀ ਹਸਾਉਣੀ ਨਕਲ ਲਾਹੁੰਦੇ, "ਹਰਨਾਮ ਸਿੰਘ ਸ਼ਾਨ ਨੇ ਸ਼ਿਮਲੇ ਦੇ ਗੁਰਦੁਆਰੇ ਵਿਚ ਲੈਕਚਰ ਦੇਂਦਿਆਂ ਕਿਹਾ, 'ਸਿੱਖਾਂ ਦੀ ਤਾਂ ਸਾਰੀ ਕੌਮ ਦੀ ਕੌਮ ਨੂੰ ਹੀ ਮੌਤ ਪੈ ਗਈ ਹੈ।' ਇਕ ਦਿਨ ਸੈਰ ਕਰਦਿਆਂ ਫੇਰ ਪੋਠੋਹਾਰੀਆਂ ਦੀ ਚਰਚਾ ਛੇੜ ਬੈਠੇ। ਆਖੇ, 'ਸਾਡੇ ਵੱਲ ਮੁਸਲਮਾਨ ਜੱਟ ਗਿਣਤੀ ਨਹੀ ਸਨ ਜਾਣਦੇ ਤੇ ਮੇਰਾ ਇਕ ਰਿਸਤੇਦਾਰ ਉਨ੍ਹਾਂ ਦੀ ਫਸਲ ਤੋਲਦਾ ਤਾਂ ਪਹਿਲਾਂ ਬਰਕਤ, ਸਰਕਤ, ਦਰਕਤ, ਲਰਕਤ ਕਰਦਿਆਂ, ਗਿਣਤੀ ਮੁੱਕਣ ਤੋਂ ਪਹਿਲਾਂ ਕਾਫੀ ਸਾਰੀ ਫਸਲ ਹੂੰਝ ਲੈਂਦੀ, ਫੇਰ ਪੰਦਰਾਂ ਤੋਂ ਅਗੇ ਛੰਦਰਾਂ, ਖੰਦਰਾਂ, ਲੰਧਰਾਂ, ਭੰਦਰਾਂ, ਮੰਦਰਾਂ ਨਾਲ ਸਾਰੀ ਫਸਲ ਆਪਣੇ ਅੰਦਰ ਸੁੱਟ ਲੈਂਦੀ। ਵਹੀ ਵਿਚ ਲਿਖਿਆ ਜਾਣਾ 'ਪੰਦਰਾਂ'। ਏਨੀ ਲੁੱਟ ਨਾ ਮਚਾਉਂਦੇ ਤਾਂ ਪਾਕਿਸਤਾਨ ਬਿਲਕੁਲ ਨਹੀਂ ਸੀ ਬਣਨਾ।' ਮੈਂ ਕਿਹਾ, "ਜੇ ਆਗਿਆ ਹੋਵੇ ਤਾਂ ਕੁੱਝ ਨੌਤਕਾਰੀ ਭਾਪਿਆਂ ਦੀ ਮੈਂ ਵੀ ਕਰ ਲਵਾਂ ?" ਬੋਲੇ, "ਜ਼ਰੂਰ ਜਰੂਰ। ਇਸ ਵਿਚ ਆਗਿਆ ਵਾਲੀ ਕਿਹੜੀ ਗੱਲ ਹੈ ?" ਮੈਂ ਗੱਲ ਦੱਸਣੀ ਸ਼ੁਰੂ ਕੀਤੀ, "ਮਹਾਰਾਜਾ ਰਣਜੀਤ ਸਿੰਘ ਦੀ ਇਹ ਪਤਾ ਲਾਉਣ ਦੀ ਬੜੀ ਇੱਛਾ ਸੀ ਕਿ ਮੇਰੀ ਸਲਤਨਤ ਦੇ ਕਿਹੜੇ ਭਾਗ ਦੇ ਲੋਕ ਸਭ ਤੋਂ ਸਿਆਣੇ ਹਨ। ਉਸ ਨੇ ਹਰ ਇਲਾਕੇ ਵਿੱਚੋਂ ਦੋ ਦੋ ਨੁਮਾਇੰਦੇ ਬੁਲਾ ਲਏ। ਮੁਕਾਬਲੇ ਵੇਲੇ ਹਰ ਸਿਆਣੇ ਦੀ ਬਾਂਹ ਨਾਲ ਇਕ ਇਕ ਫੱਟੀ ਕੱਸ ਕੇ ਬੰਨ੍ਹ ਦਿੱਤੀ ਗਈ ਤਾਂ ਜੋ ਬਾਂਹ ਮੋੜੀ ਨਾ ਜਾ ਸਕੇ। ਹਰ ਜੁੱਟ ਦੇ ਸਾਹਮਣੇ ਪਤਲੀ ਖਿਚੜੀ ਦੀ ਇਕ ਥਾਲੀ ਵਿਚ ਦੋ ਚਿਮਚੇ ਰੱਖ ਕੇ, ਨਿਸਚਿਤ ਸਮੇਂ ਦੇ ਅੰਦਰ ਅੰਦਰ ਖਿਚੜੀ ਮੁਕਾਉਣ ਦਾ ਹੁਕਮ ਦਿੱਤਾ ਗਿਆ। ਵੱਖਰੀ ਵੱਖਰੀ ਵਲਗਣ ਵਿਚ ਹੋਣ ਕਾਰਨ ਇਕ ਜੁੱਟ ਦੂਜੇ ਨੂੰ ਨਹੀਂ ਸੀ ਵੇਖ ਸਕਦਾ। ਚਿਮਚੇ ਤਾਂ ਸਾਰਿਆਂ ਨੇ ਫੜ ਲਏ ਪਰ ਉਹ ਮੂੰਹ ਤਕ ਕਿਵੇਂ ਪਹੁੰਚਦੇ ? ਆਪਣੇ ਆਪ ਨੂੰ ਬਹੁਤ ਚਤਰ ਸੁਜਾਨ ਸਮਝਣ ਵਾਲੇ ਕੁੱਝ ਜੁੱਟਾਂ ਨੇ ਰੋੜ੍ਹ ਕੇ ਖਿਚੜੀ ਮੁਕਾਉਣੀ ਚਾਹੀ, ਪਰ ਨੱਕ-ਮੂੰਹ ਲਬੇੜਨ ਤੋਂ ਸਿਵਾ ਹੋਰ ਕੁੱਝ ਨਾ ਕਰ ਸਕੇ। ਜਦੋਂ ਆਪੋ-ਆਪਣੀ ਵਲਗਣ ਤੋਂ ਬਾਹਰ ਨਿਕਲੇ ਤਾਂ ਕਿਸੇ ਦਾ ਮੂੰਹ ਲਿਬੜਿਆ ਹੋਇਆ, ਕਿਸੇ ਦਾ ਨਵਾਂ ਝੱਗਾ ਸੱਤਿਆਨਾਸ ਤੇ ਕਿਸੇ ਦਾ ਭੇਖ਼ਾ ਬਿਲਕੁਲ ਬਰਬਾਦ। ਖਿਚੜੀ ਦਾ ਕੋਈ ਦਾਣਾ ਕਿਸੇ ਦੇ ਅੰਦਰ ਨਹੀਂ ਸੀ ਜਾ ਸਕਿਆ। ਪਰ ਪੋਠੋਹਾਰੀਆਂ ਦੀ ਥਾਲੀ ਬਿਲਕੁਲ ਸਾਫ ਹੋਈ ਪਈ ਸੀ ਤੇ ਕਪੜੇ ਵੀ ਜਿਉਂ ਦੇ ਤਿਉਂ ਉੱਜਲੇ। ਸਾਰੇ ਹੈਰਾਨ ਕਿ ਫੱਟੀਆ ਤਾਂ ਇਨ੍ਹਾਂ ਦੀਆਂ ਬਾਹਵਾਂ ਨਾਲ ਵੀ ਜਿਉਂ ਦੀਆਂ ਤਿਉਂ ਬੱਝੀਆਂ ਹੋਈਆਂ ਹਨ, ਫੇਰ ਖਿਚੜੀ ਕਿਵੇਂ ਖਾਧੀ ਗਈ ? ਉਨ੍ਹਾਂ ਪਾਸੋਂ ਪੁੱਛਿਆ ਗਿਆ ਤਾਂ ਬੜੇ ਮਾਸੂਮ ਬਣ ਕੇ ਬੋਲੇ :

"ਸਰਕਾਰ ਨਾ ਹੁਕਮ ਆਹਿਆ, ਖਿਚੜੀ ਕੀ ਮੁਕਾਣੇ। ਅਸਾਂ ਨੀ ਕੇ ਮਜਾਲ

ਅਹੀਆ ਕਿ ਇਨਕਾਰੀ ਹੋਦੇ ? ਅਸਾਂ ਆਹਮੋ-ਸਾਹਮਣੇ ਬਹੀ ਗਏ ਤੇ ਰਾਮ ਨਾਲ ਖਿਚੜੀ ਭਰ ਭਰ ਕੇ ਇਕ ਦੂਈਏ ਨੇ ਮੂੰਹ 'ਚ ਪਾਈ ਗਏ। ਹਿਸ 'ਚ ਕਿਹੜੀ ਔਖਿਆਈ ਹਾਈ ?"

ਇਹ ਸੁਣਨ ਦੀ ਦੇਰ ਸੀ ਕਿ ਤੇਜਾ ਸਿੰਘ ਹੁਰੀਂ ਤੁਰਦੇ ਤੁਰਦੇ ਖੜੇ ਹੋ ਗਏ ਤੇ ਲਗੇ ਖਿੜ-ਖਿੜ ਹੱਸਣ। ਆਪਣੀ ਡੰਗੋਰੀ ਸਿੱਧੀ ਉੱਪਰ ਚੁੱਕ ਚੁੱਕ ਜ਼ਮੀਨ ਉੱਤੇ ਮਾਰੀ ਜਾਣ ਤੇ ਹੱਸੀ ਜਾਣ। ਹੱਸਦਿਆਂ-ਹੱਸਦਿਆਂ ਦੇ ਹੰਝੂ ਨਿਕਲ ਆਏ। ਜਦੋਂ ਸਾਹ ਨਾਲ ਸਾਹ ਰਲਣ ਜੋਗਾ ਹੋ ਗਿਆ ਤੇ ਮੁੜ ਕੇ ਤੁਰ ਪਏ ਤਾਂ ਬੋਲੇ, "ਪੋਠੋਹਾਰੀਆਂ ਦੀ ਸਿਆਣਪ ਵਿਚ ਤਾਂ ਕੋਈ ਸ਼ੱਕ ਨਹੀਂ, ਪਰ ਜਿੱਥੇ ਆਪਣਾ ਫ਼ਾਇਦਾ ਹੁੰਦਾ ਦਿੱਸੇ, ਉੱਥੇ ਬਹੁਤੀ ਵਾਰੀ ਲੋੜ ਤੋਂ ਵਾਧੂ ਸਿਆਣੇ ਵੀ ਹੋ ਜਾਂਦੇ ਨੇ, ਇਸ ਲਈ ਇਨ੍ਹਾਂ ਨਾਲ ਹੱਥ ਮਿਲਾਉਣ ਪਿਛੋਂ ਆਪਣੀਆਂ ਉਂਗਲਾਂ ਦੀ ਗਿਣਤੀ ਜ਼ਰੂਰ ਕਰ ਲਿਆ ਕਰੋ।"

ਉਹ ਕਿਹਾ ਕਰਦੇ ਸਨ ਕਿ ਅੰਗਰੇਜ਼ਾਂ ਵਾਂਗ ਜਿਹੜੇ ਲੋਕ ਆਪਣੇ ਉੱਪਰ ਹੱਸ ਸਕਦੇ ਹਨ, ਉਨ੍ਹਾਂ ਦੀ ਦਿਮਾਗ਼ੀ ਸਿਹਤ ਬਾਰੇ ਕੋਈ ਸ਼ੁਬਹ ਨਹੀਂ ਹੋ ਸਕਦਾ। ਪੋਠੋਹਾਰੀਆਂ ਬਾਰੇ ਇਸ ਤਰ੍ਹਾਂ ਦੀਆਂ ਗੱਲਾਂ ਕਰ ਕਰਾ ਕੇ ਉਹ ਇਕ ਤਰ੍ਹਾਂ ਆਪਣੀ ਦਿਮਾਗ਼ੀ ਸਿਹਤ ਦਾ ਸਬੂਤ ਪੇਸ਼ ਕਰ ਰਹੇ ਹੁੰਦੇ ਸਨ।

ਇਕ ਦਿਨ ਅਸੀਂ ਉਨ੍ਹਾਂ ਦੇ ਘਰ ਪਹੁੰਚੇ ਤਾਂ ਉਹ ਨੰਗੇ ਸਿਰ ਅਲਾਣੇ ਮੰਜੇ ਉੱਤੇ ਕਾਗਜ਼ ਖਿਲਾਰੀ ਬੈਠੇ ਸਨ। ਮੇਰੇ ਮੂੰਹੋਂ ਨਿਕਲਿਆ, "ਅੱਜ ਤਾਂ ਪਹਾੜ ਗੰਜ ਦੇ ਕਮਾਲ ਦੇ ਦਰਸ਼ਨ ਕਰਾ ਰਹੇ ਹੋ।" ਝੱਟ ਬੋਲੇ, "ਕੇਸਾਂ ਨਾਲ ਨਿਭ ਗਈ ਹੈ। ਸੁਆਸਾਂ ਨਾਲ ਰਹਿ ਗਈ ਹੈ। ਉਹ ਵੀ ਛੇਤੀ ਹੀ ਨਿਭ ਜਾਵੇਗੀ।" ਫੇਰ ਆਪਣੀ ਵਿਸਾਲ ਦਾੜ੍ਹੀ ਉਤੇ ਹੱਥ ਫੇਰ ਕੇ ਕਹਿਣ ਲਗੇ, "ਉਪਰਲਾ ਗੁੱਸਾ ਥੱਲੇ ਵਲ ਜੋ ਨਿਕਲ ਰਿਹਾ ਹੈ। ਮੈਂ ਸਿੱਖਾਂ ਦਾ ਆਖ਼ਰੀ ਦਾੜ੍ਹੀ ਮੇਜਰ ਹਾਂ। ਮਹਾਰਾਜਾ ਰਣਜੀਤ ਸਿੰਘ ਹੁੰਦਾ ਤਾਂ ਸਿਰ ਦਾ ਮੁੱਲ ਪਾਉਂਦਾ।"

ਜਦੋਂ ਵੀ ਅਸੀਂ ਉਨ੍ਹਾਂ ਦੇ ਘਰ ਪਹੁੰਚਣਾ, ਉਨ੍ਹਾਂ ਨੇ ਨੇਮ ਨਾਲ ਆਪਣੀ ਜਵਾਨ ਬੇਟੀ ਮਾਨਾਂ ਨੂੰ ਇਕ ਲਮਕਵੀਂ ਆਵਾਜ਼ ਦੇਣੀ, "ਮਾਨਾਂ! ਲਿਆਈਂ ਜਰਾ, ਉਹ ਦੋਵੇ ਆ ਗਏ।" ਤੇ ਫੇਰ ਆਪੇ ਹੀ ਹੱਸ ਵੀ ਪੈਣਾ ਕਿ ਮੈਂ ਆਪਣੇ ਮਿੱਤਰਾਂ ਨੂੰ ਇਸਾਰੇ ਨਾਲ 'ਜਮਦੂਤਾਂ' ਨਾਲ ਤੁਲਣਾ ਦੇ ਦਿੱਤੀ ਹੈ। ਤੇਜਾ ਸਿੰਘ ਹੁਰਾਂ ਨੂੰ 'ਸਪਸ਼ਟਤਾ ਦਾ ਪੈਗ਼ੰਬਰ' ਮੰਨਿਆ ਜਾਂਦਾ ਸੀ ਪਰ ਬੋਲ-ਚਾਲ ਵਿਚ ਬਹੁਤ ਵਾਰੀ ਧਿਆਨ ਦੇ ਕਿਸੇ ਹੋਰ ਪਾਸੇ ਲੱਗੇ ਹੋਣ ਕਾਰਨ, ਮਾਨਾਂ ਨੂੰ ਦਿੱਤੇ ਗਏ ਹੁਕਮ ਵਰਗੀ ਅਸਪਸ਼ਟਤਾ ਹੀ ਹੁੰਦੀ ਸੀ। "ਲਿਆਈਂ ਜ਼ਰਾ" ਕੀ ਲਿਆਉਣਾ ਹੈ ਇਹ ਸਮਝਣਾ ਅਗਲੇ ਦਾ ਕੰਮ ਹੁੰਦਾ ਸੀ। ਮਾਨਾਂ ਉਨ੍ਹਾਂ ਦੀ ਤਾਰ-ਬੋਲੀ ਦੇ ਪੂਰੇ ਅਰਥ ਸਮਝ ਸਕਦੀ ਸੀ। ਉਹ ਉਨ੍ਹਾਂ ਦੀ ਪੱਗ ਲਿਆਉਂਦੀ; ਐਨਕ ਫੜਾਉਂਦੀ, ਜਰਾਬਾਂ ਤੇ ਪਜਾਮਾ ਪੁਆਉਂਦੀ, ਪੈਰਾਂ ਵਿਚ ਗੁਰਗਾਬੀ ਫਿਟ ਕਰਦੀ, ਸੋਟੀ ਹੱਥ ਵਿਚ ਥਮ੍ਹਾਉਂਦੀ ਤੇ ਤੁਰਦਿਆਂ ਦੇ ਪਿਛੇ ਨੱਸ ਕੇ ਰੁਮਾਲ ਜੇਬ ਵਿਚ ਤੁੰਨ ਜਾਂਦੀ। ਉਹ ਉਨ੍ਹਾਂ ਨੂੰ ਐਸੇ ਰਾਜਪੂਤੀ ਢੰਗ ਨਾਲ ਬਕਤਰ-ਬੰਦ ਕਰਦੀ ਕਿ ਲਗਦਾ ਉਨ੍ਹਾਂ ਨੂੰ ਜੰਗ ਦੇ ਮੈਦਾਨ ਵਿਚ ਭੇਜਣ ਲਈ ਤਿਆਰ ਕਰ ਰਹੀ ਹੈ। ਜੇ ਕੋਟ ਦੀ ਲੋੜ ਹੁੰਦੀ ਤਾਂ ਉਸ ਦੇ ਬਟਨ ਵੀ ਮਾਨਾਂ ਹੀ ਬੰਦ

ਕਰਦੀ । ਮਾਨਾਂ ਉਨ੍ਹਾਂ ਦੀ ਇਤਬਾਰੀ ਡੰਗੋਰੀ ਸੀ, ਪਰ ਕੁਦਰਤ ਨੇ ਕਿਆ ਸਿਤਮ ਢਾਹਿਆ ਕਿ ਉਸ ਵਿਚਾਰੀ ਉੱਤੇ ਅਚਿੰਤੇ ਬਾਜ਼ ਭੇਜ ਦਿਤੇ । ਉਹ ਭਰ ਜਵਾਨੀ ਵਿਚ ਸਦਾ ਲਈ ਅੱਖਾਂ ਮੀਟ ਗਈ । ਤੇਜਾ ਸਿੰਘ ਹੁਰੀਂ ਇਕਦਮ ਅੰਦਰੋਂ ਅਸਲੋਂ ਖੋਖਲੇ ਹੋ ਗਏ । ਇਉਂ ਲਗਦਾ ਸੀ ਜਿਵੇਂ ਉਨ੍ਹਾਂ ਦੀਆਂ ਸਾਰੀਆਂ ਹੱਡੀਆਂ ਖੁਰ ਗਈਆਂ ਹੋਣ ਤੇ ਅੰਦਰ ਨਿਰਾ ਜਜ਼ਬਿਆਂ ਦਾ ਗਾਰਾ ਰਹਿ ਗਿਆ ਹੋਵੇ । ਸਮੇਂ ਨਾਲ ਮੋਹ ਦੀਆਂ ਤੰਦਾ ਵਧ ਕੇ ਸਗੋਂ ਦੂਣੀਆਂ ਤੀਣੀਆਂ ਹੋਣ ਲਗ ਪਈਆਂ । ਉਹ ਹਰ ਵੇਲੇ ਵਗਦੇ ਫੋੜੇ ਵਾਂਗ ਰਿਸਦੇ ਰਹਿੰਦੇ । ਕੋਈ ਵੇਲਾ ਸੀ ਕਿ ਉਹ ਆਪਣੇ ਮਿੱਤਰ ਦੀਵਾਨ ਚੰਦ ਸ਼ਰਮਾ ਦੀ ਘਰ ਵਾਲੀ ਦੀ ਮੌਤ ਪਿਛੋਂ ਅੰਮ੍ਰਿਤਸਰੋਂ ਲਾਹੌਰ ਜਾ ਜਾ ਕੇ ਅਧੀਰ ਸ਼ਰਮਾ ਸਾਹਿਬ ਨੂੰ ਸ਼ਾਂਤ ਕਰਨ ਲਈ ਸੁਖਮਨੀ ਦਾ ਅੰਗਰੇਜ਼ੀ ਅਨੁਵਾਦ ਸੁਣਾਇਆ ਕਰਦੇ ਸਨ, ਪਰ ਮਾਨਾਂ ਦੇ ਵਿਗੋਚੇ ਵਿਚ ਤਾਂ ਸੁਖਮਨੀ ਦਾ ਮੂਲ ਪਾਠ ਵੀ ਉਨ੍ਹਾਂ ਦੇ ਵਿਆਕੁਲ ਮਨ ਨੂੰ ਕਾਬੂ ਕਰਨੋ ਅਸਮਰੱਥ ਹੋਇਆ ਪਿਆ ਸੀ ।

ਮਾਨਾਂ ਤੋਂ ਪਹਿਲਾਂ ਉਨ੍ਹਾਂ ਦੀ ਪਤਨੀ ਧਨ ਕੌਰ, ਉਨ੍ਹਾਂ ਦੀ ਡੰਗੋਰੀ ਹੋਇਆ ਕਰਦੀ ਸੀ । ਮਾਨਾਂ ਤੁਰ ਗਈ ਤਾਂ ਉਹੀ ਭਾਰ ਦੂਣਾ ਹੋ ਕੇ ਫੇਰ ਧਨ ਜੀ ਉੱਪਰ ਆ ਪਿਆ । ਤੇਜਾ ਸਿੰਘ ਹੁਰੀਂ ਉਮਰ ਭਰ ਕਿਸੇ ਅੰਞਾਣੇ ਬਾਲ ਵਾਂਗ ਵਿਚਰੇ, ਜਿਸ ਨੂੰ ਹਰ ਵੇਲੇ ਮਾਂ ਦੀ ਲੋੜ ਹੁੰਦੀ ਹੈ, ਉਹ ਇਕ ਨਿਤਾਣੀ ਵੇਲ ਵਾਂਗ ਸਨ ਜਿਸ ਨੂੰ ਵਧਣ-ਫੁੱਲਣ ਲਈ ਕਿਸੇ ਨਾ ਕਿਸੇ ਬਿਰਛ ਦੇ ਆਸਰੇ ਦੀ ਲੋੜ ਹੁੰਦੀ ਹੈ । ਉਨ੍ਹਾਂ ਦੀ ਖੁਸ਼ਕਿਸਮਤੀ ਸੀ ਕਿ ਉਨ੍ਹਾਂ ਦਾ ਵਿਆਹ ਧਨ ਕੌਰ ਨਾਲ ਹੋਇਆ, ਜਿਸ ਨੇ ਸਾਰੀ ਉਮਰ ਪਤਨੀ, ਨੌਕਰ, ਨਰਸ, ਸਕੱਤਰ, ਦੂਤ ਤੇ ਸਵਾਗਤ-ਕਰਤਾ ਤੋਂ ਇਲਾਵਾ ਸਾਰੇ ਦੇ ਸਾਰੇ ਦੁਖ ਚੂਸ ਕੇ ਹਲਾਸ਼ੇਰੀ ਦੇਣ ਵਾਲੀ ਮਾਂ ਦਾ ਫਰਜ਼ ਵੀ ਨਿਭਾਇਆ । ਡੰਗੋਰੀ ਤੋਂ ਬਿਨਾਂ ਤੇਜਾ ਸਿੰਘ ਹੁਰਾਂ ਲਈ ਜੀਉਣਾ ਔਖਾ ਸੀ । ਘਰ ਦੇ ਅੰਦਰ ਉਨ੍ਹਾਂ ਦੀਆਂ ਡੰਗੋਰੀਆਂ ਹੁੰਦੀਆਂ ਸਨ ਧਨ ਕੌਰ ਜਾਂ ਮਾਨਾਂ ਜਾਂ ਇੰਦਰਜੀਤ ਕੌਰ ਸੰਧੂ ਜਾਂ ਦਲੀਪ ਕੌਰ ਟਿਵਾਣਾ ਤੇ ਹਰਨਾਮ ਸਿੰਘ 'ਸ਼ਾਨ', ਆਦਿ ਤੇ ਬਾਹਰਲੀਆਂ ਡੰਗੋਰੀਆਂ ਹੁੰਦੀਆਂ ਸਨ : ਵਰਿਆਮ ਸਿੰਘ, ਸੰਤ ਸਿੰਘ ਸੇਖੋਂ ਜਾਂ ਦੀਵਾਨ ਚੰਦ ਸ਼ਰਮਾ ਜਾਂ ਗਿਆਨੀ ਗੁਰਦਿੱਤ ਸਿੰਘ, ਆਦਿ । ਇਨ੍ਹਾਂ ਡੰਗੋਰੀਆ ਦਾ ਫਾਇਦਾ ਇਹ ਸੀ ਕਿ ਇਨ੍ਹਾਂ ਦੇ ਹੁੰਗਾਰੇ ਤੇ ਵਿਸਾਹ ਦੇ ਕਾਰਨ ਪ੍ਰੋਫੈਸਰ ਸਾਹਿਬ ਨੂੰ ਆਪਣੇ ਪੈਰਾਂ ਉਤੇ ਖੜੇ ਹੋਣ ਦਾ ਸੁਖਾਵਾਂ ਭਰਮ-ਭੁਲੇਖਾ ਬਣਿਆ ਰਹਿੰਦਾ ਸੀ ।

## 6.

ਮਾਸਟਰ ਤਾਰਾ ਸਿੰਘ, ਭਾਈ ਜੋਧ ਸਿੰਘ, ਪ੍ਰਿੰਸੀਪਲ ਨਿਰੰਜਨ ਸਿੰਘ ਤੇ ਪ੍ਰੋਫੈਸਰ ਸਾਹਿਬ ਸਿੰਘ ਵਰਗੇ ਉਨ੍ਹਾਂ ਦੇ ਜਾਣਕਾਰ ਮਿੱਤਰ ਜਦ ਕਦੀ ਤੇਜਾ ਸਿੰਘ ਹੁਰਾਂ ਬਾਰੇ ਟਿੱਪਣੀ ਕਰਦੇ, ਉਸ ਵਿੱਚ 'ਪਰ' — 'ਪਰੰਤੂ' ਜ਼ਰੂਰ ਲਾਉਂਦੇ । 'ਤੇਜਾ ਸਿੰਘ ਲਾਇਕ ਆਦਮੀ ਹੈ ਪਰ'...'ਨਿਰੀ ਲਿਆਕਤ ਨੂੰ ਕਿਸੇ ਨੇ ਚੱਟਣਾ ਹੈ ? ਅਸਲ ਗੱਲ ਤਾਂ...'ਬਸ ਬਸ, ਰਹਿਣ ਦਿਓ, ਮੈਂ ਕੋਈ ਭੁੱਲਿਆ ਹੋਇਆਂ ਤੇਜਾ ਸਿੰਘ ਨੂੰ...।' ਵਿਚਲੀ ਗੱਲ ਇਹ ਹੁੰਦੀ ਸੀ ਕਿ ਇਨ੍ਹਾਂ ਬਜ਼ੁਰਗਾਂ ਨੇ ਨਿੱਜੀ ਸੰਜਮ ਦੇ ਜਿਸ ਤਰ੍ਹਾਂ ਦੇ ਆਦਰਸ਼ ਕਲਪੇ ਹੋਏ ਸਨ ਉਨ੍ਹਾਂ ਉੱਤੇ ਤੇਜਾ ਸਿੰਘ ਹੁਰੀਂ ਪੂਰੇ ਨਹੀਂ ਸਨ ਉਤਰਦੇ । ਮਸਲਨ, ਇਹ ਸਾਰੇ

ਅਲਪ-ਆਹਾਰੀ ਸਨ ਜਦ ਕਿ ਤੇਜਾ ਸਿੰਘ ਮੁਰਗੇ-ਮੱਛੀ ਦਾ ਅਰੱਜ ਭੱਛਕ ਸੀ; ਨਾਟਕ-ਚੇਟਕ, ਸਿਨੇਮਾ ਜਾਂ ਨਾਚ-ਗਾਣੇ ਨੂੰ ਇਹ ਲੋਕ 'ਕੰਜਰਲ ਪਰੋਗਰਾਮ' ਦਸਦੇ ਹੁੰਦੇ ਸਨ, ਪਰ ਐਸੇ ਮੌਕਿਆਂ ਉਤੇ ਤੇਜਾ ਸਿੰਘ ਨੂੰ ਗਿੱਠ-ਗਿੱਠ ਲਾਲੀਆਂ ਚੜ੍ਹੀਆਂ ਹੁੰਦੀਆਂ ਸਨ: ਇਹ ਲੋਕ ਸਾਰੀ ਉਮਰ ਕਿਸੇ ਵਡੇਰੀ ਉਮਰ ਦੀ ਸਵਾਣੀ ਨੂੰ ਵੀ ਇਕੱਲਿਆਂ ਸਮਾਂ ਦੇਣ ਤੋਂ ਹਿਚਕਿਚਾਉਂਦੇ ਰਹੇ, ਪਰ ਤੇਜਾ ਸਿੰਘ ਹੁਰੀ ਹਰ ਉਮਰ ਦੀ ਮਹਿਲਾ ਕੋਲ ਸਹਿਜ-ਸੁਭਾ ਬੈਠ ਸਕਦੇ ਸਨ ਤੇ ਸਬੱਬ ਨਾਲ ਉਹ ਸੁਨੱਖੀ ਤੇ ਜਵਾਨ ਹੁੰਦੀ ਤਾਂ ਉਸੇ ਨੂੰ ਨਿੱਕੀਆਂ-ਨਿੱਕੀਆਂ ਮਨ-ਭਰਮਾਉਣੀਆਂ ਫੁਲਾਹੁਣੀਆਂ ਦੀ ਬੀਨ ਨਾਲ ਕੀਲ ਲੈਣ ਦੀ ਜੁਗਤ ਵੀ ਜਾਣਦੇ ਸਨ। ਇਸ ਤਰ੍ਹਾਂ ਦੀ ਜਿੱਤ ਉਨ੍ਹਾਂ ਅੰਦਰਲੀ ਹਰ ਹਾਰ ਦੇ ਇਤਿਹਾਸ ਨੂੰ ਸੂਆ ਦੇਂਦੀ ਸੀ। ਖ਼ਾਲਸਾ ਕਾਲਜ ਵਿਚ ਅਸੀਂ ਤਕਰੀਬਨ ਹਰ ਪ੍ਰੋਫੈਸਰ ਦੇ ਘਰ ਜਾ ਕੇ ਆਪਣੀਆਂ ਪੜ੍ਹਾਈ ਦੀਆਂ ਮੁਸ਼ਕਲਾਂ ਹੱਲ ਕਰਵਾ ਲਿਆ ਕਰਦੇ ਸਾਂ, ਪਰ ਪ੍ਰੋਫੈਸਰ ਸਾਹਿਬ ਪਾਸ ਸਾਡੇ ਲਈ ਉੱਕਾ ਕੋਈ ਵਿਹਲ ਨਹੀਂ ਸੀ ਹੁੰਦੀ। ਤਾਹੀਓਂ ਖ਼ਬਰ ਕਿ ਇਕ ਹੱਥ-ਲਾਇਆਂ-ਮੈਲੀ ਹੋ ਸਕਣ-ਵਾਲੀ ਨਾਜੋ ਆਪਣੇ ਟਾਂਗੇ ਵਿਚ ਬੈਠ ਕੇ ਹਰ ਰੋਜ਼ ਸ਼ਹਿਰ ਤੋਂ ਪ੍ਰੋਫੈਸਰ ਸਾਹਿਬ ਦੇ ਘਰ ਆਪਣੀ ਅੰਗਰੇਜ਼ੀ ਦੀਆਂ ਗੁੰਝਲਾਂ ਵਿਚ ਕੰਘੀ ਫਿਰਵਾਉਣ ਲਈ ਆਉਣੀ ਸ਼ੁਰੂ ਹੋ ਗਈ। ਉਹ ਸਾਡੇ ਵਾਲਾ ਸਮਾਂ ਲੈਣ ਵਿਚ ਸਫਲ ਹੋ ਗਈ ਸੀ। ਪ੍ਰੋਫੈਸਰ ਵਰਿਆਮ ਸਿੰਘ ਨੇ, ਜੋ ਪ੍ਰੋਫੈਸਰ ਸਾਹਿਬ ਦੇ ਗਵਾਂਢੀ ਸਨ, ਇਕ ਬੜੀ ਰੋਚਕ ਗੱਲ ਸੁਣਾਈ ਸੀ। ਅਖੇ, ਇਕ ਮਾਰਕਸਵਾਦੀ ਖ਼ਿਆਲਾਂ ਵਾਲੀ ਸੁਨੱਖੀ ਜਿਹੀ ਮੁਸਲਮਾਨ ਮੁਟਿਆਰ ਨੂੰ ਮੈਂ ਪ੍ਰੋਫੈਸਰ ਸਾਹਿਬ ਪਾਸੋਂ ਪੜ੍ਹਨ ਲਈ ਸਮਾਂ ਲੈ ਦਿੱਤਾ। ਉਹ ਰੋਜ਼ ਆਇਆ ਕਰੇ। ਇਕ ਦਿਨ ਹੱਸ-ਹੱਸ ਦੂਹਰੀ ਹੁੰਦੀ ਬੋਲੀ, "ਅੱਜ ਤੁਹਾਡੇ ਬਾਬੇ ਨੇ ਕਮਾਲ ਕਰ ਦਿੱਤੀ। ਇਕ ਰੋਮਾਂਟਿਕ ਕਵਿਤਾ ਦੀ ਵਿਆਖਿਆ ਐਸੇ ਜਜ਼ਬਾਤੀ ਢੰਗ ਨਾਲ ਕਰਨੀ ਸ਼ੁਰੂ ਕਰ ਦਿੱਤੀ ਕਿ ਮੈਨੂੰ ਲਗਿਆ, ਅੱਜ ਵਿਆਖਿਆ ਨਹੀਂ ਹੋ ਰਹੀ, ਆਪਣੇ ਬੇਕਾਬੂ ਜਜ਼ਬਿਆਂ ਦੇ ਤੀਰ ਸਿੱਧੇ ਮੇਰੇ ਉੱਤੇ ਸਿੰਨ੍ਹੇ ਜਾ ਰਹੇ ਨੇ : "ਇਹ ਦਿਲ ਤੁਹਾਡੇ ਲਈ ਸਦਾ ਸਦਾ ਤੋਂ ਖ਼ਾਲੀ ਹੈ ਤੇ ਤੁਹਾਡੇ ਬਿਨਾਂ ਸਦਾ ਸਦਾ ਲਈ ਖ਼ਾਲੀ ਰਹੇਗਾ।" ਵਰਿਆਮ ਸਿੰਘ ਖ਼ਾਸਾ ਤਗੜਾ ਭੰਡ ਸੀ। ਸ਼ਾਮ ਨੂੰ ਤੇਜਾ ਸਿੰਘ ਹੁਰਾਂ ਦੇ ਚੁਬਾਰੇ ਦੇ ਸਾਹਮਣੇ ਖੜ੍ਹਾ ਹੋ ਕੇ ਉੱਚੀ ਉੱਚੀ ਟਾਹਰਾਂ ਮਾਰਨ ਲਗ ਪਿਆ, "ਪ੍ਰੋਫੈਸਰ ਸਾਹਿਬ! ਸੁਣਿਆ ਹੈ ਤੁਸੀਂ ਆਪਣਾ ਇਕ ਖ਼ਾਲੀ ਕਮਰਾ ਕਿਰਾਏ ਉੱਤੇ ਚਾੜ੍ਹਨ ਨੂੰ ਫਿਰਦੇ ਹੋ ? ਜ਼ਰਾ ਥੱਲੇ ਆ ਕੇ ਕਿਰਾਇਆ ਤਾਂ ਮੁਕਾ ਜਾਓ।"

ਅੰਮ੍ਰਿਤਸਰ ਦੀ ਮਿਊਂਸਪਲ ਕਮੇਟੀ ਇਕ ਸਾਲਾਨਾ ਮੁਕਾਬਲੇ ਵਿਚ ਸਭ ਤੋਂ ਵਧੀਆ ਲੇਖ ਨੂੰ 100 ਰੁਪਏ ਦਾ ਇਨਾਮ ਦਿਆ ਕਰਦੀ ਸੀ। ਆਮ ਤੌਰ ਉੱਤੇ ਇਹ ਲੇਖ ਵੇਖਣ ਲਈ ਭਾਈ ਜੋਧ ਸਿੰਘ ਜਾਂ ਪ੍ਰੋਫੈਸਰ ਤੇਜਾ ਸਿੰਘ ਦੀ ਸੇਵਾ ਲਈ ਜਾਂਦੀ ਸੀ, ਪਰ ਇਕ ਸਾਲ ਪਤਾ ਨਹੀਂ ਕਿਵੇਂ, ਪ੍ਰੋਫੈਸਰ ਸੇਖੋਂ ਨੂੰ ਪਰੀਖਿਅਕ ਥਾਪ ਦਿੱਤਾ ਗਿਆ। ਕੁੱਝ ਦਿਨ ਹੋਏ, ਚਾਰਯਾਰੀ ਵਿਚ ਬੈਠਿਆਂ, ਪ੍ਰੋਫੈਸਰ ਸੇਖੋਂ ਨੇ ਇਸ ਮੁਕਾਬਲੇ ਵਿਚ ਆਏ ਇਕ ਲੇਖ ਦੀ ਜਨਮ ਸਾਖੀ ਇਉਂ ਸੁਣਾਈ ਕਿ ਸਭ ਨੂੰ ਲੋਟ-ਪੋਟ ਕਰ ਕੇ ਰੱਖ ਦਿੱਤਾ। ਇਹ ਵਾਰਤਾ ਸੁਣੋ ਸੇਖੋਂ ਦੀ ਆਪਣੀ ਜ਼ਬਾਨੀ :

"ਪਰਚੇ ਵੇਖਣ ਤੋਂ ਪਹਿਲਾਂ ਮੈਂ ਇਨ੍ਹਾਂ ਉੱਤੇ ਸਰਸਰੀ ਨਿਗਾਹ ਮਾਰ ਰਿਹਾ ਸਾਂ ਕਿ

ਅਚਾਨਕ ਇਕ ਪਰਚੇ ਦੀ ਲਿਖਾਈ ਨੇ ਮੇਰਾ ਸਾਰੇ ਦਾ ਸਾਰਾ ਧਿਆਨ ਆਪਣੇ ਵੱਲ ਖਿੱਚ ਲਿਆ। ਪਰਚਾ ਤੇਜਾ ਸਿੰਘ ਹੁਰਾਂ ਦਾ ਲਿਖਿਆ ਹੋਇਆ ਸੀ। ਮੇਰਾ ਮਨ ਕਹੇ ਕਿ ਤੇਜਾ ਸਿੰਘ ਹੁਰੀਂ ਕਮੇਟੀ ਦੇ ਇਸ ਮੁਕਾਬਲੇ ਵਿਚ ਹਿੱਸਾ ਨਹੀ ਲੈ ਸਕਦੇ ਪਰ ਪਰਚੇ ਦੀ ਲਿਖਤ ਬਾਰੇ ਕੋਈ ਸ਼ੱਕ ਹੋ ਹੀ ਨਹੀਂ ਸੀ ਸਕਦਾ। ਬਾਹਰਵਾਰ ਕਵਰ ਉੱਤੇ ਨਾਂ ਵੇਖਿਆ ਤਾਂ ਲਿਖਿਆ ਹੋਇਆ ਸੀ, 'ਤਾਰ'। ਮੈਂ ਮੁੜ ਕੇ ਵੇਖਾਂ, ਤੇਜਾ ਸਿੰਘ ਦੀ ਲਿਖਾਈ, ਤੁਸੀ ਸਾਰੇ ਜਾਣਦੇ ਹੀ ਹੋ, ਮੋਤੀਆਂ ਵਰਗੀ ਸੀ ਤੇ ਉਸ ਬਾਰੇ ਕਿਸੇ ਭੁਲੇਖੇ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਮੇਰੇ ਕੋਲੋ ਰਿਹਾ ਨਾ ਗਿਆ। ਮੈਂ ਝੱਟ ਵਰਿਆਮ ਸਿੰਘ ਨੂੰ ਜਾ ਦੱਸਿਆ। ਉਸ ਦੀ ਤੇ ਮੇਰੀ, 'ਤੁਹਾਨੂੰ ਪਤੈ, ਇਕੋ ਗੱਲ ਸੀ — ਉਂ ਤੇਜਾ ਸਿੰਘ ਦੀ ਵੀ ਕਿਹੜੀ ਗੱਲ ਲੁਕੀ ਹੁੰਦੀ ਸੀ ਸਾਥੋਂ। ਖ਼ੈਰ, ਇਹ ਤਾਂ ਅਸੀਂ ਸਮਝ ਗਏ ਕਿ 'ਤਾਰ' ਕੌਣ ਹੈ। ਉਹ ਸ਼ਹਿਰੋਂ ਉਸ ਪਾਸ ਪੜ੍ਹਨ ਆਇਆ ਕਰਦੀ ਸੀ, ਪਰ ਤੇਜਾ ਸਿੰਘ ਉਸ ਦਾ ਲੇਖ ਲਿਖਣ ਤਕ ਜਾ ਸਕਦਾ ਹੈ, ਇਸ ਦਾ ਸਾਨੂੰ ਚਿਤ-ਚੇਤਾ ਵੀ ਨਹੀ ਸੀ। 'ਕੋਈ ਨਾ' ਵਰਿਆਮ ਸਾਰੀ ਗੱਲ ਸਮਝ ਕੇ ਬੋਲਿਆ, 'ਸ਼ਾਮੀਂ ਟੱਕਰਾਂਗੇ, ਬਾਬੇ ਨੂੰ।' ਅਸੀਂ ਸ਼ਾਮ ਤੋਂ ਪਹਿਲਾਂ ਹੀ ਤੇਜਾ ਸਿੰਘ ਦੇ ਘਰ ਜਾ ਵੱਜੇ। ਵਰਿਆਮ ਟੂਟੀ ਤਾਂ ਹੈ ਹੀ ਸੀ, ਜਾਂਦਿਆਂ ਬੋਲਿਆ, 'ਪ੍ਰੋਫੈਸਰ ਸਾਹਿਬ! ਵਧਾਈਆਂ! ਅੱਜ ਹੋ ਜਾਣ ਮੱਛੀ ਦੇ ਪਕੌੜੇ। ਸੰਤ ਸਿੰਘ ਤੁਹਾਨੂੰ ਫਸਟ ਰੱਖ ਆਇਆ ਜੇ; ਹੁਣ ਤੁਹਾਡਾ ਪਹਿਲਾ ਇਨਾਮ ਪੱਕਾ।'

'ਕਿਹੜਾ ਇਨਾਮ ?' ਤੇਜਾ ਸਿੰਘ ਨੇ ਕੁੱਝ ਹੈਰਾਨ ਜਿਹੇ ਹੋ ਕੇ ਪੁੱਛਿਆ।

'ਮਿਊਂਸਪਲ ਕਮੇਟੀ ਵਾਲਾ, ਹੋਰ ਕਿਹੜਾ ?' ਵਰਿਆਮ ਸਿੰਘ ਨੇ ਮਲਕੜੇ ਜਿਹੇ ਕਿਹਾ।

'ਉਹੀ ਲੇਖ ਵਾਲਾ; ਜਿਹੜਾ ਤੁਸੀ ਮੁਕਾਬਲੇ ਵਿਚ ਭੇਜਿਆ ਸੀ।'

ਇਹ ਸੁਣਦੇ ਸਾਰ ਤੇਜਾ ਸਿੰਘ ਮੂੰਹ ਥੱਲੇ ਵੱਲ ਕਰ ਕੇ, ਸੱਜਾ ਹੱਥ ਉਤੇ ਵੱਲ ਛੰਡਦਿਆਂ ਬੋਲਿਆ, 'ਮੈਂ ਕੋਈ ਲੇਖ-ਲੂਖ ਨਹੀ ਭੇਜਿਆ, ਕਿਸੇ ਮੁਕਾਬਲੇ ਵਿਚ', ਉਸ ਨੂੰ ਖੁੜਕ ਗਿਆ ਲਗਦਾ ਸੀ ਕਿ ਇਨ੍ਹਾਂ ਕੋਲ ਮੇਰਾ ਭਾਂਡਾ ਭੱਜ ਚੁੱਕਾ ਹੈ।

'ਚੰਗੀ ਤਰ੍ਹਾਂ ਚੇਤੇ ਕਰ ਵੇਖੋ, ਤੁਹਾਡੇ ਵਰਗੇ ਫਲਾਸਫਰ ਦਾ ਕੀ ਐ ? ਆਪਣੇ ਨਾਂ ਦੀ ਥਾਂ ਭਾਵੇਂ ਕਿਸੇ ਹੋਰ ਦਾ ਈ ਲਿਖ ਆਵੇ।' ਵਰਿਆਮ ਸਿੰਘ, ਤੇਜਾ ਸਿੰਘ ਹੁਰਾਂ ਨੂੰ ਥਕਾਉਣ ਉੱਤੇ ਤੁਲਿਆ ਹੋਇਆ ਸੀ ਤੇ ਤੇਜਾ ਸਿੰਘ ਉਸ ਨੂੰ ਛੇਤੀ ਕੀਤਿਆਂ ਡਾਹੀ ਨਹੀਂ ਸੀ ਦੇਣੀ ਚਾਹੁੰਦਾ।

'ਕੀ ਬੁਝਾਰਤਾਂ ਪਾਉਂਦੇ ਹੋ ?' ਤੇਜਾ ਸਿੰਘ ਕੁੱਝ ਖਿੱਝ ਕੇ ਬੋਲਿਆ।

'ਅੱਛਾ। ਸਾਨੂੰ ਨਹੀਂ ਸੀ ਪਤਾ, 'ਤਾਰ' ਅਜੇ ਤਕ ਵੀ ਤੁਹਾਡੇ ਲਈ ਬੁਝਾਰਤ ਹੀ ਬਣੀ ਹੋਈ ਹੈ ? ਉਸ ਦਾ ਲੇਖ ਤੁਸੀਂ ਨਹੀਂ ਸੀ ਲਿਖਿਆ ?' ਵਰਿਆਮ ਸਿੰਘ ਵਲਾਵੇਂ ਛੱਡ ਕੇ ਸਿੱਧਾ ਹੋ ਗਿਆ।

ਤੇਜਾ ਸਿੰਘ ਨੇ ਅਲਗਰਜ਼ੀ ਜਿਹੀ ਨਾਲ ਕਿਹਾ, 'ਨਹੀਂ, ਉਸ ਨੇ ਇਕ ਮਜ਼ਮੂਨ ਬਾਰੇ ਕੁਝ ਨੁਕਤੇ ਜ਼ਰੂਰ ਪੁੱਛੇ ਸਨ, ਜਿਹੜੇ ਮੈਂ ਦੱਸ ਦਿੱਤੇ ਸਨ।'

'ਪਰ ਉਹ ਤਾਂ ਸਾਰੇ ਦਾ ਸਾਰਾ ਲੇਖ ਤੁਹਾਡੇ ਹੱਥ ਦਾ ਲਿਖਿਆ ਹੋਇਐ ?' ਵਰਿਆਮ

ਸਿੰਘ ਪਿੱਠ ਲਾਏ ਬਿਨਾਂ ਟਲਣ ਵਾਲਾ ਨਹੀਂ ਸੀ।

'ਉਹੋ।' ਤੇਜਾ ਸਿੰਘ ਹੁਰੀਂ ਬੋਲੇ, 'ਉਹ ਤਾਂ ਗੱਲ ਈ ਹੋਰ ਸੀ ਤੇ ਤੁਸੀਂ ਕੀ ਦੀ ਕੀ ਬਣਾ ਲਈ। ਨੁਕਤੇ ਮੈਂ ਉਸ ਨੂੰ ਦੱਸ ਦਿੱਤੇ ਸਨ, ਫੇਰ ਉਹ ਕਹਿਣ ਲਗੀ, ਤੁਹਾਡਾ ਖ਼ਤ ਬੜਾ ਸੁਹਣਾ, ਮੈਂ ਬੋਲਦੀ, ਤੁਸੀਂ ਲਿਖੀ ਜਾਓ। ਮੈਂ ਸੋਚਿਆ, ਚਲੋ, ਜੇ ਗ਼ਰੀਬਣੀ ਦਾ ਕੰਮ ਮੇਰੇ ਖ਼ਤ ਨਾਲ ਬਣਦੈ, ਤਾਂ ਮੇਰਾ ਕੀ ਜਾਂਦੈ, ਉਹ ਲਿਖਾਈ ਗਈ ਤੇ ਮੈਂ ਲਿਖੀ ਗਿਆ, ਇਸ ਵਿਚ ਕਿਹੜੀ ਮਾੜੀ ਗੱਲ ਹੋਈ ?'

ਆਪਣੀ ਵਾਰਤਾ ਵਲ੍ਹੇਟ ਕੇ, ਚਾਰਯਾਰੀ ਦੇ ਹਾਸੇ ਵਿਚ ਸਰੀਕ ਹੁੰਦਿਆਂ, ਸੇਖੋਂ ਬੋਲਿਆ, 'ਬਲਿਹਾਰ ਜਾਈਏ ਤੇਜਾ ਸਿੰਘ ਦੇ, ਬੜਾ ਪਿਆਰਾ ਆਦਮੀ ਸੀ।'

ਇਸ ਤਰ੍ਹਾਂ ਦੀਆਂ ਅਨੇਕ ਹਲਕੀਆਂ-ਫੁਲਕੀਆਂ ਦੰਦ-ਕਥਾਵਾਂ ਤੇਜਾ ਸਿੰਘ ਹੁਰਾਂ ਦੀ ਪਿਆਰੀ ਸ਼ਖ਼ਸੀਅਤ ਦੇ ਦੁਆਲੇ ਤਿਤਲੀਆਂ ਵਾਂਗ ਉੱਡਦੀਆਂ ਰਹਿੰਦੀਆਂ ਸਨ। ਇਨ੍ਹਾਂ ਵਿੱਚੋਂ ਸ਼ਾਇਦ ਹੀ ਕੋਈ ਐਸੀ ਹੋਵੇ ਜਿਸ ਲਈ ਉਸ ਪ੍ਰਤਿਭਾਵਾਨ ਮਨੁੱਖ ਨੂੰ ਸ਼ਰਮਾਉਣ ਦੀ ਲੋੜ ਪੈਂਦੀ ਪਰ ਇਕ ਵੇਰਾਂ ਧਰਮ ਦਾ ਜਿਹੜਾ ਲੋਕ-ਪਰਵਾਨ, ਰੂੜ੍ਹੀਗਤ ਉਛਾੜ ਤੇਜਾ ਸਿੰਘ ਹੁਰੀਂ ਆਪਣੇ ਰਸਿਕ ਆਪੇ ਉੱਤੇ ਪਾ ਬੈਠੇ ਸਨ, ਉਸ ਦੀਆਂ ਕਥਿਤ ਤੇ ਲੋਕ-ਕਲਪਿਤ ਬੰਦਸ਼ਾਂ ਤੇ ਮਨਾਹੀਆਂ ਤੋਂ ਡਰ ਕੇ ਉਹ ਅਸਲੋਂ ਨਿਰਦੋਸ਼ ਗੱਲਾਂ ਨੂੰ ਵੀ ਲੁਕਾਉਣ ਦਾ ਜਤਨ ਕਰ ਬੈਠਦੇ, ਪਰ ਇਸ ਤਰ੍ਹਾਂ ਦੀਆਂ ਗੱਲਾਂ ਨੂੰ ਤਾਂ ਚੁਰਾਹਿਆਂ ਵਿਚ ਕਪੜੇ ਲਾਹ ਕੇ ਨੱਚਣ ਦੀ ਆਦਤ ਹੁੰਦੀ ਹੈ, ਉਹ ਲੋਕਾਂ ਵਿਚ ਬੇਹਿਸਾਬੀਆਂ ਵਧ-ਚੜ੍ਹ ਕੇ ਫੈਲਦੀਆਂ ਹਨ ਤੇ ਵਾਸ਼ਨਾ-ਮਾਰੇ ਲੋਕ ਅੱਗੋਂ ਹੋਰ ਲੂਣ-ਮਿਰਚ ਲਾ ਲਾ ਕੇ ਭੁੱਖੇ ਪਰ੍ਹਿਆਂ ਦੇ ਅੱਗੇ ਜਾ ਪਰੋਸਦੇ ਹਨ। ਉਨ੍ਹਾਂ ਦੇ ਅਨੇਕ ਖੜ-ਸੁੱਕ ਸਾਥੀ ਉਨ੍ਹਾਂ ਦੇ ਚਿਹਰੇ ਉੱਤੇ ਹੁਸਨ ਦੀ ਪਛਾਣ ਦੀ ਲਿਸ਼ਕ ਵੇਖਣ ਦੀ ਥਾਂ ਵਿਕਾਰ ਦੇ ਪਦ-ਚਿੰਨ੍ਹ ਭਾਲਣ ਦੀ ਗ਼ਲਤੀ ਕਰਦੇ ਰਹੇ। ਭਲਾ ਉਨ੍ਹਾਂ ਦਾ ਕਿਹੜਾ ਜਾਣੂੰ ਸੀ, ਜੋ ਇਹ ਨਹੀਂ ਸੀ ਜਾਣਦਾ ਕਿ ਪ੍ਰੋਫੈਸਰ ਸਾਹਿਬ ਐਸੇ ਸਰਸ ਤੇ ਰਸਿਕ-ਰਸੀਲੇ ਦਿਲ ਦੇ ਮਾਲਕ ਹਨ, ਕਿ ਉਹ ਉੱਤਮ ਨਾਟਕ, ਕਵਿਤਾ, ਕਹਾਣੀ ਜਾਂ ਨਾਵਲ ਉੱਤੇ ਜਾਂ ਖ਼ੂਬਸੂਰਤ ਚਿਤਰ, ਬੁੱਤ ਜਾਂ ਮਕਾਨ ਉੱਤੇ ਜਾਂ ਕੁਦਰਤ ਦੇ ਕਿਸੇ ਮਨੋਹਰ ਨਜ਼ਾਰੇ ਉੱਤੇ, ਇੱਕੋ ਸ਼ਿੱਦਤ ਨਾਲ ਮਸਤ ਹੁੰਦਾ ਹੈ ? ਫੇਰ ਇਹ ਕਿਵੇਂ ਹੋ ਜਾਂਦਾ ਕਿ ਜਿਸ ਚਿਹਰੇ ਜਾਂ ਸਰੀਰ ਉਤੇ ਕੁਦਰਤ ਨੇ ਰੰਗਾਂ ਦੇ ਉਸਈ ਘੋਲ ਤੇ ਅੰਗਾਂ ਦੀ ਸਡੌਲ ਵਿਉਂਤ ਰਾਹੀਂ ਹੁਸਨ ਦੀ ਉਚੇਰੀ ਨੁਮਾਇਸ਼ ਲਾ ਛੱਡੀ ਹੋਵੇ, ਕੋਲ ਉਸੇ ਲਈ ਤੇਜਾ ਸਿੰਘ ਹੁਰਾਂ ਦੀ ਸੁਹਜਮਈ ਦ੍ਰਿਸ਼ਟੀ ਅੰਧਰਾਤੇ ਦਾ ਸ਼ਿਕਾਰ ਹੋ ਜਾਂਦੀ ? "ਮੈਂ ਤਾਂ ਚਾਖਾ ਹਾਂ, ਚਾਖਾ", ਉਨ੍ਹਾਂ ਨੇ ਜਲੰਧਰ ਦੀ ਇਕ ਸਭਾ ਵਿਚ ਆਪਣੀ ਆਲੋਚਨਾ ਦਾ ਫਲਸਫਾ ਦੱਸਦਿਆਂ ਕਿਹਾ ਸੀ, "ਮੈਂ ਸਾਹਿਤ ਪੜ੍ਹਦਾ ਹਾਂ, ਆਲੋਚਨਾ ਲਈ ਨਹੀਂ, ਬਲਕਿ ਆਪਣੇ ਸੁਆਦ ਦੀ ਖ਼ਾਤਰ।" ਵੇਖਣ, ਸੁੰਘਣ, ਸੁਣਨ, ਚੱਖਣ ਤੇ ਛੂਹਣ ਵਾਲੇ ਅਮਲਾਂ ਨੂੰ ਉਹ ਜ਼ਿੰਦਗੀ ਤੋਂ ਖ਼ਾਰਜ ਨਹੀਂ ਸਨ ਮੰਨਦੇ। ਉਨ੍ਹਾਂ ਦੇ ਧਾਰਮਿਕ ਸੰਸਾਰ ਵਿਚ ਵੱਸਦੇ ਆਦਰਸ਼ ਲੋਕ ਨਾਟਕ ਵੇਖਦੇ, ਨਾਵਲ ਪੜ੍ਹਦੇ, ਚਿਤਰਕਾਰੀ ਉੱਤੇ ਬਹਿਸਾਂ ਕਰਦੇ, ਟੈਨਿਸ ਖੇਡਦੇ ਤੇ ਖ਼ੂਬ ਹੱਸਦੇ-ਹਸਾਉਂਦੇ ਸਨ। "ਜੇ ਦੁਨੀਆ ਵਿਚ ਵੱਸਣਾ ਹੀ ਹੈ ਤਾਂ ਹੱਸਣਾ ਵੀ ਪੈਣਾ ਹੈ ਤੇ ਹੱਸਣਾ ਹੈ ਤਾਂ ਖੁਲ੍ਹ ਕੇ ਕਿਉਂ ਨਾ ਹੱਸਿਆ ਜਾਵੇ ? ਇਸੇ ਤਰ੍ਹਾਂ ਖੇਡਣਾ

ਵੀ ਜ਼ਰੂਰ ਹੈ ਜੇ ਖੇਡਣਾ ਹੈ ਤਾਂ ਜੀ ਭਰ ਕੇ ਕਿਉਂ ਨਾ ਖੇਡਿਆ ਜਾਵੇ ? ਪਹਿਨਣ ਦੀ ਵੀ ਇਹੀ ਗੱਲ ਹੈ; ਇਸ ਲਈ ਜੇ ਪਹਿਨਣਾ ਹੀ ਹੈ ਤਾਂ ਰੱਜ ਕੇ ਵਧੀਆ ਕਿਉਂ ਨਾ ਪਹਿਨਿਆ ਜਾਵੇ ? ਲੋੜ ਹੈ ਇਸ ਦੌਰਾਨ ਵਿਚ ਆਪਣੀ ਆਚਰਣਕ ਟੁਣਕਾਰ ਕਾਇਮ ਰੱਖਣ ਦੀ।" ਇਸ ਤਰ੍ਹਾਂ ਦੀਆਂ ਗੱਲਾਂ ਉਹ ਕਲਾਸ ਵਿਚ ਕਹਿਆ ਕਰਦੇ ਸਨ ਤੇ ਕਰੀਬ-ਕਰੀਬ ਇਸੇ ਤਰ੍ਹਾਂ ਦੀਆਂ ਗੱਲਾਂ ਉਹ ਆਪਣੀਆਂ ਰਚਨਾਵਾਂ ਵਿਚ ਕਰ ਗਏ ਹਨ। ਇਹ ਸਬਕ ਚਾਹੇ ਉਨ੍ਹਾਂ ਵੱਲੋਂ ਆਪਣੇ ਜੀਵਨ ਦੀ ਨੁਹਾਰ ਨੂੰ ਆਦਰਸ਼ਿਆਉਣ ਦਾ ਇਕ ਅਚੇਤ ਜਤਨ-ਮਾਤਰ ਸੀ, ਚਾਹੇ ਆਪਣੀਆਂ ਅਪੂਰਤੀਆਂ ਦੀ ਪੂਰਤੀ ਦਾ ਸਾਧਨ ਸਨ ਪਰ ਆਖ਼ਰੀ ਦਿਨਾਂ ਵਿਚ ਇਹ ਉਨ੍ਹਾਂ ਦੀ ਆਪਣੀ ਡੰਗੋਰੀ ਬਣਨ ਤੋਂ ਅਸਮਰੱਥ ਰਿਹਾ। ਜਦੋਂ ਸਾਰੇ ਵੱਟਕ ਵਾਲੇ ਰੁਝੇਵਿਆਂ ਤੋਂ ਛੁੱਟੀ ਹੋ ਗਈ ਤੇ ਪ੍ਰਸੰਸਕ ਕਲਮਕਾਰਾਂ ਤੇ ਕਾਮਨੀਆਂ ਦੇ ਗੇੜੇ ਮੁੱਕ ਗਏ, ਤਾਂ ਬੁੱਢੇ-ਬੁੱਢੀ ਲਈ ਆਪਣੀ ਅੰਮ੍ਰਿਤਸਰ ਵਾਲੀ ਕੋਠੀ ਵਿਚ ਦਿਨ-ਕਟੀ ਕਰਨੀ ਔਖੀ ਹੋ ਗਈ। ਹੱਸਣ, ਖੇਡਣਾ ਤੇ ਪਹਿਨਣ ਤਾਂ ਰੋਗ-ਰਹਿਤ ਸਰੀਰਾਂ ਦੇ ਚੁਹਲ ਹਨ। ਰੋਗ-ਮੱਲਿਆ, ਇਕਲਾਪੇ ਦਾ ਸਤਾਇਆ, ਜਰਜਰਾ ਸਰੀਰ ਜੀਵੇ ਤਾਂ ਕਿਸ ਆਸ ਉੱਤੇ ਅਤੇ ਕਿਸ ਆਸਰੇ ਨੂੰ ਆਧਾਰ ਬਣਾ ਕੇ ? ਤੇਜਾ ਸਿੰਘ ਹੁਰਾਂ ਅਜਿਹੀ ਨਿਆਸਰੀ ਦਸ਼ਾ ਵਿਚ ਜੀਉਣ ਦੀ ਸੰਭਾਵਨਾ ਬਾਰੇ ਸੋਚਣ-ਵਿਚਾਰਨ ਦੀ ਕਦੀ ਲੋੜ ਹੀ ਨਹੀਂ ਸੀ ਸਮਝੀ। ਹੁਣ ਖੜੇ-ਖੜੋਤੇ ਇਸ ਦਾ ਅਨੁਭਵੀ ਹੱਲ ਕਿੱਥੋਂ ਨਿਕਲ ਆਉਂਦਾ ? ਉਨ੍ਹਾਂ ਦਾ ਮਨ ਕਰੀਬ-ਕਰੀਬ ਪਰਦੇਸੀ ਬਣਿਆ ਪਿਆ ਸੀ. ਆਲੇ-ਦੁਆਲੇ ਦਾ ਸਾਰਾ ਪਸਾਰਾ ਉਨ੍ਹਾਂ ਨੂੰ ਪਰਾਇਆ ਕਿਵੇਂ ਨਾ ਲਗਦਾ ? ਕਈ ਸਹਾਰਿਆਂ ਨੂੰ ਹੱਥ ਪਾਉਣ ਵਾਲਾ ਉਹੜ-ਪੁਹੜ ਕੀਤਾ, ਪਰ ਸੁਖ, ਸ਼ਾਂਤੀ. ਅਡੋਲਤਾ, ਸਹਿਜ, ਭਰੋਸੇ ਤੇ ਵਿਸਾਹ ਵਰਗੀਆਂ ਵਸਤਾਂ ਅਪਹੁੰਚ ਹੀ ਰਹੀਆਂ। ਹਸਪਤਾਲ ਵਿਚ ਸੇਵਾ ਕਰਦੀ ਇਕ ਸੁਬਕ ਜਿਹੀ ਨਰਸ ਨੂੰ ਯੂਨਾਨੀ ਪੁਰਾਣ ਦੀ ਇਕ ਪਿਆਰੀ ਕਥਾ ਸੁਣਾ ਕੇ ਹਾੜ੍ਹਾ ਕੱਢਿਆ, "ਮੇਰੇ ਲਈ ਤੂੰ ਉਹੀ ਜਾਨ ਪਾਉਣੀ ਦੇਵੀ-ਪਰੀ ਹੈਂ, ਹੁਣ ਮੈਨੂੰ ਛੱਡ ਕੇ ਕਿਤੇ ਨਾ ਜਾਈਂ।" ਕੋਈ ਮਿਲਣ ਗਿਆ ਤਾਂ ਆਪਣੇ ਬੀਤੇ ਨੂੰ ਚੇਤੇ ਕਰ ਕੇ ਹੁਣ ਦੇ ਨਿਕਾਰੇਪਣ ਦਾ ਰੋਣਾ ਛੂਹ ਬੈਠੇ: ਜਿਨ੍ਹਾਂ ਉੱਤੇ ਮਾਣ੍ ਤੇ ਆਸ ਸੀ, ਉਨ੍ਹਾਂ ਵੱਲੋਂ ਹੋਈ ਤੇ ਹੋ ਰਹੀ ਨਿਕਦਰੀ ਉੱਤੇ ਝੋਰੇ ਦਾ ਅਮੁੱਕ ਪੀਹਣ ਲੈ ਬੈਠੇ; ਜਿਨ੍ਹਾਂ ਉੱਤੇ ਇਹਸਾਨ ਕੀਤੇ ਹੋਏ ਸਨ, ਉਨ੍ਹਾਂ ਦੀ ਕ੍ਰਿਤਘਣਤਾ, ਤੇ ਅੱਖ-ਫੇਰ ਕਠੋਰਤਾ ਦਾ ਧਿਆਨ ਕਰ ਕੇ ਗਲੇਡੂਆਂ ਦੇ ਕਟੋਰਿਆਂ ਦੇ ਕਟੋਰੇ ਭਰੀ ਜਾਣ ਤੇ ਸੱਖਣੇ ਕਰੀ ਜਾਣ ਦਾ ਅਮੁੱਕ ਤੇ ਵਿਅਰਥ ਕਾਰਜ ਸ਼ੁਰੂ ਕਰ ਬੈਠੇ। ਦਿਨ ਰਾਤ ਇਹੀ ਹੇਰਵਾ ਖਾਂਦਾ ਰਹਿੰਦਾ।

"ਕੋਸ਼ ਕਿਸੇ ਹੋਰ ਨੇ ਤਿਆਰ ਨਹੀ ਕਰ ਸਕਣਾ, ਗੁਰੂ ਗ੍ਰੰਥ ਸਾਹਿਬ ਦਾ ਅਨੁਵਾਦ ਕਿਸੇ ਪਾਸੋਂ ਨਹੀਂ ਹੋਣਾ। ਇਹ ਕੰਮ ਮੇਰੇ ਹੀ ਕਰਨ-ਜੋਗ ਹਨ, ਪਰ ਹੈ ਕਿਸੇ ਨੂੰ ਮੇਰੇ ਪਾਸੋਂ ਇਹ ਕੰਮ ਕਰਾਉਣ ਦਾ ਫ਼ਿਕਰ ?"

ਆਪਣੇ ਅੰਤਲੇ ਦਿਨਾਂ ਵਿਚ ਤੇਜਾ ਸਿੰਘ ਹੁਰੀਂ ਸਮੇਂ ਦੇ ਅਟੱਲ ਤੇ ਬੇਰਹਿਮ ਨਿਯਮ ਨੂੰ ਆਪਣੀ ਇੱਛਾ ਰਾਹੀਂ ਉਲੰਘਣ ਦਾ ਨਿਹਫਲ ਜਤਨ ਕਰਦੇ ਰਹੇ। ਅਸਲ ਵਿਚ ਇਹ ਜ਼ਿੰਦਗੀ ਨੂੰ ਘੁੱਟ ਕੇ ਪਿਆਰ ਕਰਨ ਵਾਲੇ ਸੁਹਜਯੋਗ ਦਾ ਇਕ ਨਿਤਾਣਾ ਜਿਹਾ

ਤਰਲਾ ਸੀ ਕਿ ਕਿਸੇ ਤਰ੍ਹਾਂ ਸਰੀਰ ਦੀ ਜਰਜਰੀ ਨਈਆ ਸੰਸਾਰ-ਸਾਗਰ ਉਤੇ ਕੁੱਝ ਚਿਰ ਹੋਰ ਤਰਦੀ ਰਹੇ ਪਰ ਇਸ ਤਰ੍ਹਾਂ ਦੇ ਤਰਲੇ ਵੀ ਕਦੀ ਕਿਸੇ ਨੇ ਪੁੱਗਦੇ ਵੇਖੇ ਹਨ ? ਉਹ ਕਿਸੇ ਡੰਗੋਰੀ ਲਈ ਤਰਲੋ-ਮੱਛੀ ਹੋ ਰਹੇ ਸਨ, ਪਰ ਡੰਗੋਰੀ ਕਿਤੇ ਦਿੱਸ ਨਹੀਂ ਸੀ ਰਹੀ। ਅਖ਼ੀਰ, ਵੇਲ ਨੂੰ ਲਗਣ ਲਗ ਪਿਆ ਕਿ ਉਸ ਦੇ ਥੱਲਿਉਂ ਬਿਰਛ ਬੜੀ ਤੇਜ਼ੀ ਨਾਲ ਖਿਸਕਾਇਆ ਜਾ ਰਿਹਾ ਹੈ ਤੇ ਖਿਸਕਾਉਣ ਵਾਲਾ ਉਸ ਦੀ ਇੱਛਾ ਦੀ ਉੱਕਾ ਕੋਈ ਪਰਵਾਹ ਨਹੀਂ ਕਰ ਰਿਹਾ।

ਅਫ਼ਸੋਸ, ਕਿ ਇਕ ਰਸਿਕ ਰਸੀਲੀ ਪ੍ਰਤਿਭਾ ਦੀ ਤਾਨ ਝੋਰਿਆਂ ਹਉਕਿਆਂ ਤੇ ਹਾਵਿਆਂ ਉੱਤੇ ਜਾ ਟੁੱਟੀ। ਤੇਜਾ ਸਿੰਘ ਹੁਰੀ ਤੁਰ ਗਏ। ਉਨ੍ਹਾਂ ਦੇ ਵਰਤ-ਵਿਹਾਰ ਦੀਆਂ ਯਾਦਾਂ ਉਨ੍ਹਾਂ ਨਾਲ ਸੰਪਰਕ ਵਿਚ ਆਉਣ ਵਾਲਿਆਂ ਦਾ ਨਿਜੀ ਖ਼ਜ਼ਾਨਾ ਹਨ। ਪਰ ਜੋ ਕੁੱਝ ਉਨ੍ਹਾਂ ਸਿੱਖੀ ਲਈ ਜਾਂ ਪੰਜਾਬ ਦੇ ਸਾਂਝੇ ਸਭਿਆਚਾਰ ਲਈ ਜਾਂ ਪੰਜਾਬੀ ਭਾਸ਼ਾ ਤੇ ਸਾਹਿੱਤ ਲਈ ਕੀਤਾ ਤੇ ਜਿਸ ਉਦਾਰਤਾ, ਅਪਣੱਤ ਤੇ ਨਿਰੰਤਰਤਾ ਨਾਲ ਪੰਜਾਬੀ ਦੇ ਹਰ ਸੇਵੀ ਨੂੰ ਉਤਸਾਹ ਦੇਣ ਲਈ ਕੀਤਾ ਉਹ ਸਾਡੀ ਸਾਂਝੀ ਯਾਦ ਹੈ, ਜਿਸ ਨੂੰ ਰਲ ਕੇ ਚਿਤਾਰਨਾ ਰਿਣ ਤਾਰਨ ਵਰਗਾ ਪਵਿੱਤਰ ਫਰਜ਼ ਹੈ। ਪ੍ਰੋਫੈਸਰ ਸਾਹਿਬ ਪਾਸੋਂ ਤਿਲਕ ਲਵਾਉਣ ਵਾਲਿਆਂ ਦੀ ਸੂਚੀ ਵਿਚ ਇਸ ਤਰ੍ਹਾਂ ਦੇ ਨਾਂ ਮੌਜੂਦ ਹਨ : ਭਾਈ ਕਾਨ੍ਹ ਸਿੰਘ, ਧਨੀ ਰਾਮ ਚਾਤ੍ਰਿਕ, ਨਾਨਕ ਸਿੰਘ, ਗੁਰਬਖ਼ਸ਼ ਸਿੰਘ, ਪੂਰਨ ਸਿੰਘ, ਬਾਬਾ ਪਰੇਮ ਸਿੰਘ ਹੋਤੀ, ਹੀਰਾ ਸਿੰਘ ਦਰਦ, ਈਸ਼ਵਰ ਚੰਦਰ ਨੰਦਾ, ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ, ਦੇਵਿੰਦਰ ਸਤਿਆਰਥੀ, ਕਰਤਾਰ ਸਿੰਘ ਦੁੱਗਲ, ਬਲਵੰਤ ਗਾਰਗੀ, ਸ. ਸ. ਅਮੋਲ, ਹਰਦਿਆਲ ਸਿੰਘ ਸੀਕਰੀ, ਦਲੀਪ ਕੌਰ ਟਿਵਾਣਾ, ਹਰਨਾਮ ਸਿੰਘ ਸ਼ਾਨ ਤੇ ਗਿਆਨੀ ਗੁਰਦਿੱਤ ਸਿੰਘ। ਮੈਂ ਭੁੱਲਿਆ ਹੋਇਆ ਨਹੀਂ ਕਿ ਤੇਜਾ ਸਿੰਘ ਹੁਰਾਂ ਨੇ ਆਪਣੀ ਕਲਮ ਰਾਹੀਂ ਜਿਨ੍ਹਾਂ ਜਿਨ੍ਹਾਂ ਖੇਤਰਾਂ ਵਿਚ ਕੋਈ ਉਸਾਰੀ ਕੀਤੀ ਸੀ, ਉਨ੍ਹਾਂ ਵਿਚ ਅਗਲੇਰੇ ਕਿੱਤੇ ਮੱਲੇ ਜਾਣੇ ਸ਼ੁਰੂ ਹੋ ਚੁਕੇ ਹਨ ਤੇ ਜਿਸ ਤੋਂ ਪਰੇਡੇ ਅਜੇ ਵੱਸ ਨਹੀਂ ਹੋ ਸਕੀ, ਓਥੇ ਆਬਾਦੀ ਹੁੰਦਿਆਂ ਬਹੁਤੀ ਦੇਰ ਨਹੀਂ ਲਗਣੀ। ਉਹ ਸਿੱਖ ਧਰਮ, ਕੋਸ਼ਕਾਰੀ, ਟੀਕਾ, ਵਿਆਕਰਣ, ਪਦਜੋੜਾਂ ਦੇ ਮਿਆਰੀਕਰਨ, ਨਿਬੰਧ-ਰਚਨਾ, ਆਲੋਚਨਾ, ਖੋਜ, ਇਤਿਹਾਸਕਾਰੀ ਤੇ ਅਨੁਵਾਦ ਦਿਆਂ ਖੇਤਰਾਂ ਦੇ ਸਿਰ-ਕੱਢ ਕਾਮੇ ਸਨ ਤੇ ਹਰ ਖੇਤਰ ਵਿਚ ਉਨ੍ਹਾਂ ਦਾ ਨਾਂ ਮੋਢੀਆਂ ਵਾਲੀ ਸੂਚੀ ਵਿਚ ਆ ਸਕਦਾ ਹੈ, ਪਰ ਇਨ੍ਹਾਂ ਵਿੱਚੋਂ ਕਿਸੇ ਇਕ ਵਿਸੇ ਦੇ ਸਾਗਰ-ਤਲਾਂ ਨੂੰ ਜਾਂ ਪਰਬਤ-ਸ਼ਿਖਰਾਂ ਨੂੰ ਛੋਹਣ ਵਾਲੀ ਵਿਸ਼ੇਸ਼ੱਗਤਾ ਪ੍ਰਾਪਤ ਕਰਨ ਦੀ ਵਿਹਲ ਉਨ੍ਹਾਂ ਨੂੰ ਨਹੀਂ ਸੀ ਮਿਲ ਸਕੀ। ਉਨ੍ਹਾਂ ਦੀ ਸਾਰੀ ਰਚਨਾ ਦਾ ਮੁਹਾਂਦਰਾ ਪ੍ਰਵੇਸ਼ਿਕ ਪ੍ਰਕਾਰ ਦਾ ਹੈ। ਭਵਿੱਖ ਦਾ ਕੋਈ ਨਿਆਂਸ਼ੀਲ ਇਤਿਹਾਸਕਾਰ ਜਦੋਂ ਉਨ੍ਹਾਂ ਦੀ ਸੇਵਾ ਦਾ ਲੇਖਾ-ਜੋਖਾ ਕਰਨ ਬੈਠੇਗਾ ਤਾਂ ਇਕ ਪਾਸੇ ਉਸ ਨੂੰ ਮੁੱਖ ਰੱਖਣਾ ਪਵੇਗਾ ਉਨ੍ਹਾਂ ਦਾ ਸਾਧਨ-ਰਹਿਤ ਨਿੱਜੀ ਪਿਛੋਕੜ ਤੇ ਵਿਦਿਆ ਦੀ ਪ੍ਰਾਪਤੀ ਲਈ ਕੀਤੀ ਮਨ-ਮਾਰਵੀਂ ਘਾਲ; ਦੂਜੇ ਪਾਸੇ ਉਸ ਨੂੰ ਚੇਤੇ ਰੱਖਣੇ ਪੈਣਗੇ ਤਤਕਾਲੀ ਧਾਰਮਿਕ, ਰਾਜਨੀਤਿਕ ਤੇ ਸਮਾਜਿਕ ਤਅੱਸੁਬ, ਵਰਨਾ ਉਹ ਉਨ੍ਹਾਂ ਦੇ ਅਧਿਕਾਰ ਵਿਚ ਆਏ ਮਜ਼ਮੂਨਾਂ ਦੀ ਵਿਵਿਧਤਾ, ਸਿੱਕੇਬੰਦ ਬੋਲੀ, ਵਲਮੁਕਤ ਸ਼ੈਲੀ ਤੇ ਭਰਮ-ਮੁਕਤ ਵਿਚਾਰਾਂ ਦਾ ਠੀਕ ਮੁੱਲ ਪਾਉਣ ਤੋਂ ਅਸਮਰੱਥ ਰਹੇਗਾ।

# ਮੌਤ ਕਿ ਜ਼ਿੰਦਗੀ !

## (ਸੁਮੇਰ) ਕਰਤਾਰ ਸਿੰਘ

### ੳ. ਕਿਸ ਖ਼ਾਤਰ ?

ਮਾਂ ਆਪਣੇ ਬੱਚੇ ਨੂੰ ਰੋਜ ਵਰਜਿਆ ਕਰਦੀ ਸੀ :– "ਬੱਲੀ, ਅੱਗ ਤੋਂ ਰਤਾ ਪਰ੍ਹੇ ਹੋ ਕੇ ਬੈਠ" ਪਰ ਬੱਚਾ ਚੁੱਲ੍ਹੇ ਦੇ ਹੋਰ ਵੀ ਨੇੜੇ ਹੋਣ ਦਾ ਯਤਨ ਕਰਦਾ। ਇਕ ਦਿਨ ਉਹਦਾ ਹੱਥ ਅਚਾਨਕ ਅੰਗੀਠੀ ਨੂੰ ਲੱਗਾ, ਛਾਲਾ ਪੈ ਗਿਆ, ਅੱਗ ਵੱਲੋਂ ਸਦਾ ਲਈ ਸੰਭਲ ਜ਼ਿੰਦਗੀ ਦੀ ਇੱਕ ਪੌੜੀ ਹੋਰ ਚੜ੍ਹ ਗਿਆ ——ਮੌਤ ਦੀਆਂ ਗੁੱਝੀਆਂ ਨਹੁੰਦਰਾਂ ਮਨੁੱਖ ਤੋਂ ਦੂਰ ਨਹੀਂ ਰਹਿੰਦੀਆਂ। ਰਤਾ ਥਿੜਕਿਆਂ ਇਹ ਅੱਗ ਪਾਣੀ ਭੋਜਨ, ਤੁਰਨ ਫਿਰਨ, ਮਸ਼ੀਨ, ਹਥਿਆਰਾਂ, ਤੇ ਗ਼ਲਤ ਸੋਚ-ਸਮਝ ਆਦਿ ਵਿੱਚੋਂ ਅਚਾਨਕ ਬਾਹਰ ਨਿਕਲਦੀਆਂ ਹਨ। ਇਹਨਾਂ ਤੋਂ ਠੋਹਕਰਾਂ ਖਾ ਕੇ ਹੀ ਮਨੁੱਖ ਨੇ ਏਨਾ ਕੁਝ ਸਿੱਖਿਆ ਹੈ, ਜ਼ਿੰਦਗੀ ਦੀਆਂ ਅਨੇਕਾਂ ਪੌੜੀਆਂ ਚੜ੍ਹੀਆਂ ਹਨ।

ਪਰ ਦੂਜੇ ਪਾਸੇ ਜਿੱਥੇ ਮੌਤ ਸੂਰਜ ਵਾਂਗ ਚਮਕਦੀ ਹੈ, ਸੰਗੀ-ਸਾਥੀ ਸਾਹਮਣੇ ਤੜਪ-ਤੜਪ ਸਰੀਰ ਛੱਡ ਜਾਂਦੇ ਹਨ, ਇੱਕੋ ਗਲੀ ਵਿਚ ਵਿਆਹ ਦੀ ਜੰਞ ਤੇ ਲਾਗੋਂ ਦੀ ਤੀਰ ਵਾਂਗ ਵਿੰਨ੍ਹਦਾ ਜਾਂਦਾ ਨੜੋਆ, ਓਥੇ ਮਨੁੱਖ ਦੀਆਂ ਸੋਚਾਂ ਕਿਸੇ ਮਹਾਂ-ਸਾਗਰ ਦੇ ਭੰਵਰ ਵਿਚ ਗੋਤੇ ਖਾਣ ਲਗਦੀਆਂ ਹਨ, ਧਰਤ-ਆਕਾਸ਼ ਮੌਤ ਦਾ ਵਚਿੱਤਰ ਦੇਵ ਬਣ ਖਲੋਂਦੇ ਹਨ। ਕਈਆਂ ਵਿਚ ਜ਼ਿੰਦਗੀ ਦੀ ਸੁਰਤ ਹੀ ਵਿਸਰ ਜਾਂਦੀ ਹੈ —— ਕੀ ਉਹਦੇ ਲਹੂ-ਮੁੜ੍ਹਕੇ ਦੀ ਏਨੀ ਸੁੰਦਰ ਘਾਲ ਇੰਜ ਹੀ ਮੁਕ ਚੁੱਕ ਜਾਏਗੀ ? ਉਹਦੇ ਧਰਤ-ਆਕਾਸ਼ ਤੋਂ ਮਹਿੰਗੇ ਮਾਨਸ-ਜਨਮ ਦਾ ਕੀ ਬਣੇਗਾ ? ਜ਼ਿੰਦਗੀ ਦੀ ਏਨੀ ਹੁਸੀਨ ਤੇ ਸ਼ਕਤੀਵਾਨ ਹਿੱਕ ਵਿਚ ਇਹ ਜਮਾਂਦਰੂ ਚੁਭਿਆ ਕੰਡਾ ਜਿਹਾ ਕੀ ਹੈ ਜਿਸਦੀ ਜ਼ਹਿਰ ਤੋਂ ਅਜ ਤਕ ਕੋਈ ਜੀਵ ਨਹੀਂ ਬਚ ਸਕਿਆ ? ਕਿਸੇ ਨਾ ਕਿਸੇ ਰੂਪ ਵਿਚ ਇਹ ਉਪਰੋਕਤ ਪ੍ਰਸ਼ਨ ਹਰ ਨਜ਼ਰ ਪਿੱਛੋਂ ਉਭਰਦੇ ਹਨ। ਇਉਂ ਮੌਤ ਬਾਰੇ ਸੰਤੁਸ਼ਟਤਾ ਲਈ ਧੁਨ ਮਨੁੱਖ ਦੇ ਅੰਦਰ ਜ਼ਿੰਦਗੀ ਵਾਂਗ ਹੀ ਪ੍ਰਬਲ ਹੈ।

ਪਰ ਮੌਤ ਸਾਡੇ ਹੱਥ ਵਿਚ ਨਹੀਂ, ਜ਼ਿੰਦਗੀ ਤਾਂ ਹੈ। ਤੇ ਜ਼ਿੰਦਗੀ ਬਾਝੋਂ ਮੌਤ ਦੇ ਕੀ ਅਰਥ ? ਜੇ ਜ਼ਿੰਦਗੀ ਨਾ ਹੁੰਦੀ ਮੌਤ ਕਿਸ ਨੂੰ ਆਉਂਦੀ ? ਜੇ ਮੌਤ ਕੋਈ "ਵਸਤੂ" ਹੁੰਦੀ ਤਾਂ ਜ਼ਿੰਦਗੀ ਦੀ ਥਾਂ ਕਿੱਥੇ ਸੀ ? —— ਸੋ ਏਸ ਬਾਰੇ ਜੋ ਵੀ ਲਿਖਿਆ ਚਿੱਤਰਿਆ ਮਿਲਦਾ ਹੈ,ਉਹ "ਮੌਤ-ਭਲਵੇਂ-ਜ਼ਿੰਦਗੀ" ਦੀਆਂ ਬੁਝਾਰਤਾਂ ਹੀ ਜਾਣੋ, ਜੋ ਮਰਨ ਵਾਲੇ ਜੀਊਂਦਿਆਂ ਸਿਰ ਪਾ ਜਾਂਦੇ ਹਨ।

ਅੱਜ ਤਕ ਮਨੁੱਖ ਨੇ ਜਿੰਨੀ ਵੀ ਖੋਜ ਕੀਤੀ, ਉਹ ਏਸ ਸਿੱਟੇ ਉੱਤੇ ਅਪੜਾਉਂਦੀ ਹੈ ਕਿ ਮੌਤ ਦੀ ਖਾਤਰ ਵਿਚਾਰਨਾ ਬਿਰਥਾ ਹੈ। ਕਿਸੇ ਚਲਦੀ-ਚਲਦੀ ਸਰੀਰਕ ਕਲਾ ਦੇ ਅਚਾਨਕ ਬੰਦ ਹੋ ਜਾਣ ਦੀ ਦੁਖਦਾਈ-ਸੁਖਦਾਈ ਘਟਨਾ ਨੂੰ ਕੁਝ ਵੀ ਆਖ ਲਵੋ, ਪਰ ਇਹ ਜ਼ਿੰਦਗੀ ਦਾ ਆਪਣਾ ਅਮਲ ਹੈ ਮੌਤ ਦਾ ਨਹੀਂ, ਵਧ ਤੋਂ ਵੱਧ ਸਰੀਰ ਦੀ ਬੱਤੀ ਬੁਝਣ ਦਾ ਝਾਉਲਾ-ਮਾਤਰ ਹੈ ਹੋਰ ਕੁਝ ਨਹੀਂ, ਹਨੇਰਾ ਹੈ ਜੋ ਦੀਵਾ ਬੁਝਣ ਤੋਂ ਪਿੱਛੋਂ ਆਉਂਦਾ ਹੈ ਪਹਿਲੋਂ ਨਹੀਂ, ਪਹਿਲੋਂ ਆਉਣ ਵਾਲਾ ਹਨੇਰਾ ਵੀ ਤਾਂ ਜ਼ਿੰਦਗੀ ਦਾ ਝਾਉਲਾ-ਮਾਤਰ ਹੁੰਦਾ ਹੈ।

ਏਥੇ ਮੌਤ ਦੇ ਅਰਥ ਹੋਰ ਵੀ ਸਪਸ਼ਟ ਹੋ ਜਾਂਦੇ ਹਨ, ਇੱਕ ਹੈ ਪੂਰੀ ਆਯੂ ਹੰਢਾ-ਮਾਣ ਕੇ ਸਨਮਾਨ ਸਹਿਤ ਮੁੱਕ-ਚੁੱਕ ਜਾਣਾ, ਦੂਜੀ ਵੇਲਿਓਂ ਪਹਿਲਾਂ ਦੀ ਜਾਂ ਜਬਰੀ, ਜੋ ਕਿਸੇ ਗੁੱਝੀ-ਪ੍ਰਗਟ ਘਟਨਾ ਦੁਆਰਾ ਵਾਪਰੇ। ਇਹ ਘਟਨਾਵਾਂ ਦੋ ਪ੍ਰਕਾਰ ਦੀਆਂ ਹਨ, ਕੁਦਰਤੀ ਤੇ ਮਨੁੱਖੀ ਪੈਦਾਵਾਰ। ਪਹਿਲੀ ਪ੍ਰਕਾਰ ਦੀਆਂ ਘਟਨਾਵਾਂ ਕੁਦਰਤ ਵਾਂਗ ਪ੍ਰਤੱਖ ਹੋਣ ਕਰਕੇ ਮਨੁੱਖੀ ਪਕੜ ਤੋਂ ਬਾਹਰ ਨਹੀਂ, ਪਰ ਦੂਜੀਆਂ ਮੌਤ-ਘਟਨਾਵਾਂ ਮਨੁੱਖੀ ਨੀਯਤ ਜੋੜੀਆਂ ਬਰੀਕ ਹਨ। ਪੰਦਰਵੀਂ ਸਦੀ ਈਸਵੀ ਤੋਂ ਪਹਿਲਾਂ, ਜਦੋਂ ਜੀਵਨ-ਵਿਕਾਸ ਦੇ ਮਾਹਿਰ "ਡਾਰਵਿਨ" ਆਕਾਸ਼-ਵਿੱਦਿਆ ਦੇ ਮਾਹਿਰ "ਗੈਲੇਲੀਓ" ਸਮਾਜਵਾਦੀ "ਗੁਰੂ ਨਾਨਕ" "ਕਾਰਲ ਮਾਰਕਸ" ਤੇ ਮਨੋਵਿਗਿਆਨੀ "ਫਰਾਇਡ" ਦਾ ਜਨਮ ਨਹੀਂ ਸੀ ਹੋਇਆ, ਓਦੋਂ ਤਾਈਂ ਹਰ ਤਰ੍ਹਾਂ ਦੀ ਮੌਤ ਨੂੰ ਕੁਦਰਤ-ਮੱਥੇ ਮੜ੍ਹਿਆ ਜਾਂਦਾ ਸੀ। ਉਪਰੰਤ ਇਹਦੇ ਸਭ ਬੁਰੇ-ਚੰਗੇ ਕਾਰਨ ਸਪੱਸ਼ਟ ਹੋ ਗਏ। ਸਭ ਬੁਰੀਆਂ ਘਟਨਾਵਾਂ ਨਿੱਜਵਾਦਤਾ, ਅਣ-ਸਮਾਜੀ ਆਰਥਕਤਾ, ਤੇ ਦੂਰ-ਕਰਿਆਤਮਕਤਾ ਜਾਂ ਕੁਚੱਜਤਾ ਪੈਦਾ ਕਰਨ ਵਾਲੇ ਬੇਸਿਰ-ਪੈਰ ਫਲਸਫਿਆਂ ਦੀ ਪੈਦਾਵਾਰ ਸਿੱਧ ਹੋਈਆਂ। ਇਹਨਾਂ ਦੇ ਪਰਦੇ ਹੇਠ ਬੈਠੀ ਮੌਤ ਦੇ ਮਨੁੱਖੀ ਨਕਸ਼ ਗੁੱਝੇ ਨਾ ਰਹੇ।

ਮੌਤ ਦੀ ਸਾਰੀ ਭਿਆਨਕਤਾ, ਜ਼ਿੰਦਗੀ ਦੀ ਭਿਆਨਕਤਾ ਦਾ ਛਾਇਆ-ਮਾਤਰ ਹੈ। ਬੁੱਧ ਭਗਵਾਨ ਜਿਹਾਂ ਨੂੰ ਸੜਕਾਂ ਕੰਢੇ ਅੱਡੀਆਂ ਰਗੜਦੇ ਲੋਕ ਨਜ਼ਰੀਂ ਪੈਂਦੇ ਹਨ, ਸੋਚਦੇ ਹਨ : "ਹੁਣ ਤਾਂ ਅਸੀਂ ਐਸੇ ਘਰ ਪੈਦਾ ਹੋ ਗਏ ਜਿੱਥੇ ਸਭ ਸੁਖ-ਸੁਆਦ ਤੇ ਚਾਨਣ ਮਿਲਿਆ, ਪਰ ਜੇ ਇਹਨਾਂ ਸੜਕਾਂ ਕੰਢੇ ਦੁਖੜਿਆਂ ਵਿਚ ਜਨਮ ਲੈਂਦੇ, ਤਾਂ ਫਿਰ ਕੀ ਬਣਦਾ ? ਹੋ ਸਕਦਾ ਹੈ ਲੋਕਾਂ ਦੀਆਂ ਚੰਗਿਆਈਆਂ ਬੁਰਾਈਆਂ ਹੀ ਉਹਨਾਂ ਨੂੰ ਘੇਰੀ ਫਿਰਦੀਆਂ ਹੋਣ ਇਤਿਆਦ" —— ਸਿੱਟਾ ਇਹ ਕਿ ਐਸਾ ਸੋਚਣ ਵਾਲਿਆਂ ਦੀਆਂ ਸੱਭੇ ਕਰਿਆਤਮਕ ਸ਼ਕਤੀਆਂ, ਜ਼ਿੰਦਗੀ ਨੂੰ ਭੁੱਲ ਕੇਵਲ "ਮੌਤ ਖਾਤਰ-ਜੀਣ" ਵਿਚ ਉਲਝ ਜਾਂਦੀਆਂ ਹਨ।

ਉਪਰੋਕਤ ਪ੍ਰਸ਼ਨਾਂ ਨੂੰ ਹੱਲ ਕਰਨ ਦਾ ਤਰੀਕਾ ਜਿੰਨਾ ਰੌਂਗਟੇ ਖੜੇ ਕਰਨ ਵਾਲਾ ਰਿਹਾ ਹੈ, ਉਹਦਾ ਇਤਿਹਾਸ ਕਿਸੇ ਤੋਂ ਲੁਕਿਆ ਨਹੀਂ। ਪਰ ਅੱਜ ਇਹ ਹੱਲ ਸਭ ਦੀਆਂ ਅੱਖਾਂ ਦੀ ਲਿਸ਼ਕ ਬਣ ਚੁੱਕਾ ਹੈ ਕਿ ਅਮਲੀ ਤੇ ਸਮਾਜੀ ਪੈਮਾਨੇ ਉੱਤੇ ਧਰਤੀ ਉੱਤੋਂ ਅਪਰਾਧ-ਦੰਡ ਦੀ ਮਜਬੂਰੀ ਤੇ ਜ਼ਿੰਦਗੀ ਦੀ ਭਿਆਨਕਤਾ ਜਿਉਂ-ਜਿਉਂ ਘਟੇਗੀ, ਮੌਤ ਦੀ ਭਿਆਨਕਤਾ ਤੇ ਅੱਗੇ ਪਿੱਛੇ ਦੀਆਂ ਚਿੰਤਾਵਾਂ ਤੋਂ ਮਨੁੱਖ ਹੌਲਾ ਹੁੰਦਾ ਜਾਏਗਾ; ਕਿਉਂਕਿ ਜਦ ਉਹ ਵੇਖੇਗਾ ਕਿ ਹਰ ਮਨੁੱਖ-ਬੱਚੇ ਦੇ ਦਿਮਾਗ ਨੂੰ ਸੰਭਾਲਣਾ, ਉਹਨੂੰ

ਸਭ ਚੰਗੇ ਗੁਣਾਂ ਦੇ ਯੋਗ ਬਣਾਉਣਾ, ਤੇ ਧਰਤੀ ਦੀਆਂ ਸਭ ਬਰਕਤਾਂ ਦਾ ਅਧਿਕਾਰ ਦੇਣਾ, ਮਨੁੱਖ-ਸਮਾਜ ਦਾ ਸਭ ਤੋਂ ਪਹਿਲਾਂ ਕਰਤੱਵ ਹੈ, ਤਾਂ ਜ਼ਰੂਰੀ ਹੈ ਮੌਤ ਬਾਰੇ ਉਹਦੇ ਸਿਰੋਂ ਸਭ ਭਾਰ ਲਹਿ ਜਾਣ, ਤੇ ਉਹ ਕੇਵਲ "ਜ਼ਿੰਦਗੀ-ਖ਼ਾਤਰ" ਜੀਵੇ ।

**ਅ. ਮੌਤ — ਮੌਤ ਦਾ ਅੰਤਰ**

ਜਨੌਰਾਂ ਦੀ ਗੱਲ ਹੋਰ ਹੈ, ਪਰ ਮਨੁੱਖਾਂ ਵਿਚ ਮੌਤ-ਮੌਤ ਦਾ ਅੰਤਰ ਜ਼ਿੰਦਗੀ-ਮੌਤ ਦੇ ਅੰਤਰ ਨਾਲੋ ਰਤਾ ਵੀ ਘੱਟ ਨਹੀਂ ।

ਮਨੁੱਖ ਲਈ ਇਹ ਧਰਤੀ ਬੜੀ ਬੇਅੰਤ ਹੈ, ਪਰ ਇਹਦੇ ਉੱਪਰਲੇ ਪੁਲਾੜ ਵਿਚ ਤਾਂ ਰੁਕਾਵਟ ਹੀ ਕੋਈ ਨਹੀਂ । ਤਦੇ ਏਥੇ ਚੰਗਿਆਈਆਂ ਨਾਲੋਂ ਬੁਰਾਈ, ਤੇ ਸਚਾਈ ਨਾਲੋਂ ਝੂਠ ਦੀ ਗੁੱਡੀ ਇਕ ਵਾਰ ਬੜੀ ਚੜ੍ਹਦੀ ਹੈ । ਐਸੇ ਵਾਤਾਵਰਣ ਵਿਚ ਜੇ ਜ਼ਿੰਦਗੀ ਨਾਲੋਂ ਮੌਤ ਦੀ ਮਹਾਨਤਾ ਵਧ ਜਾਏ ਤਾਂ ਹੈਰਾਨੀ ਨਹੀਂ ਹੋਣੀ ਚਾਹੀਦੀ । ਤੇ ਫਿਰ ਜੇ ਇਸ ਜ਼ਿੰਦਗੀ ਦੀਆਂ ਨਕਦ ਖ਼ੁਸ਼ੀਆਂ ਨਾਲੋਂ ਮੌਤ ਦੇ ਅੱਗੜ-ਪਿੱਛੜ ਦੀਆਂ ਕਲਪਨਾਵਾਂ ਵਧੇਰੇ ਰੋਚਕ ਜਾਪਣ, ਤਦ ਵੀ ਹੈਰਾਨ ਹੋਣ ਵਾਲੀ ਕੋਈ ਗੱਲ ਨਹੀਂ । ਪਰ ਇਹਨਾਂ ਕਲਪਨਾਵਾਂ ਦਾ ਅਸਰ ਹੇਠ ਲਿਖੀ ਤਰ੍ਹਾਂ ਦੇ ਲੋਕਾਂ ਉੱਪਰ ਬਹੁਤ ਬੁਰਾ ਹੁੰਦਾ ਹੈ :

ਇਕ ਉਹ, ਜਿਹੜੇ ਉਤਲੇ ਪਹਾੜੀ ਬਰਫ਼ਾਨੀ ਜਾਂ ਹੇਠਾਂ ਸ਼ਹਿਰੋਂ ਦੂਰ ਸੁੰਞੇ ਮੈਦਾਨੀ ਇਲਾਕਿਆਂ ਵਿਚ ਰਹਿੰਦੇ ਹੋਣ । ਦੂਜੇ ਉਹ, ਜਿਨ੍ਹਾਂ ਅੰਦਰ ਕਿਸੇ ਗੁੱਝੀ ਸਰੀਰਕ ਮਜਬੂਰੀ ਜਾਂ ਕਿਸੇ ਅਣਕੁਦਰਤੀ ਘਟਨਾ ਕਰਕੇ ਜਜ਼ਬਾਤੀ ਪੱਖ ਜ਼ੋਰੀਂ ਆ ਜਾਏ, ਵਿਚਾਰਕ ਦਬ ਜਾਏ, ਤੇ ਸਿੱਟੇ ਵਜੋਂ ਗੁਨਾਹ ਦੇ ਅਹਿਸਾਸ ਚਮਕ ਪੈਣ । ਤੀਜੇ ਉਹ, ਜੋ ਕਿੰਨਾ ਵੀ ਪੜ੍ਹ ਲਿਖ ਜਾਣ, ਪਰ ਉਹਨਾਂ ਨੂੰ ਜ਼ਿੰਦਗੀ ਬਾਰੇ ਕਿਸੇ ਢੁਕਦੀ ਖੋਜ ਦਾ ਮੌਕਾ ਨਾ ਜੁੜ ਸਕੇ । ਚੌਥੇ ਉਹ, ਜਿਨ੍ਹਾਂ ਨੂੰ ਜ਼ਿੰਦਗੀ ਦੇ ਸਾਧਨ ਬੜੀ ਔਖ ਨਾਲ ਹੱਥ ਆਉਣ ਜਾਂ ਏਨੇ ਬਹੁਤੇ ਕਿ ਇਹਨਾਂ ਨੂੰ ਸੰਭਾਲਣ ਦੇ ਟੋਟਿਆਂ ਤੋਂ ਹੀ ਛੁਟਕਾਰਾ ਨਾ ਪਾ ਸਕਣ, ਇਤਿ-ਆਦਿਕ ।

ਮੌਤ ਦੀ ਅਸਲੀਅਤ ਜ਼ਿੰਦਗੀ ਦੀ ਅਸਲੀਅਤ ਤੋਂ ਵਧੇਰੇ ਡੂੰਘੀ ਨਹੀਂ ਹੋ ਸਕਦੀ । ਇਸੇ ਤਰ੍ਹਾਂ ਮੌਤ ਬਾਰੇ ਸਭ ਵਹਿਮ ਜ਼ਿੰਦਗੀ ਦੀਆਂ ਕਮਜ਼ੋਰ ਬੁਨਿਆਦਾਂ ਦਾ ਸਿੱਟਾ ਹੁੰਦੇ ਹਨ । ਇਹੋ ਕਾਰਨ ਕਿ ਉੱਪਰ ਦੱਸੇ ਲੋਕ ਮੌਤ ਬਾਰੇ ਕਿੰਨੇ ਵੀ ਉਪਰਾਲਿਆਂ ਵਿਚ ਰੁੱਝੇ ਹੋਣ, ਆਪਣੇ ਮਨ ਨੂੰ ਦਿਲਚਸਪ ਭੁਲੇਖਿਆਂ ਤੇ ਠੁੰਮ੍ਹਣਿਆਂ ਨਾਲ ਕਿੰਨਾ ਵੀ ਖਲ੍ਹਾਰਨ ਦਾ ਯਤਨ ਕਰਨ, ਪਰ ਮਰਦੇ ਘੋਰ-ਅਸੰਤੁਸ਼ਟਤਾ ਵਿੱਚ ਹੀ ਦੇਖੇ ਜਾਂਦੇ ਹਨ ।

ਦੂਜੇ ਪਾਸੇ ਉਹ ਲੋਕ ਹਨ ਜਿਨ੍ਹਾਂ ਨੂੰ ਕਿਸੇ ਤਰ੍ਹਾਂ ਜ਼ਿੰਦਗੀ ਦੀ ਭਰਪੂਰ ਨਰੋਈ, ਪਰ ਸੁਚੱਜੀ ਅਵਸਥਾ ਵਿਚ ਰੱਜ ਕੇ ਜੀਊਣ ਦਾ ਅਵਸਰ ਜੁੜਿਆ ਹੁੰਦਾ ਹੈ, ਇਕ ਹਦ ਤਕ ਉਹਨਾਂ ਦੇ ਦਿਲ-ਦਿਮਾਗ ਅਸਾਧਾਰਨ ਹਾਲਤ ਦੀ ਮਾਰ ਤੋਂ ਵੀ ਬਚੇ ਰਹਿੰਦੇ ਹਨ, ਐਸੇ ਲੋਕਾਂ ਲਈ ਮੌਤ ਦੇ ਅਰਥ ਹੋਰ ਹੁੰਦੇ ਹਨ । ਮੌਤ ਬਾਰੇ ਸਮਾਜ ਵਿਚ ਕੁਝ ਰਵਾਇਤੀ ਦਿਲਚਸਪੀਆਂ ਵੀ ਤੁਰੀਆਂ ਰਹਿੰਦੀਆਂ ਹਨ, ਪਰ ਇਹਨਾਂ ਲੋਕਾਂ ਵਿਚ ਉਹਨਾਂ ਨੂੰ ਸਾਧਾਰਨ ਮਨੋਰੰਜਨ ਤੋਂ ਵੱਧ ਮਹਾਨਤਾ ਦੇਣ ਦੀ ਗੁੰਜਾਇਸ਼ ਨਹੀਂ ਹੁੰਦੀ । ਇਹਨਾਂ

ਨੂੰ ਕੁਦਰਤੀ ਜਿਹੀ ਤਸੱਲੀ ਹੁੰਦੀ ਹੈ ਕਿ ਉਹ ਮੌਤ ਦੀ ਕਿਸੇ ਰਵਾਇਤੀ ਸ਼ਕਲ ਵਿਚ ਨਹੀਂ, ਸਗੋਂ "ਜ਼ਿੰਦਗੀ" ਦੀ ਸ਼ਕਲ ਵਿਚ ਮਰਨਗੇ ।

**ੲ. ਜੇ ਮਰਨਾ ਸੱਚ ਹੁੰਦਾ...?**

ਅਖਾਣ ਹੈ 'ਮਰਨਾ ਸੱਚ, ਜੀਊਣਾ ਝੂਠ' — ਹਰ ਅਖਾਣ ਦਾ ਆਪਣਾ ਇਤਿਹਾਸ ਹੁੰਦਾ ਹੈ ।

ਦੁੱਖਾਂ ਨਾਲ ਤੜਫਦੇ ਰੋਗੀ ਨੂੰ ਪੁੱਛੋ, ਜਾਂ ਖੁਸ਼ੀ ਦੇ ਤੰਗ ਸਾਧਨਾਂ ਹੱਥੋਂ ਜੀਵਨ-ਖੇਡ ਹਾਰ ਚੁੱਕੇ ਨੂੰ, ਇਹਨਾਂ ਲਈ ਜੀਊਣਾ ਝੂਠ ਹੈ । ਪਰ ਪੀੜ ਸੱਚ ਦੀ ਹੁੰਦੀ ਹੈ ਝੂਠ ਦੀ ਨਹੀਂ । ਸੱਚ ਕੌੜਾ ਔਖਾ ਤੇ ਮੁੱਲ ਰਖਦਾ ਹੈ, ਝੂਠ ਮਿੱਠਾ ਸਰਲ ਤੇ ਮੁਫਤਖੋਰਾ । ਇਸੇ ਤਰ੍ਹਾਂ ਜੀਊਣਾ ਵੀ ਕੌੜਾ ਤੇ ਔਖਾ ਹੈ, ਮਰਨ ਉਪਰੰਤ ਤਾਂ ਕੋਈ ਔਖ ਜਾਂ ਕੁੜੱਤਣ ਨਹੀਂ ਰਹਿੰਦੀ, ਕੋਈ ਮੁੱਲ ਨਹੀਂ ਤਾਰਨਾ ਪੈਂਦਾ । ਧਿਆਨ ਦਿਓ ਕਿ ਜੀਵਨ-ਖੇਡ ਹਾਰਿਆ ਮਨੁੱਖ ਵੀ ਜੀਊਂਦਾ ਹੈ; ਤੇ ਇਸ ਜੀਊਣ ਦੀ ਸਾਰੀ ਕੁੜੱਤਣ ਨੂੰ ਕਿਸੇ ਮਿਠਾਸ ਦੀ ਆਸ ਉੱਤੇ ਅੱਖਾਂ ਮੀਟੀ ਪੀਵੀ ਜਾ ਰਿਹਾ ਹੈ । ਇਸੇ ਤਰ੍ਹਾਂ ਸਰੀਰਕ ਰੋਗੀ ਨੂੰ ਵੀ ਜੀਊਣ ਦੀ ਸੱਚਾਈ ਤੜਪਾ ਰਹੀ ਹੈ; ਕਿਉਂ ਜੁ ਕਿਸੇ ਬਹੁਤੀ ਮਿਠਾਸ ਜਾਂ ਸੁਖੈਨਤਾ ਨੇ ਜੀਊਣ ਨਾਲ ਨਿਆਂ ਕਰਨਾ ਭੁਲਾ ਦਿੱਤਾ ਹੋਵੇਗਾ । ਤੇ ਇਹੋ ਕਾਰਨ ਕਿ ਉਪਰੋਕਤ ਦੋਹਾਂ ਦੀ ਓਟ ਹੁਣ ਮਰਨ ਨੂੰ ਸੱਚ ਮੰਨ ਲੈਣ ਵਿਚ ਹੀ ਹੈ ।

ਇੱਕ ਵਡੇਰੀ ਉਮਰ ਦਾ ਮਨੁੱਖ ਆਪਣੇ ਜੀਵਨ ਦੀਆਂ ਬੀਤੀਆਂ ਨੂੰ ਯਾਦ ਕਰਕੇ ਕਹਿ ਰਿਹਾ ਸੀ — ਇਹ ਜੀਵਨ ਕੀ ਹੈ? ਨਿਰਾ ਸੁਪਨਾ! ਮੇਰੇ ਪਾਸ ਲੱਖਾਂ ਆਏ, ਅੱਜ ਪੱਲੇ ਕੱਖ ਵੀ ਨਹੀਂ, ਮੈਂ ਬੜੀਆਂ-ਬੜੀਆਂ ਥਾਵਾਂ ਵੇਖੀਆਂ, ਸੁਖ ਵੀ ਦੇਖੇ, ਦੁੱਖ ਵੀ । ਬੜੀਆਂ-ਬੜੀਆਂ ਸੱਟਾਂ ਖਾਧੀਆਂ, ਪਰ ਸਭ ਸੁਪਨਾ!!' ਆਦਿ ਆਦਿ — ਕਿੰਨਾ ਝੂਠ ਕਹਿ ਰਿਹਾ ਸੀ ਇਹ ਮਨੁੱਖ! ਸੰਪਤੀ ਆਈ, ਪਰ ਕੀ ਉਹ ਆਪਣੇ ਆਪ ਚਲੀ ਗਈ ? ਇਹਦਾ ਕੋਈ ਸਤ ਨਾ ਇਹਨੇ ਖਿੱਚਿਆ ਹੋਵੇਗਾ ? ਜੋ ਕੁਝ ਇਹਦੇ ਨਾਲ ਬੀਤੀ, ਕੀ ਇਹਦਾ ਜੀਊਂਦਾ ਖਿੜਦਾ ਜੀਵਨ ਉਸ ਤੋਂ ਸੱਖਣਾ ਹੋਵੇਗਾ ? ਤੇ ਫਿਰ ਜੀਵਨ ਦਾ ਪ੍ਰਭਾਵ ਉਹਦੇ ਸੰਬੰਧਿਤ ਸਮਾਜ ਤੇ ਕੁਟੰਬ ਉੱਤੇ ਨਾ ਪਿਆ ਹੋਵੇਗਾ ? —— ਸਾਇੰਸੀ ਤੱਤ ਵੀ ਹੈ ਕਿ ਇਸ ਸ੍ਰਿਸ਼ਟੀ ਉੱਤੇ ਮਰਦਾ ਕੁਝ ਵੀ ਨਹੀਂ, ਉਹ ਸ਼ਕਲ ਤੇ ਥਾਂ ਬਦਲ ਲੈਂਦਾ ਹੈ । ਮਨੁੱਖੀ ਸਰੀਰ ਤੇ ਉਹਦਾ ਜੀਵਨ ਏਨੇ ਹੱਸਾਸ ਹਨ ਕਿ ਹਰ ਵੇਖੀ ਸੁਣੀ, ਸੋਚੀ ਤੇ ਹੰਢੀ ਵਰਤੀ ਦਾ ਪ੍ਰਭਾਵ ਅਚੇਤ ਉਹਨਾਂ ਅੰਦਰ ਜਮ੍ਹਾ ਹੋ ਜਾਂਦਾ, ਤੇ ਇਸੇ ਦੇ ਸਮੂਹਕ ਵਜੂਦ ਨਾਲ ਉਹ ਖਿੜਦਾ ਵਧਦਾ ਹੈ । ਜੇ ਮਨੁੱਖਾਂ ਦਾ ਏਨਾ ਹੰਢਾਇਆ, ਵਰਤਿਆ, ਮਾਣਿਆ ਸਭ ਕੁਝ ਸੁਪਨਾ ਹੀ ਹੁੰਦਾ ਤਾਂ ਕੀ ਧਰਤੀ ਉੱਤੇ ਮਨੁੱਖੀ ਜੀਵਨ ਇਸੇ ਤਰ੍ਹਾਂ ਦਾ ਹੁੰਦਾ ?

ਬੀਤੇ ਸਮਿਆਂ ਦੀ ਗੱਲ ਹੈ, ਧਰਤੀ ਉੱਤੇ ਜ਼ਿੰਦਗੀ ਦੀ ਬੁਨਿਆਦ ਕੱਚੀ ਸੀ, ਮਨੁੱਖੀ ਦਿਮਾਗ਼ ਵਿਚ ਲਿਸ਼ਕਦੀਆਂ ਆਸਾਂ ਪੂਰਨ ਯੋਗ ਨਹੀ ਸੀ, ਮਨੁੱਖ ਦੀ ਮੌਤ ਬੜਾ ਭਿਆਨਕ ਤੇ ਦਿਲ-ਡੁਲਾਊ ਦ੍ਰਿਸ਼, ਜੀਊਣਾ ਦੁੱਖਾਂ ਦੀ ਖਾਣ । ਇਹਨਾਂ ਹਾਲਤਾਂ ਤੋਂ ਕੋਮਲ ਮਨਾਂ ਨੂੰ ਚੋਟ ਪੁੱਜਦੀ ਤਾਂ 'ਗੌਤਮ' ਜਿਹੇ ਕੁਮਾਰ 'ਮਹਾਨ ਮਨੁੱਖ' ਬਣ ਜਾਂਦੇ

ਤੇ ਸਾਧਾਰਣ ਲੋਕ 'ਮੌਤ ਫਿਲਾਸਫਰ'। ਇਹ ਫਿਲਾਸਫਰ ਆਪਣੀ ਉਮਰ ਤੋਂ ਹਜ਼ਾਰਾਂ ਵਰਸ਼ ਅੱਗੇ-ਪਿੱਛੇ ਜੀਊਂਦੇ ਸਨ, ਇਹਨਾਂ ਦੇ ਵਿਚਾਰਾਂ ਦੀਆਂ ਉਲਾਂਘਾ ਆਪੇ-ਬਾਹਰੀਆਂ, ਧਰਤ ਆਕਾਸ਼ ਤੇ ਜੀਵਨ ਦੇ ਅੱਗੇ-ਪਿੱਛੇ ਦੇ ਨਿਰਣਿਆਂ ਲਈ ਉਤਾਵਲੀਆਂ, ਪਰ ਚੌਗਿਰਦੇ ਦੇ ਦ੍ਰਿਸ਼ਾਂ ਤੇ ਤਬਦੀਲੀਆਂ ਤੋਂ ਪ੍ਰੇਸ਼ਾਨ, ਮੌਕੇ ਦੀਆਂ ਸਮੱਸਿਆਵਾਂ ਵੱਲੋਂ ਬੇਧਿਆਨ। ਇਹੋ ਕਾਰਨ ਕਿ ਜੀਊਂਦੀਆਂ ਦੀ ਥਾਂ ਮੁਰਦਾ ਹਾਲਤਾਂ ਨੂੰ 'ਸੱਚ' ਸਮਝਿਆ ਜਾਣ ਲੱਗਾ, ਉਹਨਾਂ ਨਾਲੋਂ ਲੱਖਾਂ ਗੁਣਾਂ ਵੱਧ ਉਮਰ ਭੋਗਣ ਵਾਲੀਆਂ ਐਸੀਆਂ ਵਸਤਾਂ ਨੂੰ ਵੀ ਮਿਥਿਆ (ਫਰਜ਼ੀ ਜਾਂ ਨਾ ਹੋਣ ਬਰਾਬਰ) ਮੰਨ ਲਿਆ ਗਿਆ, ਜੋ ਇਹਨਾਂ ਦੇ ਵਿਚਾਰਾਂ ਨੂੰ ਜੀਵਨ ਦੇਂਦੀਆਂ ਸਨ।

ਪਰ ਜਿਉਂ-ਜਿਉਂ ਧਰਤੀ ਉੱਤੇ ਜ਼ਿੰਦਗੀ ਦੀ ਬੁਨਿਆਦ ਪਰਪੱਕ ਹੁੰਦੀ ਗਈ, ਮਨੁੱਖ ਦੀ ਕਾਇਆ ਪਲਟਦੀ ਗਈ, ਬੌਧਿਕ ਛੜੱਪੇ-ਛੜੱਪੀ ਦਾ ਜੋਸ਼ ਘਟਿਆ, ਤੇ ਵਿਚਾਰਨ ਦਾ ਢੰਗ ਸਚਾਈ ਦੀਆਂ ਢੂੰਡੀਆਂ ਕੀਮਤਾਂ ਅਨੁਸਾਰ ਹੁੰਦਾ ਗਿਆ, ਮਨੁੱਖ ਨੂੰ ਚੋਟਾਂ ਦੀ ਥਾਂ ਜੀਊਣ ਲਈ ਉਤਸ਼ਾਹ ਮਿਲਣ ਲੱਗੇ, 'ਗੌਤਮ' ਜਿਹੇ ਕੁਮਾਰ ਕਲਾਕਾਰ ਤੇ ਵਿਗਿਆਨਕ ਬਣਨ ਲੱਗੇ, ਤੇ ਸਾਧਾਰਣ ਲੋਕ ਜ਼ਿੰਦਗੀ ਦੇ ਉਸਰੱਈਏ, ਉਹਦੇ ਵਾਰਿਸ। ਇਹਨਾਂ ਸਭਨਾਂ ਵਿਚ ਮੌਤ ਨੂੰ ਉਹਦੇ ਅਸਲ ਟਿਕਾਣੇ ਖਲ੍ਹਾਰਨ ਦਾ ਬਲ ਆਇਆ, ਚੰਗੀ ਭਲੀ ਜ਼ਿੰਦਗੀ ਨੂੰ ਮੌਤ ਬਣਾ ਧਰਨ ਵਾਲੇ ਕ੍ਰਿਤਘਣ ਵਿਚਾਰਾਂ ਨੂੰ ਭਾਰੀ ਠੋਹਕਰ ਲੱਗੀ। ਪਰ ਇਹ ਸਭ ਕੁਝ ਕਦੇ ਨਾ ਹੁੰਦਾ ਜੇ ਜੀਊਣਾ ਝੂਠ ਹੁੰਦਾ ਮਰਨਾ ਸੱਚ।

**ਸ. ਡਰ!**

ਡਰ, ਮੌਤ ਦੀ ਅੰਸ਼ ਹੈ।

ਬੱਚੇ ਦੇ ਮਨ ਤੋਂ ਮਾਂ ਦਾ ਦੁੱਧ ਹੌਲੀ ਹੌਲੀ ਡਰ ਲਾਹੁੰਦਾ ਹੈ ਤੇ ਮਨੁੱਖੀ ਮਨ ਤੋਂ ਜ਼ਿੰਦਗੀ ਦਾ ਦੁੱਧ। ਬੱਚਾ ਰੋ ਕੇ, ਪਰ ਮਨੁੱਖ ਯਤਨ ਨਾਲ ਹੱਸ ਕੇ ਇਹ ਦੁੱਧ ਪ੍ਰਾਪਤ ਕਰਦੇ ਹਨ। ਫਿਰ ਵੀ ਸਾਰੀ ਉਮਰ ਇਹ ਡਰ ਕਈ ਚੰਗੇ ਬੁਰੇ ਰੂਪਾਂ ਵਿਚ ਉਹਦੇ ਕਦਮ ਥਿੜਕਾਉਂਦਾ ਰਹਿੰਦਾ ਹੈ। ਤੇ ਫਿਰ ਜਦੋਂ ਉਹਦੇ ਸਾਹਮਣੇ ਜ਼ਿੰਦਗੀ ਦੀ ਕੋਈ ਹਕੀਕਤ ਹੀ ਨਾ ਹੋਵੇ, ਤਾਂ ਅਵਸਥਾ ਅਕਹਿ ਹੋ ਜਾਂਦੀ ਹੈ।

ਇਤਿਹਾਸ ਬੋਲਦਾ ਹੈ ਕਿ ਸਮਾਜੀ ਬੇਤਰਤੀਬੀ ਨੇ ਝੂਠੀ ਸਿਆਣਪ **(False Wisdom)** ਨੂੰ ਜਨਮ ਦਿੱਤਾ। ਇਸ ਸਿਆਣਪ ਨੇ ਮਨੁੱਖੀ ਨਿੱਜਤਾ ਨੂੰ ਰੱਜ ਭੜਕਾਇਆ, ਤੇ ਭੜਕਾ-ਭੜਕਾ ਕੇ ਏਨਾ ਬੇਸਹਾਰਾ ਕਰ ਦਿੱਤਾ ਕਿ ਭਰੀ-ਰੌਣਕ ਤੋਂ ਵੀ ਉਹ ਡਰਨ ਲੱਗ ਗਿਆ, ਜ਼ਿੰਦਗੀ ਇਕ ਮਾਂ ਵਰਗੇ ਸਹਾਰੇ ਦੀ ਥਾਂ ਖੂਹ ਜਿਹਾ ਬਣ ਗਈ। ਜੇ ਉਹਨੂੰ ਇਹਦੇ ਵਿਚ ਜੀਊਂਦੇ-ਜੀ ਹੀ ਡੁੱਬ ਜਾਣ ਦਾ ਡਰ ਮਾਰਦਾ ਸੀ ਤਾਂ ਮਰਨ ਉਪਰੰਤ ਵਿਨਾਸ਼ ਦਾ ਡਰ ਹੋਰ ਵੀ ਸਾਹ ਸੁਕਾਈ ਰਖਦਾ। ਅੰਨ੍ਹੇ ਅਮਲਾਂ ਤੇ ਜੀਵਨ ਦੀ ਅਟਕਲਪੱਚੂ ਵਿਚਾਰਧਾਰਾ ਕਰਕੇ ਵੀ ਅਹਿਸਾਸ ਪਤਲੇ ਪੈ ਜਾਂਦੇ ਹਨ, ਡਾਢਾ ਦੁੱਖ ਤੇ ਅੰਨ੍ਹੀ ਖੁਸ਼ੀ ਵੀ ਪੈਰ ਟਿਕਾਣੇ ਨਹੀਂ ਲੱਗਣ ਦਿੰਦੇ, ਜ਼ਿੰਦਗੀ ਦੇ ਅਰਥ ਮੌਤ ਦੇ ਪਾਣੀਆਂ ਵਿਚ ਗ਼ੋਤੇ ਖਾਂਦੇ ਰਹਿੰਦੇ ਹਨ। ਇਉਂ ਮਨ ਹੀ ਮਨ ਵਿਚ ਮੌਤ ਦੇ ਡਰ ਬਾਰੇ ਏਨਾ ਖੱਪਾ ਪੈ ਜਾਂਦਾ ਹੈ, ਜਿਸ ਦੇ ਸੁਨਸਾਨ ਖਿਲਾਵਾਂ ਨੂੰ ਭਰਨ ਲਈ ਜ਼ਿੰਦਗੀ ਦੀ ਸਭ ਪੂੰਜੀ ਲਾ ਦਿੱਤੀ

ਜਾਂਦੀ ਹੈ। ਸੱਪਾਂ ਤੇ ਅੱਗ ਦੀ ਇਤਿਹਾਸਿਕ ਪੂਜਾ, ਤੇ ਡਰ-ਮੌਤ ਦੀਆਂ ਮਨਮੋਹਣੀਆਂ ਸ਼ਕਲਾਂ ਘੜ-ਘੜ ਇਹਨਾਂ ਦੀ ਕੀਤੀ ਜਾ ਰਹੀ ਪੂਜਾ 'ਮੌਤ ਨੂੰ ਦੁੱਧ ਪਿਆਉਣ' ਦਾ ਬਿਰਥਾ ਪਰਚਾਵਾ ਹੀ ਤਾਂ ਹੈ :—

'ਜ਼ਿੰਦਗੀ ਦੇ ਤਰਲੇ ਵਿਚ ਵਧ ਜਾਂਦੇ ਪੁੰਨ ਪਾਪ
ਮੌਤ ਪੂਜਾਉਂਦੀ ਹੈ ਲਖ ਰੂਪ 'ਚ ਆਪਣਾ ਆਪ।'

ਇਕਲਾਪੇ ਮਨੁੱਖ ਨੇ, ਜੀਵਨ-ਸਾਗਰ ਵਿਚ ਸੁਰੱਖਿਅਤ ਹੋਣ ਲਈ ਜਿੰਨੇ ਵੀ ਮੁਨਾਰੇ ਉਸਾਰੇ, ਓਨਾ ਡਰ ਉਹਦਾ ਵਧਦਾ ਹੀ ਗਿਆ। ਇਹਦੀ ਸੱਟ ਨਾਲ ਉਹਨੇ 'ਸਾਥ' ਦੀ ਮਹਾਨ ਸ਼ਕਤੀ ਨੂੰ ਪਛਾਣਿਆ, ਸ਼ਰਮ, ਪਰਵਾਹ, ਸੁਣਨ-ਸਮਝਣ, ਫਿਕਰ, 'ਡਸਿਪਲਿਨ' ਤੇ ਸਮਾਜੀ ਜ਼ਿੰਦਗੀ ਦੀਆਂ ਕੀਮਤਾਂ ਉੱਘੜੀਆਂ। ਉੱਤੋਂ ਵਿਗਿਆਨ ਤੇ ਕਲਾ ਨੇ ਡਰ ਪੈਦਾ ਕਰਦੀਆਂ ਸਭ ਘਟਨਾਵਾਂ ਦੇ ਪਰਦੇ ਚਾਕ ਕਰ ਦਿੱਤੇ, ਖੋਜ ਦੇ ਅਟਕਲ-ਪੱਚੂ ਢੰਗਾਂ ਨੂੰ ਅਸਹਿ ਚੋਟ ਵੱਜੀ। ਇਉਂ ਡਰ ਦੇ ਖੱਪੇ ਵਿਚੋਂ 'ਜ਼ਿੰਦਗੀ ਉੱਤੇ ਭਰੋਸਾ' ਉੱਘੜਿਆ, ਇਸ ਨਾਲ ਮਨੁੱਖ ਨੂੰ ਮੌਤ ਦੇ ਵੱਡੇ ਡਰੋਂ ਖਲਾਸੀ ਮਿਲਣ ਦੀ ਪੂਰਨ ਆਸ ਹੋ ਗਈ।

### ਹ. ਟਾਕਰੇ ਦੀ ਸ਼ਕਤੀ

ਮੌਤ ਜਿੱਥੇ ਇਕ ਖਿਆਲੀ ਡਰ ਹੈ, ਓਥੇ ਅਟੱਲ ਕਾਰਜ (Inavitable Action) ਵੀ ਹੈ। ਸੋ ਜਿੱਥੇ ਇਹਦੀ ਹਕੀਕਤ ਸਮਝੀ ਜਾਂਦੀ ਹੈ, ਓਥੇ ਇਹਦੇ ਅਸਲੀ ਪੱਖ ਨਾਲ ਪੂਰੇ ਉਤਰਨ ਲਈ ਕਾਰਜ-ਸ਼ਕਤੀ ਦੀ ਵੀ ਲੋੜ ਹੈ।

ਅੱਜ ਤੋਂ ਪਹਿਲਾਂ ਹਰ ਜਾਤੀ ਤੇ ਮੁਲਕ ਦੇ ਇਤਿਹਾਸ ਵਿਚ, ਮੌਤ ਦੀਆਂ ਦੈਤ-ਸ਼ਕਤੀਆਂ ਨਾਲ ਦੈਵੀ-ਸ਼ਕਤੀਆਂ ਦੇ ਟਾਕਰੇ ਦੀਆਂ ਕਹਾਣੀਆਂ ਮਿਲਦੀਆਂ ਹਨ, ਜਿਵੇਂ ਯੂਰਪੀ ਸਾਹਿਤ ਵਿਚ 'ਹਰਕੂਲੀਸ' ਤੇ ਭਾਰਤੀ ਵਿਚ 'ਸਤਿਆਵਾਨ ਸਾਵਿੱਤਰੀ' ਦੀ, ਮੌਤ ਨਾਲ ਲੜਾਈ ਤੇ ਜਿੱਤ। ਮੌਤ ਤੋਂ ਪਾਰਲੇ ਜਗਤ ਦੇ ਵੀ ਐਸੇ-ਐਸੇ ਦਿਲਚਸਪ ਚਿੱਤਰ ਖਿੱਚੇ ਗਏ ਹਨ ਜਿਨ੍ਹਾਂ ਨਾਲ ਮਨੁੱਖ ਇੱਕ ਬਾਲ ਵਾਂਗ ਵਰਚ ਤਾਂ ਗਿਆ ਹੈ, ਪਰ ਆਪਣੇ ਇਸ ਜਗਤ ਤੋਂ ਉਪਰਾਮ ਵੀ ਹੋ ਗਿਆ ਹੈ। ਮੌਤ ਦੇ ਟਾਕਰੇ ਲਈ ਜਾਤੀਆਂ ਵਿਚ ਸਰੀਰਕ ਤੇ ਮਾਨਸਿਕ ਕੱਟੜਤਾ ਦੇ ਬੜੇ ਬੜੇ ਕਰੜੇ ਨਿਯਮ ਵੀ ਮਿਲਦੇ ਹਨ, ਵੀਰਤਾ ਨੂੰ ਵੀ ਬੜਾ ਸਨਮਾਨ ਦਿੱਤਾ ਗਿਆ ਹੈ, ਜ਼ਿੰਦਗੀ ਲਈ ਬੁਨਿਆਦੀ ਤੌਰ 'ਤੇ ਲਾਭਦਾਇਕ ਗੱਲਾਂ ਵੀ ਕਿਤੇ ਕਿਤੇ ਮਿਲਦੀਆਂ ਹਨ, ਸਭ ਕੁਝ ਹੈ, ਪਰ ਭੁਲੇਖੇ ਬੇਅੰਤ ਹਨ, ਜਿਨ੍ਹਾਂ ਕਰਕੇ ਜ਼ਿੰਦਗੀ ਥੋੜ੍ਹੀ ਹੈ ਤੇ ਮੌਤ ਦਾ ਡਰ ਉਸੇ ਤਰ੍ਹਾਂ ਸਿਰ ਉੱਤੇ ਸਵਾਰ।

ਅੱਜ ਆਧੁਨਿਕ ਮਨੁੱਖ ਵਿਚ ਜ਼ਿੰਦਗੀ ਦਾ ਮੁੱਲ ਉੱਘੜ ਗਿਆ ਹੈ। ਉਹ ਮੌਤ ਬਾਰੇ ਬਾਲਾਂ ਵਾਂਗ ਵਰਚਣ ਜਾਂ ਕਿਸੇ ਵੀ ਭੁਲੇਖੇ ਵਿਚ ਪੈਣ ਨੂੰ ਤਿਆਰ ਨਹੀਂ, ਇਹਦੀ ਅਸਲ ਹਕੀਕਤ ਤੋਂ ਰਤਾ ਵੀ ਅੱਗੇ ਜਾਣ, ਤੇ ਕਿਸੇ ਤਰ੍ਹਾਂ ਦੀਆਂ ਵਿਅਰਥ ਤੇ ਬੇਜੀਵਨ ਉਲਝਣਾਂ ਵਿਚ ਪੈਣ ਨੂੰ ਤਿਆਰ ਨਹੀਂ।

ਅਸਲ ਵਿਚ, ਮੌਤ ਬਾਰੇ ਸਭ ਭੁਲੇਖੇ ਤੇ ਡਰ, ਜ਼ਿੰਦਗੀ ਦੀ ਹਕੀਕਤ ਤੋਂ ਬੇਮੁਖ ਹੋਣ ਦਾ ਸਿੱਟਾ ਹਨ। ਜ਼ਿੰਦਗੀ ਇਕ ਬੇਅੰਤ ਸਕਤੀ ਹੈ, ਇਹ ਸਰੀਰਕ ਮਜ਼ਬੂਤੀ ਤੇ

ਅਰੋਗਤਾ ਵੀ ਹੈ, ਪਰ ਸਭ ਤੋਂ ਵਧੇਰੇ ਦਿਮਾਗ਼ੀ ਤੇ ਪਿਤਰੀ ਝੁਕਾਵਾਂ ਦੀ ਸੁਧਾਈ ਹੈ। ਸਾਡੇ ਕਈ ਕੱਟੜ ਪਿਤਰੀ ਝੁਕਾਓ, ਸਾਡੇ ਵਿਚਾਰਾਂ ਤੇ ਵਲਵਲਿਆਂ ਨੂੰ ਸੁਤੰਤਰਤਾ ਨਾਲ ਪਰਫੁੱਲਤ ਨਹੀਂ ਹੋਣ ਦਿੰਦੇ।

ਸੋ ਸੱਚੀ ਵੀਰਤਾ ਹਵਾ ਨੂੰ ਤਲਵਾਰਾਂ ਮਾਰੀ ਜਾਣ ਵਿਚ ਨਹੀਂ, ਸਗੋਂ ਧਰਤੀ ਤੇ ਜ਼ਿੰਦਗੀ ਦੀਆਂ ਸੁਰੱਜੀਆਂ ਸ਼ਕਤੀਆਂ ਨੂੰ ਗ੍ਰਹਿਣ ਕਰਨ ਦੇ ਨਿੱਗਰ ਕਾਰਜ ਵਿਚ ਹੈ, ਇਹਨਾਂ ਸ਼ਕਤੀਆਂ ਦੇ ਚਾਨਣ ਵਿਚ ਆਪਣੇ ਪਿਤਰੀ ਝੁਕਾਵਾਂ ਦੇ ਬੇਹਕੀਕਤ ਪੱਖ ਦੇ ਵਹਿਣਾਂ ਨੂੰ ਜਿੱਤਣ ਵਿੱਚ ਹੈ, ਜ਼ਿੰਦਗੀ ਨੂੰ ਵਿਚਾਰਕ, ਆਰਥਕ, ਸਮਾਜਕ, ਤੇ ਸੁਚੱਜੇ ਤੌਰ 'ਤੇ ਕਮਾਉਣ ਵਿਚ ਹੈ। ਇਸ ਕਮਾਈ ਤੋਂ ਵੱਧ ਕੇ ਸ਼ੁਭ ਕਰਮ ਹੋਰ ਕੋਈ ਨਹੀਂ। ਮੌਤ ਤੇ ਇਹਦੇ ਡਰ ਨਾਲ. ਚੰਗੀ ਤੋਂ ਚੰਗੀ ਤਰ੍ਹਾਂ ਨਿਬੜਨ ਵਾਲਾ ਆਤਮਕ ਬਲ ਕੋਈ ਜਾਦੂਗਰੀ ਨਹੀਂ, ਸਗੋਂ ਜ਼ਿੰਦਗੀ ਦਾ ਕਮਾਲ ਹੈ, ਤੇ ਇਸ ਕਮਾਲ ਦੀ ਸ਼ਕਤੀ ਦਾ ਕੋਈ ਟਾਕਰਾ ਨਹੀ।

ਮੌਤ ਸਦੀਵੀਂ ਅਮਲ ਨਹੀ. ਪਰ ਜ਼ਿੰਦਗੀ ਦੇ ਭੌਤਿਕ ਤੱਤ ਜ਼ਿੰਦਗੀ ਵਿਚ ਸਦੀਵੀਂ ਰੰਗ ਭਰਦੇ ਹਨ, ਜੀਉਣ-ਮਰਨ ਦਾ ਸਾਹਸ ਵੀ।

### ਕ. ਅਮਰਤਾ, ਦੰਡ ਤੇ ਸੰਪੂਰਣ ਮੌਤ

ਅਗਲਾ ਜਨਮ ਜੀਊਣ ਦੀ ਗੱਲ ਬੜੀ ਹੀ ਦਿਲ-ਖਿੱਚਵੀਂ ਹੈ, ਮੌਤ ਦਾ ਦੁੱਖ ਤੇ ਫਿਕਰ ਕਿਸੇ ਹੱਦ ਤਕ ਘਟਾ ਦਿੰਦੀ ਹੈ।

ਪਰ ਜਿਹੜੇ ਲੋਕ ਆਪਣੇ ਜੀਵਨ ਵਿਚ ਹੀ ਮਰੇ ਹੋਏ ਹੋਣ, ਉਹਨਾਂ ਨੇ ਇਸ ਤੋਂ ਅਗਲੇਰਾ ਕੋਈ ਹੋਰ ਜੀਵਨ ਕੀ ਜੀਊਣਾ ਹੈ। ਜੀਊਂਦੇ ਜੀ ਬਾਹਰੋਂ ਜੋਸ਼ੀਲੀਆਂ ਪਰ ਹਕੀਕਤ ਵਿਚ ਜ਼ਿੰਦਗੀ ਤੋਂ ਉਲਟੀਆਂ, ਮੌਤ ਦਾ ਪੱਖ ਪੂਰਨ ਵਾਲੀਆਂ ਗੱਲਾਂ ਤੇ ਹਰਕਤਾਂ, ਆਯੂ ਨਾਲ ਵਧਦੇ ਮੌਤ ਦੇ ਅਸਰਾਂ ਨੂੰ ਸਗੋਂ ਹੋਰ ਵਧਾਉਂਦੀਆਂ ਹਨ, ਘਟਾਉਂਦੀਆਂ ਬਿਲਕੁਲ ਨਹੀ।

ਅਵਸਥਾਵਾਂ ਤਿੰਨ ਹੀ ਹਨ। ਪਹਿਲੀ ਹੈ :— ਜ਼ਿੰਦਗੀ ਵਿਚ ਦਿਸਦੀਆਂ ਵਰਤਦੀਆਂ ਹਕੀਕਤਾਂ ਦੇ ਸੋਹਣੇ ਸਦੀਵੀਂ ਪੱਖਾਂ ਨਾਲ ਮਿਲ ਕੇ, ਜ਼ਿੰਦਗੀ ਵਿੱਚ ਹੀ ਸਦੀਵੀ ਹੋ ਜਾਣ ਦਾ ਯਤਨ ਕਰਨਾ, ਦੂਜੀ ਹੈ— ਇਸ ਉਕਤ ਯਤਨ ਦੀਆਂ ਤਕਲੀਫ਼ਾਂ ਤੋਂ ਭੱਜ ਕੇ ਜਾਂ ਅਵੇਸਲੇ ਰਹਿ ਕੇ, ਜਾਣਦਿਆਂ-ਨਾਜਾਣਦਿਆਂ ਜੀਵਨ-ਵਿਰੋਧੀ ਅੰਸ਼ਾਂ ਦਾ ਸ਼ਿਕਾਰ ਹੋ ਜਾਣਾ, ਤੇ ਤੀਜੀ ਹੀ— ਉਪਰੋਕਤ ਦੋਹਾਂ ਅਵਸਥਾਵਾਂ ਵਿੱਚੋਂ ਕੁਝ ਵੀ ਨਾ ਹੋਣਾ, ਨਾ ਜੀਊਂਦਿਆਂ ਵਿਚ ਨਾ ਮੋਇਆਂ ਵਿਚ, ਤੇ ਕਿਸੇ ਹੋਰ ਅਗਲੇਰੇ ਜੀਵਨ ਦੀ ਆਸ ਬਣਾ ਰਹਿਣਾ।

ਪਹਿਲੀ ਅਵਸਥਾ ਹੈ ਅਮਰਤਾ ਦੂਜੀ ਹੈ ਦੰਡ, ਜਿਉਂ ਕਿਸੇ ਲਾਇਲਾਜ ਰੋਗੀ ਦਾ ਬੁਰੇ ਹਾਲ ਵਿਚ ਜੀਣਾ ਤੇ ਤੀਜੀ ਅਵਸਥਾ ਹੈ ਸੰਪੂਰਣ-ਮੌਤ!

### ਖ. ਮਰਨ ਦੀ ਜਾਚ

'ਮਰ ਕੇ ਗੁੰਮ ਜਾਣਾ, ਜੰਮ ਕੇ ਵੀ ਜਾਣਾ ਗ੍ਰਾਚ
ਜੀਣਾ ਆਇਆ ਨਾ, ਕਿੰਝ ਆਏ ਮਰਨ ਦੀ ਜਾਚ ?'

ਇਹਨਾਂ ਸਤਰਾਂ ਵਿਚ ਮਰਨ ਦੀ ਕੋਈ ਖਾਸ 'ਤਕਨੀਕ' ਨਹੀਂ ਦੱਸੀ ਜਾ ਰਹੀ।

ਇੱਕ ਦੇਸ਼ ਬਾਰੇ ਪ੍ਰਸਿੱਧ ਹੈ ਕਿ ਉਥੇ ਸੈਨਿਕਾਂ ਨੇ ਔਖੇ ਵੇਲੇ ਦਰਿਆ ਵਿਚ ਛਾਲਾਂ ਮਾਰ ਆਪਣੀਆਂ ਲਾਸ਼ਾਂ ਦਾ ਪੁਲ ਬਣਾ ਦਿੱਤਾ ਸੀ, ਇਸੇ ਤਰ੍ਹਾਂ ਦੁਨੀਆ ਵਿਚ ਕੁਝ ਇਤਿਹਾਸਕ ਮੌਤਾਂ, ਉੱਚ ਆਦਰਸ਼ਾਂ ਲਈ ਹੋਣ ਕਰਕੇ ਸ਼ਾਨਦਾਰ ਮੰਨੀਆਂ ਗਈਆਂ ਹਨ। ਪਰ ਇਹਨਾਂ ਸਤਰਾਂ ਦਾ ਨਿਸ਼ਾਨਾ ਇਹ ਵੀ ਨਹੀਂ, ਕਿਉਂਕਿ ਜਣੀ-ਖਣੀ ਬਿੱਲੀ ਵੀ ਸਾਰੀ ਉਮਰ ਚੂਹੇ ਖਾ, ਅੰਤ ਹੱਜ ਦੀ ਸ਼ਾਨ ਬਣਾ ਸਕਦੀ ਹੈ।

ਇਹਨਾਂ ਸਤਰਾਂ ਦਾ ਨਿਸ਼ਾਨਾ ਤਾਂ ਸਮੁੱਚਾ ਜੀਵਨ ਹੈ, ਤੇ ਜੀਵਨ ਨੂੰ ਜੀਊਣਾ ਇਕ ਵਧਦੀ ਹੋਈ ਜਾਚ ਹੈ, ਕਮਾਲ ਹੈ, ਜੋ ਮਰਨ ਦੀ ਜਾਚ ਵੀ ਹੈ ਕਮਾਲ ਵੀ।

ਸੁਚੱਜਾ ਸਿੱਧਾ ਜੀਊਣ ਵਾਲੇ ਨੂੰ ਮਰਨ ਦਾ ਫਿਕਰ ਜਾਂ ਚਾਅ ਨਹੀਂ ਹੁੰਦਾ। 'ਨੇਤਾ ਜੀ ਸੁਭਾਸ਼' ਦੀ ਮੌਤ ਬਾਰੇ ਕੋਈ ਕੁਝ ਨਹੀ ਜਾਣਦਾ, ਪਰ ਇਹ ਉਹਦੀ ਜੀਵਨ-ਜਾਚ ਵਾਂਗ ਸ਼ਾਨਦਾਰ ਹੈ। ਕਿਸੇ ਦੀ ਮੌਤ ਤੋਂ ਉਹਦੇ ਜੀਵਨ ਦਾ ਅਨੁਮਾਨ ਨਹੀਂ ਲਗ ਸਕਦਾ, ਪਰ ਕਿਸੇ ਦੇ ਜੀਵਨ ਤੇ ਇਹਦੇ ਕਾਰਨਾਮਿਆਂ ਦੀ ਹਰ ਰੇਖਾ ਉਹਦੀ ਮੌਤ ਦਾ ਸੁਹਜ-ਕੁਹਜ ਹੁੰਦੀ ਹੈ :—

'ਕਿਸੇ ਅੱਖਾਂ ਵਿਚ ਜਗੀ ਹੋਈ ਹੈ ਮੌਤ
ਕਿਸੇ ਅੱਖਾਂ ਵਿਚ ਬੁਝੀ ਹੋਈ ਹੈ ਮੌਤ'

ਪਰ, ਮੌਤ ਤੇ ਕੁਚੱਜਤਾ ਦਾ ਕੋਈ ਵੀ ਸਿੱਕਾ ਜੀਵਨ ਉੱਤੇ ਸਦੀਵ ਚਾਲੂ ਨਹੀਂ ਰਹਿ ਸਕਦਾ। ਕਿਉਂਕਿ ਇਸ ਜੀਵਨ ਦੀ ਮਹਾਨ ਸ਼ਕਤੀ 'ਸੁਚੱਜ (ਵਿਗਿਆਨ, ਕਲਾ, ਸੱਭਿਅਤਾ ਆਦਿ)' ਦਾ ਹੱਥ ਇਹਦਾ ਸਦੀਵੀਂ ਪਹਿਰੇਦਾਰ ਹੈ, ਮੌਤ ਨੂੰ ਪਛਾਣਨ ਵਾਲੀ ਇਹਦੇ ਤੋਂ ਵੱਧ ਚਾਨਣੀ ਹੋਰ ਕੋਈ ਅੱਖ ਨਹੀ। ਚਾਨਣ ਨੂੰ, ਗਰਾਰੀਆਂ ਤੇ ਬਿਜਲੀ-ਲਾਟੂਆਂ ਵਿਚ ਇਹਨੇ ਏਥੋ ਤਾਈ ਸੁਰੱਖਿਅਤ ਕਰ ਦਿੱਤਾ ਹੈ ਕਿ ਕੋਈ ਵੀ ਬਾਹਰਲੀ ਘਟਨਾ ਇਹਨੂੰ ਨਹੀਂ ਬੁਝਾ ਸਕਦੀ।

ਪਰ ਕਿਸੇ ਦੀਵੇ ਜਾਂ ਬਿਜਲੀ-ਬਲਬ ਦਾ ਅੰਤ, ਉਹਦੀ ਕਿਸੇ ਆਪਣੀ ਘਟਨਾ ਨਾਲ ਹੁੰਦਾ ਹੈ। ਇਸੇ ਤਰ੍ਹਾਂ ਜਿਵੇਂ ਕਿ ਆਰੰਭਕ ਸਤਰਾਂ ਵਿਚ ਇਸ਼ਾਰਾ ਕੀਤਾ ਗਿਆ ਹੈ, 'ਮਰਨਾ' ਜ਼ਿੰਦਗੀ ਦਾ ਆਪਣਾ ਅਮਲ ਹੈ, ਕੋਈ ਬਾਹਰਲਾ ਹਮਲਾ ਨਹੀਂ। ਜਿਹੋ ਜਿਹੀ ਜ਼ਿੰਦਗੀ ਤੇ ਉਹਦੀ ਜਾਚ, ਉਹੋ ਜਿਹਾ ਇਹ ਅਮਲ। ਪਰ ਮਨੁੱਖ ਦੇ ਅੰਦਰ ਇਕ ਹਦ ਤਕ ਜੀਵਨ-ਚਾਨਣੇ ਦੀ ਥੁੜ ਦੀ ਮਜਬੂਰੀ ਵੀ ਹੈ, ਇਸ ਕਰਕੇ ਉਹ ਮੀਂਹ, ਅੱਗ ਤੇ ਹੋਰ ਰੋਗਾਂ ਨੂੰ ਕਿਸੇ ਇੱਛਾਧਾਰੀ ਦੇਵੀ-ਦੇਵਤਿਆਂ ਸਿਰ ਥੱਪ ਆਪਣਾ ਮਨ ਹਲਕਾ ਰਖਦਾ ਹੈ। ਇਸੇ ਤਰ੍ਹਾਂ ਜੇ ਉਹ ਆਪਣੇ ਸਰੀਰਕ ਅੰਤ ਨੂੰ 'ਮੌਤ ਆਈ' ਸਮਝ ਲਵੇ, ਤਾਂ ਵੀ ਸੱਚਾ ਹੈ। ਤੇ ਕਿਉਂਕਿ ਇਹ ਜ਼ਿੰਦਗੀ ਦੀ ਸਭ ਤੋਂ ਵੱਡੀ ਤੇ ਅੰਤਲੀ ਘਟਨਾ ਹੁੰਦੀ ਹੈ, ਇਸ ਕਰਕੇ ਬੜੀ ਬੇਤਰਸ ਤੇ ਸਦਾ-ਵੈਰੀ ਵਾਂਗ ਜਾਪਦੀ ਹੈ — — ਪਰ ਮਨੁੱਖ ਦਾ ਛੁਟਕਾਰਾ ਐਸੇ ਵੈਰੀ ਦੇ ਸੋਹਲੇ ਗਾਉਣ ਜਾਂ ਆਪਣੀ ਮਜਬੂਰੀ ਦੀਆਂ ਦਲੀਲਾਂ ਘੜਨ ਵਿਚ ਨਹੀਂ, ਸਗੋਂ ਇਹਦੇ ਵਾਰਾਂ ਨੂੰ ਚੰਗੀ ਤਰ੍ਹਾਂ ਪਛਾਣਨ ਤੇ ਅਖੀਰਲੇ ਸਾਹ ਤਾਈਂ ਇਹਦੀ ਹਸਤੀ ਪਰਵਾਨ ਨਾ ਕਰਨ ਵਿਚ ਹੈ। ਸਦਾ-ਵੈਰੀ ਆਪਣਾ ਸੁਭਾਅ ਨਹੀਂ ਛਡਦਾ, ਪਰ 'ਸਦਾ-ਮਿੱਤਰ' ਦੇ ਹੁਸਨ ਤੇ ਸੁਚੱਜ ਨਾਲ ਪਰਚ ਉਹਦਾ ਪਾਣੀ ਭਰਨ ਨੂੰ ਵੀ ਤਿਆਰ ਹੋ ਸਕਦਾ ਹੈ।

ਫਿਰ ਵੀ ਮੌਤ ਦੇ ਆਪਣੇ ਹੱਥਾਂ ਵਿਚ ਕਿਸੇ ਨੂੰ ਦੇਣ ਵਾਲੀ ਕੋਈ ਸ਼ੈ ਨਹੀਂ; ਇਸ ਲਈ ਇਹਦੇ ਅੱਗੇ ਤਰਲਾ ਜ਼ਿੰਦਗੀ ਦੀ ਵੱਡੀ ਹੇਠੀ ਹੈ।

ਮੌਤ ਸਦਾ ਜ਼ਿੰਦਗੀ ਦੇ ਨਾਲ ਨਾਲ ਤੁਰਦੀ ਹੈ। ਜ਼ਿੰਦਗੀ ਤੇ ਉਹਦੇ ਸੁਚੱਜ ਦੀ ਪਰਵਾਹ ਜਿੰਨੀ ਘੱਟ, ਮੌਤ ਦੇ ਦੰਦੇ ਓਨੇ ਵਧੇਰੇ ਤਿੱਖੇ। ਇਉਂ ਮੌਤ, ਜ਼ਿੰਦਗੀ ਦੇ ਵੱਟੇ ਦਾ ਇਕ ਦੰਡ ਹੈ, ਜਿਹੜਾ ਮਨੁੱਖ ਨੂੰ ਕਿਸੇ ਨਾ ਕਿਸੇ ਸ਼ਕਲ ਵਿਚ ਉਮਰ ਭਰ ਮਿਲਦਾ ਰਹਿੰਦਾ ਹੈ ਤੇ ਅੰਤ ਸਮੇਂ ਇਕ ਜ਼ੋਰਦਾਰ ਝਟਕਾ ਦੇ ਕੇ ਸੰਪੂਰਨ ਹੋ ਜਾਂਦਾ ਹੈ :

'ਜਨਮ ਮਰਨ ਸੱਚ ਦੀ ਇਕ ਖਰੀ ਰਜ਼ਾ ਹੈ ਮੌਤ
ਜੀਵਨ ਨਾ ਲੱਭਣ ਦੀ ਘੋਰ ਸਜ਼ਾ ਹੈ ਮੌਤ।'

ਭਾਵੇਂ ਸਭ ਕੁਝ ਬਿਨਸ ਹੀ ਜਾਣਾ ਹੈ, ਪਰ ਵਿਨਾਸ ਦੇ ਅਥਾਹ ਅੰਧਕਾਰ ਵਿਚ ਇਸ ਹੱਥ-ਆਏ ਜੀਵਨ ਬਾਝੋਂ ਮਨੁੱਖ ਹੋਰ ਕਿਹੜੀ ਗੱਲ ਉੱਤੇ ਮਾਣ ਕਰਨ ਯੋਗ ਹੈ ? ਉਹ ਇਸ ਜੀਵਨ ਦੀ ਪੈਦਾਵਾਰ ਹੈ ਮੌਤ ਦੀ ਨਹੀਂ। ਪਰ ਜਨੌਰਾਂ ਦੀ ਨਿਸਬਤ ਇਹਦੀ ਮੌਤ ਵਿਚ ਇਕ ਖਾਸ ਵਿਸ਼ੇਸ਼ਤਾ ਹੈ, ਉਹ ਇਹ ਕਿ ਇੱਕ ਪਾਸੇ ਇਹਦਾ ਸਰੀਰ ਧਰਤੀ ਦੀ ਵਸਤ-ਧਰਤੀ ਦੇ ਲੇਖੇ ਲਗਦਾ ਹੈ, ਪਰ ਦੂਜੇ ਪਾਸੇ ਜੀਵਨ ਦੇ ਹੱਕ ਵਿਚ ਕੀਤੇ ਹਰ ਸੁਚੱਜੇ ਅਮਲ ਦੇ ਰੂਪ ਵਿਚ ਮਨੁੱਖ ਅਮਰ ਹੋ ਜਾਂਦਾ ਹੈ, ਓਹੋ ਇਹਦੀ ਅਸਲ 'ਆਤਮਾ' ਹੈ। ਜ਼ਿੰਦਗੀ ਤੇ ਸੁਚੱਜਤਾ ਵਿਚ ਪਰਸਪਰ ਸੰਬੰਧ ਆਦਿ-ਅੰਤ ਦਾ ਹੈ, ਤੇ ਇਹ ਦੋਵੇਂ ਅਮਰ ਹਨ।

ਸਰੀਰ ਦੇ ਨਾਲ ਸਿਰਫ ਦੋ ਵਸਤਾਂ ਦਾ ਅੰਤ ਹੁੰਦਾ ਹੈ, ਇੱਕ ਚੇਤਨਤਾ ਦੂਜੀ ਬੇਜੀਵਨਤਾ ਤੇ ਇਹਦਾ ਕੁਚੱਜ। ਦੇਖਿਆ ਗਿਆ ਹੈ ਕਿ ਦੂਜੇ ਜਨੌਰਾਂ ਵਾਂਗ ਕਈ ਮਨੁੱਖਾਂ ਦੀ ਮੌਤ ਵੀ ਜਿਵੇਂ ਕਿ ਪਿਛਲੀਆਂ ਸਤਰਾਂ ਵਿੱਚ ਇਸ਼ਾਰਾ ਕੀਤਾ ਗਿਆ ਹੈ 'ਸੰਪੂਰਣ-ਮੌਤ' ਹੁੰਦੀ ਹੈ :

'ਹਰ ਕੋਈ ਜੀਵਨ ਦੇ ਬਹਾਨੇ ਤੋਂ ਕਮਾਏ ਮੌਤ
ਬੁਝੇ ਹੋਏ ਜੀਵਨ ਨੂੰ ਕਿਵੇਂ ਜਗਾਏ ਮੌਤ ?'

ਅਮਰਤਾ ਦੇ ਟਾਕਰੇ ਉੱਤੇ 'ਫਿਟਕਾਰ' ਹੁੰਦੀ ਹੈ, ਕੁਚੱਜੇ ਤੇ ਬੇਜੀਵਨ ਅਮਲਾਂ ਦਾ ਸਿੱਟਾ, ਜਿਵੇਂ 'ਚੰਗੇਜ਼ ਖਾਂ' ਤੇ ਜਰਮਨੀ ਵਿੱਚ ਬਾਲਸਨ ਕੈਂਪ ਦੇ ਜੱਲਾਦ 'ਆਈਸਮਨ (Eichmann)' ਆਦਿ ਦੀ ਯਾਦ।

ਹਰ ਮਨੁੱਖ, ਧਰਤੀ ਦੇ ਇਸ ਜੀਵਨ-ਬਗ਼ੀਚੇ ਦੀ ਪਨੀਰੀ ਹੈ। ਲੱਖਾਂ ਸਾਲਾਂ ਤੋਂ ਇਸ ਪਨੀਰੀ ਰਾਹੀਂ ਬਗ਼ੀਚਾ ਅੱਜ ਸੰਘਣਾ ਬਾਗ਼ ਬਣ ਗਿਆ ਹੈ। ਇਹ ਜੀਵਨ-ਬਾਗ਼ ਬਿਓੜਕ ਸਕਤੀਆਂ ਤੇ ਬਰਕਤਾਂ ਨਾਲ ਭਰਪੂਰ ਹੈ। ਇਹਦੇ ਅੰਦਰ ਭਾਵੇਂ ਮਰਨ-ਵਿਛੜਨ ਦੀ ਪੀੜ ਰਤਾ ਨਹੀਂ ਘਟੀ, ਪਰ ਮੌਤ ਦਾ ਹੌਲ (Terror) ਤੇ ਅੱਗੇ-ਪਿੱਛੇ ਦੇ ਫਿਕਰ ਦਿਨੋਂ ਦਿਨ ਤੁਛ ਤੋਂ ਤੁਛ ਹੁੰਦੇ ਜਾ ਰਹੇ ਹਨ, ਇਸ ਨਾਲ ਮੌਤ ਦੀ ਪੀੜ ਵੀ ਬਹੁਤੀ ਫਿਕਰ ਵਾਲੀ ਨਹੀਂ ਰਹੀ।

ਅੱਗੇ-ਪਿੱਛੇ ਇਸ ਜੀਵਨ ਤੋਂ ਛੁੱਟ ਭਾਵੇਂ ਹੋਰ ਕੁਝ ਵੀ ਨਹੀਂ, ਪਰ ਇਹਦੇ ਜੀਉਂਦੇ-ਮਰੇ, ਭੈੜੇ-ਚੰਗੇ ਤੇ ਵਿਕਾਸ-ਅਵਿਕਾਸੀ ਪੱਖ ਕਈ ਹਨ। ਹਰ ਮਨੁੱਖ ਇਸ ਮਹਾਨ ਜੀਵਨ ਦੀ ਗੋਦੀ ਅੰਦਰ ਹੀ ਪ੍ਰਾਣ ਦਿੰਦਾ ਹੈ, ਆਪਣੇ ਢੂੰਡੇ ਕਮਾਏ ਉਸ ਜੀਵਨ ਦੇ

ਹਿਤ ਵਿੱਚ, ਜਿਹੜਾ ਮਹਾਨ ਜੀਵਨ ਦੇ ਉਪਰੋਕਤ ਖਾਤਿਆਂ ਵਿਚ ਪਹਿਲਾਂ ਹੀ ਨਾਲੋ-ਨਾਲ ਵੰਡਿਆ ਜਾਂਦਾ ਹੈ। ਮੌਤ ਵੇਲੇ ਦੇ ਕਿਰਿਆ-ਕਰਮ ਦਾ ਤਾਂ ਇਸ ਵਿਚ ਰਤਾ ਫ਼ਰਕ ਨਹੀਂ ਪੈਂਦਾ, ਜੋ ਕੁਝ ਹੁੰਦਾ ਹੈ ਉਹ ਜੀਉਂਦੇ-ਜੀ ਹੋ ਚੁੱਕਾ ਹੁੰਦਾ ਹੈ।

ਸੋ ਮੌਤ ਦੀ ਖਾਤਰ ਜੀਊਣਾ ਵਿਅਰਥ ਹੈ। ਨਿਸਦਿਨ ਵਧਦੀਆਂ ਜੀਵਨ-ਬਰਕਤਾਂ ਦੀ ਨਿਸਬਤ, ਮੌਤ ਦੀਆਂ ਵਿਸ਼ੇਸ਼ਤਾਵਾਂ ਦਾ ਘਟਦੇ ਜਾਣਾ ਅਵੱਸ਼ ਹੈ। ਮਨੁੱਖੀ ਅੱਖਾਂ ਨਾਲੋਂ ਜੀਵਨ-ਅੱਖਾਂ ਕਿਤੇ ਵੱਧ ਚਾਨਣੀਆਂ ਹਨ :

'ਇਹਨਾਂ ਅੱਖਾਂ ਵਿਚ ਜੇ ਪਾ ਸੱਕੇ ਕੋਈ ਝਾਤ
ਕੀਮਤ ਜੀਵਨ ਦੀ ਵਧਦੀ ਦਿੱਸੇ ਦਿਨ ਰਾਤ'

(1914 ਅੰਮ੍ਰਿਤਸਰ, ਤਲਾਅ ਵਿਚ ਡੁੱਬਿਆ ਬਚਾਏ ਜਾਣ — 1918 ਨੂੰ ਪੰਜ ਮਣ ਪੱਕੀ ਕਪੜੇ ਦੀ ਪ੍ਰੈਸ ਕੀਤੀ ਹੋਈ ਬਿੱਦ ਸਰੀਰ ਉੱਤੇ ਡਿੱਗਣ ਨਾਲ, ਦਿਲ ਦੇ ਉੱਪਰਲੀ ਹੱਡੀ ਟੁੱਟਣ...1927 ਨੂੰ ਛਾਤੀ ਦੇ ਇਸੇ ਹਿੱਸੇ ਉਪਰ ਬਿਨਾਂ ਬੇਹੋਸ਼ੀ ਅਪਰੇਸ਼ਨ — ਤੇ ਫਿਰ 1943 ਨੂੰ ਲਾਹੌਰ ਵਿਚ ਭਰੀ ਮੋਟਰ-ਬੱਸ ਦੇ ਪਹੀਏ ਹੇਠ ਦੁਬਾਰਾ ਸਰੀਰ ਚਿੱਥੇ ਜਾਣ ਜਿਹੀਆਂ ਘਟਨਾਵਾਂ ਤੋਂ ਛੁੱਟ, ਕਈ ਲੰਮੀਆਂ ਮੌਤਾਂ...ਆਦਿ-ਆਦਿ ਨਾਲ 'ਮੌਤ' ਦੇ ਪੂਰੇ-ਅਧੂਰੇ ਸੁਆਦ ਚੱਖਣ ਦੀਆਂ ਯਾਦਾਂ ਵਿਚ)

# ਆਧੁਨਿਕਤਮ ਵਾਰਤਕ ਦੀ ਵੰਨਗੀ

ਹਰਿੰਦਰ ਸਿੰਘ ਰੂਪ
ਬਾਵਾ ਬਲਵੰਤ
ਸੁਜਾਨ ਸਿੰਘ
ਈਸ਼ਵਰ ਚਿਤ੍ਰਕਾਰ
ਡਾ. ਜਸਵੰਤ ਸਿੰਘ ਨੇਕੀ

# ਲੀਕ

## ਹਰਿੰਦਰ ਸਿੰਘ ਰੂਪ

ਲੀਕ ਮਾੜੀ ਮੋਟੀ ਸ਼ੈ ਨਹੀਂ। ਪੱਥਰ 'ਤੇ ਪੈ ਜਾਵੇ ਤਾਂ ਕਦੀ ਬੁਝਦੀ ਮਿਟਦੀ ਨਹੀਂ। ਲਖ ਜਤਨ ਤੇ ਕਰੋੜ ਵਾਹ ਲਾ ਲਵੋ, ਮਜਾਲ ਕੀ ਕਿ ਬੁਝੇ। ਇਰਾਦੇ ਦੇ ਪੱਕੇ ਸਾਥ ਵਾਂਗ ਆਪ ਨੂੰ ਹੋਣਾ ਹੀ ਪੈਂਦਾ ਹੈ।

ਜ਼ਹਿਰੀ ਕੀੜਾ ਨਿਕਲੇ ਤਾਂ ਕਿਹਾ ਜਾਂਦਾ ਹੈ, ਪਈ ਸੱਪ ਨੂੰ ਫੜੋ ਲੀਕ ਨੂੰ ਨਾ ਫੜੋ। ਇਥੇ ਲੀਕ ਦੀ ਪੁਛ ਪ੍ਰਤੀਤ ਨਹੀਂ ਹੁੰਦੀ। ਨਾ ਤਿੰਨਾਂ ਵਿਚ ਨਾ ਤੇਰਾਂ ਵਿਚ। ਏਥੋਂ ਲੀਕ ਨੂੰ ਪਿੱਟਣਾ ਮੁਹਾਵਰਾ ਬਣ ਗਿਆ ਹੈ। ਮਤਲਬ ਕੀ, ਗਲੋਂ ਉਰੇ ਉਰੇ ਰਹਿਣਾ। ਲੀਕ ਪਿਟਣਾ ਜਾਂ ਲਕੀਰ ਦੇ ਫਕੀਰ ਹੋਣਾ ਹੀ ਪਿਛਾਂਹ-ਖਿਚੂਆਂ ਦੀ ਵੱਡੀ ਨਿਸ਼ਾਨੀ ਹੈ। ਅਮੀਰ ਨੂੰ ਗਾਲ੍ਹ ਕੱਢਣ ਨਾਲ ਅਗਾਂਹ ਵਧੂ ਨਹੀ ਗਿਣਿਆਂ ਜਾਣਾ। ਸਮਾਜ ਦਾ, ਕੌਮ ਦਾ ਵਕਤ ਗਵਾਉਣ ਵਾਲਾ ਵੀ ਪਿਛਾਂਹ ਖਿਚੂ ਹੈ ਕਿਉਂਕਿ ਉਹ ਲਕੀਰ ਦਾ ਫਕੀਰ ਬਣਿਆ ਰਹਿੰਦਾ ਹੈ। ਲਕੀਰ ਦਾ ਫਕੀਰ ਹੋਣਾ ਤਪਦਿਕੋਂ ਘੱਟ ਨਹੀਂ, ਹੌਲੇ ਹੌਲੇ ਸੂਝ ਸਮਝ ਨੂੰ ਚਟਦਾ ਹੈ। ਸੁਧੋਂ ਸਖਣਾ ਜਨੌਰ ਜਿਹਾ ਬਣ ਜਾਂਦਾ ਹੈ। ਇਹ ਬਿਮਾਰੀ ਹਰ ਖ਼ਤਰੇ ਦਾ ਬੀ ਬੀਜਦੀ ਹੈ। ਭਰਮ, ਵਹਿਮ, ਭੈੜੀਆਂ ਰਸਮਾਂ, ਖੋਟੇ ਰਿਵਾਜ, ਲੀਕ ਪਿਟਣੀ ਸਰਕਾਰ ਦੇ ਸਿੱਕੇ ਹਨ। ਇਹਦਾ ਇਲਾਜ ਤਾਂ ਵਿਦਿਆ ਪੜ੍ਹਾਉਣੀ ਹੀ ਹੁੰਦਾ ਹੈ। ਇਸ ਤਬਕੇ ਵਿਚ ਜ਼ਨਾਨੀਆਂ ਦੀ ਗਿਣਤੀ ਬਹੁਤ ਜ਼ਿਆਦਾ ਹੁੰਦੀ ਹੈ। ਕਈ ਵਾਰੀ ਪੜ੍ਹੇ ਹੋਏ ਜਾਂ ਚੰਗੇ ਅਨੁਭਵ ਵਾਲੇ ਵੀ ਲਕੀਰ ਪਿੱਟਦੇ ਹਨ। ਓਥੇ ਉਹਨਾਂ ਦੀ ਗ਼ਰਜ਼ ਹੁੰਦੀ ਹੈ। ਲੀਕ ਇਸ ਗੱਲੋਂ ਮਾਰੂ ਨਾਗਣੀ ਤੋਂ ਵੀ ਚੰਦਰੀ ਹੈ। ਚਤਰ, ਸਿੱਧੜਾਂ ਦੇ ਵਹਿਮ ਤੋਂ ਫਾਇਦਾ ਉਠਾਂਦੇ ਹੋਏ. ਲਕੀਰ ਦਾ ਲਕੀਰਾਂ ਬਣਾ ਛਡਦੇ ਹਨ। ਲਕੀਰ ਦਾ ਅਰਥ ਬੇਮਤਲਬੀ ਗੱਲ ਜਾਂ ਭਰਮ ਆਦਿ ਹੈ। ਬੇਮਤਲਬੀ ਗੱਲ ਤਾਂ ਹੀ ਘਟੇਗੀ ਜੇ ਸਾਡੇ ਕੰਨੀ ਨਰੋਆ ਸਾਹਿਤ ਸੁਣਨ ਤੇ ਹਿਲੇ ਹੋਏ ਹੋਣ। ਵਿਅਰਥਾ ਨੰਗੇਜ ਨਰੋਏਪਨ ਵਿਚ ਗਿਣਿਆ ਜਾਵੇ ਤਾਂ ਉਹ ਸਾਹਿਤ ਵੀ ਸੱਪ ਦੀ ਲੀਕ ਪਿਟਣ ਸਮਾਨ ਬੇਮਤਲਬਾ ਹੈ।

ਲੀਕ ਫੇਰਨਾ ਜਾਂ ਮਾਰਨਾ, ਲਕੀਰ ਪਿੱਟਣ ਨਾਲੋਂ ਢੇਰ ਚੰਗਾ ਹੈ। ਲੀਕ ਫਿਰਦੀ ਹੈ ਹਰ ਮੰਦੀ ਗੱਲ ਉਤੇ। ਇਸ ਮੁਹਾਵਰੇ ਵਿਚ ਜਿੰਦ ਜਾਨ ਹੈ। ਮਰਦਊਪੁਣਾ ਵੀ ਧੌਣ ਚੁੱਕੀ ਦਿਸਦਾ ਹੈ। ਲੀਕ ਫੇਰਨ ਵਾਲਾ ਪਾਰਖੂ ਸੂਝ ਵਾਲਾ ਤੇ ਅਗਾਂਹ ਜਾਣ

ਵਾਲਾ ਹੁੰਦਾ ਹੈ। ਲਿਹਾਜ਼ ਮੁਲਾਹਜ਼ੇ ਨੂੰ ਛਿੱਕੇ ਤੇ ਟੰਗ ਕੇ ਲੀਕ ਫੇਰਦਾ ਹੈ। ਜੇ ਲਾਲਚ ਲੋਭ ਜਾਂ ਕਿਸੇ ਦਾਬੇ ਥੱਲੇ ਆ ਕੇ ਚੰਗੇ ਸਾਹਿਤ ਉਤੇ ਲੀਕ ਮਾਰ ਦੇਵੇ, ਤਾਂ ਉਹਦੀ ਵੀ ਇਜ਼ਤ ਉਤੇ ਲੀਕ ਫਿਰੀ ਹੁੰਦੀ ਹੈ। ਲੀਕ ਫੇਰਨਾ ਵੀ ਮਚਦੀ ਅੱਗ ਜਾਂ ਲਹਿ ਲਹਿ ਕਰਦੇ ਹਥਿਆਰ ਨਾਲ ਖੇਡਣ ਵਾਲੀ ਗੱਲ ਜੇ। ਸਹੀ ਲੀਕ ਫੇਰਨ ਵਾਲਾ ਜੱਜਾਂ ਦਾ ਸਿਰਤਾਜ ਹੁੰਦਾ ਹੈ। ਅਸਲੀ ਆਗੂ ਕਹਾ ਸਕਦਾ ਹੈ। ਸਤਿ ਦਾ ਪਿਆਰਾ ਹੁੰਦਾ ਹੈ। ਲੀਕ ਸਮਝੋ ਸਚ ਦੀ ਨੁਹਾਰ ਹੁੰਦੀ ਹੈ। ਸੱਚ ਲਗਦਾ ਤਾ ਪਹਿਲਾਂ ਮਿਰਚ ਵਾਂਗ ਹੈ, ਪਿਛੋਂ ਔਲੇ ਵਾਂਗ ਸਵਾਦੀ ਹੁੰਦਾ ਹੈ ਜਿਹੜਾ ਨਿਆਂ, ਹੌਸਲੇ, ਇਰਾਦੇ ਦੀ ਪੱਥਰ ਉਤੇ ਲੀਕ ਵਾਂਗ ਅਮਿਟ ਚਿਤਰ ਵਾਹੁੰਦਾ ਹੈ।

ਜਿਸ ਕੌਮ ਵਿਚ ਅਜਿਹੇ ਖਤਾਂ ਨਾਲ ਬਣੀਆਂ ਤਸਵੀਰਾਂ ਸਲਾਹੀਆਂ ਜਾਣਗੀਆਂ ਉਸੇ ਦੀ ਦੋਹੀ ਫਿਰੇਗੀ। ਅਜਿਹੀ ਕੌਮ ਦੂਜੇ ਦੀ ਤਰੱਕੀ 'ਤੇ ਲੀਕ ਨਹੀਂ ਫੇਰਦੀ। ਉਸ ਵਿਚ ਸਾੜਾ ਨਹੀਂ ਹੁੰਦਾ। ਉਹਨੂੰ ਈਰਖਾ ਨਹੀਂ ਖਾਂਦੀ ਕਿ ਹਾਏ! ਮੇਰੇ ਬਰਾਬਰ ਫਲਾਣਾ ਹੋ ਗਿਆ ਹੈ। ਬਰਾਬਰੀ ਚਾਹੁਣ ਵਾਲਾ ਹੀ ਲੀਕ ਫੇਰਨ ਦਾ ਹੱਕਦਾਰ ਹੈ, ਲਕੀਰ ਦਾ ਫਕੀਰ ਕਿਸ ਤਰ੍ਹਾਂ ਫੇਰ ਸਕਦਾ ਹੈ ? ਖੂਹ ਦਾ ਡੱਡੂ ਹੁੰਦਾ ਹੈ, ਨਜਰ ਤੰਗ ਤੇ ਦਿਲ ਸਉੜਾ ਬਣ ਜਾਂਦਾ ਹੈ। ਉਹਨੂੰ ਆਪਣਾ ਆਪ ਹੀ ਦਿਸਦਾ ਹੈ। ਖੂਹ ਵਿਚੋਂ ਮੈਂ ਹੀ ਮੈਂ ਸੁਣਾਈ ਦਿੰਦੀ ਹੈ। ਉਹਦੇ ਲਾਗੇ ਬਰਾਬਰੀ ਕੀ ਹੋਈ ? ਉਹ ਕਿਸ ਤਰ੍ਹਾਂ ਲਕੀਰ ਫੇਰ ਸਕਦਾ ਹੈ ? ਸਾਹਿਤ ਉਤੇ ਸਊੜ-ਨੀਝਾ ਤੇ ਈਰਖੂ ਲੀਕ ਨਹੀਂ ਫੇਰ ਸਕਦਾ। ਕਾਮੀ ਤੇ ਲਿਹਾਜ਼ੀ ਪੜਚੋਲੀਏ ਤੋਂ ਵੀ ਆਸ ਨਹੀਂ।

ਪਾਣੀ ਤੇ ਲੀਕ ਨਹੀਂ ਪੈਂਦੀ। ਪਾਣੀ ਜਗ ਦੀ ਜਿੰਦ ਜਾਨ ਹੈ, ਨੇਕ ਹੈ। ਦੁਨੀਆ ਨੂੰ ਵਸਾਂਦਾ ਹੈ, ਆਪਣਾ ਆਪ ਗਵਾਂਦਾ ਹੈ। ਇਰਾਦਾ ਪੱਕਾ ਹੈ, ਪਈ ਜਗ ਦੇ ਕਾਜ ਸਵਾਰਣੇ ਹਨ। ਇਸ ਗੱਲੋਂ ਡੋਲਦਾ ਬਿੜਕਦਾ ਨਹੀਂ, ਸੁਭ ਕੰਮ ਕਰਨੋ ਝੌਂਦਾ ਨਹੀਂ, ਪਿਛੇ ਮੁੜਦਾ ਨਹੀਂ, ਅਗਾਂਹ ਵਧਦਾ ਹੈ। ਵਲ ਖਾ ਕੇ ਵੀ ਆਪਣੇ ਨਿਸ਼ਾਨਿਉਂ ਨਹੀਂ ਫਿਰਦਾ, ਇਹ ਮੁਕੰਮਲ ਗੁਣ ਹੈ। ਇਸ ਉਤੇ ਗੁਣ ਦੀ ਲੀਕ ਵੀ ਨਹੀਂ ਪੈਂਦੀ। ਬਹੁਤ ਚੰਗੀ ਚੀਜ਼ ਵਿਚ ਥੋੜ੍ਹੀ ਚੰਗੀ ਚੀਜ਼ ਟਿਕ ਜਾਏ ਤਾਂ ਮੂੰਹ ਮੱਥਾ ਵਿਗੜਦਾ ਹੀ ਹੈ। ਚੰਗਿਆਈ ਰਾਹ ਸਿਰ ਦੀ ਚੰਗੀ ਹੁੰਦੀ ਹੈ।

ਲੀਕ ਕਲਮ ਨਾਲ ਹੀ ਨਹੀਂ ਫਿਰਦੀ ਵੋਟਾਂ ਨਾਲ, ਸਾਹਿਤ ਨਾਲ, ਸਪੀਚ ਨਾਲ ਤੇ ਦਲੀਲ ਨਾਲ ਵੀ ਫਿਰਦੀ ਹੈ। ਜਨਤਾ-ਪਿਆਰਿਆ ਨੇ ਵੋਟਾਂ ਦੀ ਤਾਕਤ ਨਾਲ ਕੁਝ ਸੂਬਕ ਕੌਂਸਲਾਂ ਵਿਚ ਜਾ ਕੇ ਪੁਰਾਣੇ ਨਿਜ਼ਾਮ ਉਤੇ ਲੀਕ ਫੇਰਨ ਦਾ ਯਤਨ ਕੀਤਾ ਹੈ। ਕਈ ਬਿਅਰਥ ਪੜ੍ਹਨ ਵਾਲੇ ਵੋਟਾਂ ਦੀ ਕੀਮਤ ਸਮਝਦੇ ਹੀ ਨਹੀਂ ਸਨ, ਪਰ ਕਾਨੂੰਨਾਂ ਤੇ ਲੀਕਾਂ ਫਿਰਦੀਆਂ ਦੇਖ ਕੇ, ਵੋਟ ਵੀ ਵਡੀ ਕਲਮ ਜਾਣੀ ਹੈ। ਸਾਹਿਤ ਦੀ ਲੀਕ ਵੀ ਤਾਂ ਹਥਿਆਰ ਦੇ ਵਾਂਗ ਹੁੰਦੀ ਹੈ। ਸਪੀਚ ਵੀ ਦਿਮਾਗ ਵਿਚ ਗ਼ਲਤ ਖਿਆਲਾਂ ਉਤੇ ਲੀਕਾਂ ਫੇਰਦੀ ਹੈ। ਤਕਰੀਰ ਸ਼ੁਧ ਭਾਵ ਦੀ ਹੋਣੀ ਚਾਹੀਦੀ ਹੈ। ਤਕਰੀਰ ਜਾਂ ਸਾਹਿਤ ਵਿਚ ਦਲੀਲ ਹੋਵੇ ਤਾਂ ਜਲਦੀ ਲੀਕ ਫਿਰਦੀ ਹੈ। ਬੋਲਣ ਦਾ ਢੰਗ ਆਦਿ ਵੀ ਅਰਥ ਰਖਦਾ ਹੈ, ਪਰ ਅਸਲ ਗੱਲ ਦਲੀਲ ਹੀ ਹੁੰਦੀ ਹੈ। ਪੰਜਾਬ ਵਿਚ ਗੁਰੂ ਨਾਨਕ ਸਾਹਿਬ ਨੇ ਵਰਣਾਂ ਆਦਿ ਉਤੇ ਲਕੀਰ, ਦਲੀਲ ਨਾਲ ਫੇਰੀ ਸੀ। ਭਗਤੀ

ਲਹਿਰ ਦੇ ਨਿਰਗੁਣ ਦੇ ਉਪਾਸ਼ਕ ਬਹੁਤ ਵੱਡੇ ਲਕੀਰਕਾਰ ਸਨ । ਉਹਨਾ ਦੀਆਂ ਲਕੀਰਾਂ ਸਭਿਅਤਾ, ਆਚਾਰ, ਵਿਚਾਰ ਲਈ ਲੀਹਾਂ ਦਾ ਕੰਮ ਦੇ ਗਈਆਂ । ਲਕੀਰ ਦੇ ਫਕੀਰਾਂ ਨੇ ਉਹਨਾਂ ਨੂੰ ਭੰਡਿਆ ਹੈ ਕਿ ਉਹ ਅਨਪੜ੍ਹ ਸਨ । ਜੁਗਾਂ ਨਾਲ ਗੱਲਾਂ ਕਰਨ ਵਾਲੇ ਅਨਪੜ੍ਹਾਂ ਦੇ ਧੁਰ ਅੰਦਰ ਚਾਨਣ ਪਾਉਣ ਵਾਲੇ, ਜੀਵਨ ਦੀ ਹਰ ਗੱਲ ਨੂੰ ਸਮਝਣ ਤੇ ਸੌਖੀ ਤਰ੍ਹਾਂ ਸਮਝਾਣ ਵਾਲੇ ਸਿੱਧੀਆਂ ਸਾਦੀਆ ਸੂਬਕ ਬੋਲੀਆਂ ਨੂੰ ਗੰਭੀਰ ਬਣਾਉਣ ਵਾਲੇ ਤਾਂ ਨਿਰ-ਅਖਰਾ-ਚਾਰੀਆ ਜੇ । ਜਨਤਾ ਤੋਂ ਕੋਹਾਂ ਦੂਰ ਬੋਲੀਆਂ ਨੂੰ ਰਟ ਰਟ ਕੇ ਸਿਰਫ ਚਾਰ ਪੜ੍ਹੇ ਹੋਏ ਦ੍ਰਿਸ਼ਟਾਂਤ ਦੇਣ ਵਾਲੇ ਪੜ੍ਹੇ ਹੋਏ ਜੇ । ਕਿਉ ? ਇਹ ਲਕੀਰ ਦੇ ਫਕੀਰ ਹਨ । ਭਗਤੀ ਵਾਲੇ ਅਸਲੀ ਲਾਭਾ ਵੰਡਣ ਵਾਲੇ ਸਨ ਤੇ ਸਚ ਨੇ ਕੌੜਾ ਲਗਣਾ ਹੈ । ਕੁਤੱਤਣ ਜਾਪਦੀ ਹੈ ਲਕੀਰ ਫੇਰਨ ਦੇ ਕਾਰਨ । ਭਗਤ ਕਬੀਰ ਤੇ ਗੁਰੂ ਨਾਨਕ ਨੇ ਆਪਣੇ ਢੰਗ ਨਾਲ ਦਬ ਕੇ ਲਕੀਰਾਂ ਫੇਰੀਆਂ । ਜਾਤ ਪਾਤ ਦਾ ਧੂੰ ਕੱਢ ਦਿੱਤਾ । ਜੁਲਾਹੇ ਦਾ ਵਰਣ ਵਿਰੁਧ ਬੋਲਣਾ ਹੱਕ ਸੀ, ਪਰ ਖਤਰੀ ਦੀ, ਸੂਦਰ ਜਿੰਨੀ ਤਰਸ ਭਰੀ ਹਾਲਤ ਨਹੀਂ ਸੀ । ਗੁਰੂ ਨਾਨਕ ਜੀ ਦਾ ਖਤਰੀ ਹੋ ਕੇ ਜਾਤ ਪਾਤ ਉਤੇ ਲੀਕ ਫੇਰਨਾ ਦਸਦਾ ਹੈ ਕਿ ਉਹ ਵੱਡੇ ਨਿਆਂ-ਪਸੰਦ ਸਨ । ਹਿੰਦ ਦੀ ਹਿਸਟਰੀ ਵਿਚ ਜਿੰਨੀਆਂ ਭਗਤੀ ਲਹਿਰ ਵੇਲੇ ਸਹੀ ਲਕੀਰਾਂ ਪਈਆਂ ਹਨ, ਓਨੀਆਂ ਸ਼ਾਇਦ ਹੋਰ ਸਮੇਂ ਘੱਟ ਪਈਆਂ ਹੋਣ । ਮਹਾਤਮਾ ਬੁੱਧ ਨੇ ਵੀ ਲੀਕਾਂ ਪਾਈਆਂ ਤੇ ਖੂਬ ਪਾਈਆਂ । ਉਹ ਇਕੱਲੇ ਸਨ । ਭਗਤ ਹਰ ਸੂਬੇ ਵਿਚੋਂ ਉਠੇ । ਦੇਸ਼ ਦੇ ਭੈੜੇ ਲੇਖ ਵਾਚੇ ਤੇ ਅਜਿਹੀ ਉਸਤਾਦੀ ਨਾਲ ਕਾਟ ਛਾਂਟ ਕੀਤੀ ਕਿ ਹਰ ਸੂਬੇ ਵਿਚ ਨਵਾਂ ਜੀਵਨ ਦਿੱਸਣ ਲਗ ਪਿਆ । ਭਗਤੀ ਲਹਿਰ ਵਾਲੇ ਯੂਰਪ ਦੀ ਰੀਸੇ, ਮੁੜ ਜਾਗੋ ਨਾਲੋਂ ਕਈ ਗੁਣਾਂ ਅਗੇ ਲੰਘਦੇ ਹਨ । ਇਹਨਾ ਲੀਕਾਂ ਪਾਈਆਂ ਤੇ ਹਰ ਸੂਬੇ ਮੁਤਾਬਿਕ ਖੁਦ ਪਾਈਆਂ । ਉਹਨਾਂ ਮੱਧਮ ਹੋ ਚੁਕੀਆਂ ਪੁਰਾਣੀ ਲੀਕਾਂ ਨੂੰ ਬਹੁਤਾ ਉਘਾੜਿਆ ਹੀ ਸੀ । ਲੀਕ ਮੇਟਣ ਤੇ ਪਾਣ ਵਾਲੇ ਦੀ ਸੂਝ ਤੇ ਦਲੇਰੀ ਬਹੁਤ ਜ਼ਿਆਦਾ ਹੁੰਦੀ ਹੈ ।

ਉਪਰ ਦੱਸੀਆਂ ਲੀਕਾਂ ਸਿਰ ਤਲੀ ਤੇ ਰਖ ਕੇ ਪੈਂਦੀਆਂ ਹਨ । ਸਰ ਟਾਮਸ ਮੂਰ ਬੜਾ ਸਿਆਣਾ ਤੇ ਧੜੱਲੇਦਾਰ ਸ਼ਾਹਿਤਕਾਰ ਹੋਇਆ ਹੈ । ਦੁਨੀਆ ਦੇ ਭਰਮ, ਵਹਿਮ ਤੇ ਪੋਪਾਂ ਦਾ ਜ਼ੁਲਮ ਦੇਖ ਕੇ, ਜਿੱਚ ਹੋ ਗਿਆ । ਗਚ ਖਾ ਕੇ ਪਰ ਅਕਲ ਸੁਰ ਸਿਰ ਰਖ ਕੇ, ਕਿਤਾਬ ਲਿਖੀ 'ਯੂਟੋਪੀਆ' । ਇਹਦਾ ਅਰਥ ਹੈ ਕੁਝ ਵੀ ਨਾ । ਪੋਪਾਂ ਦੇ ਢੌਂਗੀ ਪ੍ਰਲਾਪ ਤੇ ਪਾਜ ਖੋਹਲ ਕੇ ਰਖ ਦਿੱਤਾ । ਜਨਤਾ ਦੀ ਸੁੱਤੀ ਬਿਰਤੀ ਨੂੰ ਟੁੰਬਿਆ । ਲੋਕਾਂ ਨੂੰ ਆਪਣੇ ਆਪ ਉਤੇ ਵਿਸ਼ਵਾਸ ਹੋਇਆ ਕਿ ਅਸੀ ਕੁਝ ਕਰ ਸਕਦੇ ਹਾਂ । ਪਹਿਲਾਂ ਤਾਂ ਵਾਕਈ ਕੁਝ ਨਹੀਂ ਸੀ । ਯੂਟੋਪੀਆ, ਇਕ ਲਕੀਰ ਸੀ, ਜਿਹੜੀ ਕਈਆਂ ਭਰਮਾਂ ਤੇ ਫਿਰੀ । ਗ਼ਰਜ਼-ਪੁੱਟਿਆਂ ਤੇ ਜਗ-ਖਾਣਿਆਂ ਦੇ ਸੱਤੀ ਕਪੜੀਂ ਅੱਗ ਭੜਕੀ । ਅਖ਼ੀਰ ਸਰ ਟਾਮਸ ਮੂਰ ਦੀ ਜਿੰਦ ਉੱਤੇ ਲਕੀਰ ਫਿਰਾਈ ਗਈ । ਮੂਰ ਨੇ ਆਪਣੀ ਜਾਨ ਲਕੀਰ ਦੀ ਭੇਟਾ ਕੀਤੀ, ਪਰ ਲਕੀਰ ਨਾਲ ਅੱਜ ਤੱਕ ਕਈਆਂ ਦੀ ਉਜੱਡਤਾ ਤੇ ਅੰਧ-ਵਿਸ਼ਵਾਸੀ ਦੇ ਲੇਖ ਕੱਟ ਗਿਆ ਹੈ ।

ਲੀਕ ਕਾਰਲ ਮਾਰਕਸ ਨੇ ਮਜ਼ਦੂਰ ਦੀ ਕਾਇਰਤਾ ਉੱਤੇ ਫੇਰੀ । ਮਜ਼ਦੂਰ ਨੂੰ ਸੁਰਤ

ਆਈ ਹੈ। ਜੀਵਨ-ਜਾਚ ਸਿੱਖਣ ਲਗਾ ਹੈ। ਲੀਕ ਅੱਗੇ ਰਿਧੀਆਂ, ਸਿਧੀਆਂ ਜਾਂ ਹਜ਼ਰੈਤਾਂ, ਟੂਣਿਆਂ ਦੀ ਪੇਸ਼ ਨਹੀਂ ਜਾਂਦੀ। ਲੀਕ ਪਰਤੱਖ ਕਰਾਮਾਤ ਹੈ।

ਇਹ ਕਾਲਕਾ ਅਗਿਆਨ ਦੇ ਰਕਤ ਬੀਜ ਦੀ ਰੱਤ, ਦਲੀਲ ਦੇ ਖੱਪਰ ਵਿਚ ਭਰ ਭਰ ਪੀਂਦੀ ਹੈ। ਸਹੀ ਲਕੀਰ ਨੂੰ ਮਿਟਣ ਨਾ ਦੇਣਾ ਪਰਮ ਮਨੁੱਖ ਦੀ ਪੂਜਾ ਕਰਨਾ ਹੈ। ਲੀਕ ਦੇ ਹੱਥ ਅੰਮ੍ਰਿਤ ਜਾਂ ਆਬ-ਏ-ਹਾਯਾਤ ਹੈ, ਜੋ ਸੂਝ ਦੇ ਬੁੱਕਾਂ ਰਾਹੀਂ ਪੀਤਾ ਜਾਂਦਾ ਹੈ। ਸੁਰਸਤੀ ਵਿਦਿਆ ਦੀ ਦੇਵੀ ਹੈ, ਤੇ ਲੀਕ ਜਿੰਦ ਬਖ਼ਸ਼ਣੀ ਵਿਦਿਆ ਦੀ ਰੂਹ। ਇਸੇ ਲੀਕ ਦੇ ਨਾਲ 'ਫ਼ਕੀਰ ਦੀ ਲਕੀਰ' ਪਈ ਹੋਈ ਹੈ। ਸਿਆਣਪ ਤੇ ਬਚਪਨ ਜਿੰਨੀ ਵਿੱਥ ਹੈ; ਪੁੰਨਿਆਂ ਤੇ ਮੱਸਿਆ ਜਿੰਨਾ ਭੇਦ ਹੈ। ਪਹਿਲੀ ਕਿਰਨਾਂ-ਮੱਤੀ ਨਦੀ ਵਾਂਗ ਡਲ੍ਹਕਦੀ, ਮੌਜ ਲਾਂਦੀ, ਤੇ ਜਿੰਦ ਪਾਂਦੀ ਹੈ। ਦੂਜੀ ਹਨੇਰੀ, ਜਾਲਿਆਂ ਨਾਲ ਲੱਥ-ਪੱਥ, ਗਾਰ ਜਿਹੀ ਡਰਾਉਣੀ ਤੇ ਸਾਹ ਸੁਕਾਉਣੀ ਹੈ। ਇਹ ਲੀਕ, ਲੀਕ ਨਹੀਂ, ਸ਼ਕਤੀ ਹੈ, ਬ੍ਰਹਮ ਹੈ।

# ਸ਼ਾਮ ਦੀ ਚਾਹ

## ਬਾਵਾ ਬਲਵੰਤ

ਸ਼ਾਮ ਦੀ ਚਾਹ ਦਾ ਜ਼ਿਕਰ ਕਰਦਿਆਂ, ਇਕ ਰੋਮਾਂਚਕਾਰੀ ਸਮਾਂ ਅੱਖਾਂ ਅੱਗੇ ਆ ਜਾਂਦਾ ਹੈ। ਦੁਸਹਿਰੇ ਦੇ ਦਿਨ ਸਨ। ਬਾਜ਼ਾਰਾਂ ਵਿਚ ਗਹਿਮਾ ਗਹਿਮੀ ਸੀ। ਸ਼ਾਮ ਵੇਲੇ ਪਿਤਾ ਜੀ ਦੀ ਆਗਿਆ ਤੋਂ ਬਿਨਾਂ ਬਾਜ਼ਾਰ ਦੇ ਵੱਡੇ ਚੌਂਕ ਵਿਚ ਚਲਾ ਗਿਆ। ਯਾਰ ਬੇਲੀਆਂ ਨੇ ਜੋ ਮਿਲਣਾ ਹੋਇਆ। ਇਨ੍ਹਾਂ ਨਾਲ ਹੀ ਜੀਵਨ ਨਮਕੀਨ ਹੈ ਤੇ ਕਦੇ ਮਿੱਠਾ, ਨਹੀਂ ਤਾਂ ਫਿੱਕਾ, ਪਰ ਫਿੱਕਾ ਖ਼ਰਬੂਜਾ ਕੌਣ ਖਾਂਦਾ ਹੈ ? ਫਿਰ ਫਿੱਕਾ ਜੀਵਨ ਤਾਂ ਇਸ ਤੋਂ ਵੀ ਨਿੰਮਾ ਹੋਇਆ। ਚੌਂਕ ਵਿਚ ਕਿਆ ਰੌਣਕਾਂ ਸਨ ਇਕ ਪਾਸੇ ਸਵਾਰੀਆਂ ਤੇ ਝਾਕੀਆਂ ਨਿਕਲਣ ਦੀ ਤਿਆਰੀ ਹੋ ਰਹੀ ਸੀ। ਦੂਸਰੇ ਪਾਸੇ ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਵਿਕ ਰਹੀਆਂ ਸਨ। ਇਨ੍ਹਾਂ ਦਿਨਾਂ ਵਿਚ ਭੂਕਾਨੇ ਤਾਂ ਨਹੀਂ ਹੁੰਦੇ ਸਨ ਪਰ ਹੋਰ ਕਾਗਜ਼ਾਂ ਦੇ ਅਨੇਕਾਂ ਖਿਡੌਣੇ ਵਿਕਦੇ ਹੁੰਦੇ ਸਨ। ਸਾਡੇ ਚੌਂਕ ਵਿਚ ਕਾਗਜ਼ਾਂ ਦੀਆਂ, ਚਾਂਦੀ ਰੰਗੀਆਂ ਤਲਵਾਰਾਂ, ਅਬਰਕ ਤੇ ਰੋਗਨੀ ਕਾਗਜ਼ਾਂ ਤੋਂ ਬਣੇ ਹੋਏ ਲੰਗੂਰ ਮਾਰਕਾ ਟੋਪ, ਗੱਤੇ ਆਦਿ ਤੋਂ ਬਣੇ ਹੋਏ ਤਰ੍ਹਾਂ ਤਰ੍ਹਾਂ ਦੇ 'ਮੂੰਹ', ਜਿਵੇਂ ਹਨੂਮਾਨ ਦਾ ਚਿਹਰਾ, ਸਰੂਪਨੱਖਾ ਤੇ ਕਾਲੀ ਮਾਤਾ ਦੇ ਮੂੰਹ, ਲਾਲ ਡੋਰੀ ਵਾਲੇ ਤੀਰ ਕਮਾਨ, ਪੇਪਰ-ਮੇਸੀ ਦੇ ਗੁਰਜ ਤੇ ਕੁਹਾੜੀਆਂ ਵਿੱਕ ਰਹੇ ਸਨ। ਇਕ ਪਾਸੇ ਸਾਡੇ ਮਿਸ਼ਨ ਸਕੂਲ ਦੇ ਅੱਗੇ ਮੁਫ਼ਤ 'ਚਾਹ' ਪਿਲਾਈ ਜਾ ਰਹੀ ਸੀ। ਰਮਣੀਕ ਦਿਨਾਂ ਵਿਚ ਚਾਹ ਵਾਲਿਆਂ ਨੂੰ ਸੁਨਹਿਰੀ ਮੌਕਾ ਮਿਲਿਆ ਸੀ ਕਿ ਖ਼ੂਬ ਪ੍ਰਚਾਰ ਕੀਤਾ ਜਾਏ।

ਦੁਕਾਨਾਂ ਤੇ ਲੈਂਪਾਂ ਜਗ ਚੁੱਕੀਆਂ ਸਨ। ਬਿਜਲੀ ਅਜੇ ਕਿਸੇ ਕਿਸੇ ਦੁਕਾਨ ਤੇ ਹੀ ਆਈ ਸੀ। ਪਰ ਚਾਹ ਵਾਲਿਆਂ ਦੇ ਗੈਸ ਨੇ ਚੌਂਕ ਦੀ ਰੌਣਕ ਨੂੰ ਹੋਰ ਵੀ ਵਧਾ ਦਿਤਾ ਸੀ। ਅੱਬਰਕ ਦੇ 'ਮੂੰਹ ਟੋਪ' ਖ਼ੂਬ ਲਿਸ਼ਕ ਰਹੇ ਸਨ। ਬੱਚੇ ਖੇਡਦੇ ਪਏ ਸਨ। ਚਾਹ ਵਾਲੇ ਦੀ ਮੇਜ਼ ਕੋਲ ਰੌਣਕ ਦੇਖ ਕੇ ਅਸੀਂ ਵੀ ਉਥੇ ਗਏ। ਉਨ੍ਹਾਂ ਦੇ ਮਿੱਠੇ ਬੋਲ ਚਾਹ ਤੋਂ ਵੀ ਸਵਾਦੀ ਲਗ ਰਹੇ ਸਨ। ਮੇਰਾ ਇਹ ਪਹਿਲਾ ਮੌਕਾ ਸੀ ਕਿ ਚਾਹ ਨੋਸ਼ ਫਰਮਾਈ। ਉਸ ਵੇਲੇ ਕੁਝ ਅਜੀਬ ਪਰ ਚੰਗਾ ਸਵਾਦ ਆਇਆ। ਚਾਹ ਦੀ ਇਹ ਪਹਿਲੀ ਸ਼ਾਮ ਹੁਣ ਭੁਲਾਇਆਂ ਵੀ ਨਹੀਂ ਭੁਲਦੀ; ਤਦੇ ਤਾਂ ਇਹ ਸ਼ੇਅਰ ਯਾਦ ਆ ਰਿਹਾ ਹੈ :

'ਮੈਂ ਸੌ ਸੌ ਵਾਰ ਜਾਂਦਾ ਹਾਂ ਪਿਆਰੀ ਸ਼ਾਮ ਦੇ ਸਦਕੇ'

ਤੁਸੀਂ ਸਵਾਲ ਕਰ ਸਕਦੇ ਹੋ ਕਿ ਇਹ ਗੱਲ ਤਾਂ ਬਚਪਨ ਦੀ ਹੋਈ। ਪਰ ਚਾਹ

ਅਮਲ ਦੀ ਸੂਰਤ ਵਿਚ ਕਿਵੇਂ ਬਦਲੀ ? ਤੇ ਚੰਗੀ ਤੋਂ ਚੰਗੀ ਚਾਹ ਕਿਹੜੀ ਪੀਤੀ ?

ਆਪ ਦਾ ਸਵਾਲ ਮੈਂ ਇਸ ਤਰ੍ਹਾਂ ਹੱਲ ਕਰ ਸਕਦਾ ਹਾਂ ਕਿ 'ਮੈਂ ਕੋਈ ਇਤਿਹਾਸਕਾਰ ਨਹੀਂ ਕਿ ਚਾਹ ਪੀਣ ਦਾ ਵਿਕਾਸਵਾਦੀ ਇਤਿਹਾਸ ਲਿਖ ਮਾਰਾਂ। ਫੇਰ ਚੰਗੀ ਮੰਦੀ ਚਾਹ ਨਾਲ ਵੀ ਮੈਨੂੰ ਕੋਈ ਵਾਸਤਾ ਨਹੀਂ। ਇਸ ਬਾਬਤ ਮੌਲਾਨਾ 'ਆਜ਼ਾਦ' ਬਹੁਤ ਕੁਝ ਲਿਖ ਚੁਕੇ ਹਨ। ਉਨ੍ਹਾਂ ਤਾਂ ਇਥੋਂ ਤਕ ਲਿਖਿਆ ਹੈ ਕਿ ਪੰਡਤ ਜੀ ਵੀ ਚੰਗੀ ਚਾਹ ਨਹੀਂ ਪੀਂਦੇ। ਭਾਰਤ ਦੀ 'ਨੈਪ-ਚੂਨ' ਵੈਪਚੂਨ ਚਾਹ ਵੀ ਕੋਈ ਚਾਹ ਹੈ ?' ਉਹ ਆਪ ਚੀਨ ਦੇਸ਼ ਵਿਚੋਂ ਸੌ ਰੁਪਏ ਸੇਰ ਦੀ ਚਾਹ ਮੰਗਵਾ ਕੇ ਪੀਂਦੇ ਰਹੇ ਹਨ। ਚਾਹ ਦਾ ਵੀ ਉਨ੍ਹਾਂ ਨਾਲ ਐਸਾ ਪ੍ਰੇਮ ਹੋਇਆ ਕਿ ਕੈਦਖਾਨੇ ਵਿਚ ਵੀ ਉਨ੍ਹਾਂ ਨੂੰ ਮਿਲਦੀ ਰਹੀ ਹੈ।

ਸਾਨੂੰ ਚਾਹੇ, ਤੂਤ ਦੇ ਪੱਤਿਆਂ ਵਾਲੀ ਤੇ ਲੱਕੜੀ ਆਦਿ ਵਾਲੀ ਚਾਹ ਮਿਲਦੀ ਰਹੀ ਹੋਵੇ, ਪਰ ਅਸਾਂ ਤਾਂ ਸਭ ਤੋਂ ਪੂਰਾ ਆਨੰਦ ਲਿਆ ਹੈ। ਫੇਰ ਜਦ ਕਿ ਕਰੋੜਾਂ ਆਦਮੀ ਰੋਜ ਇਸੇ ਤਰ੍ਹਾਂ ਦੌਰ ਚਲਾ ਰਹੇ ਹਨ ਤਾਂ ਸਾਨੂੰ ਕੋਈ ਸੁਰਖਾਬ ਦਾ ਪਰ ਲੱਗਾ ਹੋਇਆ ਹੈ ਕਿ ਚੰਗੀ ਬੁਰੀ ਦਾ ਖ਼ਿਆਲ ਰਖੀਏ।

ਆਪ ਦਾ ਇਹ ਪ੍ਰਸ਼ਨ ਠੀਕ ਹੈ ਕਿ 'ਚਾਹ ਦੇ ਜ਼ਿਕਰ ਵਿਚ ਸ਼ਾਮ ਵੇਲੇ ਨੂੰ ਹੀ ਕਿਉਂ ਵਿਸ਼ੇਸ਼ਤਾ ਦਿਤੀ ਜਾਏ, ਜਦ ਕਿ ਸਵੇਰ ਵੇਲੇ ਅਤੇ ਦੁਪਹਿਰ ਵੇਲੇ ਵੀ ਚਾਹ ਪੀਤੀ ਜਾਂਦੀ ਹੈ ? ਉੱਤਰ ਇਹ ਹੈ ਕਿ ਸਵੇਰ ਦੀ ਚਾਹ ਨੂੰ ਤਾਂ ਮੈਂ ਚਾਹ ਹੀ ਨਹੀਂ ਸਮਝਦਾ। ਉਹ ਤਾਂ ਨਾਸ਼ਤਾ ਹੈ, ਯਾਨੀ ਅੱਧੀ ਰੋਟੀ, ਪਰ ਕਈ ਤਾਂ ਪੂਰਾ ਖਾਣਾ ਹੀ ਖਾ ਲੈਂਦੇ ਹਨ। ਮਤਲਬ ਇਹ ਕਿ ਰੋਟੀ ਨਾਲ ਪਾਣੀ ਦੀ ਥਾਂ ਚਾਹ ਪੀਤੀ ਜਾਂਦੀ ਹੈ। ਬਾਕੀ ਰਹਿ ਗਈ ਦੁਪਹਿਰ ਦੀ ਚਾਹ, ਸੋ ਉਹ ਵੀ ਗਰਮੀਆਂ ਦੀ ਦੁਪਹਿਰ ਨੂੰ ਮਜਾ ਦਿੰਦੀ ਹੈ ਜਦ ਕਿ ਗਰਮੀਆਂ ਵਿਚ ਗਰਮ ਚਾਹ ਠੰਡਕ ਪਹੁੰਚਾਉਂਦੀ ਹੈ। ਪਰ ਮੈਂ ਤਾਂ ਸ਼ਾਮ ਦੀ ਚਾਹ ਨੂੰ ਹੀ ਅਸਲੀ ਚਾਹ ਕਹਿੰਦਾ ਹਾਂ ਜਦ ਕਿ ਥਕਾਵਟ ਦੂਰ ਕਰਨ ਦਾ ਵੇਲਾ ਹੁੰਦਾ ਹੈ। ਚਾਹ ਵੀ ਐਸੀ ਕਿ ਕੋਈ ਅੱਲ ਪੱਲ ਨਾਲ ਨਾ ਹੋਵੇ।

ਇਕ ਹੋਰ ਗੱਲੋਂ ਵੀ ਮੈਨੂੰ ਸਾਮ ਦੀ ਚਾਹ ਪਸੰਦ ਹੈ ਤੇ ਬਹੁਤ ਹੀ ਸਵਾਦ ਦਿੰਦੀ ਹੈ। ਉਹ ਇਸ ਤਰ੍ਹਾਂ ਕਿ ਸਵੇਰ ਦੀ ਚਾਹ ਤਾਂ ਘਰੋਂ ਮਿਲ ਹੀ ਜਾਂਦੀ ਸੀ ਪਰ ਸਾਮ ਨੂੰ ਆਪਣੀ ਮਿਹਨਤ ਨਾਲ ਹਾਸਲ ਕਰਨੀ ਪੈਂਦੀ ਸੀ ਤੇ ਪੈਂਦੀ ਹੈ। ਸਾਮ ਦੀ ਚਾਹ ਕਿਉ ਨਾ ਪਸੰਦ ਹੋਵੇ ? ਸੁਰਮਈ ਤੇ ਰੇਸ਼ਮੀ ਸ਼ਾਮ ਹੈ, ਕਿਣ ਮਿਣ ਹੋ ਰਹੀ ਹੈ ਜਿਵੇਂ ਕਿ ਬੱਦਲਾਂ ਤੋਂ ਪੀਸਿਆ ਹੋਇਆ ਅੱਬਰਕ ਵਰ੍ਹ ਰਿਹਾ ਹੈ। ਚਰਨ ਦਾਸ ਨੇ ਕਿਹਾ 'ਪ੍ਰੀਤ ਨਾਲ ਚਾਹ ਬਣਾਈ ਏ।' 'ਤਾਜ਼ਾ ਬ ਤਾਜ਼ਾ ਨੌ ਬ ਨੌ' ਫੁੱਲਾਂ ਵਾਲੇ ਜਾਪਾਨੀ ਪਿਆਲੇ 'ਚੋਂ ਨਿੰਮ੍ਹੀ ਨਿੰਮ੍ਹੀ ਸੁਗੰਧ ਉਠ ਰਹੀ ਹੈ। ਚਾਹ ਹੌਲੀ ਹੌਲੀ ਪੀਤੀ ਜਾ ਰਹੀ ਹੈ। ਥਕਾਵਟ ਉਤਰ ਰਹੀ ਹੈ। ਹਲਕੀ ਫੁਲਕੀ ਪਿਆਲੀ 'ਚੋਂ ਬੇਰੰਗ ਧੂੰਆਂ ਉਠ ਰਿਹਾ ਹੈ ਤੇ ਪਤਾ ਨਹੀਂ ਕਿਨ੍ਹਾਂ ਖੂਲ੍ਹਾਂ ਵਲ ਜਾ ਰਿਹਾ ਹੈ। ਪਰ ਧੂੰਏਂ ਦੀ ਲਹਿਰ ਦੇ ਨਾਲ ਮੇਰੇ ਖ਼ਿਆਲ ਵੀ ਬਹੁਤ ਦੂਰ ਪਹੁੰਚ ਰਹੇ ਹਨ। ਦੂਰ ਇਕ ਦੇਸ਼

ਹੈ ਜਿਸ ਦਾ ਵੱਡਾ ਸ਼ਹਿਰ ਅੱਖਾਂ ਸਾਹਮਣੇ ਬਿਰਾਜਮਾਨ ਹੈ। ਸ਼ਹਿਰ ਨੂੰ ਧੁੰਧਲੀ ਸ਼ਾਮ ਨੇ ਸਲੇਟੀ ਡੋਰੀਏ ਦੇ ਪਰਦੇ ਵਿਚ ਲੁਕਾਇਆ ਹੋਇਆ ਹੈ। ਘਰਾਂ ਤੇ ਦੁਕਾਨਾਂ ਦੀਆਂ ਰੌਸ਼ਨੀਆਂ ਹਨ ਕਿ ਸ਼ਾਮ ਦੇ ਸਲੇਟੀ ਰੇਸ਼ਮੀ ਪਰਦੇ ਤੇ ਜੁਗਨੂੰ ਚਮਕ ਰਹੇ ਹਨ। ਸ਼ਹਿਰ ਦਾ ਇਕ ਉਜਾੜ ਬਾਜ਼ਾਰ ਨਜ਼ਰ ਆ ਰਿਹਾ ਹੈ, ਰਾਹਗੀਰਾਂ ਦੇ ਪੈਰਾਂ ਨਾਲ ਧੂੜ ਉਡ ਰਹੀ ਹੈ। ਇਕ ਮੋੜ ਤੇ ਕਾਹਵੇਖ਼ਾਨੇ 'ਚ ਕੁਝ ਲੋਕ ਬੈਠੇ ਚਾਹ ਪੀ ਰਹੇ ਹਨ ਪਰ ਇਕ ਔਰਤ ਬਗ਼ਲ ਵਿਚ ਬਸਤਾ ਦਬਾਈ ਕਾਹਵੇਖ਼ਾਨੇ 'ਚੋਂ ਬਾਹਰ ਨਿਕਲ ਰਹੀ ਹੈ। ਔਰਤ ਹਾਲੇ ਦੋ ਤਿੰਨ ਦੁਕਾਨਾਂ ਹੀ ਲੰਘੀ ਹੋਵੇਗੀ ਕਿ ਘੋੜ-ਸਵਾਰ ਪੁਲਸ ਦਗੜ ਦਗੜ ਕਰਦੀ ਆਈ ਤੇ ਕਾਵਾਖ਼ਾਨੇ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ ਗਿਆ। ਪਰ ਤਲਾਸ਼ੀ ਤੋਂ ਬਾਅਦ ਪੁਲਸ ਨੂੰ ਨਾਕਾਮ ਵਾਪਸ ਜਾਣਾ ਪਿਆ। ਚਾਹ ਪੀਣ ਵਾਲੇ ਜਾਣਦੇ ਹਨ ਕਿ ਔਰਤ ਦੇ ਭੇਸ ਵਿਚ ਮਹਾਨ ਨੇਤਾ ਬਹੁਤ ਦੂਰ ਪਹੁੰਚ ਗਿਆ ਹੈ। ਆਪਣਾ ਦੇਸ਼ ਹਾਲੇ ਗੁਲਾਮ ਸੀ ਪਰ ਚਾਹ ਦੀ ਚੁਸਕੀ ਨੇ ਇਕ ਇਨਕਲਾਬੀ ਦੇਸ਼ ਵਿਚ ਜਾ ਬਿਠਾਇਆ। ਫੇਰ ਖਿਆਲ ਆਇਆ ਕਿ ਮੈਂ ਆਪਣੇ ਦੇਸ਼ ਲਈ ਕੀ ਕਰ ਰਿਹਾ ਹਾਂ ? ਮਹਾਨ ਨੇਤਾ ਦੇ ਜੀਵਨ ਤੋਂ ਕੀ ਸਿਖ ਰਿਹਾ ਹਾਂ। ਸ਼ਾਮ ਦੀ ਚਾਹ ਕਈ ਆਸਾਂ ਦੇ ਸਬਜ਼ਬਾਗ਼ ਵਿਖਾਉਂਦੀ ਹੈ। ਇਨ੍ਹਾਂ ਬਾਗ਼ਾਂ ਵਿਚ ਉਹ ਫੁੱਲ ਤੇ ਫਲ ਨਜ਼ਰ ਆਉਂਦੇ ਹਨ ਕਿ ਹਲਵਾਈ ਦੀ ਹੱਟੀ ਤੇ ਪਏ ਹੋਏ ਪਦਾਰਥ ਹੇਚ ਨਜ਼ਰ ਆਉਂਦੇ ਹਨ। ਚਾਹ ਦੀ ਚੁਸਕੀ. ਅਜੀਬ ਅਜੀਬ ਦੇਸ਼ਾਂ ਦੀ ਸੈਰ ਕਰਾਉਂਦੀ ਹੈ ਤੇ ਕਈ ਨਵੇਂ ਖ਼ਿਆਲਾਂ ਨੂੰ ਉਜਾਗਰ ਕਰਦੀ ਹੈ। ਫੇਰ ਤੜਪ ਦੇ ਖਿਆਲਾਂ ਤੋਂ ਅਮਲ ਜਾਗਦਾ ਹੈ। ਸ਼ਾਮ ਦੀ ਚਾਹ ਇਸ ਲਈ ਵੀ ਸਵੇਰ ਤੇ ਦੁਪਹਿਰ ਦੀ ਚਾਹ ਤੋਂ ਦੂਸਰੀ ਚੀਜ਼ ਜਿਸ ਲਈ ਸ਼ਾਮ ਦੀ ਚਾਹ ਬਹੁਤ ਹੀ ਪਿਆਰੀ ਲੱਗਦੀ ਹੈ ਉਹ ਹੈ, ਕੋਸ਼ਿਸ਼ ਕਰ ਕੇ ਚਾਹ ਨੂੰ ਹਾਸਲ ਕਰਨਾ। ਸੌ ਰੁਪਏ ਸੇਰ ਤੇ ਹੋਰ ਵਧੀਆ ਚਾਹ ਜੋ ਆਸਾਨੀ ਨਾਲ ਹਾਸਲ ਹੋ ਜਾਏ, ਉਸਦਾ ਮਜਾ ਤਾਂ ਬਹੁਤ ਹੀ ਫਿੱਕਾ ਹੈ। ਜ਼ਰਾ ਸ਼ਾਮ ਦੀ ਚਾਹ ਲਈ 'ਕੋਸ਼ਿਸ' ਦੇ ਨਜ਼ਾਰੇ ਦੇਖੋ। ਕੰਮ ਦਾ ਜ਼ਰਾ ਮੰਦਾ ਆਇਆ ਤਾਂ ਪਹਿਲੀ ਕੋਸ਼ਿਸ਼ ਇਸ ਤਰ੍ਹਾਂ ਕਰਨੀ ਪਈ। ਚਾਹ ਦਾ ਸਾਮਾਨ ਥੋੜ੍ਹਾ ਬਹੁਤ ਮੌਜੂਦ ਸੀ ਪਰ ਅਗਨੀ ਦੇਵਤਾ ਦਾ ਘਾਟਾ ਸੀ। ਇਸੇ ਕਰਕੇ ਤਾਂ ਕਿਹਾ ਗਿਆ ਹੈ :

'ਇਕ ਵੀ ਵਰਕਾ ਜੇ ਘਟ ਜਾਏ ਕਿਤਾਬ.
ਕੁਝ ਨਾ ਕੁਝ ਮਜ਼ਮੂਨ ਹੋ ਜਾਏ ਖ਼ਰਾਬ।'

ਪਹਿਲਾਂ ਖਿਆਲ ਆਇਆ ਕਿ ਸਾਰਾ ਸਾਮਾਨ ਹਲਵਾਈ ਦੀ ਦੁਕਾਨ ਤੇ ਲੈ ਚੱਲੀਏ, ਪਰ ਅੰਦਰੋਂ ਖ਼ੁਦੀਰਾਮ ਕਹਿਣ ਲੱਗਾ :

'ਇਹ ਬੇਇਜ਼ਤੀ ਦੀ ਗੱਲ ਹੈ।'

ਖੈਰ, ਅੱਗ ਦਾ ਮਸਲਾ ਕੋਈ ਕਸ਼ਮੀਰ ਜਿਹਾ ਮਸਲਾ ਨਹੀਂ ਸੀ ਕਿ ਹੱਲ ਹੀ ਨਾ ਹੁੰਦਾ। ਮੇਰੇ ਸਾਹਮਣੇ ਇੱਕ ਵਿਚਾਰ ਬਿਰਾਜਮਾਨ ਹੋਇਆ ਕਿ ਸ਼ਾਡੇ ਸ਼ਹਿਰ ਦੇ ਇੱਕ ਚੰਗੇ ਅਮੀਰ ਨੇ ਕਿਸੇ ਵੱਡੇ ਅਫਸਰ ਨੂੰ ਇਕ ਪਿਆਲੀ ਚਾਹ ਦੀ ਪਿਲਾਈ, ਪਰ ਚਾਹ, ਸੱਤ ਸੌ ਨਵੇਂ ਰੁਪਏ--ਰੁਪਏ ਵਾਲੇ ਨੋਟਾਂ ਨੂੰ ਬਾਲ ਕੇ ਬਣਾਈ ਗਈ। ਸੋ ਅਸਾਂ ਆਪਣੀ ਚਾਹ ਲਈ ਕੁਝ ਰਸਾਲਿਆ ਦੀਆਂ ਜਿਲਦਾਂ ਉਖਾੜ ਮਾਰੀਆਂ ਤੇ ਸੁੱਕੇ ਹੋਏ ਗੱਤਿਆਂ

ਨੇ ਪੰਜਾਂ ਮਿੰਟਾਂ ਵਿਚ ਚਾਹ ਤਿਆਰ ਕਰ ਦਿੱਤੀ। ਇਸ ਤਰ੍ਹਾਂ ਅਸਾਂ ਵੀ ਦੋ ਪਿਆਲੇ ਚਾਹ ਅਠਾਰ੍ਹਾਂ ਆਨਿਆਂ ਦੀ ਪੀਤੀ। ਹੁਣ ਇਸ ਚਾਹ ਦਾ ਸਵਾਦ ਤਾਂ ਪੀਣ ਵਾਲਾ ਹੀ ਜਾਣ ਸਕਦਾ ਹੈ।

ਇੱਕ ਸ਼ਾਮ ਦੀ ਗੱਲ ਹੈ ਕਿ ਮੈਂ ਚਾਹ ਤਿਆਰ ਕਰ ਰਿਹਾ ਸਾਂ, ਨਾਲ ਹੀ ਪ੍ਰੇਮ ਚੰਦ ਦੀ ਇਕ ਕਹਾਣੀ ਦਾ ਨਜ਼ਾਰਾ ਅੱਖਾਂ ਸਾਹਮਣੇ ਆ ਰਿਹਾ ਸੀ। ਕਹਾਣੀ ਦਾ ਸਾਹਿਤਕਾਰ ਪਾਤਰ ਤਿੰਨ ਵਾਰੀ ਪਹਿਲੀ ਉਬਾਲੀ ਹੋਈ ਚਾਹ ਦੀ ਪੱਤੀ ਨੂੰ ਚੌਥੀ ਵਾਰ ਫੇਰ ਉਬਾਲ ਕੇ ਚਾਹ ਤਿਆਰ ਕਰ ਰਿਹਾ ਸੀ ਪਰ ਹੇਠਾਂ ਅੱਗ ਬੁਝਦੀ ਜਾ ਰਹੀ ਸੀ। ਸਾਹਿਤਕਾਰ ਦੀਆਂ ਅੱਖਾਂ ਧੂੰਏਂ ਨਾਲ ਲਾਲ ਹੋ ਚੁਕੀਆਂ ਸਨ। ਏਧਰ ਆਪਣਾ ਵੀ ਇਹੋ ਹਾਲ ਸੀ। ਖੈਰ...ਚਾਹ ਤਿਆਰ ਹੋਈ ਤਾਂ ਪਤਾ ਲੱਗਾ ਕਿ ਖੰਡ ਦਾ ਬੋਲੋਰਾਮ ਹੋ ਚੁੱਕਾ ਹੈ। ਸਵੇਰ ਦੀ ਰੱਖੀ ਹੋਈ ਖੰਡ ਇਕ, ਦੋ ਟੰਗਾਂ ਵਾਲਾ ਚੂਹਾ ਖਾ ਗਿਆ ਹੈ। ਚਾਹ ਦਾ ਆਨੰਦ ਖੰਡ ਤੋਂ ਬਿਨਾਂ ਕੀ ਆਏਗਾ ? ਛੇਤੀ ਨਾਲ ਚਾਰ ਪੰਜ ਰਸਾਲੇ ਫੜੇ ਤੇ ਦੋ ਮਿੰਟ ਦੇ ਅੰਦਰ ਅੰਦਰ ਵੇਚੇ ਗਏ ਜੇ ਇਸ ਤਰ੍ਹਾਂ ਫੁਰਤੀ ਨਾ ਕੀਤੀ ਜਾਂਦੀ ਤਾਂ ਚਾਹ ਦੀ ਥਾਂ ਸ਼ਰਬਤ ਪੀਣਾ ਪੈਣਾ ਸੀ। ਮਗਰੋਂ ਪਤਾ ਲੱਗਾ ਕਿ ਅੱਜ ਚਾਹ ਤੇ ਢਾਈ ਰੁਪਏ ਲਗੇ ਹਨ। ਇਸ ਤਰ੍ਹਾਂ ਦਾ ਨਸ਼ਾ ਕੀ ਕੋਈ ਆਨੇ ਦੀ ਪਿਆਲੀ ਪੀਣ ਵਾਲਾ ਲੈ ਸਕਦਾ ਹੈ ?

ਕਈ ਵਾਰ ਐਸਾਂ ਹੁੰਦਾ ਕਿ ਸ਼ਾਮ ਦੀ ਚਾਹ ਕੰਮ ਤੋਂ ਵਾਪਸ ਆਉਂਦਿਆਂ ਹੀ ਮਿਲ ਜਾਂਦੀ। ਚਾਹ ਤੋਂ ਬਾਅਦ ਖੂਬ ਸੈਰਾਂ ਹੁੰਦੀਆਂ, ਮੌਜਾਂ ਹੁੰਦੀਆਂ ਤੇ ਉਡਾਰੀਆਂ ਲੱਗਦੀਆਂ। ਪਰ ਜਦ ਕਈ ਕਈ ਦਿਨ ਕੰਮ ਦੀ ਉਡੀਕ ਵਿਚ ਲੰਘਦੇ, ਤਾਂ ਸਾਮ ਦੀ ਚਾਹ ਦਾ ਮਜ਼ਾ ਦੋਬਾਲਾ ਹੋ ਜਾਂਦਾ।

ਇਕ ਸ਼ਾਮ ਨੂੰ ਬੜਾ ਸੋਚਣ ਤੋਂ ਬਾਅਦ ਜਦ ਚਾਹ ਦਾ ਕੋਈ ਪ੍ਰਬੰਧ ਨਾ ਬਣ ਸਕਿਆ ਤਾਂ ਬਾਜ਼ਾਰ ਵਲ ਨਿਕਲ ਤੁਰਿਆ। ਖਿਆਲ ਆਇਆ ਚਲੋ ਕੋਈ ਸੱਜਨ-ਮਿੱਤਰ ਹੀ ਮਿਲੇਗਾ। ਆਖਰ ਦੁੱਖ-ਸੁੱਖ ਤੇ ਤੰਗੀ-ਤੁਰਸ਼ੀ ਲਈ ਹੀ ਤਾਂ ਸੱਜਨ ਪੁਰਸ਼ ਹੁੰਦੇ ਹਨ। ਪਰ ਬਾਹਰ ਆ ਕੇ ਪਤਾ ਲੱਗਾ ਕਿ ਸੱਜਣਾਂ ਮਿੱਤਰਾਂ ਨੇ ਅੱਜ ਨਾਮਿਲਵਰਤਨ ਦਾ ਐਲਾਨ ਕੀਤਾ ਹੈ। ਹੁਣ ਕੰਨਾਂ ਵਿਚ ਕਿਸੇ ਦੂਰ ਜਾਂਦੇ ਜਲੂਸ ਦੀਆਂ ਬਰੀਕ ਬਰੀਕ ਆਵਾਜ਼ਾਂ ਆ ਰਹੀਆਂ ਹਨ :

'ਭੁੱਖਾ ਨੰਗਾ ਬਾਈਕਾਟ,
ਵਿਹਲਾ ਬੰਦਾ ਬਾਈਕਾਟ।'

ਹੁਣ ਖਿਆਲ ਆ ਰਿਹਾ ਸੀ ਕਿ ਸ਼ਾਮ ਦੀ ਚਾਹ, ਚਾਹੇ ਬਹੁਤ ਹੀ ਜ਼ਰੂਰੀ ਹੈ ਪਰ ਇਹ ਛੱਡਣੀ ਹੀ ਪਏਗੀ। ਉਬਾਸੀਆਂ ਆਉਣੀਆਂ ਸ਼ੁਰੂ ਹੋਈਆਂ, ਪੈਰ ਜ਼ਰਾ-ਜ਼ਰਾ ਲੜਖੜਾਉਣ ਲੱਗ ਪਏ, ਸਿਰ ਤੇ ਦਰਦ ਦੇ ਪਹਾੜ ਟੁੱਟ ਪਏ, ਇੰਜ ਮਲੂਮ ਹੁੰਦਾ ਸੀ ਕਿ ਮੈਂ ਤੁਰ ਨਹੀਂ ਰਿਹਾ, ਸਗੋਂ ਕਿਸੇ ਸ਼ਰਾਬੀ ਵਾਂਗ, ਸਰੇ ਬਾਜ਼ਾਰ ਨਾਚ ਕਰ ਰਿਹਾ ਹਾਂ ਜਾਂ ਨੱਟ ਵਾਂਗ ਧਰਤੀ ਤੇ ਡਿੱਗਣ ਨੂੰ ਤਿਆਰ ਹਾਂ।

ਦੋ ਮੀਲ ਦੇ ਸਫਰ ਤੋਂ ਬਾਅਦ ਅਚਾਨਕ ਆਵਾਜ਼ ਆਈ — 'ਸੁਣਾਓ ਜੀ, ਕਿਧਰ ਜਾ ਰਹੇ ਹੋ ?' ਨਾਲ ਹੀ ਕਹਿਣ ਲੱਗੇ, 'ਤੁਸਾਂ ਸ਼ਾਇਦ ਮੈਨੂੰ ਪਹਿਚਾਣਿਆ ਨਹੀਂ ?'

ਮੈਂ ਉਨ੍ਹਾਂ ਦੀ ਨੁਹਾਰ ਨੂੰ ਪਹਿਚਾਣ ਹੀ ਰਿਹਾ ਸਾਂ ਕਿ ਉਨ੍ਹਾਂ ਲਾਹੌਰ ਦਾ ਜ਼ਿਕਰ ਕਰਦਿਆਂ ਕਿਹਾ, 'ਮੈਂ ਹੁਣ ਸਾਹਮਣੇ ਹੋਟਲ 'ਚ ਨੌਕਰੀ ਕਰਦਾ ਹਾਂ। ਆਉ ਚਲ ਕੇ ਬੈਠੀਏ!' ਅੰਨ੍ਹਾ ਕੀ ਭਾਲੇ ਦੋ ਅੱਖਾਂ!

ਜਾ ਕੇ ਅੰਦਰ ਬੈਠ ਗਿਆ, ਬੈਠਦਿਆਂ ਹੀ ਸਾਡੇ ਦੋਸਤ ਨੇ ਪਹਿਚਾਣ ਲਿਆ ਕਿ ਮੇਰੇ ਸਿਰ ਵਿਚ ਦਰਦ ਹੈ। ਬਸ ਫੇਰ ਕੀ ਸੀ ਚਾਹ ਦੇ ਨਾਲ ਐਸਪਰੀਨ ਦੀਆਂ ਦੋ ਗੋਲੀਆਂ ਵੀ ਖਾਧੀਆਂ ਗਈਆਂ। ਚਾਹ ਪੀਣ ਤੋਂ ਬਾਅਦ, ਚਾਹ ਛੱਡ ਦੇਣ ਦਾ 'ਖਿਆਲ' ਆਪ ਤੋਂ ਆਪ ਹਵਾ ਹੋ ਗਿਆ। ਕੀ ਆਪਣੀ ਪਿਆਰੀ ਜੇ ਕਿਸੇ ਦਿਨ ਦਰਸ਼ਨ ਨਾ ਦੇਵੇ ਤਾਂ ਤਿਆਗੀ ਜਾ ਸਕਦੀ ਹੈ ? ਫਿਰ ਹੋ ਸਕਦਾ ਹੈ ਕਿ ਪਿਆਰੀ ਨੂੰ ਕੋਈ ਮਜਬੂਰੀ ਹੋਵੇ। ਫੇਰ ਇਹ ਕੀ ਪਿਆਰ ਹੋਇਆ ਕਿ ਪਿਆਰੀ ਲਈ ਤੁਹਾਡੇ ਪਾਸ 'ਦੁੱਧੀਆ' ਪੇਟੀ ਕੋਟ ਤੇ 'ਚੀਨੀ' ਰੇਸ਼ਮ ਦੀ ਸਾੜ੍ਹੀ ਵੀ ਨਾ ਹੋਵੇ!

ਇਕ ਦਿਨ ਬਾਰਸ ਨੂੰ ਪਤਾ ਨਹੀਂ ਕਿ ਖ਼ਿਆਲ ਆਇਆ ਕਿ ਉਹ ਦੁਪਹਿਰ ਤੋਂ ਬਾਅਦ ਤਕ, ਹਜ਼ਾਰਾਂ ਤੇ ਲੱਖਾਂ ਆਦਮੀਆਂ ਤੇ ਗੁਲਾਬਦਾਨੀਆਂ ਛਿਣਕਦੀ ਰਹੀ। ਹੋ ਸਕਦਾ ਹੈ ਇਹ ਕਿਸੇ ਦਾ ਸਵਾਗਤ ਹੋ ਰਿਹਾ ਹੋਵੇ, ਪਰ ਅਫਸੋਸ ਕਿ ਸਾਡੀ ਪਿਆਰੀ ਨਾ ਆਈ। ਇਸ ਤਰ੍ਹਾਂ ਦਾ ਰੋਮਾਂਚਕਾਰੀ ਮੌਸਮ, ਫੇਰ ਸ਼ਾਮ ਨੂੰ ਚਾਹ ਨਾ ਮਿਲੇ ਜ਼ੁਲਮ ਨਹੀਂ ਤਾਂ ਹੋਰ ਕੀ ਏ ? ਕਈ ਤਰਕੀਬਾਂ ਸੋਚੀਆਂ ਪਰ ਚਾਹ ਦਾ ਸਵਾਲ ਹੱਲ ਨਾ ਹੋਇਆ। ਆਖਰ ਇੱਕ ਬੜੀ ਖਤਰਨਾਕ ਥਾਂ ਤੇ ਪਹੁੰਚ ਕੇ ਚਾਹ ਦੀ ਸੂਰਤ ਨਜ਼ਰ ਆਈ। ਇਸ ਦਾ ਮਤਲਬ ਇਹ ਸੀ ਕਿ ਸਾਨੂੰ ਹੁਣ ਕੁਝ ਕੁਰਬਾਨੀ ਦੇਣੀ ਪਏਗੀ। ਕੁਰਬਾਨੀ, ਕਿਸੇ ਇਕ ਪਿਆਰੀ ਚੀਜ਼ ਦੀ, ਆਪਣੇ ਸ਼ੌਕ ਲਈ ਲੋਕਾਂ ਬਹੁਤ ਬਹੁਤ ਕੁਰਬਾਨੀਆਂ ਦਿੱਤੀਆਂ ਹਨ। ਕੀ ਮੈਂ ਇਕ ਚੀਜ਼ ਨਹੀਂ ਕੁਰਬਾਨ ਕਰ ਸਕਦਾ ? ਪਰ ਮੁਸਕਲ ਵਾਲੀ ਗੱਲ ਇਹ ਸੀ ਕਿ ਇਹ ਚੀਜ਼ ਵੀ ਬੜੇ ਸ਼ੌਕ ਨਾਲ ਤਿਆਰ ਕਰਵਾਈ ਗਈ ਸੀ। ਹਾਏ! ਪਰ ਅਜੇ ਰੀਝ ਵੀ ਪੂਰੀ ਨਹੀਂ ਹੋਈ। ਪਹਿਲਾਂ ਤਾਂ ਇਹੋ ਖ਼ਿਆਲ ਪੱਕਾ ਰਿਹਾ ਕਿ ਇਹ ਪਿਆਰੀ ਚੀਜ਼ ਚਾਹ ਤੋਂ ਕੁਰਬਾਨ ਨਹੀ ਕਰਨੀ ਚਾਹੀਦੀ। ਪਰ...

ਤੁਸੀਂ ਪੁੱਛ ਸਕਦੇ ਹੋ ਬਈ, ਇਹ ਕੀ ਪਿਆਰੀ ਚੀਜ਼ ਸੀ ? ਜਿਸ ਦੀ ਬਲੀ ਅਸੰਭਵ ਹੋ ਗਈ ਸੀ। ਹਾਂ ਉਸ ਦੇ ਸੰਬੰਧ ਵਿਚ ਵੀ ਜ਼ਰੂਰ ਸੁਣੋ। ਬੜੇ ਚਿਰ ਦਾ ਇੱਕ ਸ਼ੌਕ ਸੀ ਕਿ ਰੇਸ਼ਮ ਦਾ 'ਕੁੜਤਾ' ਸਵਾਇਆ ਜਾਏ। ਪਰ ਅਸਲੀ ਰੇਸ਼ਮ ਨੌਂ ਦਸ ਰੁਪਏ ਤੋਲਾ ਮਤਲਬ ਇਹ ਕਿ ਗਜ਼। ਪਰ ਖੱਦਰ ਭੰਡਾਰ ਵਾਲੇ ਦਾ ਖ਼ਿਆਲ ਸੀ ਕਿ ਹੱਥ ਦਾ ਕੱਤਿਆ ਹੋਇਆ ਰੇਸ਼ਮ ਨੌਂ ਦਸ ਰੁਪਏ ਗਜ਼ ਵੀ ਸਸਤਾ ਹੈ, ਕਿਉਂਕਿ ਸੱਤ-ਅੱਠ ਰੁਪਏ ਗਜ਼ ਤਕ ਦਾ ਤਾਂ ਖੱਦਰ ਵੀ ਵਿੱਕ ਰਿਹਾ ਹੈ। ਫੇਰ ਬਿਹਾਰ ਦੀ ਇੱਕ ਪੰਜ ਗਜ਼ੀ ਧੋਤੀ ਐਸੀ ਵੀ ਆਉਂਦੀ ਹੈ ਜਿਸ ਦੀ ਕੀਮਤ ਇੱਕ ਸੌ ਪੰਜ ਰੁਪਏ ਹੈ। ਹੁਣ ਸਾਡਾ ਕੁੜਤੇ ਦਾ ਸੌਂਕ ਕਿਵੇਂ ਪੂਰਾ ਹੋਵੇ ? ਆਖਰ ਇੱਕ ਢਾਈ ਰੁਪਏ ਗਜ਼ ਦਾ ਬਰੀਕ ਖੱਦਰ, ਜੋ ਕਿ ਟਸੱਰੀ ਰੰਗ ਦਾ ਸੀ, ਮੈਨੂੰ ਕੁੜਤੇ ਲਈ ਪਸੰਦ ਆਇਆ। ਖੱਦਰ ਦਾ ਰੇਸ਼ਮੀ ਜਿਹਾ ਰੰਗ ਹੋਣ ਕਰਕੇ, ਨਕਲੀ ਰੇਸ਼ਮ ਹੀ ਮਲੂਮ ਹੁੰਦਾ ਸੀ। ਖ਼ੈਰ ਕੁੜਤਾ ਇੱਕ ਚੰਗੇ ਕਾਰੀਗਰ ਤੋਂ ਬਣਾਇਆ ਗਿਆ। ਪਰ ਅਫਸੋਸ ਕਿ

ਪਾਇਆ ਨਾ ਗਿਆ। ਕੁੜਤਾ ਸਾਹਿਬ ਜਿਸ 'ਤੇ ਸਜਣ ਵਾਸਤੇ ਤਿਆਰ ਹਨ ਪਰ ਕੁਝ ਆਪਣੀ ਹੀ ਢਿੱਲ ਰਹੀ। ਇੱਕ ਦਿਨ ਖਿਆਲ ਕੀਤਾ ਕਿ ਅੱਜ ਜ਼ਰੂਰ ਹੀ ਕੁੜਤਾ ਪਾਵਾਂਗਾ। ਸ਼ਾਮ ਨੂੰ ਵਿਚਾਰ ਬਦਲ ਗਿਆ ਕਿ ਪਜਾਮਾ ਵੀ ਇਸ ਦੇ ਨਾਲ ਮੇਚ ਕਰਦਾ ਹੋਣਾ ਚਾਹੀਦਾ ਹੈ। ਕਦੀ ਇਸ ਖਿਆਲ ਤੇ ਕੁੜਤਾ ਨਾ ਪਾਇਆ ਗਿਆ ਕਿ ਨਾਲ ਪੋਠੋਹਾਰੀ ਜੁੱਤੀ ਹੋਣੀ ਚਾਹੀਦੀ ਹੈ। ਪਰ ਇਸ ਤੋਂ ਵੀ ਵੱਧ ਕਰਨਾ ਕਾਰੀਗਰ ਦਾ ਕਿ ਉਸ ਨੇ ਕੁੜਤੇ ਨੂੰ ਇੱਕ ਛੋਟੀ ਜੇਬ ਪੈੱਨ ਵਾਲੀ ਵੀ ਲਾ ਦਿੱਤੀ। ਇਸ ਜੇਬ ਨੇ ਕੁੜਤਾ ਪਾਉਣ 'ਚ ਬਹੁਤ ਭਾਰੀ ਰੁਕਾਵਟ ਪਾਈ ਰੱਖੀ। ਮਤਲਬ ਇਹ ਜੇਬ ਵਿਚ ਪੈੱਨ ਜ਼ਰੂਰ ਹੋਣਾ ਚਾਹੀਦਾ ਹੈ ਜਿਵੇਂ ਕਿ ਕੁੜਤਾ ਤਨ ਢੱਕਣ ਵਾਸਤੇ ਨਹੀਂ, ਸਗੋਂ ਪੈੱਨ ਵਾਸਤੇ ਬਣਾਇਆ ਗਿਆ ਹੈ। ਹੁਣ ਨਾ, ਨੌਂ ਮਣ ਤੇਲ ਹੋਵੇ ਤੇ ਨਾ ਰਾਧਾ ਨੱਚੇ! ਕੁੜਤਾ, ਨਵਾਂ-ਨਕੋਰ ਕੁੜਤਾ, ਨਕਲੀ ਰੇਸ਼ਮੀ ਕੁੜਤਾ, ਰੀਝਾਂ ਵਾਲਾ ਕੁੜਤਾ ਤੇ ਲੀਡਰ ਬਣਾਉਣ ਵਾਲਾ ਕੁੜਤਾ, ਅਜੇ ਤਕ ਸੰਦੂਕ ਵਿਚ ਪਿਆ ਹੋਇਆ ਸੀ। ਸੋ ਹੁਣ ਤੁਸੀਂ ਸਮਝ ਗਏ ਹੋਵੋਗੇ ਕਿ ਏਸੇ ਕੁੜਤੇ ਦੀ ਕੁਰਬਾਨੀ ਦਾ ਵੇਲਾ ਆਇਆ ਸੀ। ਫੇਰ ਕੀ ਇਹ ਚਾਹ ਤੋਂ ਵਾਰ ਦਿੱਤਾ ਜਾਏ! ਹਾਂ ਸਾਮ ਦੀ ਚਾਹ ਤੋਂ ਇਸ ਨੂੰ ਵਾਰ ਦੇਣਾ ਚਾਹੀਦਾ ਹੈ। ਬਾਦਸ਼ਾਹ ਆਪਣੇ ਸ਼ੌਕ ਤੇ ਆਨੰਦ ਲਈ ਤਖ਼ਤ ਤੇ ਤਾਜ ਕੁਰਬਾਨ ਕਰ ਗਏ ਹਨ, ਕੀ ਅਸੀਂ ਕੁੜਤਾ ਨਹੀਂ ਵਾਰ ਸਕਦੇ ? ਫੇਰ ਕੀ ਪਤਾ ਪੈੱਨ ਦੋ ਚਾਰ ਸਾਲ ਹੋਰ ਨਾ ਆਏ ਤੇ ਚੋਲੇ ਦੀ ਜਵਾਨੀ ਹੀ ਢਲ ਜਾਏ, ਕਿਉਂ ਨਾ ਹੋਵੇ ਕਿ ਸਾਨੂੰ ਚਾਹ ਵੀ ਮਿਲੇ ਤੇ ਕੁੜਤੇ ਦਾ ਜੀਵਨ ਵੀ ਕਿਸੇ ਹੋਰ ਦੇ ਜਿਸਮ ਤੇ ਜਾ ਕੇ ਹੀ ਸਫਲ ਹੋਵੇ ?

ਖ਼ਿਆਲ ਪੱਕਾ ਹੋਣ ਤੇ ਅਸੀਂ ਕੁੜਤੇ ਨੂੰ ਲੈ ਤੁਰੇ। ਖੁਸੀ ਦੇਣ ਵਾਲਾ ਇਹ ਖ਼ਿਆਲ ਆ ਰਿਹਾ ਸੀ ਕਿ ਇਸ ਤਰ੍ਹਾਂ ਕਈ ਦਿਨਾਂ ਦੀ ਚਾਹ ਦਾ ਮਸਲਾ ਹੱਲ ਹੋ ਜਾਏਗਾ। ਸੋਚਾਂ ਸੋਚਾਂ ਵਿਚ ਹੀ ਆਪਣੇ ਦੋਸਤ ਦੀ ਦੁਕਾਨ ਦੇ ਲਾਗੇ ਆ ਗਿਆ। ਤੇ ਇੱਕ ਵਾਰ ਸਾਰਾ ਸਰੀਰ ਕੰਬ ਗਿਆ। ਪਰ ਪਿਆਰੀ ਤੇ ਆਨੰਦਮਈ ਚਾਹ ਲਈ ਹੌਸਲੇ ਨੂੰ ਵਧਾਉਣਾ ਹੀ ਪਿਆ। ਬੇ-ਤੱਕਲਫ ਦੋਸਤ ਇਕ ਵੱਡੀ ਸਾਰੀ ਪੁੜੀ ਦੇਖ ਕੇ ਕਹਿਣ ਲੱਗੇ, 'ਕੀ ਕੋਈ ਜ਼ਬਤ-ਸ਼ੁਦਾ ਅਖ਼ਬਾਰਾਂ ਲਿਆਏ ਹੋ!' ਮੈਂ ਹਾਸੇ ਨਾਲ ਕਿਹਾ, 'ਇਹ ਇੱਕ ਮਜ਼ੇਦਾਰ ਚੀਜ਼ ਹੈ ਪਰ ਕੰਮ ਜ਼ਰਾ ਉਲਟ-ਪੁਲਟ ਹੈ।' ਕਹਿਣ ਲੱਗੇ, 'ਕੁਝ ਵੀ ਹੋਵੇ ਦੱਸੋ ਤਾਂ ਸਹੀ'। ਮੈਂ ਬੜੇ ਫਿੱਕੇ ਜਿਹੇ ਅੰਦਾਜ ਵਿਚ ਕਿਹਾ, ' ਸਾਡਾ ਇੱਕ ਦਰਜ਼ੀ ਦੋਸਤ ਹੈ। ਉਹ ਹੁਣ ਆਪਣੇ ਪਿੰਡ ਜਾ ਰਿਹਾ ਹੈ। ਇਹ ਰੇਸ਼ਮੀ ਕੁੜਤਾ ਉਸ ਦਾ ਹੈ ਜਾਂ ਉਸ ਦੇ ਕਿਸੇ ਮਫ਼ਰੂਰ (ਭਗੌੜੇ) ਗਾਹਕ ਦਾ ਹੈ। ਦਰਜ਼ੀ ਪਿੰਡ ਜਾਣ ਦੇ ਕਾਰਣ ਇਸ ਨੂੰ ਸਸਤੀ ਕੀਮਤ ਤੇ ਵੇਚ ਰਿਹਾ ਹੈ। ਦਰਜ਼ੀ ਕਹਿੰਦਾ ਹੈ ਇਸ ਤੇ ਸਾਢੇ-ਸੱਤ ਰੁਪਏ ਲਗੇ ਹਨ ਪਰ ਮੈਂ ਤਿੰਨ ਰੁਪਏ ਦਾ ਆਪ ਨੂੰ ਦੇ ਦਿਆਂਗਾ'। ਪਿਆਰਾ ਮਿੱਤਰ, ਕੁੜਤਾ ਦੇਖ ਕੇ ਕਹਿਣ ਲੱਗਾ, 'ਚੀਜ਼ ਤਾਂ ਵਾਕਿਆ ਹੀ ਚੰਗੀ ਹੈ ਜੇ ਦਰਜ਼ੀ ਇਤਬਾਰੀ ਹੈ ਤਾਂ ਲੈ ਲਵੋ, ਨਾਲੇ ਤੁਸੀਂ ਗਾਂਧੀ ਦੀ ਬੱਕਰੀ ਹੋਣਾ ਪਸੰਦ ਵੀ ਕਰਦੇ ਹੋ।' ਮੈਂ ਕਿਹਾ, 'ਅਫਸੋਸ ਤਾਂ ਇਹੋ ਹੈ ਕਿ ਇਸ ਵੇਲੇ ਮੇਰੇ ਪਾਸ ਪੈਸੇ ਨਹੀਂ ਤੇ ਉਧਰ ਗੱਡੀ ਨਿਕਲੀ ਜਾ ਰਹੀ ਹੈ। ਜਾਂ ਤਾਂ ਤੁਸੀਂ ਪਾ ਕੇ ਦੇਖ ਲਵੋ ਜੇ ਫਿੱਟ ਆ ਜਾਵੇ

ਤਾਂ ਚੰਗਾ, ਨਹੀਂ ਤਾਂ ਤਿੰਨ ਰੁਪਏ ਦੇਣ ਦੀ ਤਕਲੀਫ ਗਵਾਰਾ ਕਰੇ।' ਉਨ੍ਹਾਂ ਕੁੜਤੇ ਬਹਾਦਰ ਨੂੰ ਪਾਇਆ, ਪਾਨਾਂ ਵਾਲੀ ਦੁਕਾਨ ਦੇ ਸਾਹਮਣੇ ਖੜੇ ਹੋ ਕੇ ਉਸਦਾ ਇਮਤਿਹਾਨ ਲੀਤਾ, ਸ਼ੁਕਰ ਕਿ ਕੁੜਤਾ ਪਾਸ ਨਿਕਲਿਆ। ਉਸ ਦੀ ਜੇਬ ਤੇ ਪੈਨ ਵੀ ਲੱਗ ਗਿਆ। ਇਸ ਤਰ੍ਹਾਂ ਅਸੀਂ ਆਪ ਤਾਂ ਘੋੜੀ ਨਾ ਚੜ੍ਹੇ ਪਰ ਘੋੜੀ ਚੜ੍ਹਦੇ ਨੂੰ ਤਾਂ ਦੇਖ ਲਿਆ। ਮਿੱਤਰ ਨੇ ਤਿੰਨ ਰੁਪਏ ਫੜਾਏ ਤੇ ਕਿਹਾ, 'ਬੈਠੋ ਚਾਹ ਮੰਗਵਾਉਂਦੇ ਹਾਂ। ਅੱਜ ਤੇ ਮੌਸਮ ਵੀ ਬੜਾ ਸੁਹਣਾ ਹੈ।' ਪਰ ਮੈਂ ਕਿਹਾ, 'ਦਰਜ਼ੀ ਨੂੰ ਪੈਸੇ ਦੇ ਆਵਾਂ, ਉਸ ਦੀ ਗੱਡੀ ਨਿਕਲੀ ਜਾ ਰਹੀ ਹੈ'। ਦਸ ਮਿੰਟ ਬਾਅਦ ਕਸ਼ਮੀਰੀ ਹੋਟਲ ਤੇ ਚਾਹ ਪੀ ਰਿਹਾ ਸਾਂ। ਚਾਹ ਪੀਂਦਿਆਂ ਅੱਜ ਮੈਂ ਰੂਸ ਪਹੁੰਚਾ ਨਾ ਫਰਾਂਸ, ਅੱਜ ਇਕੋ ਸ਼ੇਅਰ ਯਾਦ ਆਇਆ ਤੇ ਉਸੇ ਨੂੰ ਬਾਰ ਬਾਰ ਪੜ੍ਹਦਾ ਰਿਹਾ :

'ਮੇਰੇ ਬਾਜਾਰ ਕੀ ਰੌਣਕ ਹੀ ਸੌਦਾ ਏ ਜਿਆਂ ਤਕ ਹੈ'

ਸ਼ਾਮ ਦੀ ਚਾਹ ਲਈ ਕਿਵੇਂ ਇੱਕ ਰਾਜਸ ਚਾਕੂ ਘਾਟੇ ਨਾਲ ਵੇਚਿਆ, ਕਿਵੇਂ ਕਿਤਾਬਾਂ ਤੇ ਰਸਾਲੇ ਕਬਾੜੀਏ ਦੀ ਹੱਟੀ ਤੇ ਰੱਦੀ ਬਣ ਗਏ, ਫੇਰ ਕਿਵੇਂ ਇੱਕ ਕੁਰਸੀ ਹੋਟਲ ਵਾਲੇ ਨੂੰ ਦੇਣੀ ਪਈ ਤੇ ਗਰਮ-ਗਰਮ ਚਾਹ ਲਈ, ਕਿਵੇਂ ਪੁਰਾਣੀਆਂ ਸਿਰਕੀਆਂ ਤੇ ਮੰਜਿਆਂ ਦਾ ਵਾਣ ਬਾਲਣਾ ਪਿਆ, ਇਹ ਕਿੱਸਾ ਫੇਰ ਕਦੇ ਸੁਣਾਇਆ ਜਾਏਗਾ। ਪਰ ਇਹ ਸਭ ਚੀਜ਼ਾਂ ਸ਼ਾਮ ਦੀ ਪਿਆਰੀ ਚਾਹ ਤੋਂ ਕੁਰਬਾਨ ਕੀਤੀਆਂ ਜਾ ਸਕਦੀਆਂ ਸਨ ਤੇ ਪਤਾ ਨਹੀਂ ਕਿੰਨਾ ਕੁਝ ਹੋਰ ਕੁਰਬਾਨ ਕਰਨਾ ਪਵੇ। ਏਸੇ ਲਈ ਤਾਂ ਸਾਨੂੰ ਸ਼ਾਮ ਦੀ ਚਾਹ ਤੇ ਮਾਨ ਹੈ ਚਾਹ ਪੀਂਦਿਆਂ ਚਾਹੇ ਸਾਨੂੰ ਇਹੋ ਸ਼ੇਅਰ ਯਾਦ ਆਉਂਦੇ ਰਹੇ ਕਿ :

'ਮੇਰੇ ਬਾਜ਼ਾਰ ਕੀ ਰੌਣਕ ਹੀ ਸੌਦਾ ਏ ਜ਼ਿਆਂ ਤਕ ਹੈ'

*('ਕਿਸ ਕਿਸ ਤਰ੍ਹਾਂ ਦੇ ਨਾਚ' ਵਿਚੋਂ)*

# ਖੀਸੇ ਵਿੱਚ ਅਕਲ

## ਸੁਜਾਨ ਸਿੰਘ

ਮੇਰਾ ਇਕ ਸਨੇਹੀ ਏ — ਕੱਦ ਦਾ ਛੋਟਾ ਜਿਹਾ ਤੇ ਫੈਲਿਆ ਹੋਇਆ ਕਿੰਨਾ ਹੀ ਸਾਰਾ। ਸਿਰਫ਼ ਆਪਣੇ ਆਪ ਵਿਚ ਹੀ ਨਹੀਂ, ਆਪਣੇ ਸਾਰੇ ਸਨੇਹੀਆਂ ਤੇ ਜਾਣ-ਪਛਾਣ ਵਾਲਿਆਂ ਵਿਚ ਵੀ। ਸਗੋਂ ਉਸਦਾ ਇਹ ਫੈਲਾਓ ਦਿਨ ਬਦਿਨ ਵਧਦਾ ਹੀ ਜਾ ਰਿਹਾ ਏ। ਕੀ ਕਰੇ ਵਿਚਾਰਾ, ਆਦਤ ਤੋਂ ਮਜਬੂਰ ਏ। ਉਸ ਦਾ ਸੁਭਾਅ ਹੀ ਅਜਿਹਾ ਏ। ਜਿਸਨੂੰ ਵੀ ਉਸਦੇ ਕੋਲ ਘੜੀ ਬੈਠਣ-ਖਲੋਣ ਦਾ ਅਵਸਰ ਪ੍ਰਾਪਤ ਹੁੰਦਾ ਏ, ਬਸ ਉਸੇ ਦਾ ਹੀ ਹੋ ਜਾਂਦਾ ਏ।

ਮੈਥੋਂ ਜਦ ਵੀ ਕੋਈ ਕੰਮ ਵਿਗੜ ਜਾਵੇ, ਕੋਈ ਗੱਲ ਉਸਦੇ ਮਨ-ਪਸੰਦ ਦੀ ਨਾ ਕਰਾਂ, ਉਹ ਝੱਟ ਫਿਕਰੇ ਚੁਸਤ ਕਰਨੇ ਸ਼ੁਰੂ ਕਰ ਦੇਂਦਾ ਏ — 'ਮੈਨੂੰ ਤਾਂ ਪਹਿਲਾਂ ਹੀ ਪਤਾ ਸੀ ਤੈਥੋਂ ਕੋਈ ਕੰਮ ਨਹੀਂ ਸੌਰਨਾ, ਤੂੰ ਕਦੀ ਕੋਈ ਗੱਲ ਕੰਮ ਦੀ ਨਹੀਂ ਕਰਨੀ, ਸਿਆਣਿਆਂ ਨੇ ਐਵੇਂ ਤੇ ਨਹੀਂ ਆਖਿਆ ਕਿ ਲੰਮੇ ਦੀ ਅਕਲ ਗਿੱਟਿਆਂ ਵਿਚ ਹੁੰਦੀ ਏ।' ਜਦੋਂ ਉਹ ਇਸ ਤਰ੍ਹਾਂ ਬੋਲਦਾ ਏ ਤਾਂ ਮੈਨੂੰ ਉਸਦੀ ਆਪਣੀ ਅਕਲ ਉਸਦੇ ਗਿੱਟਿਆਂ ਤੋਂ ਵੀ ਨੀਵੀਂ ਹੋਣ ਦਾ ਸ਼ੱਕ ਹੋਣ ਲਗ ਪੈਂਦਾ ਏ। ਕਿਉਂਕਿ ਜੇ ਲੰਮੇ ਦੀ ਅਕਲ ਗਿੱਟਿਆਂ ਵਿਚ ਹੁੰਦੀ ਏ ਤਾਂ ਮਧਰੇ ਦੀ ਉਸੇ ਨਿਸਬਤ ਨਾਲ ਗਿੱਟਿਆਂ ਤੋਂ ਵੀ ਕਿਤੇ ਨੀਵੀਂ ਹੁੰਦੀ ਹੋਵੇਗੀ। ਸ਼ਾਇਦ ਅੱਡੀ ਵਿਚ. ਉਸ ਤੋਂ ਵੀ ਹੇਠਾਂ ਜਾਂ ਅੱਡੀ ਦੇ ਹੇਠ, ਹੇਠ ਧਰਤੀ ਦੇ ਵਿਚ। ਜਦੋਂ ਉਹ ਤੁਰਦਾ ਹੋਵੇਗਾ ਤਾਂ ਉਸਦੀ ਅਕਲ ਵੀ ਨਾਲ ਨਾਲ, ਧਰਤੀ ਦੇ ਹੇਠ ਹੇਠ, ਨਜ਼ਰਾਂ ਤੋਂ ਉਹਲੇ ਉਹਲੇ ਤੁਰੀ ਜਾਂਦੀ ਹੋਵੇਗੀ। ਤੇ ਜੇ ਕਿਤੇ ਜ਼ਮੀਨ ਸਖ਼ਤ ਆ ਜਾਂਦੀ ਹੋਵੇਗੀ ਤਾਂ ਅਗਾਂਹ ਵਧਣ ਲਈ ਉਸਦੀ ਅਕਲ ਨੂੰ ਕਿੰਨੀਆਂ ਠੋਕਰਾਂ ਖਾਣੀਆਂ ਪੈਂਦੀਆਂ ਹੋਣਗੀਆਂ — ਬਿਲਕੁਲ ਅਕਲ ਦੇ ਅੰਨ੍ਹੇ ਵਾਂਗ। ਕਿਸੇ ਦੇ ਕੱਦ ਅਤੇ ਸੂਝ-ਬੂਝ ਅਨੁਸਾਰ ਕਿਸੇ ਥਾਂ ਉਸਦੀ ਅਕਲ, ਹਲ ਦੇ ਫਾਲੇ ਵਾਂਗ ਸਿਆੜ ਪਾਉਂਦੀ ਜਾਂਦੀ ਹੋਵੇਗੀ। ਜਿਹੜੇ ਮਰਨ ਤੋਂ ਬਾਅਦ ਕੁਝ 'ਨਕਸ਼ਿ-ਕਦਮ' ਛੱਡ ਜਾਂਦੇ ਨੇ, ਉਹ ਸ਼ਾਇਦ ਇਸੇ ਸ਼੍ਰੇਣੀ ਦੇ ਹੁੰਦੇ ਹੋਣਗੇ!

ਪਰ ਅੱਜ ਕੱਲ੍ਹ ਮੇਰੀ ਅਕਲ ਖੀਸੇ ਵਿਚ ਏ।

ਇਹ ਕਸੂਰ ਮੇਰਾ ਨਹੀਂ। ਇਹ ਗ਼ਲਤੀ ਕੁਦਰਤ ਦੀ ਏ ਜਿਸ ਮੇਰੀ 'ਅਕਲ-ਦਾੜ੍ਹ' ਟੇਢੀ ਉਗਾਈ। ਤੇ ਇਹ ਹਠਧਰਮੀ ਏ ਡਾਕਟਰ ਦੀ ਜਿਸ ਕੋਲ ਮੈਂ ਤਾਂ ਇਲਾਜ ਲਈ ਗਿਆ ਤੇ ਉਸ ਅੱਗੋਂ ਇਹ ਚੰਗੀ ਭਲੀ, ਖਾਂਦੀ ਪੀਂਦੀ, ਆਪਣੇ ਆਲੇ ਦਵਾਲੇ

ਨਾਲ ਹਸਦੀ-ਖੇਡਦੀ ਦਾੜ੍ਹ ਜ਼ਬਰਦਸਤੀ ਪੁੱਟ ਕੇ ਮੇਰੇ ਹੱਥ ਫੜਾਈ। ਜਿੰਨਾ ਚਿਰ ਮੂੰਹ ਵਿਚ ਸੀ ਕਿੰਨੀ ਦੁਖਦੀ ਸੀ ਤੇ ਹੁਣ ਬਿਲਕੁਲ ਸੁੰਨ! ਨਾ ਪੀੜ ਨਾ ਦਰਦ! ਉਸ ਵੇਲੇ ਮੈਂ ਕਿੰਨਾ ਖੁਸ਼ ਸਾਂ। ਮੇਰੀ ਅਕਲ ਮੇਰੇ ਹੱਥ ਵਿਚ ਸੀ, ਮੇਰੀ ਤਲੀ 'ਤੇ ਸੀ, ਮੈਂ ਕਈ ਕਈ ਮੁਦਰਾਵਾਂ ਵਿਚ, ਕਈ ਪਾਸਿਆਂ ਤੋਂ ਇਸਨੂੰ ਵੇਖਿਆ, ਜਿਵੇਂ ਕੋਈ ਜੌਹਰੀ ਕਿਸੇ ਹੀਰੇ ਜਵਾਹਰ ਨੂੰ ਵੇਖਦਾ ਏ। ਅਕਲ ਤੋਂ ਬਹੁਮੁੱਲਾ ਹੋਰ ਕਿਹੜਾ ਜਵਾਹਰ ਹੋ ਸਕਦਾ ਏ ? ਮੈਂ ਰੁਮਾਲ ਦੀ ਇਕ ਕੰਨੀ ਨਾਲ ਬੰਨ੍ਹ ਕੇ ਇਸ ਨੂੰ ਖੀਸੇ ਵਿਚ ਪਾ ਲਿਆ। ਜੇ ਇਕ ਸੁੰਨ ਤੇ ਮੁਰਦਾ ਦੰਦ ਸਮਝ ਕੇ ਸੁੱਟ ਦਿੰਦਾ ਤਾਂ ਮੇਰੇ ਪੱਲੇ ਕੀ ਰਹਿ ਜਾਂਦਾ ?

ਇਸ ਦਾੜ੍ਹ ਦੇ ਨਾਲ ਲਗਦਾ ਮਾਸ ਉਪਰੋਕਤ ਸਨੇਹੀ ਵਾਲੇ ਸੁਭਾ ਦਾ ਸੀ। ਕੌਣ ਏਂ ਜੋ ਆਪਣਾ ਵਿਕਾਸ, ਆਪਣਾ ਫੈਲਾਓ, ਨਹੀਂ ਚਾਹੁੰਦਾ ? ਸੋ ਇਸ ਮਾਸ ਤੇ ਜਿਸ ਵੇਲੇ ਵੀ ਮਾਦਕ ਤਰੰਗ ਆਉਂਦੀ ਇਹ ਇਸੇ ਅਕਲ-ਦਾੜ੍ਹ ਨਾਲ ਛੇੜਛਾੜ ਸ਼ੁਰੂ ਕਰ ਦਿੰਦਾ। ਇਸ ਨਾਲ ਘਸਰਨ ਲਗ ਪੈਂਦਾ—ਪਸਰ ਕੇ ਇਸ ਨੂੰ ਆਪਣੀ ਲਪੇਟ ਵਿਚ ਲੈ ਲੈਂਦਾ। ਸਿਆਣਿਆਂ ਦਾ ਕਥਨ ਏ ਕਿ 'ਇਸ਼ਕ' ਅਤੇ 'ਅਕਲ' ਦੀ ਆਪਸ ਵਿਚ ਕਦੀ ਨਹੀਂ ਬਣਦੀ। ਬਸ ਇਹ ਦਾੜ੍ਹ ਆਪਣੀ ਉਪਰਲੀ 'ਹਮ-ਜਿਨਸ' ਨਾਲ ਮਿਲ ਕੇ ਇਸ ਮਾਸ ਦੀ, ਇਸ ਨਰਮ ਜਾਨ ਆਸ਼ਿਕ ਦੀ, ਸ਼ਮਸ ਤਬਰੇਜ਼ ਵਾਂਗ, ਪੁੱਠੀ ਖੱਲ ਹੀ ਤਾਂ ਲਾਹ ਦਿੰਦੀ। ਦੋ ਦੋ ਮਹੀਨੇ ਮੂੰਹ ਨੂੰ, ਆਸੇ ਪਾਸੇ ਰੂੰ ਦੀਆਂ ਗੱਦੀਆਂ ਰੱਖ ਕੇ, ਚਿੱਟੇ ਕਫਨ ਵਿਚ ਵਲ੍ਹੇਟਣਾ ਪੈ ਜਾਂਦਾ। ਜਿਸ ਵੇਲੇ ਡਾਕਟਰ ਕੋਸੇ ਪਾਣੀ ਵਿਚ ਬੋਰਿਕ ਘੋਲ ਕੇ (ਇਹ ਨੁਸਖਾ ਮੈਂ ਨਹੀਂ ਦੱਸਣਾ। ਮੈਂ ਇਹ ਬਹੁਤ ਕਸ਼ਟ ਭਰੀ ਜੂਨ ਭੋਗ ਕੇ, ਬਹੁਤ ਰਕਮ ਖਰਚ ਕੇ ਸਿੱਖਿਆ ਏ) ਰੂੰ ਦੇ ਗੋੜ੍ਹਿਆਂ ਨਾਲ ਮੇਰਾ ਮੂੰਹ ਧੋਂਦਾ ਸੀ, ਦਵਾਈ ਦੀ ਪਿਚਕਾਰੀ ਭਰ ਕੇ ਅੰਦਰਲੇ ਜ਼ਖ਼ਮ (ਕਿਤੇ ਦਿਲ ਦੇ ਜ਼ਖ਼ਮ ਨਾ ਸਮਝ ਲੈਣਾ ਇਹਨਾਂ ਨਾਲ ਹੋਲੀ ਖੇਡਣ ਵਾਲੇ ਡਾਕਟਰ ਹੋਰ ਹੀ ਹੁੰਦੇ ਨੇ) ਨਾਲ ਹੋਲੀ ਖੇਡਦਾ ਸੀ, ਬਾਅਦ ਵਿਚ ਬਾਹਰਲੇ ਪਾਸਿਓਂ ਮੱਠੀ-ਮੱਠੀ ਟਕੋਰ ਦਿੰਦਾ ਸੀ। ਤੁਸੀਂ ਸਮਝਦੇ ਹੋਵੋਗੇ ਕਿ ਉਸ ਵੇਲੇ ਮੈਨੂੰ ਬੜਾ ਮਜ਼ਾ ਆਉਂਦਾ ਸੀ। ਪਰ ਨਹੀਂ! ਉਸ ਵੇਲੇ ਅੰਦਰੋਂ ਸ਼ਮਸ ਤਬਰੇਜ਼ ਹੋਰੀਂ ਆਵਾਜ਼ ਦੇ ਰਹੇ ਹੁੰਦੇ ਸਨ :

*ਆਹਿਸਤਹ ਬਰਗੇ-ਗੁਲ ਬਯਫਸ਼ਾਂ ਬਰ ਮਜ਼ਾਰਿ-ਮਾ,
ਬਸ ਨਾਜ਼ਕ ਹਸਤ ਸ਼ੀਸ਼ਾਇ-ਦਿਲ ਦਰ ਕਿਨਾਰਿ-ਮਾ।

'ਇਹ ਸ਼ੀਸ਼ੇ ਦੇ ਦਿਲ ਵਾਲੇ ਵੀ ਆਪਣੇ ਆਪ ਨੂੰ 'ਆਸ਼ਿਕ' ਸਮਝਦੇ ਨੇ। ਇਹਨਾਂ ਨੇ ਕੀ ਇਸ਼ਕ ਕਮਾਉਣਾ ਏ ?' ਸਾਡਾ ਇਕ ਦੋਸਤ ਕਹਿੰਦਾ ਹੁੰਦਾ ਸੀ 'ਮਰਦ ਦਾ ਦਿਲ ਇੱਕੋ ਵੇਲੇ ਦੋ ਤਰ੍ਹਾਂ ਦਾ ਹੋਣਾ ਚਾਹੀਦਾ ਏ। ਕਿਸੇ ਥਾਂ ਨਿਰਾ ਦਿਲ ਤੇ ਕਿਸੇ ਵੇਲੇ ਸਿਰਫ਼ ਕਿੱਲ। ਜਿਥੇ ਜੀਅ ਕੀਤਾ ਗੱਡ ਦਿਤਾ ਤੇ ਜਦੋਂ ਜੀਅ ਕੀਤਾ ਪੁੱਟ ਲਿਆ। ਮੈਨੂੰ ਨਹੀਂ ਚੰਗਾ ਲਗਦਾ ਉਹ ਇਸ਼ਕ ਕਿ ਇਨਸਾਨ ਹਰ ਵੇਲੇ ਰੋਂਦਾ ਰਹੇ,

* ਸਾਡੀ ਕਬਰ ਤੇ ਫੁੱਲਾਂ ਦੀਆਂ ਪੱਤੀਆਂ ਹੌਲੀ ਸੁੱਟ। ਸਾਡੇ ਪਹਿਲੂ ਵਿਚ ਦਿਲ ਦਾ ਸ਼ੀਸ਼ਾ (ਬਹੁਤ) ਨਾਜ਼ਕ ਏ।

ਹੌਂਕੇ ਭਰਦਾ ਰਹੇ। ਅੱਜ ਦੁਨੀਆ ਹੋਰ ਏ। ਪੁਰਾਣੇ ਨਜ਼ਰੀਏ ਬਦਲ ਚੁੱਕੇ ਨੇ। ਉਹ ਜ਼ਮਾਨੇ ਲੱਦ ਗਏ ਜਦੋਂ ਕੋਈ ਕਿਸੇ ਪਿਛੇ ਹੌਂਕੇ ਭਰਦਾ ਸੀ ਤੇ ਆਪਣੀ ਜਾਨ ਵੀ ਦੇ ਦਿੰਦਾ ਸੀ। ਲੋਕੀਂ ਉਸ ਨੂੰ ਇਕ ਬੜਾ ਭਾਰੀ ਆਸ਼ਕ ਸਮਝਦੇ ਸਨ — ਇਕ 'ਸੱਚਾ ਪ੍ਰੇਮੀ' ਕਹਿੰਦੇ ਸਨ। ਕਵੀ ਉਹੋ ਜਿਹੇ ਆਸ਼ਕਾਂ ਦੇ ਕਿੱਸੇ ਲਿਖਦੇ ਸਨ। ਜਨ-ਸਾਧਾਰਣ ਉਹਨਾਂ ਦੀਆਂ ਕਹਾਣੀਆਂ ਕਹਿੰਦੇ ਸਨ ਤੇ ਨਵ-ਪ੍ਰੇਮੀ ਆਪਣੇ ਪਿਆਰ ਨੂੰ ਪੱਕਿਆਂ ਕਰਨ ਲਈ ਉਹਨਾਂ ਦੀਆਂ ਉਦਾਹਰਣਾਂ ਦੇਂਦੇ ਸਨ। ਪਰ ਅੱਜ ਦੇ ਜ਼ਮਾਨੇ ਵਿਚ ਹੌਂਕੇ ਭਰਨ ਵਾਲੇ ਤੇ ਜਾਨ ਦੇ ਦੇਣ ਵਾਲੇ ਦੀ ਕੋਈ ਨਹੀਂ ਸੁਣਦਾ। ਮਗਰੋਂ ਕੋਈ ਨਹੀਂ ਉਸ ਨੂੰ ਪੁੱਛਦਾ। ਲੋਕ ਉਸ ਨੂੰ ਪਾਗਲ ਕਹਿੰਦੇ ਨੇ ਤੇ ਕੁੜੀਆਂ ਮੂਰਖ, ਬੇਵਕੂਫ, ਝੱਲਾ। ਤੇ ਆਪਣੇ ਪ੍ਰੇਮ ਦੀ ਪਕਿਆਈ ਲਈ ਉਦਾਹਰਣਾਂ ਉਹਨਾਂ ਦਿਆਂ ਮੋਇਆਂ ਨੇ ਦੇਣੀਆਂ ਨੇ ? ਮੁੰਡਾ ਵੀ ਕੁੜੀ ਦੀ ਸ਼ਕਲ ਨਾਲੋਂ ਉਸਦੇ ਪਿਤਾ ਦੇ ਖੀਸੇ ਵੱਲ ਵਧੇਰੇ ਨਜ਼ਰ ਮਾਰਦਾ ਏ — ਤੇ ਕੁੜੀ ਵੀ ਮੁੰਡੇ ਦੀ ਅਕਲ, ਸ਼ਕਲ ਤੇ ਜਵਾਨੀ ਨਾਲੋਂ ਉਸਦੀ ਜਾਇਦਾਦ ਵਧੇਰੇ ਗੌਲਦੀ ਏ। ਇਨ੍ਹਾਂ ਦੇ ਮੁਆਮਲੇ ਵਿਚ ਦੌਲਤ ਦੇ ਆਸਰੇ ਸਰੀਰਾਂ ਦਾ ਜਾਂ ਸਰੀਰਾਂ ਦੀ ਸਹਾਇਤਾ ਨਾਲ ਦੋ ਧਿਰਾਂ ਦੀ ਦੌਲਤ ਦਾ ਵਿਆਹ ਹੁੰਦਾ ਏ। ਜੀਵਨ ਦੌਲਤ ਦੇ ਆਸਰੇ ਸੁਖਾਲਾ ਬੀਤਦਾ ਏ ਤੇ ਸੁਖ ਵਾਲੇ ਥਾਂ ਪਿਆਰ ਮੌਲਦਾ ਏ। ਨਹੀਂ ਤਾਂ ਬਹੁਤੇ ਘਰਾਂ ਦੀ ਸ਼ਾਂਤੀ ਸਿਰਫ ਘੱਟ ਆਮਦਨੀ ਤੇ ਕਮਜ਼ੋਰ ਆਰਥਕ ਦਸ਼ਾ ਦੇ ਕਾਰਨ ਹੀ ਭੰਗ ਹੁੰਦੀ ਏ। ਚੰਗੇ ਚੰਗੇ ਨਵ-ਵਿਵਾਹਿਤ ਜੋੜਿਆਂ ਦੇ ਡੂੰਘੇ ਪ੍ਰੇਮ ਤੇ 'ਸੱਚੇ ਇਸ਼ਕ ਅਲੋਪ ਹੋ ਜਾਂਦੇ ਨੇ।'

ਸ਼ੇਕਸਪੀਅਰ ਦੇ ਖ਼ਿਆਲ ਵਿਚ 'ਇਸ਼ਕ ਇਕ ਪਾਗਲਪਨ ਏ।' ਮਿਰਜ਼ਾ ਗ਼ਾਲਿਬ ਵੀ ਉਸ ਦੀ ਪ੍ਰੋੜ੍ਹਤਾ ਕਰਦਾ ਏ :

*ਬੁਲਬੁਲ ਕੇ ਕਾਰੋਬਾਰ ਪੈ ਹੈਂ ਖ਼ੰਦਹ-ਹਾਏ ਗੁਲ,
ਕਹਿਤੇਂ ਹੈਂ ਜਿਸੇ ਇਸ਼ਕ, ਖ਼ਲਲ ਹੈ ਦਿਮਾਗ਼ ਕਾ।

ਪਰ ਅੱਲਾਮਾ ਇਕਬਾਲ ਫ਼ਰਮਾਉਂਦੇ ਨੇ :

ਅੱਛਾ ਹੈ ਦਿਲ ਕੇ ਸਾਥ ਰਹੇ ਪਾਸਬਾਨਿ-ਅਕਲ,
ਲੇਕਨ ਕਭੀ ਕਭੀ ਇਸੇ ਤਨਹਾ ਭੀ ਛੋੜ ਦੇ।

*ਜਿਹੜੇ ਤਾਂ ਮਤਲਬੀ ਆਸ਼ਕ ਜਾਂ ਦੂਸਰੇ ਲਫ਼ਜ਼ਾਂ ਵਿਚ ਨਫ਼ੇ-ਖ਼ੋਰ ਪ੍ਰੇਮੀ ਨੇ ਉਹ ਹਾਲਤ ਅਨੁਸਾਰ ਦਿਲ ਜਾਂ ਕਿੱਲ (ਅਕਲ) ਨੂੰ ਮੁਖ ਰਖ ਕੇ ਆਪਣੀ ਗ਼ਰਜ਼ ਪੂਰੀ ਕਰਦੇ ਰਹਿਣਗੇ ਤੇ ਜਿਹੜੇ ਗਿਆਨ ਦੀ ਰੌਸ਼ਨੀ ਨਾਲ ਅੰਨ੍ਹੇ ਹੋਏ ਹੋਏ ਨੇ, ਉਹ ਗ਼ਾਲਿਬ* ਤੇ ਇਕਬਾਲ ਨੂੰ ਨਸ਼ਰ ਕਰਨਗੇ।

ਇਸ ਵੇਲੇ ਮੇਰੀ ਅਕਲ ਦਾ ਪੁੰਜ (ਦਾਰੂ) ਕੋਟ ਦੇ ਬਾਹਰਲੇ, ਸੱਜੇ ਖੀਸੇ ਵਿਚ

---

* ਬੁਲਬੁਲ ਦਿਆਂ ਕੰਮਾਂ ਤੇ ਫੁੱਲ ਹੱਸਦੇ ਨੇ
ਜਿਸ ਨੂੰ ਇਸ਼ਕ ਆਖਦੇ ਨੇ ਅਸਲ ਵਿਚ ਉਹ ਦਿਮਾਗ਼ ਦਾ ਖ਼ਲਲ (ਫ਼ਤੂਰ) ਏ।

* ਜੇ ਅਕਲ ਦਾ ਰਾਖਾ ਦਿਲ ਦੇ ਨਾਲ ਰਹੇ ਤਾਂ ਚੰਗੀ ਗੱਲ ਏ. ਪਰ ਕਦੀ ਕਦੀ ਦਿਲ ਨੂੰ ਕੱਲਿਆਂ ਵੀ ਛੱਡ ਦੇਵੇ !

ਏ — ਦਿਲ ਤੋਂ ਦੂਰ। ਜੀ ਕਰਦਾ ਏ ਬਸ ਇਸ਼ਕ ਪਿਆਰ ਬਾਰੇ ਹੀ ਗੱਲਾਂ ਕਰੀ ਜਾਵਾਂ — ਸਿਰਫ ਇਸ਼ਕ ਪਿਆਰ ਬਾਰੇ।'

ਕੋਈ ਕਹਿੰਦਾ ਏ, 'ਯਾਰ ਮੇਰਾ ਤੇ 'ਉਸ' ਨਾਲ ਰੂਹਾਨੀ ਪਿਆਰ ਏ।' ਪਰ ਮੈਂ ਅੱਜ ਤਕ ਨਹੀਂ ਸਮਝ ਸਕਿਆ ਕਿ 'ਰੂਹਾਨੀ' ਜਾਂ 'ਸੱਚਾ ਇਸ਼ਕ' ਕਿਸ ਨੂੰ ਆਖਦੇ ਨੇ। ਜੇ ਕਿਸੇ ਦਾ ਭਾਵ ਸਰੀਰ ਰਹਿਤ ਪਿਆਰ ਤੋਂ ਏ ਤਾਂ ਪਿਆਰ ਕੌਣ ਕਰੇਗਾ — ਤੇ ਕਿਸ ਨੂੰ ? ਫੇਰ ਸੱਚੇ ਇਸ਼ਕ ਵਾਲਾ ਹਰ ਵੇਲੇ ਇਹ ਕਿਉਂ ਤਾਂਘਦਾ ਏ ? 'ਮੈਨੂੰ ਤਾਂ ਹਰ ਵੇਲੇ ਤੁਹਾਡੀ ਹੀ ਯਾਦ ਸਤਾਉਂਦੀ ਏ, ਮੈਂ ਤਾਂ ਮਰ ਗਿਆ ਤੁਹਾਡੇ ਬਿਨਾਂ, ਤੁਹਾਡੇ ਬਿਨਾਂ ਖਾਣ ਪੀਣ, ਸੌਣ-ਜਾਗਣ ਹਰਾਮ ਏ, ਤੁਸੀਂ ਕਿਥੇ ਓ ? ਦਰਸ ਦੇ ਜਾਓ-ਇੱਕੋ ਵਾਰੀ, ਬਸ ਇੱਕੋ ਵਾਰੀ. ਹਾਏ ਰੱਬਾ ਹੋਰ ਨਹੀਂ ਤਾਂ ਸੁਪਨੇ ਵਿਚ ਹੀ ਆ (ਯਾ) ਗਲਵਕੜੀ ਪਾਓ, ਹਾਏ ਰੱਬਾ ਮੈਂ ਕੀ ਕਰਾਂ। ਜਦ ਪਿਆਰ ਸਰੀਰ ਦੀਆਂ ਹੱਦਾਂ ਤੇ ਬੰਦਸ਼ਾਂ ਤੋਂ ਦੂਰ ਏ ਤਾਂ ਇਹ ਰੋਣ-ਕੁਰਲਾਉਣ ਤੇ ਦੁਹਾਈ-ਪਾਰ੍ਹਿਆ ਕਿਉਂ ? ਫੇਰ ਤੇ ਇਨਸਾਨ ਆਪਣੇ ਆਪ ਵਿਚ ਮਗਨ ਰਹੇ। ਸਗੋਂ ਇਸ ਦੁਨੀਆ, ਇਸ ਦਿਆਂ ਦੁਖਾਂ ਸੁਖਾਂ, ਇਸ ਦਿਆਂ ਸਭ ਟੰਟਿਆਂ ਤੋਂ ਦੂਰ ਰਹੇ। 'ਨਾ ਹੱਸੇ ਨਾ ਬੋਲੇ'। ਤੇ ਜਿਹੜੇ ਪੁਰਸ਼ ਦੀ ਇਹ ਅਵਸਥਾ ਹੋ ਜਾਵੇ. ਉਹ ਫੇਰ ਇਨਸਾਨ ਕਾਹਦਾ ਰਿਹਾ ? ਸੈਲ-ਪੱਥਰ ਹੋ ਗਿਆ ਕਿ ! ਕਿਸ ਕੰਮ ਉਸ ਦਾ, ਦੁਨੀਆ ਵਿਚ ਆਉਣਾ ਤੇ ਰਹਿਣਾ ਫੇਰ ?

ਮੇਰੀ ਜਾਚੇ ਤਾਂ 'ਜ਼ੋਰੀਂ' ਨਾ ਲੱਗੇ ਤੇ ਰਾਹ ਜਾਂਦਿਆਂ ਮਲੋਮੱਲੀ ਪਏ ਹੋਏ-ਦੋਵੇਂ ਹੀ 'ਨੇਹੁ' ਸਿਰਫ ਭੈੜੇ ਹੀ ਨਹੀਂ ਖਤਰਨਾਕ ਵੀ ਨੇ-ਬਿਲਕੁਲ ਕਲੰਕ ਲਾਉਣ ਤੇ ਉਜਾੜਾ ਕਰਨ ਵਾਲੇ। ਮੈਂ ਤਾਂ ਉਸ ਪਿਆਰ ਨੂੰ ਸਫਲ ਮੰਨਦਾ ਹਾਂ ਜਿਹੜਾ ਦੋਹਾਂ ਧਿਰਾਂ ਵੱਲੋਂ, ਬਿਲਕੁਲ ਸੋਚ ਸਮਝ ਕੇ, ਪੂਰੇ ਸ਼ਊਰ ਨਾਲ, ਕਿਸੇ ਸਾਂਝੇ ਆਦਰਸ਼ ਨੂੰ ਮੁੱਖ ਰੱਖ ਕੇ, ਆਰੰਭ ਕੀਤਾ ਗਿਆ ਹੋਵੇ। ਜੇ ਪਿਆਰ ਦੋਹਾਂ ਧਿਰਾਂ ਨੂੰ ਸਰੀਰਕ, ਮਾਨਸਿਕ ਤੇ ਰੂਹਾਨੀ ਤੌਰ ਤੇ ਨਰੋਆ ਤੇ ਅਮੀਰ ਨਹੀਂ ਬਣਾਉਂਦਾ ਤਾਂ ਉਸ ਦੀ ਨੀਂਹ ਜ਼ਰੂਰ ਕਿਸੇ ਘਟੀਆ ਜਜ਼ਬੇ ਤੇ ਰੱਖੀ ਗਈ ਏ। ਜੇ ਪਹਿਲੀ ਇੱਟ ਹੀ ਟੇਢੀ ਰੱਖੀ ਗਈ ਏ ਤਾਂ ਬਾਕੀ ਦੀ ਉਸਾਰੀ ਕਿਵੇਂ ਸਿੱਧੀ ਹੋ ਸਕਦੀ ਏ ?

ਸਾਡੇ ਦੇਸ਼ ਦੀ ਭਾਈਚਾਰਕ ਅਵਸਥਾ ਕੁਝ ਅਜਿਹੀ ਹੈ ਕਿ ਇਥੇ ਹਰ ਗੱਲ ਜ਼ਾਤ-ਪਾਤ, ਮਜ਼ਹਬ ਤੇ ਰੰਗ-ਨਸਲ ਦੇ ਫੁੱਟੇ ਨਾਲ ਮਿਣੀ ਜਾਂਦੀ ਏ। ਇਨਸਾਨੀਅਤ ਨੂੰ ਕੋਈ ਨਹੀਂ ਦੇਖਦਾ। ਜਿਥੇ ਕਿਸੇ ਦੋ ਜੀਉੜਿਆਂ ਦਾ ਪ੍ਰੇਮ ਸ਼ੁਰੂ ਹੋਇਆ, ਝੱਟ ਉਹਨਾਂ ਦੇ ਵਿਚਕਾਰ ਇਹੋ ਜ਼ਾਤ-ਪਾਤ, ਮਜ਼ਹਬ ਤੇ ਰੰਗ-ਨਸਲ ਦੇ ਫੁੱਟੇ ਕੰਧਾਂ ਬਣ ਜਾਂਦੇ ਨੇ। ਪਹਿਲਾਂ ਉਹਨਾਂ ਦਾ ਆਦਰਸ਼ ਇਕ ਦੂਜੇ ਦੇ ਜੀਵਨ-ਸਾਥੀ ਬਣਨਾ ਹੁੰਦਾ ਏ, ਮਗਰੋਂ ਜਦ ਸਮਾਜਕ ਵਿਰੋਧਤਾ ਹੁੰਦੀ ਏ ਤਾਂ ਉਹ 'ਸੱਚੇ ਇਸ਼ਕ' ਦੀ ਸਟੇਜ ਤੇ ਆ ਜਾਂਦੇ ਨੇ। ਫਿਰ ਉਹ Brotherly ਤੇ Sisterly (ਭੈਣ-ਭਰਾ ਵਾਲੇ ਪਿਆਰ) ਦਾ ਦਾਅਵਾ ਕਰਨ ਲਗ ਪੈਂਦੇ ਨੇ ਅਰਥਾਤ ਜੇ ਆਪਸ ਵਿਚ ਵਿਆਹ ਹੋ ਜਾਵੇ ਤਾਂ ਉਹਨਾਂ ਦਾ ਪਿਆਰ 'ਕਾਮ-ਵਾਸ਼ਨਾ' ਦੀ ਨੀਂਹ ਤੇ ਉਸਰਿਆ ਏ ਤੇ ਜੇ ਨਾ ਹੋਵੇ ਤਾਂ ਉਹ 'ਰੂਹਾਨੀ' ਤੇ 'ਸੱਚਾ' ਪ੍ਰੇਮ

ਬੁਜ਼ਦਿਲੀ ਨੂੰ ਇਸ਼ਕ ਸੱਚਾ ਆਖਣਾ,

ਹੈ ਸਰੀਰਕ ਭੁੱਖ ਨੂੰ ਝੁਠਿਆਉਣਾ।

ਹੁਣ ਮੈਨੂੰ ਇਉਂ ਜਾਪਦਾ ਏ ਕਿ ਮੇਰਾ ਦਿਲ ਬਹੁਤ ਲੰਮੀ ਡੋਰ ਲਈ ਜਾ ਰਿਹਾ ਏ। ਸੋ, ਆਪਣੀ ਅਕਲ ਦੇ ਪੁੰਜ (ਅਕਲ ਦਾੜ੍ਹ) ਨੂੰ ਕੋਟ ਦੇ ਬਾਹਰਲੇ ਖੀਸੇ 'ਚੋਂ ਕੱਢ ਕੇ ਕਮੀਜ਼ ਦੀ ਜੇਬ ਵਿਚ ਪਾ ਲਵਾਂ ਤਾਂ ਜੋ ਇਹ ਦਿਲ ਦੇ ਨੇੜੇ ਹੋ ਜਾਵੇ। ਨਹੀਂ ਤਾਂ ਇਸ ਧੜਕਦੇ ਹੜ੍ਹ ਦਾ ਠੱਲ੍ਹਣਾ ਔਖਾ ਹੋ ਜਾਵੇਗਾ।

ਕਿਵੇਂ ਆਪਣੇ ਕਾਬੂ 'ਚ ਦਿਲ ਨੂੰ ਲਿਆਵਾਂ ?
ਇਹ ਤੂਫਾਨ, ਬਿਜਲੀ, ਇਹ ਪਰਬਤ, ਇਹ ਪਾਰਾ।

... ... ... ...

ਇਕ ਵਾਰ ਏਦਾਂ ਵੀ ਹੋਇਆ ਸੀ ਕਿ ਮੇਰੀ ਅਕਲ ਸਚਮੁੱਚ ਹੀ ਗਿੱਟਿਆਂ ਵਿਚ ਆ ਗਈ ਸੀ। ਓਦੋਂ ਮੇਰੀ ਅਕਲ (ਦਾੜ੍ਹ) ਅਜੇ ਮੂੰਹ ਵਿਚ ਹੀ ਸੀ, ਖੀਸੇ ਵਿਚ ਨਹੀਂ ਸੀ ਆਈ। ਉਹਨੀਂ ਦਿਨੀਂ ਮੈਨੂੰ ਇਕ ਬਹੁਤ ਵੱਡਾ ਪੋਸਟਰ ਬਣਾਉਣਾ ਪੈ ਗਿਆ। ਉਹ ਕੰਮ ਆਰਾਮ ਨਾਲ ਬਹਿ ਕੇ ਜਾਂ ਲੇਟ ਕੇ ਨਹੀਂ ਸੀ ਹੋ ਸਕਦਾ। ਰੋਜ਼ ਪੂਰੇ ਅਠ ਅਠ ਘੰਟੇ ਖਲੋ ਕੇ ਬੁਰਸ਼ ਵਾਹੁਣਾ ਪੈਂਦਾ ਸੀ। ਕਈ ਦਿਨ ਐਵੇਂ ਹੀ ਕੰਮ ਕਰਨਾ ਪਿਆ। ਰੋਜ਼ ਐਨੀ ਐਨੀ ਦੇਰ ਖਲੋਣ ਨਾਲ, ਕੁਝ ਇਸ ਤਰ੍ਹਾਂ ਮਹਿਸੂਸ ਹੋਣ ਲਗ ਪਿਆ ਜਿਵੇਂ ਮੇਰਾ ਦਿਮਾਗ਼ ਖੋਪਰੀ 'ਚੋਂ ਹੌਲੀ ਹੌਲੀ ਹੇਠਾਂ ਵੱਲ ਢਲੀ ਜਾ ਰਿਹਾ ਏ। ਖੋਪਰੀ ਦਾ ਨਾਂ ਲੈਂਦਿਆਂ ਹੀ ਇਕ ਵਾਕਿਆ ਯਾਦ ਆ ਗਿਆ ਏ। ਇਕ ਵਾਰ ਦੀ ਗੱਲ ਏ ਕਿ ਇਕ ਥਾਂ ਬਹੁਤ ਮਸ਼ਹੂਰ ਹੋ ਚੁੱਕੇ ਆਦਮੀਆਂ ਦੀਆਂ ਖੋਪਰੀਆਂ ਦੀ ਨੁਮਾਇਸ਼ ਹੋ ਰਹੀ ਸੀ। ਇਕ ਖੋਪਰੀ ਵੱਲ ਇਸਾਰਾ ਕਰਕੇ, ਇਕ ਦਰਸ਼ਕ ਨੇ ਕੋਲ ਖਲੋਤੇ ਪ੍ਰਬੰਧਕ ਤੋਂ ਪੁੱਛਿਆ 'ਇਹ ਕਿਸਦੀ ਖੋਪਰੀ ਏ ?'

'ਜੀ ਲਾਰਡ ਬਾਇਰਨ ਦੀ।'

'ਤੇ ਇਹ ਨਾਲ ਦੀ ਛੋਟੀ ਖੋਪਰੀ ਕਿਸ ਦੀ ਏ /'

'ਜੀ ਇਹ ਵੀ ਲਾਰਡ ਬਾਇਰਨ ਦੀ।'

'ਹੈਂ ? ਇਹ ਕਿਵੇਂ ?'

'ਜੀ ਇਕ ਉਸਦੀ ਵੱਡੇ ਹੁੰਦਿਆਂ ਦੀ ਏ ਤੇ ਦੂਸਰੀ ਨਿੱਕੇ ਹੁੰਦਿਆਂ ਦੀ'।

ਹਾਂ — ਤਾਂ ਉਹਨੀਂ ਦਿਨੀਂ ਮੇਰੀ ਹਾਲਤ ਅਜੀਬ ਸੀ। ਦਿਮਾਗ਼ ਹੌਲੀ ਹੌਲੀ ਖੋਪਰੀ 'ਚੋਂ ਢਲ ਕੇ ਗਲ ਵੱਲ ਆ ਰਿਹਾ ਸੀ—ਬਿਲਕੁਲ ਉਸੇ ਤਰ੍ਹਾਂ ਜਿਵੇਂ ਕਲੇਜਾ ਮੂੰਹ ਨੂੰ ਆਉਂਦਾ ਏ। ਜਿੰਨੇ ਦਿਨ ਦਿਮਾਗ਼ ਗਲੇ ਵਿਚ ਰਿਹਾ ਮੈਂ ਸਾਹ ਲੈਣਾ ਬੰਦ ਕਰ ਦਿੱਤਾ, ਅਚਕਨ ਤੇ ਬੰਦ ਗਲੇ ਦੇ ਕੋਟ ਨੂੰ ਤਿਲਾਂਜਲੀ ਦੇ ਦਿੱਤੀ ਤੇ ਕਮੀਜ਼ ਦਾ ਵੀ ਉਤਲਾ ਬਟਨ ਤੋੜ ਦਿੱਤਾ। ਡਰ ਸੀ ਕਿ ਕਿਤੇ ਸਾਹ ਲੈਂਦਿਆਂ ਹੀ ਦਿਮਾਗ਼ ਬਾਹਰ ਨਾ ਨਿਕਲ ਜਾਵੇ ਜਾਂ ਗਲ ਘੁਟ ਕੇ ਹੀ ਇਸ ਦੀ ਮੌਤ ਨਾ ਹੋ ਜਾਵੇ। ਫਿਰ ਦਿਮਾਗ਼ ਹੌਲੀ ਹੌਲੀ ਹਿੱਕ ਵਿਚ ਆ ਗਿਆ। ਜਿੰਨੇ ਦਿਨ ਇਸ ਦਾ ਮੁਕਾਮ ਇਥੇ ਰਿਹਾ ਮੈਂ, ਦਿਮਾਗ਼ ਦੇ ਫਿੱਸ ਜਾਣ ਦਾ ਡਰ ਕਰਕੇ, ਕਿਸੇ ਵੀ ਸਨੇਹੀ ਨਾਲ ਜੱਫੀ ਪਾ ਕੇ ਨਹੀਂ ਮਿਲਿਆ। ਹਿੱਕ 'ਚੋਂ ਹੁਣ ਇਹ ਪੇਟ ਵਿਚ ਢਲ ਆਇਆ ਸੀ। ਮੇਰਾ ਤਾਂ ਖਾਣ-ਪੀਣ ਹੀ ਹਰਾਮ ਹੋ ਗਿਆ। ਇਹੋ ਡਰ ਰਹਿੰਦਾ ਸੀ ਕਿ ਜੀਭ ਦੇ ਸਵਾਦ ਪਿੱਛੇ ਕਿਤੇ ਦਿਮਾਗ਼ ਦਾ ਹੀ

ਕੂੰਡਾ ਨਾ ਹੋ ਜਾਵੇ। ਐਵੇਂ ਕੋਈ ਠੰਡੀ-ਤੱਤੀ ਜਾਂ ਨਰਮ-ਸਖ਼ਤ ਚੀਜ਼ ਖਾਧੀ ਗਈ ਤਾਂ ਫੇਰ ਕੀ ਬਣੇਗਾ ? ਹੋਰ ਲੋਕੀ ਏਨੇ ਟੰਟੇ ਪੇਟ ਦੀ ਖਾਤਰ ਕਰਦੇ ਨੇ ਤੇ ਮੈਂ ਉਹਨੀਂ ਦਿਨੀਂ ਦਿਮਾਗ਼ (ਅਕਲ) ਬਦਲੇ ਰੋਜ਼ੀ ਕਮਾ ਰਿਹਾ ਸਾਂ। ਉਹ ਪੋਸਟਰ ਸੀ ਕਿ ਕਮਬਖ਼ਤ ਮੁੱਕਣ ਵਿਚ ਹੀ ਨਹੀਂ ਸੀ ਆਉਂਦਾ। ਮੈਂ ਖਲੋ ਕੇ ਕੰਮ ਕਰਦਾ ਕਰਦਾ ਅੱਕ ਗਿਆ ਸਾਂ ਤੇ ਦਿਮਾਗ਼ ਪੇਟ 'ਚੋਂ ਗੋਡਿਆਂ ਵਿਚ ਆ ਚੁੱਕਾ ਸੀ। ਬੜਾ ਖ਼ਤਰਨਾਕ ਸਮਾਂ ਸੀ ਉਹ। ਸ਼ਿਮਲੇ ਦੀਆਂ ਪਹਾੜੀਆਂ ਦੀ ਚੜ੍ਹਾਈ ਉਤਰਾਈ ਤੋਂ ਬਚਣ ਲਈ ਮੈਨੂੰ, ਕਈ ਉੱਚੇ ਨੀਵੇਂ ਰਸਤਿਆਂ 'ਚੋਂ ਲੰਘ ਕੇ, ਬਹੁਤ ਪੱਧਰਾ ਰਾਹ ਫੜਨਾ ਪੈਂਦਾ ਸੀ। ਇਸ ਤਰ੍ਹਾਂ ਮੈਂ ਦਫਤਰ ਦੇਰ ਨਾਲ ਪਹੁੰਚਦਾ ਸਾਂ ਤੇ ਉਥੇ ਜਾ ਕੇ ਝਾੜਾਂ ਪੈਂਦੀਆਂ ਸਨ।

ਹਾਏ — ਮੇਰੀ ਸ਼ਾਮਤ! ਹੁਣ ਬੱਚਿਆਂ ਦੇ ਨਾਲ ਵੀ ਤਾਂ ਹੱਸਣਾ-ਖੇਲਣਾ ਔਖਾ ਸੀ। ਨਿੱਕੀ ਗੁੱਡੀ ਬਹੁਤ ਤੰਗ ਕਰਦੀ ਸੀ। ਪਰ ਉਸ ਨੂੰ ਗੋਡਿਆਂ 'ਤੇ ਬਿਠਾ ਕੇ ਕਿਵੇਂ ਘੋੜਾ ਚਲਾਉਂਦਾ ? ਉਸ ਮਾਸੂਮ ਨੂੰ ਸਮਝਾਉਣ ਲਈ, ਉਸਦੀ ਜ਼ਿਦ ਅੱਗੇ ਸਿਆਣਿਆਂ ਦੀ ਦਲੀਲ ਕੀ ਕਰ ਸਕਦੀ ਸੀ। ਹੁਣ ਪੋਸਟਰ ਖ਼ਤਮ ਹੋਣ ਤੇ ਸੀ ਤੇ ਦਿਮਾਗ਼ ਗਿੱਟਿਆਂ ਵਿਚ! ਤੁਰਨਾ ਬਹੁਤ ਔਖਾ ਹੋ ਗਿਆ ਸੀ। ਸਾਰੇ ਜ਼ਮਾਨੇ ਦਾ ਭਾਰ ਗਿੱਟਿਆਂ ਤੇ— ਪੈਰਾਂ ਤੇ ਆ ਪਿਆ ਸੀ। ਅੱਜ ਤਕ ਦੁਨੀਆ 'ਚੋਂ ਚੁਣ ਕੇ, ਜੋ ਦਿਮਾਗ ਵਿਚ ਜਮ੍ਹਾ ਕੀਤਾ ਸੀ ਉਹ ਸਭ ਕੁਝ ਗਿੱਟਿਆਂ ਵਿਚ ਹੀ ਤਾਂ ਸੀ ਹੁਣ। ਸਚਮੁੱਚ ਹੀ ਫੂਕਾਂ ਮਾਰ ਮਾਰ ਕੇ ਕਦਮ ਰਖਦਾ ਸਾਂ। ਜੇ ਵੱਸ ਚਲਦਾ ਤਾਂ ਸੁਨਿਆਰਿਆਂ ਵਾਲੀ ਫੂਕਣੀ ਵਰਤਦਾ ਇਸ ਕੰਮ ਲਈ। ਬਰਫਾਂ ਦੇ ਦਿਨ ਸਨ, ਹਮੇਸ਼ਾ ਵਾਂਗ ਤਿੰਨ ਤਿੰਨ ਜੁਰਾਬਾਂ ਚਾੜ੍ਹ ਕੇ ਉੱਤੋਂ ਫੁੱਲ ਬੂਟ ਨਹੀਂ ਸਾਂ ਪਾ ਸਕਦਾ। ਦਿਮਾਗ਼ (ਅਕਲ) ਦਾ ਸਾਹ ਘੁੱਟਿਆ ਜਾਂਦਾ ਸੀ। ਜੇ ਅੱਗ ਤੋਂ ਦੂਰ ਰਹਾਂ ਤਾਂ ਠੰਡ ਨਾਲ ਸੁੰਨ ਹੁੰਦਾ ਸੀ, ਜੇ ਅੱਗ ਸੇਕਾਂ ਤਾਂ ਡਰ ਸੀ ਕਿ ਦਿਮਾਗ਼ ਪੰਘਰ ਕੇ ਉਂਜ ਹੀ ਨਾ ਵਗ ਜਾਏ। ਗਿੱਟਿਆਂ ਵਿਚ ਦਿਮਾਗ਼ ਆ ਜਾਣ ਕਰਕੇ ਅਜੇ ਐਨੀ ਤਸੱਲੀ ਤਾਂ ਸੀ ਕਿ ਇਹ ਹੈ ਤਾਂ ਅਖੀਰ ਆਪਣੇ ਸਰੀਰ ਵਿਚ ਹੀ। ਉਹਨਾਂ ਮਧਰਿਆਂ ਵਾਂਗ ਤਾਂ ਨਹੀਂ ਨਾ ਕਿ ਦਿਮਾਗ਼ ਅੱਡੀ ਤੋਂ ਵੀ ਕਿਤੇ ਨੀਵਾਂ ਹੋਵੇ! ਸ਼ਾਇਦ ਸਰੀਰ ਤੋਂ ਬਾਹਰ, ਜੁੱਤੀ ਤੋਂ ਵੀ ਬਾਹਰ, ਮਾਲ ਰੋਡ ਤੇ ਤੁਰਨ ਲੱਗਿਆਂ ਬਹੁਤ ਔ[illegible] ਹੁੰਦਾ ਸਾਂ। ਆਸੇ ਪਾਸੇ ਬਰਫਾਂ, ਵਿਚਕਾਰ ਬੜਾ ਤੰਗ ਜਿਹਾ ਰਸਤਾ। ਜੇ ਕਿਤੇ ਕਿਸੇ ਦੇ ਗਿੱਟਿਆਂ ਨਾਲ ਮੇਰੇ ਗਿੱਟੇ ਭਿੜ ਜਾਂਦੇ ਤਾਂ ? ਜਿਸ ਗੱਲੋਂ ਡਰਦਾ ਸਾਂ ਇਕ ਦਿਨ ਉਹ ਹੋ ਕੇ ਹੀ ਰਹੀ। ਇਕ ਥਾਂ ਪੈਰ ਤਿਲਕਿਆ ਤੇ ਇਕ ਗਿੱਟਾ ਮਰਕੋੜਿਆ ਗਿਆ — ਅੱਧਾ ਦਿਮਾਗ ਮਰਕੋੜਿਆ ਗਿਆ—ਅੱਧੀ ਅਕਲ ਮਰਕੋੜੀ ਗਈ। ਖ਼ੈਰ! ਇਹ ਵੀ ਦਿਨ ਦੇਖਣੇ ਸਨ! ਸੀਸ ਆਸਨ ਕਰ ਕੇ, ਬੜੇ ਜਬਰ ਤੇ ਹੌਸਲੇ ਨਾਲ, ਦਿਮਾਗ਼ ਨੂੰ ਵਾਪਸ ਮੋੜਿਆ। ਅਕਲ ਨੂੰ ਗਿੱਟਿਆਂ 'ਚੋਂ ਮੁੜ ਗੋਡਿਆਂ, ਪੇਟ, ਛਾਤੀ ਤੇ ਗਲ ਦੀਆਂ ਘਾਟੀਆਂ 'ਚੋਂ ਲੰਘ ਕੇ ਸਿਰ ਵਿਚ ਲਿਆਂਦਾ।

ਪਰ ਜਦੋਂ ਦੀ ਡਾਕਟਰ ਨੇ ਇਹ ਅਕਲ-ਦਾੜ੍ਹ ਪੁੱਟ ਕੇ ਮੇਰੇ ਹੱਥ ਫੜਾਈ ਹੋਈ ਏ ਮੈਨੂੰ ਕਈ ਲਾਭ ਵੀ ਹੋਏ ਨੇ। ਕਿਸੇ ਨਾਲ ਗੱਲ ਕਰਨ ਲੱਗਿਆਂ, ਉਸ ਦੀ ਸੂਝ-ਬੂਝ ਜਾਂ ਔਖਿਆਈ ਅਨੁਸਾਰ, ਮੈਂ ਇਸ ਦਾੜ੍ਹ ਨੂੰ ਆਪਣੇ ਸਿਰ ਦੇ ਨੇੜੇ ਕਰ ਲੈਂਦਾ

ਹਾਂ। ਕਦੀ ਕਦੀ ਪੱਗ ਵਿਚ ਵੀ ਅੜੁੰਗ ਲੈਂਦਾ ਹਾਂ। ਕਦੀ ਕਦੀ ਕਿਸੇ ਨਾਲ ਗੱਲ ਕਰਨ ਲੱਗਿਆਂ, ਇਕ ਬੜੇ ਗੁਪਤ ਤਰੀਕੇ ਨਾਲ, ਇਹ ਦਾੜ੍ਹ ਲਾਂਭੇ ਰੱਖ ਕੇ ਵੀ ਮੈਂ ਗੱਲਾਂ ਕਰ ਲੈਂਦਾ ਹਾਂ। ਮੈਂ ਬਹੁਤੇ ਥਾਈਂ, ਜ਼ਨਾਨੀਆਂ, ਕਾਲਜਾਂ ਦਿਆਂ ਪ੍ਰਿੰਸੀਪਲਾਂ, ਫਿਲਾਸਫ਼ਰਾਂ, ਮਜ਼ਹਬ ਦੇ ਠੇਕੇਦਾਰਾਂ, ਪੂੰਜੀਪਤੀਆਂ, ਫ਼ੌਜੀਆਂ, ਅਫ਼ਸਰਾਂ ਤੇ ਕਾਮਿਆਂ ਨਾਲ ਗੱਲਾਂ ਕੀਤੀਆਂ ਨੇ। ਦਾੜ੍ਹ ਨੇੜੇ ਵੀ ਰੱਖੀ ਏ ਤੇ ਦੂਰ ਵੀ। ਪਰ ਤਜਰਬੇ ਨੇ ਸਿਰਫ ਸੌ ਨਹੀਂ ਹਜ਼ਾਰ ਤੋਂ ਵੀ ਉੱਪਰ ਦੀ ਫ਼ੀਸਦੀ ਤੱਕ ਇਹੋ ਸਿੱਧ ਕੀਤਾ ਏ ਕਿ ਆਮ ਦਿਮਾਗ਼ ਵਿਚ ਕੋਈ ਫ਼ਰਕ ਨਹੀਂ। ਸਭ ਇਕੋ ਜਿਹੇ ਸਿਆਣੇ ਜਾਂ ਮੂਰਖ ਨੇ। ਦਿਮਾਗ਼ ਨੂੰ ਪ੍ਰਫੁੱਲਤ ਕਰਨ ਲਈ ਜਿਸਨੂੰ ਹਾਲਾਤ ਅਨੁਕੂਲ ਮਿਲ ਗਏ ਜਾਂ ਜਿਸ ਆਪਣੀ ਹੀ ਹਿੰਮਤ ਨਾਲ ਕੁਝ ਉਪਰਾਲਾ ਕਰ ਲਿਆ ਸੋ ਕਰ ਲਿਆ। ਨਹੀਂ ਤੇ ਅਕਲ ਦੇ ਨੌਂਹ ਲੁਹਾਇਆਂ ਵੀ ਕੁਝ ਨਹੀਂ ਬਣਦਾ।

ਇਹ ਲੇਖ ਲਿਖਦਿਆਂ ਹੋਇਆਂ ਵੀ, ਇਕ ਕੋਲ ਬੈਠੇ ਸਨੇਹੀ ਤੋਂ ਨਜ਼ਰ ਬਚਾ ਕੇ ਮੈਂ ਇਹ ਦਾੜ੍ਹ ਕਈ ਵਾਰ ਕੋਲ ਰੱਖੀ ਏ ਤੇ ਕਈ ਵਾਰ ਲਾਂਭੇ। ਪਰ ਇਹ ਮੈਂ ਕਦੇ ਨਹੀਂ ਦੱਸਾਂਗਾ ਕਿ ਆਮ ਤੌਰ ਤੇ ਬਾਹਰ ਜਾਣ ਲੱਗਿਆਂ ਮੈਂ ਇਹ ਦਾੜ੍ਹ ਕਿਸ ਖੀਸੇ ਵਿਚ ਰਖਦਾ ਹਾਂ। ਜੇ ਕੋਈ ਖ਼ੀਸੇ-ਕੱਟ ਪੈ ਗਿਆ ਤਾਂ ?

***('ਜੰਮੂ ਜੀ, ਤੁਸੀਂ ਬੜੇ ਰਾਅ!' ਵਿਚੋਂ)***

# ਗੁੱਡੀਆਂ-ਪਤੰਗਾਂ

## ਈਸ਼ਵਰ ਚਿਤ੍ਰਕਾਰ

ਭਾਵੇਂ ਮੇਰਾ ਜਨਮ ਡੇਰੇ ਬਾਬੇ ਨਾਨਕ ਹੋਇਆ, ਪਰ ਮੈਂ ਹੋਸ਼ ਕਲਕੱਤੇ ਸੰਭਾਲੀ। ਦੋ ਸਾਲ ਤੋਂ ਪੰਜ ਸਾਲ ਦੀ ਉਮਰ ਤਕ ਦੀਆਂ ਕੁਝ ਗੱਲਾਂ ਤੇ ਕੁਝ ਨਜ਼ਾਰੇ ਮੈਨੂੰ ਯਾਦ ਹਨ : ਬਾਂਦਾਘਾਟ ਦਾ ਸਾਦਾ ਜਿਹਾ ਘਰ, ਜਿਸ ਵਿਚ ਕੇਲੇ ਦੇ ਦਰੱਖ਼ਤ ਤੇ ਰਤਨਜੋਤ ਦੇ ਫੁੱਲ ਲੱਗੇ ਹੁੰਦੇ ਸਨ; ਬੰਗਾਲ ਪਾੜੇ ਦੀ ਕੋਠੀ, ਜਿਸ ਦੇ ਦੁਆਲੇ ਫਲਾਂ ਦੇ ਦਰੱਖ਼ਤਾਂ ਦਾ ਛੋਟਾ ਜਿਹਾ ਬਗ਼ੀਚਾ ਸੀ ਤੇ ਧੂਤੇ ਵਾਲਾ ਗ੍ਰਾਮੋਫੋਨ, ਜਿਸ ਵਿਚ ਮੱਝ ਅੜਿੰਗਦੀ ਹੁੰਦੀ ਸੀ।

ਜਦੋਂ ਮੈਂ ਪੰਜਾਂ ਸਾਲਾਂ ਦਾ ਸਾਂ ਤਾਂ ਅਸੀਂ ਹਾਵੜੇ ਤੋਂ ਕਲਕੱਤੇ ਆ ਗਏ ਸਾਂ ਤਾਂ ਕਲਾਈਵ ਸਟ੍ਰੀਟ ਦੀ ਇਕ ਗਲੀ ਵਿਚ, ਜਿਸ ਦਾ ਨਾਂ ਕੇਨ ਸਟ੍ਰੀਟ ਜਾਂ ਦਰਮਾ ਪੱਟੀ ਸੀ, ਇਕ ਛੇ-ਮੰਜ਼ਲੀ ਬਾੜੀ ਦੀ ਤੀਸਰੀ ਮੰਜ਼ਲ ਦੇ ਦਸਾਂ ਦੋ-ਕਮਰੀਏ ਫ਼ਲੈਟਾਂ ਵਿਚੋਂ ਇਕ ਵਿਚ ਰਹਿੰਦੇ ਸਾਂ। ਜਿਥੋਂ ਤਕ ਮੈਨੂੰ ਪਤਾ ਹੈ 'ਗੁੱਡੀ' ਤੇ 'ਗੁੱਡੇ' ਸ਼ਬਦ ਨਾਲ ਮੇਰੀ ਪਹਿਲੀ ਜਾਣ-ਪਛਾਣ ਇਥੇ ਹੋਈ। ਸਾਡੇ ਗੁਆਂਢੀ ਪੰਜਾਬੀ, ਬਨਾਰਸੀ ਸਾੜ੍ਹੀਆਂ ਦੇ ਵਿਉਪਾਰੀ ਦੀ ਧੀ, ਕਲਕੱਤੀ 'ਗੁੰਡੇ-ਗੁੱਡੀਆਂ' ਨਾਲ ਖੇਡਦੀ ਹੁੰਦੀ ਸੀ ਤੇ ਘਮੰਡਾ ਸਿੰਘ ਅਰੋੜੇ ਦੀ ਧੀ ਜਨਕ ਦੁਲਾਰੀ ਤੇ ਬਾਬੂ ਨੱਥੂ ਰਾਮ ਦੀ ਧੀ, ਅਨਾਰਕਲੀ ਦੇ ਗੁੱਡਿਆਂ-ਗੁੱਡੀਆਂ ਨਾਲ ਵਿਆਹ ਰਚਾਉਂਦੀ ਰਹਿੰਦੀ ਸੀ। ਛੇ ਸੱਤ ਸਾਲ ਦੀ ਉਮਰ ਤਕ 'ਗੁੰਡੇ' ਤੇ 'ਗੁੱਡੀਆਂ' ਦੇ ਦੂਜੇ ਅਰਥ ਦਾ ਮੈਨੂੰ ਪਤਾ ਨਹੀਂ ਸੀ। ਗੁੱਡੇ-ਗੁੱਡੀਆਂ ਉਡਦੇ ਹੋਣਗੇ, ਪਰ ਜਾਂ ਤਾਂ ਉਸ ਪਾਸੇ ਉਡਦੇ ਨਹੀਂ ਸਨ ਜਾਂ ਅਸੀਂ ਦੇਖੇ ਨਹੀਂ ਸਨ। ਧੁਰ ਕੋਠੇ ਸਾਨੂੰ ਕੋਈ ਚੜ੍ਹਨ ਹੀ ਨਹੀਂ ਸੀ ਦਿੰਦਾ। ਇਕ ਦੋ ਵਾਰੀ ਜਦੋਂ ਕਿਤੇ ਪਿਤਾ ਜੀ ਦੇ ਨਾਲ ਧੁਰ ਕੋਠੇ ਤੇ ਗਏ ਵੀ, ਤਾਂ ਭਾਵੇਂ ਹੁਗਲੀ ਨਦੀ ਦਾ ਪ੍ਰਵਾਹ, ਕਿਸ਼ਤੀਆਂ ਦਾ ਪੁਲ, ਕਿਸ਼ਤੀਆਂ, ਅਗਨ ਬੋਟ ਤੇ ਵੱਡੇ ਜਹਾਜ਼ ਤਾਂ ਦਿਸਦੇ, ਪਰ ਉੱਡਣ ਵਾਲੀ ਚੀਜ਼ ਸਿਵਾਏ ਪੰਛੀਆਂ-ਪਰਿੰਦਿਆਂ ਤੋਂ ਸਾਨੂੰ ਕਦੇ ਕੋਈ ਨਾ ਦਿੱਸੀ।

ਗੁਰਦੁਆਰਾ ਬੜੀ ਸਿੱਖ ਸੰਗਤ ਵਿਚ ਰਾਗੀ ਕਰਮ ਸਿੰਘ ਜੀ ਕੋਲੋਂ ਡੇਢ ਦੋ ਸਾਲ ਪੰਜਾਬੀ ਪੜ੍ਹਨ ਮਗ਼ਰੋਂ, ਜਿਸ ਸਮੇਂ ਵਿਚ ਮੈਂ ਜਪੁਜੀ ਸਾਹਿਬ, ਰਹਿਰਾਸ ਸਾਹਿਬ, ਅਨੰਦ ਸਾਹਿਬ, ਆਦਿ ਬਾਣੀਆਂ ਦਾ ਪਾਠ ਕਰਨਾ ਵੀ ਸਿੱਖਿਆ, ਮੈਨੂੰ ਮਛੂਆ ਬਾਜ਼ਾਰ ਦੇ ਨਾਗਰੀ ਪ੍ਰਚਾਰਕ ਵਿਦਿਆਲਾ ਨਾਂ ਦੇ ਸਕੂਲ ਵਿਚ ਪੜ੍ਹਨੇ ਪਾਇਆ ਗਿਆ। ਸਕੂਲ ਤੋਂ ਸਾਡਾ ਪਹਿਲਾ ਘਰ ਦੂਰ ਹੋਣ ਕਰਕੇ ਘਰ ਸਕੂਲ ਦੇ ਸਾਹਮਣੇ 'ਤੇਲੀ ਕੀ ਬਾੜੀ' ਦੇ ਇਕ

ਫ਼ਲੈਟ ਵਿਚ ਲੈ ਆਂਦਾ ਗਿਆ। ਆਲੇ-ਦੁਆਲੇ ਮੁਸਲਮਾਨੀ ਇਲਾਕਾ ਸੀ ਤੇ ਖਪਰੈਲਾਂ ਦੀਆਂ ਛੱਤਾਂ ਵਾਲੇ ਕੱਚੇ ਮਕਾਨ ਵੀ ਉਦੋਂ ਇਥੇ ਹੁੰਦੇ ਸਨ। ਇਸ ਇਲਾਕੇ ਵਿਚ ਗੁੱਡੀਆਂ ਉੱਡਦੀਆਂ ਮੈਂ ਪਹਿਲੀ ਵਾਰੀ ਦੇਖੀਆਂ। ਉਦੋਂ ਮੁੰਡੇ ਇਹ ਤਾਂ ਕਹਿੰਦੇ ਹੁੰਦੇ ਸਨ, 'ਆਓ ਛੱਤ ਪਰ ਚਲ ਕਰ ਗੁੱਡੀ ਉੜਾਏਂ', ਪਰ ਕੋਠੇ ਤੇ ਜਾਂਦਿਆਂ ਹੀ ਉਡਣ ਵਾਲੀ ਸ਼ੈ ਦਾ ਨਾਂ 'ਕਨਕਊਆ' ਹੋ ਜਾਂਦਾ ਸੀ। ਪਤਾ ਨਹੀਂ ਪੈਸਿਆਂ ਦੀ ਉਦੋਂ ਪਰਵਾਹ ਨਾ ਹੁੰਦਿਆਂ ਵੀ ਮੈਨੂੰ ਕਲਕੱਤੇ ਗੁੱਡੀਆਂ ਉਡਾਉਣ ਦਾ ਸ਼ੌਕ ਕਿਉਂ ਨਾ ਲੱਗਾ। ਉਦੋਂ ਵੀ ਮੈਨੂੰ ਨੱਸਣ-ਭੱਜਣ, ਨੱਚਣ-ਭੁੜਕਣ, ਲੁਕਣ-ਲੱਭਣ, ਢਾਉਣ-ਢੱਠਣ ਵਾਲੀਆਂ ਖੇਡਾਂ ਚੰਗੀਆਂ ਲਗਦੀਆਂ ਸਨ। ਮੇਰੇ ਸਾਥੀ ਜਮਾਤੀ 'ਕਨਕਊਏ' ਉਡਾਉਂਦੇ ਸਨ। ਮੈਨੂੰ ਗੁੱਡੀ ਉਡਾਉਣੀ ਤਾਂ ਕਿਤੇ ਰਹੀ, ਲਟਾਈ ਫੜਨੀ ਵੀ ਨਹੀਂ ਸੀ ਆਉਂਦੀ। ਲਟਾਈ ਇਕ ਵੇਲਣੇ ਵਰਗੀ ਚਰਖੜੀ ਹੁੰਦੀ ਸੀ, ਜਿਸ ਤੇ ਡੋਰ ਵਲ੍ਹੇਟਦੇ ਸਨ ਤੇ ਪੇਚੇ ਵੇਲੇ ਇਕ ਆਦਮੀ ਪੇਚਾ ਲੜਾਉਂਦਾ ਸੀ ਤੇ ਦੂਸਰਾ ਪਿਛੇ ਲਟਾਈ ਫੜਦਾ ਸੀ। ਕਨਕਊਏ ਭਾਵੇਂ ਵੱਡੇ ਹੋਣ ਭਾਵੇਂ ਛੋਟੇ, ਸਦਾ ਉਸ ਤਰ੍ਹਾਂ ਦੇ ਹੀ ਹੁੰਦੇ ਸਨ, ਜਿਨ੍ਹਾਂ ਨੂੰ ਅਸੀਂ ਪੰਜਾਬ ਵਿਚ ਕਾਂਟੂ ਗੁੱਡੇ ਕਹਿੰਦੇ ਹਾਂ। ਕ਼ਨਕਊਏ ਲਈ ਪਤੰਗ ਸ਼ਬਦ ਉਥੇ ਕਦੇ ਨਹੀਂ ਸੀ ਸੁਣਿਆ। ਹਾਂ ਗਰਮੀਆਂ ਵਿਚ ਸਾਡੀ ਮਾਤਾ ਜ਼ਰੂਰ ਕਹਿੰਦੀ ਹੁੰਦੀ ਸੀ, 'ਛੇਤੀ ਰੋਟੀ ਖਾ ਲਿਆ ਕਰੋ, ਕੀੜੇ ਪਤੰਗੇ ਦੀ ਬਹਾਰ ਐ।' ਉਦੋਂ ਪਤਾ ਨਹੀਂ ਸੀ ਕਿ ਪਤੰਗੇ ਦਾ ਵੀ ਕੋਈ ਰਿਸ਼ਤਾ ਕਦੇ ਪਤੰਗ ਨਾਲ ਨਿਕਲ ਆਵੇਗਾ। ਉਦੋਂ ਤਕ ਜਿਸ ਖ਼ਾਸ ਚੀਜ਼ ਨੂੰ ਪੰਜਾਬ ਵਿਚ ਪਤੰਗ ਕਿਹਾ ਜਾਂਦਾ ਹੈ, ਉਹ ਮੈਂ ਕਦੇ ਕਲਕੱਤੇ ਰਹਿੰਦਿਆਂ ਦੇਖੀ ਹੀ ਨਹੀਂ ਸੀ।

ਗੁੱਡੀਆਂ-ਪਤੰਗਾਂ ਵਰਗੀਆਂ ਆਮ ਜਹੀਆਂ ਚੀਜ਼ਾਂ ਦੀਆਂ ਗੱਲਾਂ ਕਰਨ ਲਗਿਆਂ ਮੈਂ ਪਹਿਲੋਂ ਸਰਬ-ਗਿਆਨ-ਕੋਸ਼ ਵਿਚੋਂ ਇਨ੍ਹਾਂ ਦਾ ਇਤਿਹਾਸ ਪੜ੍ਹ ਕੇ ਗੱਲ ਨਹੀਂ ਸ਼ੁਰੂ ਕਰਾਂਗਾ। ਪਰ ਮਲੂਮ ਹੁੰਦਾ ਹੈ ਕਿ ਗੁੱਡੀਆਂ ਉਡਾਉਣ ਦੀ ਇਹ ਖੇਡ, ਜਿਸ ਨੂੰ ਅੱਜ ਅਸੀਂ ਪਤੰਗ-ਬਾਜ਼ੀ ਵੀ ਕਹਿੰਦੇ ਹਾਂ, ਕਾਫ਼ੀ ਪੁਰਾਣੀ ਹੈ। ਤੇਰ੍ਹਵੀਂ ਸਦੀ ਵਿਚ ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਨੂੰ ਉਪਦੇਸ਼ ਦਿੰਦੇ ਹਨ :

'ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ।।
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ।।੧।।
ਮਨੁ ਰਾਮ ਨਾਮਾ ਬੇਧੀਅਲੇ...'

ਭਗਤ ਨਾਮਦੇਵ ਜੀ ਦੇ ਸ਼ਬਦ ਤੋਂ ਪ੍ਰਗਟ ਹੁੰਦਾ ਹੈ ਕਿ ਨਾ ਸਿਰਫ਼ ਕਾਗਜ਼ ਉਦੋਂ ਲਿਖਣ ਲਈ ਵਰਤਿਆ ਜਾਂਦਾ ਸੀ, ਸਗੋਂ ਗੁੱਡੀਆਂ ਬਣਾਉਣ ਲਈ ਵੀ ਵਰਤਿਆ ਜਾਂਦਾ ਸੀ ਅਤੇ ਉਸ ਸਮੇਂ ਗੁੱਡੀਆਂ ਲਈ ਪਤਲਾ ਕਾਗਜ਼ ਵੀ ਹੱਥਾਂ ਨਾਲ ਬਣਾਇਆ ਜਾਂਦਾ ਸੀ। ਇਸ ਉਡਣ ਵਾਲੀ ਚੀਜ਼ ਦਾ ਨਾਮ ਉਦੋਂ 'ਗੂਡੀ' ਸੀ ਤੇ ਇਸ ਨੂੰ ਡੋਰੀ ਨਾਲ ਉਡਾਇਆ ਜਾਂਦਾ ਸੀ। ਮਲੂਮ ਹੁੰਦਾ ਹੈ ਕਿ ਉਸ ਵੇਲੇ ਤਕ 'ਗੁੱਡੀ' ਉਡਾਉਣਾ ਖੇਡ ਤਾਂ ਸੀ, ਪਰ ਇੱਲਤ ਭਾਵੇਂ ਨਾ ਹੀ ਬਣੀ ਹੋਵੇ।

ਇਉਂ ਮਲੂਮ ਹੁੰਦਾ ਹੈ ਕਿ ਜਿਵੇਂ ਇਸ ਕਾਗਜ਼ ਤੇ ਬਾਂਸੀ ਤੀਲਿਆਂ ਨਾਲ ਬਣੀ ਉਡਣ ਵਾਲੀ ਸ਼ੈ ਦਾ ਨਾਂ ਗੁੱਡੀ ਮਗਰੋਂ ਪਿਆ ਹੋਵੇ, ਕਿਉਂਕਿ ਪੁਤਲੀਆਂ ਜਾਂ ਗੁੱਡੀਆਂ

ਨੂੰ ਡੋਰ ਬੰਨ੍ਹ ਕੇ ਮੰਚ ਜਾਂ ਧਰਤੀ ਤੇ ਹਰਕਤਾਂ ਕਰਾਉਣੀਆਂ, ਨਚਾਉਣਾ ਤੇ ਅਭਿਨੈ ਕਰਾਉਣਾ ਮਨੁੱਖ ਨੇ ਪਹਿਲੋਂ ਸਿੱਖਿਆ ਹੋਵੇਗਾ। ਪੰਛੀਆਂ ਵਾਂਗ ਅਕਾਸ਼ ਤੇ ਉਡਣ ਦੀ ਚਾਹ ਅਤੇ ਉਨ੍ਹਾਂ ਵਾਂਗ ਧਰਤੀ ਨੂੰ ਉਪਰੋਂ ਦੇਖ ਸਕਣ ਦੀ ਇੱਛਾ ਤਾਂ ਮਨੁੱਖ ਅੰਦਰ ਬਹੁਤ ਹੀ ਪੁਰਾਣਿਆਂ ਸਮਿਆਂ ਤੋਂ ਰਹੀ ਹੋਵੇਗੀ, ਪਰ ਕਿਸੇ ਵਸਤੂ ਨੂੰ ਉਡਾ ਕੇ ਉਸ ਨੂੰ ਆਪਣੇ ਕਾਬੂ ਰਖਣ ਤੇ ਮਨ-ਮਰਜ਼ੀ ਨਾਲ ਨੇੜੇ ਦੇ ਵਾਯੂ-ਮੰਡਲ ਵਿਚ ਨਚਾਉਣ ਦੀ ਜਾਚ ਉਸ ਨੂੰ ਪੁਤਲੀਆਂ ਅਥਵਾ ਗੁੱਡੀਆਂ ਦੇ ਧਰਤ ਤੋਂ ਨਚਾਉਣ ਦੀ ਕਲਾ ਆਉਣ ਤੋਂ ਮਗਰੋਂ ਆਈ ਹੋਵੇਗੀ। ਤਾਹੀਓਂ ਤੇ ਦੋਹਾਂ ਵਿਚ ਡੋਰ ਦੀ ਸਾਂਝ ਤੋਂ ਅਕਾਸ਼ ਵਿਚ ਨੱਚਣ ਵਾਲੀ ਕਾਗ਼ਜ਼ ਦੀ ਸ਼ੈ ਦਾ ਨਾਂ ਵੀ ਗੁੱਡੀ ਪਿਆ। ਇਹ ਨਾਂ ਕਾਫੀ ਚਿਰ ਤੋਂ ਪ੍ਰਚਲਤ ਸੀ। ਇਸੇ ਲਈ ਤਾਂ ਤੇਰ੍ਹਵੀਂ ਸਦੀ ਵਿਚ ਨਾਮਦੇਵ ਜੀ ਨੇ ਇਸ ਨੂੰ ਆਪਣੇ 'ਸ਼ਬਦ' ਵਿਚ ਵਰਤਿਆ। ਪਤੰਗ ਸਬਦ ਗੁੱਡੀ ਲਈ ਮਗਰੋਂ ਵਰਤਿਆ ਜਾਣ ਲਗਾ ਹੋਵੇਗਾ। ਭਾਵੇਂ ਸੰਸਕ੍ਰਿਤ ਦਾ ਸ਼ਬਦ ਹੋਣ ਕਰਕੇ ਇਹ ਸ਼ਬਦ ਗੁੱਡੀ ਪਤੰਗ ਤੋਂ ਪੁਰਾਣਾ ਜਾਪਦਾ ਹੈ। ਪਤੰਗ ਦਾ ਅਰਥ ਹੈ ਪੰਛੀ, ਪਰਵਾਨਾ, ਪਰਾਂ ਵਾਲਾ ਟਿੱਡਾ, ਸੂਰਜ ਆਦਿ। ਕਿਉਂਕਿ ਗੁੱਡੀ ਪੰਛੀ ਵਾਂਗ ਅਕਾਸ਼ 'ਚ ਉਡ ਸਕਦੀ ਸੀ, ਇਸ ਲਈ ਇਹ ਪੁਰਾਣਾ ਸ਼ਬਦ ਪਿਛੋਂ ਜਿਹੇ ਆ ਕੇ ਗੁੱਡੀ ਲਈ ਵੀ ਵਰਤਿਆ ਜਾਣ ਲਗ ਪਿਆ ਹੋਵੇਗਾ। ਪੰਜਾਬ ਵਿਚ ਗੁੱਡੇ-ਗੁੱਡੀਆਂ ਲਈ ਪਤੰਗ ਸ਼ਬਦ, ਨਹੀਂ ਵਰਤਿਆ ਜਾਂਦਾ। ਗੁੱਡੇ ਜਾਂ ਗੁੱਡੀ ਦੀ ਸ਼ਕਲ ਹੋਰ ਹੁੰਦੀ ਹੈ ਤੇ ਪਤੰਗ ਦੀ ਹੋਰ। ਅਵਧ ਦੇ ਨਵਾਬਾਂ ਦੀ ਰਾਜਧਾਨੀ ਵਿਚ, ਜੋ ਬਹੁਤ ਸਾਰੀਆਂ 'ਬਾਜ਼ੀਆਂ' ਦਾ ਕੇਂਦਰ ਬਣੀ, ਗੁੱਡੀਆਂ ਉਡਾਉਣ ਦੀ ਖੇਡ ਲਈ ਪਤੰਗਬਾਜ਼ੀ ਦੇ ਨਾਂ ਤੋਂ ਪਤਾ ਲਗਦਾ ਹੈ ਕਿ ਉਥੇ ਗੁੱਡੇ ਗੁੱਡੀਆਂ ਲਈ 'ਪਤੰਗ' ਸ਼ਬਦ ਵੀ ਵਰਤਿਆ ਜਾਂਦਾ ਸੀ। ਦੇਖੋ ਸੰਸਕ੍ਰਿਤ ਦੇ ਸ਼ਬਦ ਪਤੰਗ ਤੇ ਫ਼ਾਰਸੀ ਲਫ਼ਜ਼ ਬਾਜ਼ੀ ਦਾ ਕੈਸਾ ਢੁਕਵਾਂ ਸਮਾਸ ਬਣਿਆ ਹੈ। ਕਈ ਲੋਕ ਇਸ ਤੋਂ ਵੀ ਸੋਹਣੇ ਦੋ ਵੱਖੋ ਵੱਖਰੇ ਮੁੱਢਾਂ ਦੇ ਸ਼ਬਦਾਂ ਦੇ ਸਮਾਸਾਂ ਦੀ ਵਰਤੋਂ ਕਾਰਣ ਬਾਵਾ ਬਲਵੰਤ ਤੇ ਈਸ਼ਵਰ ਚਿੱਤ੍ਰਕਾਰ ਦੀ ਬੋਲੀ ਤੇ ਕਿੰਤੂ ਕਰਦੇ ਹਨ, ਭਾਵੇਂ ਉਸ ਦਾ ਲੁਤਫ ਵੀ ਲੈਂਦੇ ਹਨ। ਜਦੋਂ ਦੋ ਸਦਾਚਾਰ ਕਿਸੇ ਸਾਂਝੇ ਥਾਂ ਆ ਕੇ ਮਿਲਦੇ ਹਨ ਤਾਂ 'ਪਤੰਗ-ਬਾਜ਼ੀ' ਸਮਾਸ ਵਰਗੀ ਇਕ ਸ਼ਾਂਝੀ ਬੋਲੀ 'ਤੇ ਸਾਂਝਾ ਸਭਿਆਚਾਰ ਪੈਦਾ ਹੋ ਹੀ ਜਾਂਦਾ ਹੈ।

ਪੰਜਾਬ ਵਿਚ ਆ ਕੇ ਇਨ੍ਹਾਂ ਸ਼ੈਆਂ ਦੇ, ਜਿਨ੍ਹਾਂ ਨੂੰ ਆਮ ਤੌਰ ਤੇ ਗੁੱਡੀਆਂ-ਪਤੰਗਾਂ ਕਿਹਾ ਜਾਂਦਾ ਸੀ, ਕਈ ਰੂਪਾਂ ਨਾਲ ਮੇਰੀ ਵਾਕਫ਼ੀ ਹੋਈ। ਗੁੱਡਾ ਤੇ ਗੁੱਡੀ ਤਾਂ ਛੋਟੇ ਵੱਡੇ ਹੋਣ ਦਾ ਫ਼ਰਕ ਹੀ ਹੈ। ਇਹ ਮੁਰੱਬਾ ਸ਼ਕਲ ਦੀ ਹੁੰਦੀ ਹੈ। ਇਕ ਬਾਂਸ ਦਾ ਘੜਿਆ ਸਿੱਧਾ ਤੀਲਾ ਇਕ ਸਾਹਮਣੇ ਕੋਣ ਤੋਂ ਸਾਹਮਣੇ ਕੋਣ ਤਕ ਦੁਸਾਰ ਲੱਗਾ ਹੁੰਦਾ ਹੈ ਤੇ ਦੂਜੇ ਦੇ ਸਾਹਮਣੇ ਕੋਣਿਆ ਵਿਚ ਧਨਖ ਵਾਂਗ ਇਕ ਤੀਲਾ ਲਗਾ ਹੁੰਦਾ ਹੈ, ਜਿਸ ਦੀ ਡਾਟ ਉਪਰ ਵੱਲ ਉਭਰੀ ਹੁੰਦੀ ਹੈ। ਥੱਲੇ ਦਾ ਪਾਸਾ ਦੱਸਣ ਲਈ ਥੱਲੇ ਦੀ ਨੁੱਕਰ ਤੋਂ ਵਧਵੀਂ ਇਕ ਤਿਕੋਨੀ ਕਾਗਜ਼ ਲਗਾ ਹੁੰਦਾ ਹੈ, ਜਿਸ ਦੇ ਦੋ ਸਮਕੋਣ ਥੱਲੇ ਵਾਲੀ ਨੁੱਕਰ ਤੋਂ ਵੱਧੇ ਹੋਏ ਹੁੰਦੇ ਹਨ। ਇਸ ਨੂੰ ਕਾਟੂ ਜਾਂ ਕਾਟੂ ਗੁੱਡਾ ਆਖਦੇ ਹਨ। ਕਾਟੂ ਦਾ ਅਰਥ ਹਿੰਦੀ ਵਿਚ ਕੱਟਣ ਵਾਲਾ ਜਾਂ ਭਿਆਨਕ ਹੈ। ਥੱਲੇ ਵਧਿਆ ਹੋਇਆ ਕਾਗਜ਼ ਲਗਣ ਕਰਕੇ ਇਹ ਗੁੱਡਾ ਮਰਦਾਵਾਂ ਜਿਹਾ ਲਗਦਾ ਹੈ, ਭਾਵੇਂ ਬਹੁਤਾ

ਭਿਆਨਕ ਤੇ ਨਹੀਂ ਜਾਪਦਾ। ਫੁੰਮਣਦਾਰ ਗੁੱਡੇ ਦੇ ਹੇਠਲੇ ਬੰਨੇ ਧਾਗੇ ਨਾਲ ਲਗਾ ਹੋਇਆ ਇਕ ਕਾਗਜ਼ਾਂ ਦਾ ਬਣਿਆ ਬੁੰਬਲ ਲਮਕਦਾ ਹੁੰਦਾ ਹੈ। ਇਹ ਗੁੱਡੇ ਨੂੰ ਜੇ ਜ਼ਨਾਨਾ ਨਹੀਂ ਤਾਂ ਘਟੋ ਘਟ ਸੁਹਲ-ਸੁਬਕ ਜ਼ਰੂਰ ਬਣਾ ਦਿੰਦਾ ਹੈ। ਸਾਡੇ ਜ਼ਮਾਨੇ ਵਿਚ ਆਨੇ ਵਾਲਾ ਕਾਟੂ ਤੋਂ ਵੀ ਵੱਡੇ ਮੁੱਲ ਵਾਲਾ ਗੁੱਡਾ ਅਖਵਾਉਂਦਾ ਸੀ ਤੇ ਟਕੇ, ਪੈਸੇ, ਧੇਲੇ, ਦਮੜੀ ਵਾਲੀਆਂ ਗੁੱਡੀਆਂ। ਦਮੜੀ ਵਾਲੀਆਂ ਗੁੱਡੀਆਂ ਤਾਂ ਮੈਂ ਦੇਖੀਆਂ ਨਹੀਂ। ਦਮੜ-ਚੋਰੇ ਨਾਂ ਨੂੰ ਕਈ ਵਾਰੀ ਵੱਡੇ ਗੁੱਡਿਆਂ ਵਾਲੇ ਧੇਲੇ ਵਾਲੀ ਗੁੱਡੀ ਨੂੰ ਛੁਟਿਆਉਣ ਲਈ ਵਰਤ ਲੈਂਦੇ ਸਨ। ਟਕੇ ਤੇ ਇਸ ਤੋਂ ਹੇਠਲੇ ਮੁੱਲ ਦੀਆਂ ਗੁੱਡੀਆਂ ਦੁਆਲੇ ਡੋਰੀ ਨਹੀਂ ਸੀ ਫਿਰੀ ਹੁੰਦੀ, ਇਸ ਲਈ ਇਨ੍ਹਾਂ ਦੇ ਵਧੇਰੇ ਛੇਤੀ ਪਾਟਣ ਦਾ ਡਰ ਲਗਾ ਰਹਿੰਦਾ ਸੀ। ਆਨੇ ਵਾਲੇ ਗੁੱਡੇ ਜਾਂ ਗੁੱਡੀਆਂ ਦੇ ਹੇਠਾਂ ਜੇ ਤਿਕੋਨ ਜਾਂ ਫੁੰਮਣ ਦੀ ਥਾਂ ਕਾਗਜ਼ ਦੀ ਫ਼ੀਤੇ ਵਰਗੀ ਲੰਮ-ਸਲੰਮੀ ਪੂਛ ਲਗੀ ਹੋਵੇ ਤਾਂ ਉਸ ਨੂੰ ਫਨੀਅਰ ਜਾਂ ਨਾਗ ਕਹਿੰਦੇ ਹੁੰਦੇ ਸਨ।

ਰੂਪ ਵਿਚ ਥੋੜ੍ਹਾ ਫ਼ਰਕ ਹੋਣ ਕਰਕੇ ਮੱਛ ਨੂੰ ਗੁੱਡੇ ਦਾ ਭਰਾ ਕਹਿਣਾ ਚਾਹੀਦਾ ਹੈ। ਇਸ ਦਾ ਉਪਰਲਾ ਹਿੱਸਾ ਸਮਕੋਣ ਤਿਕੋਣ ਤੇ ਥੱਲੇ ਦਾ ਸਮਕੋਣ ਤਿਕੋਣ ਦੇ ਆਧਾਰ ਦੇ ਸਿਰਿਆਂ 'ਤੇ ਬਣਾਏ ਪੰਝੱਤਰ-ਪੰਝੱਤਰ ਦਰਜੇ ਦੇ ਕੋਣਿਆਂ ਵਾਲੀ ਦੋ ਸਮ-ਭੁਜ ਤਿਕੋਣ ਦਾ ਬਣਿਆ ਹੁੰਦਾ ਹੈ। ਇਹ ਮਿਲਵੀਂ ਸ਼ਕਲ ਮੱਛ ਜਿਹਾ ਬਣ ਜਾਂਦੀ ਹੈ। ਸਮਕੋਣ ਦਾ ਚੋਟੀ ਦਾ ਕੋਣਾ ਉਪਰਲਾ ਪਾਸਾ ਹੁੰਦਾ ਹੈ ਤੇ ਉਸ ਤੋਂ ਉਲਟ ਪਾਸੇ ਦੋ ਸਮਭੁਜ ਦਾ 30 ਡਿਗਰੀ ਦਾ ਕੋਣ ਹੇਠਲਾ ਪਾਸਾ ਹੁੰਦਾ ਹੈ, ਜਿਥੋਂ ਫੁੰਮਣ ਲਮਕਦਾ ਹੈ। ਤੀਲ੍ਹਾਂ ਦੀ ਬਣਤਰ ਗੁੱਡਿਆਂ ਵਰਗੀ ਹੀ ਹੁੰਦੀ ਹੈ। ਇਹ ਤੇਜ਼ ਹਵਾ ਵਿਚ ਚੰਗਾ ਉਡਦਾ ਹੈ। ਦਰਮਿਆਨੀ ਜਾਂ ਘਟ ਹਵਾ ਵਿਚ ਇਸ ਦੀ ਖਿੱਚ, ਤਾਣ ਜਾਂ ਜ਼ੋਰ ਬਹੁਤਾ ਨਹੀਂ ਹੁੰਦਾ, ਜਿਸ ਕਾਰਣ ਪੇਚਿਆਂ ਵਿਚ ਇਸ ਨੂੰ ਬਹੁਤੀ ਕਾਮਯਾਬੀ ਨਹੀਂ ਹੁੰਦੀ। ਸੂਰਜਮੁਖੀ ਅੱਠ-ਕਿੰਗਰੀਏ ਤਾਰੇ ਵਰਗਾ ਹੁੰਦਾ ਹੈ। ਇਸ ਦੇ ਤਿੰਨ ਸ਼ਤੀਰ ਤੇ ਇਕ ਕਮਾਨ ਹੁੰਦਾ ਹੈ। ਵਿਚਲੇ ਸ਼ਤੀਰ ਦੇ ਕਮਾਨ ਦੇ ਉਭਾਰ ਤੋਂ ਉਲਟ ਪਾਸੇ ਦੇ ਸਿਰੇ ਨਾਲ ਫੁੰਮਣ ਹੁੰਦਾ ਹੈ। ਇਸ ਦਾ ਵੀ ਜ਼ੋਰ ਬਹੁਤਾ ਨਹੀਂ ਹੁੰਦਾ। ਕਦੇ ਕਦੇ ਆਦਮੀ ਤੇ ਪਰੀਆਂ ਵੀ ਉਡਦੀਆਂ ਨਜ਼ਰ ਆਉਂਦੀਆਂ ਹਨ। ਪਰ ਗੁੱਡੀਆਂ ਤੇ ਪਤੰਗਾਂ ਦੀ ਦੁਨੀਆ ਵਿਚ ਆਦਮੀਆਂ ਤੇ ਪਰੀਆਂ ਦਾ ਕੋਈ ਮੁੱਲ ਨਹੀਂ। ਗੁੱਡੀਆਂ ਪਤੰਗਾਂ ਸਿਰਫ ਉਡਾਉਣ ਲਈ ਹੀ ਨਹੀਂ ਉਡਾਈਆਂ ਜਾਂਦੀਆਂ; ਇਹ ਪੇਚੇ ਲਾ ਕੇ ਕੱਟਣ-ਕਟਾਉਣ ਲਈ ਵਧੇਰੇ ਉਡਾਈਆਂ ਜਾਂਦੀਆਂ ਹਨ। ਵੱਡਾ ਖਿਡਾਰੀ ਉਹ ਹੁੰਦਾ ਹੈ ਜੋ ਉਡਾਉਣ ਤੋਂ ਇਲਾਵਾ ਪੇਚੇ ਲਾਉਣ ਦਾ ਵੀ ਮਾਹਰ ਹੋਵੇ।

ਪੇਚਿਆਂ ਦੇ ਨਾਇਕ ਤੇ ਨਾਇਕਾਵਾਂ ਕੁੱਪ ਤੇ ਪਤੰਗਾਂ ਹੁੰਦੀਆਂ ਹਨ। ਇਨ੍ਹਾਂ ਦਾ ਜ਼ੋਰ ਬੜਾ ਹੁੰਦਾ ਹੈ ਤੇ ਨਰਮ ਹਵਾ ਵਿਚ ਉਡਾਈਆਂ ਜਾਂਦੀਆਂ ਹਨ। ਪਤੰਗ ਦਾ ਉਪਰਲਾ ਧੜ ਦੋ ਆਹਮੋ-ਸਾਹਮਣੇ ਪੁੱਠੇ ਸਿਧੇ ਝੁਕੇ ਕਮਾਨਾਂ ਨਾਲ ਬਣਦਾ ਹੈ। ਥੱਲੇ ਦਾ ਧੜ ਇਕ ਕਮਾਨ ਨਾਲ ਤੇ ਵਿਚਕਾਰਲਾ ਸ਼ਤੀਰ ਉਪਰਲੇ ਧੜ ਤੋਂ ਉਤਾਂਹ ਵਧਿਆ ਹੁੰਦਾ ਹੈ, ਜਿਸ ਦੇ ਸਿਰੇ ਤੋਂ ਉਪਰਲੇ ਧੜ ਦੇ ਪੰਜ ਪੰਜ ਸੈਂਟੀਮੀਟਰ ਸੱਜੇ ਤੇ ਖੱਬੇ ਧਾਗੇ ਬੰਨ੍ਹ ਕੇ ਕਾਗਜ਼ ਮੜ੍ਹ ਕੇ ਇਕ ਤਿਕੋਨ ਵਰਗੀ ਚੁੰਝ ਬਣਾਈ ਹੁੰਦੀ ਹੈ। ਇਸ

ਨੂੰ ਪਤੰਗ ਦਾ ਸਿਰ ਸਮਝੋ। ਕੁੱਪ ਵੀ ਪਤੰਗ ਵਰਗਾ ਹੀ ਹੁੰਦਾ ਹੈ। ਸਿਰਫ ਇਸ ਦੀ ਥੱਲੇ ਦੀ ਕਮਾਨ ਵਧੇਰੇ ਕੱਸੀ ਹੋਈ ਹੁੰਦੀ ਹੈ। ਇਸ ਹੇਠਲੇ ਧੜ ਨੂੰ ਪੇਂਦੀ ਵੀ ਕਹਿੰਦੇ ਹਨ। ਕੁੱਪ ਦੀ ਪੇਂਦੀ ਡੂੰਘੀ ਹੁੰਦੀ ਹੈ। ਪਤੰਗ ਦੇ ਇਨ੍ਹਾਂ ਧੜਾ ਵਿਚ ਹਵਾ ਕਿਸੇ ਹੱਦ ਤਕ ਇਉਂ ਭਰ ਜਾਂਦੀ ਹੈ ਜਿਵੇ ਕਿਸ਼ਤੀ ਦੇ ਬਾਦਬਾਨਾਂ ਵਿਚ। ਵੱਡੇ ਤੋਂ ਵੱਡੇ ਗੁੱਡੇ ਵਿਚ ਹਵਾ ਇਸ ਤਰ੍ਹਾਂ ਨਹੀਂ ਭਰ ਸਕਦੀ। ਇਸੇ ਕਾਰਣ ਕਈ ਵਾਰੀ ਛੋਟੀ ਪਤੰਗ ਦਾ ਤਾਣ ਵੀ ਵੱਡੇ ਗੁੱਡੇ ਤੋਂ ਬਹੁਤਾ ਹੁੰਦਾ ਹੈ ਤੇ ਇਹ ਆਪ ਤੋਂ ਵੱਡੇ ਗੁੱਡੇ ਨੂੰ ਕੱਟ ਜਾਂਦੀ ਹੈ।

ਪਰ ਇਕ ਵਾਰੀ ਇਕ ਗੁੱਡੇ ਨੇ ਵੀ ਇਤਿਹਾਸ ਬਣਾ ਦਿਖਾਇਆ ਸੀ। ਇਕ ਦੋ ਦਿਨ ਵਿਚ ਹੀ ਉਸ ਛੇ-ਫੁਟੇ ਫਟੀਦਾਰ ਗੁੱਡੇ ਦਾ ਨਾਂ 'ਕਲਜੁਗ' ਪੈ ਗਿਆ। ਇਹ ਗੁੱਡਾ ਮਿਸਤਰੀ ਲਹਿਣਾ ਸਿੰਘ ਦੇ ਪੁੱਤਰ ਸੁੰਦਰ ਸਿੰਘ ਨੇ ਘਰੇ ਬਣਾਇਆ ਸੀ। ਇਹ ਉਡਦਾ ਲਿਪੋ ਜਿਹਾ ਜਾਪਦਾ ਸੀ। ਜਿਹੜਾ ਗੁੱਡਾ, ਪਤੰਗ, ਕੱਪ ਉਸ ਨਾਲ ਲੜਦਾ, ਕੁਝ ਚਿਰ ਵਿਚ ਹੀ ਕਟਿਆ ਜਾਂਦਾ। ਸ਼ਾਮ ਨੂੰ ਦੋ ਡੇਢ ਘੰਟੇ ਵਿਚ ਗੁੱਡੇ-ਪਤੰਗਾਂ ਦੇ ਸਥਾਰ ਲਾਹ ਕੇ ਰਾਤ ਪੈਣ ਤੋਂ ਪਹਿਲਾਂ ਹੀ 'ਕਲਜੁਗ' ਸਹੀ ਸਲਾਮਤ ਘਰ ਵਾਪਸ ਆ ਜਾਂਦਾ। ਦੋ ਤਿੰਨ ਦਿਨ ਇਸ ਤਰ੍ਹਾਂ ਹੁੰਦਾ ਰਿਹਾ। ਗੁੱਡੀਬਾਜ਼ਾਂ ਨੂੰ ਗੁੱਸਾ ਆ ਗਿਆ। ਉਹ ਇਕੋ ਵਾਰ ਪੰਜ ਪੰਜ ਸੱਤ ਸੱਤ ਗੁੱਡੇ-ਪਤੰਗਾਂ ਉਸ ਨਾਲ ਲੜਾ ਦਿੰਦੇ। ਪਰ ਵਾਹ ਸੁੰਦਰ ਦਾ 'ਕਲਜੁਗ' ਬਹਾਦਰ! ਇਕ ਇਕ ਕਰਕੇ ਸਾਰਿਆਂ ਨੂੰ ਕਟ ਸੁਟਦਾ ਤੇ ਸੁੰਦਰ ਦੇ ਹਾਣੀ ਤੇ ਸਾਥੀ 'ਬੋ! ਬੋ!' ਬੁਲਾਉਦੇ ਨਾ ਥਕਦੇ। ਪੰਜਵੇਂ ਸੱਤਵੇਂ ਦਿਨ ਵੀਹ ਪੰਝੀ ਗੁੱਡੀਆਂ-ਪਤੰਗਾਂ ਉਸ ਤੇ ਟੁਟ ਪਈਆਂ। ਪਰ 'ਕਲਜੁਗ' ਨੂੰ ਕਟਣ ਦਾ ਮਾਣ ਇਕ ਦਮੜ-ਚੋਚੋ ਨੂੰ ਪ੍ਰਾਪਤ ਹੋਇਆ। ਮਾਨੋ ਕੀੜੀ ਨੇ ਹਾਥੀ ਨੂੰ ਮਾਰ ਲਿਆ। ਖ਼ਬਰੇ ਕਿਹੜੀ ਕਟੀ ਪਤੰਗ ਆਪ ਮਰਦੀ ਹੋਈ ਕਲਜੁਗ ਦੀ ਡੋਰ ਤੇ ਕਾਰੀ ਵਾਰ ਕਰ ਗਈ ਸੀ ? ਪਰ ਪੰਝੀਆਂ ਵਿਚੋਂ ਕੇਵਲ ਦਮੜ-ਚੋਚੋ ਹੀ ਕਟਣ ਵਾਲੀ ਰਹਿ ਗਈ ਸੀ ਕਿ 'ਕਲਜੁਗ' ਕਾਲਵਾਸ ਹੋ ਗਿਆ। ਕਹਿੰਦੇ ਹਨ ਭਾਰ ਦਾ ਆਖ਼ਰੀ ਤੀਲਾ ਊਠ ਦਾ ਲੱਕ ਤੋੜ ਦਿੰਦਾ ਹੈ। ਨਾਲੇ : 'ਸਾਹਿਬ ਹੱਥ ਵਡਿਆਈਆਂ ਜਿਸ ਭਾਵੇ ਤਿਸ ਦੇਹ।'

ਗੁੱਡੀਆਂ-ਪਤੰਗਾਂ ਦੇ ਕਾਗਜ਼ਾਂ ਦੇ ਰੰਗਾਂ ਤੇ ਉਸ ਦੇ ਅੰਦਰਲੇ ਰੂਪਾਂ ਤੋਂ ਉਨ੍ਹਾਂ ਦੇ ਵੱਖੋ ਵਖਰੇ ਨਾਂ ਪੈ ਜਾਂਦੇ ਹਨ। ਜੇ ਕਿਸੇ ਗੁੱਡੇ ਗੁੱਡੀ ਦੇ ਵਿਚ ਹੋਰ ਰੰਗ ਦੀਆਂ ਇਕ ਦੋ ਫਟੀਆਂ ਹੋਣ ਤਾਂ ਉਹ ਫਟੀਆ ਗੁੱਡਾ ਕਿਹਾ ਜਾਂਦਾ ਹੈ। ਫਟੀਆਂ ਵਿਚ ਉਚਾਰਣ ਸੰਖੇਪਤਾ ਦਾ ਨੇਮ ਕੰਮ ਕਰਦਾ ਹੈ। ਫਟੀਵਾਲਾ, ਫਟੀਆਲਾ, ਫਟੀਆ ਇਹ ਇਸ ਦੀ ਸੁਖੈਨਤਾ ਤੇ ਸੰਖੇਪਤਾ ਦੇ ਤਿੰਨ ਪੜਾਅ ਹਨ। ਤੇ ਜੇ ਸਾਰਾ ਗੁੱਡਾ ਹੀ ਦੋ ਰੰਗ ਦੀਆਂ ਸਮਾਨਅੰਤਰ ਫਟੀਆਂ ਦਾ ਬਣਿਆ ਹੋਵੇ ਤਾਂ ਉਸ ਨੂੰ ਫਟੀਦਾਰ ਕਹਿੰਦੇ ਹਨ। ਕਈ ਲੋਗ ਫਟੀਆਂ ਤੇ ਫਟੀਦਾਰ ਵਿਚ ਫਰਕ ਨਹੀਂ ਸਮਝਦੇ। ਇਕ ਫਟੀ ਵਾਲੇ ਗੁੱਡੇ ਨੂੰ ਡੰਡੇਦਾਰ ਵੀ ਆਖਦੇ ਹਨ। ਜੇ ਕਿਸੇ ਗੁੱਡੇ ਦੇ ਉਪਰਲੇ ਸਿਰੇ ਤੇ ਕਿਸੇ ਹੋਰ ਰੰਗ ਦੀ ਪਾਨ ਦੇ ਪੱਤੇ ਵਰਗੀ ਤਿਕੋਣ ਲਗੀ ਹੋਵੇ ਤਾਂ ਇਹ ਸਰਬਾਨਾ ਗੁੱਡਾ ਅਖਵਾਉਂਦਾ ਹੈ। ਇਹ ਸ਼ਬਦ ਸਿਰ+ਪਾਨਾ ਤੋਂ ਬਣਿਆ ਹੈ। ਜੇ ਗੁੱਡੇ ਵਿਚ ਇਕੋ ਜਿੱਡੀਆਂ ਦੋ

ਵੱਖੋ ਵਖਰੇ ਰੰਗਾਂ ਦੀਆਂ ਡੱਬੀਆਂ ਜਾਂ ਮੁਰੱਬੇ ਬਣੇ ਹੋਣ ਤਾਂ ਉਹ ਡੱਬੀਦਾਰ ਗੁੱਡਾ ਅਖਵਾਏਗਾ। ਪਰੀਦਾਰ ਗੁੱਡਾ ਉਹ ਹੁੰਦਾ ਹੈ ਜਿਸ ਦੇ ਉਪਰਲੇ ਕੋਣੇ ਤੋਂ ਸਾਹਮਣੀ ਬਾਹੀ ਦੇ ਅੱਧ ਤਕ ਦੋਹੀਂ ਪਾਸੀਂ ਹੋਰ ਰੰਗ ਦੀਆਂ ਤ੍ਰਿਕੋਨਾਂ ਹੋਣ। ਇਹ ਪਰਾਂ ਵਾਂਗ ਲਗਦੀਆਂ ਹਨ। ਗੁੱਡੇ-ਗੁੱਡੀਆਂ ਤੇ ਪਤੰਗਾਂ ਬਣਾਉਣ ਦੇ ਕਾਰੀਗਰ ਕਾਗਜ਼ਾਂ ਦੀ ਕਟਾਈ ਤੇ ਗੰਢਾਈ ਨਾਲ ਹੋਰ ਵੀ ਕਈ ਪ੍ਰਕਾਰ ਦੀਆਂ ਸ਼ਕਲਾਂ ਬਣਾਉਂਦੇ ਹਨ ਤੇ ਉਨ੍ਹਾਂ ਦੇ ਨਾਂ ਅੱਖਾਂਦਾਰ, ਗਲਾਸਦਾਰ, ਆਦਿ ਆਖੇ ਜਾਂਦੇ ਹਨ। ਪਤੰਗਾਂ ਵਿਚ ਜੇ ਤੀਰ ਦੇ ਦੋਹੀਂ ਪਾਸੀਂ ਇਕੋ ਜਿੰਨੀ ਵਿਥ ਰਖ ਕੇ ਉਪਰਲੇ ਤੇ ਹੇਠਲੇ ਧੜ ਵਿਚੋਂ ਇਕ ਆਇਤ ਹੋਰ ਰੰਗ ਦੀ, ਵਿਸ਼ੇਸ਼ ਕਰਕੇ ਚਿੱਟੇ ਰੰਗ ਦੀ ਬਣੀ ਹੋਵੇ ਤਾਂ ਉਸ ਨੂੰ ਟੀਰਾ ਕਹਿੰਦੇ ਹਨ, ਜੋ ਮੇਰੇ ਖ਼ਿਆਲ ਵਿਚ ਤੀਰਾ ਦਾ ਹੀ ਬਦਲਿਆ ਰੂਪ ਹੈ।

ਇਹ ਸ਼ਾਨਦਾਰ ਤੇ ਸੁਹਣੀਆਂ ਪਤੰਗਾਂ ਤੇ ਗੁੱਡੇ-ਗੁੱਡੀਆਂ ਡੋਰ ਬਿਨਾਂ, ਸੁਆਸ ਰਹਿਤ ਸਰੀਰ ਦੇ ਸਮਾਨ ਹੁੰਦੀਆਂ ਹਨ। ਡੋਰ ਵੀ ਕਮਜ਼ੋਰ ਨਾ ਹੋਵੇ। ਸਾਡੇ ਜ਼ਮਾਨੇ ਵਿਚ ਇਹ ਵਾਟਵੀਆਂ ਡੋਰਾਂ ਵਿਦੇਸ਼ਾਂ ਤੋਂ ਆਉਂਦੀਆਂ ਸਨ। ਇਹ ਵੱਡੀਆਂ ਗੋਟਾਂ ਤੇ ਲਪੇਟੀਆਂ ਹੁੰਦੀਆਂ ਸਨ ਤੇ ਇਕ ਗੋਟ ਤੇ ਲਗਭਗ ਅਠ ਸੌ ਗਜ਼ ਡੋਰ ਹੁੰਦੀ ਸੀ। ਸਾਡੇ ਸਮੇਂ ਹਰਨ ਮਾਰਕਾ ਨੰਬਰ ਚਾਰ, ਜਿਸ ਨੂੰ ਹਰਨ ਚਾਰ ਵੀ ਕਹਿੰਦੇ ਸਨ ਤੇ ਸੰਗਲ ਮਾਰਕਾ ਨੰਬਰ ਅਠ, ਜਿਸ ਨੂੰ ਸੰਗਲ ਜਾਂ ਸੰਗਲ ਅਠ ਕਹਿੰਦੇ ਸਨ, ਪ੍ਰਸਿੱਧ ਸਨ। ਮਗਰੋਂ ਗੱਤੇ ਦੀ ਨਲੀ ਤੇ ਵਲ੍ਹੇਟੀ ਖ਼ਾਕੀ ਡੋਰ ਵੀ ਆਉਣ ਲਗ ਪਈ ਸੀ। ਇਹ ਡੋਰਾਂ ਆਪਣੇ ਅਸਲੀ ਰੂਪ ਵਿਚ ਪਤੰਗਬਾਜ਼ੀ ਦੇ ਕੰਮ ਨਹੀਂ ਆਉਂਦੀਆਂ। ਇਨ੍ਹਾਂ ਨੂੰ 'ਲਵਾਉਣਾ' ਪੈਂਦਾ ਹੈ, ਜਿਵੇਂ ਚਾਕੂ ਨੂੰ ਕਟਣ ਯੋਗ ਬਣਾਉਣ ਲਈ ਲਵਾਉਣਾ ਪੈਂਦਾ ਹੈ। ਪਰ ਡੋਰ ਲਵਾਉਣ ਦਾ ਢੰਗ ਚਾਕੂ ਲਵਾਉਣ ਕੋਲੋਂ ਵਖਰਾ ਹੈ। ਇਹ ਸਾਣ ਤੇ ਨਹੀਂ ਲਗਦੀ।

ਇਸ ਨੂੰ 'ਲਾਉਣ' ਵਾਲੇ 'ਅੱਡੇ' ਅੰਮ੍ਰਿਤਸਰ ਸ਼ਹਿਰ ਦੇ ਅੰਦਰ ਦੇ ਬਾਹਰ ਵਿਹਲੀਆਂ ਥਾਵਾਂ ਤੇ ਲਗੇ ਹੁੰਦੇ ਸਨ। ਸੌ ਸੌ ਗਜ਼ ਦੀ ਵਿਥ ਤੇ ਆਹਮੋ ਸਾਹਮਣੇ ਲੰਮੇ ਵਲੇ ਗੱਡੇ ਹੁੰਦੇ ਸਨ, ਜਿਨ੍ਹਾਂ ਵਿਚ ਬਰਾਬਰ ਤੇ ਦੂਸਾਰ-ਪਾਰ ਮੋਰੀਆਂ ਵਿਚ ਕਿੱਲੀਆਂ ਅੜਾਈਆਂ ਹੁੰਦੀਆਂ ਸਨ, ਜਿਨ੍ਹਾਂ ਤੇ ਡੋਰਾਂ ਨੂੰ ਤਣਿਆ ਜਾਂਦਾ ਸੀ ਤੇ ਤਣ ਕੇ ਮਾਇਆ ਪੋਚੀ ਜਾਂਦੀ ਸੀ। ਉਸ ਤੋਂ ਮਗਰੋਂ ਲੇਵੀ ਤੇ ਆਂਡਿਆਂ ਦੀ ਸਫੈਦੀ ਵਿਚ ਪੀਸੀਆਂ ਹੋਈਆਂ ਸ਼ੀਸ਼ੀਆਂ ਦਾ ਧੂੜਾ ਗੁੰਨ੍ਹ ਕੇ ਪੇੜੇ ਬਣਾਏ ਜਾਂਦੇ ਸਨ। ਖੱਬੇ ਹੱਥ ਦੀਆਂ ਉਂਗਲਾਂ ਤੇ ਲੀਰਾਂ ਲਪੇਟ ਕੇ ਅਤੇ ਉਨ੍ਹਾਂ ਤੇ ਡੋਰਾਂ ਦੇ ਲੜ ਰਖ ਕੇ ਸਜੇ ਹੱਥ ਨਾਲ ਤਾਣੇ ਦੀਆਂ ਡੋਰਾਂ ਪੇੜੇ ਵਿਚ ਲਿਆ ਕੇ, ਇਹ ਪੇੜਾ ਸਾਰੇ ਤਾਣੇ ਤੇ ਘਸਾਇਆ ਜਾਂਦਾ ਸੀ ਤੇ ਫਿਰ ਡੋਰ ਨੂੰ ਸੁੱਕਣ ਦਿਤਾ ਜਾਂਦਾ ਸੀ। ਤਾਣੇ ਵਾਲੀ ਇਕ ਕਿੱਲੀ ਨੂੰ ਕੱਢ ਤੇ ਖਿੱਚ ਕੇ ਅੱਧੇ ਕੁ ਫੁਟ ਦੀ ਵਿੱਥ ਤੇ ਖੜੇ ਹੋਰ ਵਲੇ ਦੇ ਛੇਕ ਵਿਚ ਅੜਾਇਆ ਜਾਂਦਾ ਸੀ। ਇਸ ਨੂੰ ਤਣ ਦੇਣਾ ਕਹਿੰਦੇ ਸਨ। ਇਸ ਨਾਲ ਪਤੰਗ ਉਡਾਉਂਦਿਆਂ ਡੋਰ ਨੂੰ ਵੱਟ ਨਹੀਂ ਸਨ ਪੈਂਦੇ। ਫੇਰ ਟੁੱਟੀ ਹੋਈ ਬੋਤਲ ਦੇ ਮੂੰਹ ਵਿਚੋਂ ਇਕ ਸਿਰੇ ਨੂੰ ਕੱਢ ਕੇ ਤੇ ਇਕ ਦੂਸਰੇ ਨਾਲ ਦਬ ਕੇ ਡੋਰ ਦੇ ਪਿੰਨੇ ਕੀਤੇ ਜਾਂਦੇ ਸਨ। ਕਾਗਜ਼ਾਂ ਦੇ ਬੁਜੇ ਤੇ ਇਕ ਦੋ ਗੋਟਾਂ ਜਿੰਨੀ ਡੋਰ ਵਲ੍ਹੇਟ ਕੇ ਫੇਰ ਉਪਰ ਪਿੜੀਆਂ ਪਾਈਆਂ ਜਾਂਦੀਆਂ

ਸਨ। ਪਿੜੀਆਂ ਪਾਉਣੀਆਂ ਤੇ ਪੇਚੇ ਵੇਲੇ ਪਿੜੀ ਫੜਨੀ ਬੜੀ ਉਸਤਾਦੀ ਦਾ ਕੰਮ ਸਮਝਿਆ ਜਾਂਦਾ ਹੈ।

ਡੋਰ ਤੇ ਪਤੰਗ ਜਾਂ ਗੁੱਡੇ ਦਾ ਸੰਬੰਧ ਜੋੜਨ ਲਈ ਡੋਰ ਤੋਂ ਬਣੀ ਇਕ ਵਿਉਂਤ ਦੀ ਲੋੜ ਹੁੰਦੀ ਹੈ। ਉਸ ਨੂੰ ਤਣਾਂ ਜਾਂ ਤਣਾਵਾਂ ਕਹਿੰਦੇ ਹਨ। ਡੋਰ ਦਾ ਗਜ਼ ਕੁ ਟੋਟਾ ਲੈ ਕੇ ਜਿਥੇ ਸ਼ਤੀਰ ਤੋਂ ਕਮਾਨ ਲੰਘਦਾ ਹੈ ਉਥੋਂ ਦੋਹਾਂ ਨੂੰ ਲਪੇਟ ਵਿਚ ਲੈ ਕੇ ਡੋਰ ਦੇ ਇਕ ਸਿਰੇ ਨਾਲ ਕੱਸ ਦਿਤਾ ਜਾਂਦਾ ਹੈ ਤੇ ਉਸ ਤੋਂ ਗੁੱਡੇ ਦੇ ਕੱਦ ਅਨੁਸਾਰ ਗਿਠ, ਡੇਢ ਗਿਠ, ਦੋ ਗਿਠਾਂ ਦੀ ਵਿਥ ਤੇ ਜਿਥੇ ਹੋਰ ਰੰਗ ਦੇ ਕਾਗਜ਼ ਦੀ ਚੇਪੀ ਨਾਲ ਨਿਸ਼ਾਨ ਲਗਾ ਹੁੰਦਾ ਹੈ, ਸ਼ਤੀਰ ਨੂੰ ਵਲ੍ਹੇਟ ਕੇ ਡੋਰ ਦੇ ਦੂਸਰੇ ਸਿਰੇ ਨਾਲ ਕੱਸ ਦਿਤਾ ਜਾਂਦਾ ਹੈ। ਫੇਰ ਇਸ ਡੋਰ ਦੇ ਅੱਧ ਤੋਂ ਡੋਰ ਨੂੰ ਦੂਹਰਾ ਕਰਕੇ ਦੋ ਤਿੰਨ ਇੰਚ ਦੀ ਵਿੱਥ ਤੇ ਗੰਢ ਮਾਰ ਦਿਤੀ ਜਾਂਦੀ ਹੈ। ਗੰਢ ਤੋਂ ਹੇਠਾਂ ਦੋਵੇਂ ਤਣੀਆਂ ਇਕੋ ਜਿਡੀਆਂ ਹੋਣੀਆਂ ਚਾਹੀਦੀਆਂ ਹਨ। ਜੇ ਉਪਰਲੀ ਤਣੀ ਵੱਡੀ ਹੋਵੇ ਤਾਂ ਗੁੱਡੀ ਘੇਰਨੀਆਂ ਖਾਏਗੀ, ਜੇ ਹੇਠਲੀ ਵੱਡੀ ਹੋਵੇ ਤਾਂ ਗੁੱਡੀ ਬਹਿੰਦੀ ਜਾਏਗੀ। ਤਣਾਵਾਂ ਸਾਂਵੀਆਂ ਕਰਨ ਲਈ ਲੰਮੀ ਤਣੀ ਗੰਢਾਂ ਦੇ ਕੇ ਛੋਟੀ ਕਰੀਦਾ ਹੈ। ਪਤੰਗ ਲਈ ਤਣਾਵਾਂ ਪਾਉਣ ਲਈ ਦੋਵੇਂ ਥਾਵਾਂ ਨੀਅਤ ਹੁੰਦੀਆਂ ਹਨ। ਉਹ ਥਾਵਾਂ ਹਨ ਜਿਥੇ ਉਪਰਲੇ ਧੜ ਦੀਆਂ ਦੋਵੇ ਕਮਾਨਾਂ ਸ਼ਤੀਰ ਤੋਂ ਲੰਘਦੀਆਂ ਹਨ।

ਸ਼ੁੱਧ ਗੁੱਡੇ ਪਤੰਗਾਂ ਪਛਾਣਨੀਆਂ ਪਤੰਗ-ਬਾਜ਼ਾਂ ਦਾ ਪਹਿਲਾਂ ਕੰਮ ਹੁੰਦਾ ਹੈ। ਗੁੱਡੇ ਦੇ ਕਮਾਨ ਨੂੰ ਸਿਰਿਆਂ ਤੋਂ ਫੜ ਕੇ ਥੋੜ੍ਹਾ ਲਿਫਾਓ। ਜੇ ਕਮਾਨ ਲਿਫ ਕੇ ਸ਼ਤੀਰ ਤੋਂ ਦੋਹੀਂ ਪਾਸੀਂ ਇਕੋ ਜਿਹੀ ਗੋਲਾਈ ਬਣਾਏ ਤਾਂ ਗੁੱਡਾ ਸ਼ੁੱਧ। ਸ਼ਤੀਰ ਉਪਰਲੇ ਪਾਸਿਓਂ ਭਾਰਾ ਜਾਂ ਮੋਟਾ ਨਹੀਂ ਹੋਣਾ ਚਾਹੀਦਾ ਤੇ ਨਾ ਹੀ ਥੱਲਿਓਂ। ਜੇ ਕਮਾਨ ਇਕੋ ਜਿਹੀ ਗੋਲਾਈ ਨਾ ਬਣਾਵੇ, ਕਿਸੇ ਬੰਨੇ ਗੋਲਾਈ ਬਹੁਤੀ ਹੋਵੇ ਤਾਂ ਗੁੱਡਾ ਉਸ ਪਾਸੇ 'ਕਣਿਆਵੇਗਾ', ਭਾਵ ਉਸ ਪਾਸੇ ਨੂੰ ਝੁਕਦਾ ਜਾਵੇਗਾ ਤੇ ਉਡਾਉਣ ਵਾਲੇ ਦਾ 'ਕਹਿਣਾ ਨਹੀਂ ਮੰਨੇਗਾ'। ਜੇ ਬਹੁਤ ਹੀ ਜ਼ਿਆਦਾ ਗੋਲਾਈ ਬਣਾਵੇ ਤਾਂ ਘੇਰਨੀਆਂ ਵੀ ਖਾਣ ਲਗ ਪਵੇਗਾ। ਫੇਰ ਉਸ ਨੂੰ ਠੀਕ ਕਰਨ ਲਈ 'ਕੰਨੀ ਬੰਨ੍ਹਣੀ' ਪਵੇਗੀ। ਕਮਾਨ ਦੇ ਅੰਤ ਲਾਗੇ ਦੂਸਰੇ ਬੰਨੇ ਕੋਈ ਲੀਰ, ਡੋਰ ਦਾ ਗੁੰਝਲ, ਆਦਿ ਬੰਨ੍ਹ ਕੇ ਉਸ ਦੇ ਤੋਲ ਨੂੰ ਸਾਵਾਂ ਕਰਨਾ 'ਕੰਨੀ ਬੰਨ੍ਹਣੀ' ਅਖਵਾਉਂਦਾ ਹੈ। 'ਕੰਨੀ ਦੇਣੀ' ਇਸ ਤੋਂ ਵਖਰਾ ਅਮਲ ਹੈ। ਜਦੋਂ ਪਤੰਗ-ਬਾਜ਼ ਡੋਰ ਨਾਲ ਬੱਧੀ ਪਤੰਗ ਕਿਸੇ ਹੋਰ ਨੂੰ ਫੜਾ ਕੇ ਦੂਰ ਭੇਜ ਦਿੰਦਾ ਹੈ ਤੇ ਦੂਜੇ ਬੰਨੇ ਡੋਰ ਹੱਥ ਵਿਚ ਫੜ ਕੇ ਖਿਚਣ ਲਈ ਤਿਆਰ ਹੁੰਦਾ ਹੈ ਤਾਂ ਹਾਕ ਦੇ ਕੇ ਪਤੰਗ ਜਾਂ ਗੁੱਡੇ ਨੂੰ ਉਛਾਲ ਕੇ ਸਿੱਧਾ ਉਤਾਂਹ ਛੱਡਣ ਨੂੰ 'ਕੰਨੀ ਦੇਣਾ' ਕਹਿੰਦੇ ਹਨ।

ਗੁੱਡੇ-ਗੁੱਡੀਆਂ ਤੇ ਕੁਪਾਂ-ਪਤੰਗਾਂ ਦੇ ਉਡਾਉਣ ਦੇ ਢੰਗ ਵੀ ਵੱਖੋ ਵਖਰੇ ਹਨ। ਗੁੱਡੇ-ਗੁੱਡੀਆਂ ਮੁਕਾਬਲਤਨ ਤੇਜ਼ ਹਵਾ ਵਿਚ ਉਡਦੀਆਂ ਹਨ। ਇਨ੍ਹਾਂ ਦੀਆਂ ਕੰਨੀਆਂ ਦਿਵਾਉਣ ਦੀ ਲੋੜ ਵੀ ਨਹੀਂ ਹੁੰਦੀ। ਇਸ ਨੂੰ ਤੁਣਕੇ ਦੇ ਕੇ ਵੀ ਵਧਾਇਆ ਜਾ ਸਕਦਾ ਹੈ। ਸੱਜੇ ਹੱਥ ਦੀ ਪਹਿਲੀ ਉਂਗਲ ਤੇ ਡੋਰ ਨੂੰ ਅੰਗੂਠੇ ਨਾਲ ਦੱਬ ਕੇ, ਝਟਕੇ ਨਾਲ ਥੋੜ੍ਹਾ ਜਿਹਾ ਖਿੱਚ ਕੇ ਛਡਣ ਨੂੰ ਤੁਣਕੇ ਮਾਰਨਾ ਕਹਿੰਦੇ ਹਨ। ਇਸ

ਤਰ੍ਹਾਂ ਕਰਨ ਨਾਲ ਗੁੱਡਾ ਉੱਚਾ ਉਡਦਾ ਹੈ। ਕਿਸੇ ਕਿਸੇ ਤੁਣਕੇ ਨਾਲ ਥੋੜ੍ਹੀ ਜਿਹੀ ਡੋਰ ਵੀ ਛਡ ਦਈਦੀ ਹੈ ਤੇ ਇਸ ਤਰ੍ਹਾਂ ਗੁੱਡੀ 'ਵਧੀ' ਜਾਂਦੀ ਹੈ। ਜਦੋਂ ਗੁੱਡੀ ਉੱਚੀ ਹਵਾ ਵਿਚ ਚਲੀ ਜਾਂਦੀ ਹੈ ਤਾਂ ਡੋਰ ਨੂੰ ਆਪੇ ਖਿਚਣ ਲਗ ਪੈਂਦੀ ਹੈ। ਡੋਰ ਢਿੱਲੀ ਛਡਿਆਂ ਉਹ ਹੇਠਾਂ ਜਾਂਦੀ ਹੈ, ਖਿਚਣ ਨਾਲ ਉਤਾਂਹ ਜਾਂਦੀ ਹੈ। ਉੱਚੀ ਜਾਂ ਤੇਜ਼ ਹਵਾ ਵਿਚ ਤੁਣਕੇ ਮਾਰ ਕੇ ਵਧਾਉਣ ਦੀ ਲੋੜ ਨਹੀਂ ਪੈਂਦੀ। ਗੁੱਡੇ ਦਾ ਸਿਰ ਉਪਰ ਵਲ ਰੱਖ ਕੇ ਚਾਰ ਹੱਥ ਡੋਰ ਖਿਚੋ, ਗੁੱਡਾ ਉੱਚਾ ਹੋ ਜਾਏਗਾ। ਨਾਲ ਹੀ ਅੱਠ ਦਸ ਹੱਥ ਡੋਰ ਛਡ ਦਿਓ, ਗੁੱਡਾ ਨੀਵਾਂ ਹੋ ਜਾਏਗਾ, ਪਰ ਅੱਗੇ ਤੋਂ ਦੂਰ ਚਲਾ ਜਾਏਗਾ। ਇਸ ਤਰ੍ਹਾਂ ਡੋਰ ਨੂੰ ਖਿੱਚ ਤੇ ਛਡ ਕੇ ਵਧਾਈ ਜਾਏ। ਉਪਰਲੀ ਹਵਾ ਵਿਚ ਗਿਆ ਸ਼ੁੱਧ ਗੁੱਡਾ ਅਸਮਾਨ ਵਿਚ ਟਿਕ ਕੇ ਖਲੋ ਜਾਂਦਾ ਹੈ। ਨਾ ਖੱਬੇ ਜਾਂਦਾ ਹੈ ਨਾ ਸੱਜੇ ਤੇ ਨਾ ਉਤੇ ਨਾ ਹੇਠਾਂ। ਇਹੋ ਜਿਹਾ ਗੁੱਡਾ ਪੇਚੇ ਵਿਚ ਚੰਗਾ ਰਹਿੰਦਾ ਹੈ। ਪੇਚੇ ਵਿਚ ਕਣਿਆਉਣ ਵਾਲਾ ਜਾਂ ਘੇਰਨੀਆਂ ਖਾਣ ਵਾਲਾ ਗੁੱਡਾ ਅਕਸਰ ਕਟਿਆ ਜਾਂਦਾ ਹੈ। ਉਸ ਨੂੰ ਹਵਾ ਦੀ ਇਕੋ ਜਹੀ ਖਿਚ ਨਹੀ ਪੈਂਦੀ ਤੇ ਡੋਰ ਦਾ ਘਸਰਾ ਦੂਸਰੇ ਗੁੱਡੇ ਦੀ ਡੋਰ ਤੇ ਪੂਰੇ ਜ਼ੋਰ ਨਾਲ ਘਸਰਨ ਕਰਕੇ ਅਤੇ ਉਸ ਨਾਲ 'ਮਾਂਝਾ' ਭਾਵ ਮਾਇਆ ਤੇ ਸ਼ੀਸ਼ੀਆਂ ਦਾ ਲੇਪ ਲਗਾ ਹੋਣ ਕਰਕੇ, ਉਸ ਦਾ ਘਸਰਾ ਦੂਸਰੇ ਦੀ ਡੋਰ ਨੂੰ ਕਟ ਸੁਟਦਾ ਹੈ ਤੇ ਲੋਕੀਂ ਕਹਿੰਦੇ ਹਨ ਗੁੱਡਾ ਕਟਿਆ ਗਿਆ। ਕਟਣ ਵਾਲੇ (ਗੁੱਡੇ ਵਾਲਾ ਉਸ ਦੇ ਸਾਥੀ ਤੇ ਹਮਾਇਤੀ) 'ਥੋ! ਥੋ!' ਦੇ ਨਾਹਰੇ ਲਾਉਂਦੇ ਹਨ।

ਇਸ 'ਥੋ' ਦਾ ਮਸਲਾ ਵੀ ਅਜੀਬ ਹੈ। 'ਥੋ' ਦਾ ਨਾਹਰਾ ਲਾਉਣ ਵਾਲਿਆਂ ਵਿਚੋਂ 99 ਫ਼ੀਸਦੀ ਨੂੰ ਪਤਾ ਨਹੀਂ ਹੁੰਦਾ ਕਿ 'ਥੋ' ਦਾ ਮਤਲਬ ਕੀ ਹੈ। ਇਸ 'ਥੋ' ਕਹਿਣ ਦੇ ਵੀ ਕਈ ਰੂਪ ਹਨ : 1. ਥ੍ਰੋ ਕਾਟਾ! 2. ਥੋ ਕਾਟਾ, ਕਾਟਾ ਈ ਥੋ! 3. ਆਈ ਥੋ, ਕਾਟਾ ਈ ਥੋ! 4. ਆਈ ਥੋ! 5. ਕਾਟਿਆ। ਇਹ 'ਥੋ' ਪੰਜਾਬੀ ਦੀ ਸ਼ੈ ਨਹੀਂ, ਇਹ ਹਿੰਦੁਸਤਾਨੀ ਦਾ 'ਵੁਹ' ਹੈ, ਜਿਸ ਦਾ ਅਰਥ ਹੈ, ਉਹ। ਇਸ ਦਾ ਹਿੰਦੁਸਤਾਨੀ ਰੂਪ ਸੀ 'ਵੁਹ ਕਾਟਾ' ਭਾਵ 'ਵੁਹ (ਕਨਕਊਆ) ਕਾਟਾ!' ਲਾਹੌਰੀਏ ਤਾਂ ਕਿਸੇ ਦਾ ਗੁੱਡਾ-ਪਤੰਗ ਕਟਣ ਮਗਰੋਂ 'ਓਏ ਛਿੱਤਰ ਈ! ਉਏ ਪੌਲਾ ਈ!' ਗਾਲ੍ਹਾਂ-ਨੁਮਾ ਨਾਹਰੇ ਵੀ ਲਾਇਆ ਕਰਦੇ ਸਨ।

ਕੁਪ ਜਾਂ ਪਤੰਗ ਨੂੰ ਉਡਾਉਣਾ ਗੁੱਡੇ-ਗੁੱਡੀ ਉਡਾਉਣ ਤੋਂ ਮੁਸਕਲ ਹੁੰਦਾ ਹੈ। ਇਸ ਵਿਚ ਤੁਣਕਾ ਨਹੀਂ ਮਾਰਿਆ ਜਾ ਸਕਦਾ। ਸਿਰਫ ਡੋਰ ਨੂੰ ਖਿਚਣ ਨਾਲੋਂ ਹਰ ਵਾਰੀ ਵਧੇਰੇ ਡੋਰ ਛਡ ਕੇ ਪਤੰਗ ਵਧਾਈ ਜਾਂਦੀ ਹੈ। ਤੁਣਕੇ ਮਾਰਿਆਂ ਜ਼ੋਰ ਬਹੁਤਾ ਹੋਣ ਕਰਕੇ ਪਤੰਗ ਜਾਂ ਟੁੱਟ ਜਾਂਦੀ ਹੈ ਜਾਂ ਪਾਟ ਜਾਂਦੀ ਹੈ। ਇਸੇ ਕਰਕੇ ਪਤੰਗ ਨੂੰ ਕੰਨੀਆਂ ਲੈ ਕੇ ਵਧਾਉਣ ਦਾ ਰਿਵਾਜ ਹੈ। ਪਤੰਗ ਨੂੰ ਲੜਾਉਣਾ ਵੀ ਗੁੱਡੇ ਗੁੱਡੀ ਨੂੰ ਲੜਾਉਣ ਕੋਲੋਂ ਔਖਾ ਹੁੰਦਾ ਹੈ। ਗੁੱਡੇ ਨੂੰ ਮੋੜਨ ਲਈ ਥੋੜ੍ਹੀ ਜਿਹੀ ਖੁਲ੍ਹੇ ਹੱਥ ਡੋਰ ਛਡੋ। ਜਦੋਂ ਗੁੱਡੇ ਦਾ ਨੁੱਕਾ, ਜਿਸ ਪਾਸੇ ਗੁੱਡਾ ਮੋੜਨਾ ਹੈ ਜਾਂ ਝੋਕ ਮਾਰਨੀ ਹੈ, ਉਸ ਪਾਸੇ ਹੋ ਜਾਵੇ ਤਾਂ ਡੋਰ ਨੂੰ ਖਿਚਣਾ ਸ਼ੁਰੂ ਕਰੋ। ਗੁੱਡਾ ਉਸੇ ਪਾਸੇ ਤੁਰਿਆ ਜਾਂਦਾ ਹੈ। ਗੁੱਡਿਆਂ ਤੇ ਪੇਚਿਆਂ ਵਿਚ ਗੁੱਡਾ ਦੂਸਰੇ ਗੁੱਡੇ ਦੇ ਉਤੋਂ ਦੀ ਸੁਟਣਾ ਕਾਰੀਗਰੀ ਹੁੰਦੀ ਹੈ। ਉਤੋਂ ਸੁਟਿਆ ਗੁੱਡਾ, ਹੋਰ ਗੱਲਾਂ ਸਮਾਨ ਹੋਣ ਦੇ ਬਾਵਜੂਦ ਅਤੇ ਕੋਈ ਹੋਰ

ਗਲਤੀ ਨਾ ਹੋਵੇ ਤਾਂ ਬਹੁਤੇ ਵਾਰੀ ਕਟ ਕੇ ਆਉਂਦਾ ਹੈ। ਪਤੰਗ ਜਾਂ ਕੁਪ ਥੱਲਿਓਂ ਲੜਾਇਆਂ ਚੰਗਾ ਰਹਿੰਦਾ ਹੈ। ਕੁਪ ਤੇ ਪਤੰਗ ਡੋਰ ਬੜੀ ਖਿਚਦੇ ਹਨ। ਇਨ੍ਹਾਂ ਨੂੰ ਡੋਰ ਦੇਣਾ ਤੇ ਪਿੜੀ ਫੜਨੀ ਕਾਰੀਗਰੀ ਦਾ ਕੰਮ ਹੁੰਦਾ ਹੈ। ਜ਼ਰਾ ਕੁ ਪਿੜੀ ਅੜੀ ਨਹੀਂ ਤੇ ਪਤੰਗ ਬੋ ਕਾਟਾ ਹੋਈ ਨਹੀਂ। ਪਤੰਗ-ਬਾਜ਼ ਆਮ ਤੌਰ ਤੇ ਚੰਮ ਦਾ ਅੰਗੁਸ਼ਤਾਨਾ ਉਂਗਲਾ 'ਤੇ ਪਾ ਕੇ ਡੋਰ ਦਿੰਦੇ ਹਨ, ਨਹੀਂ ਤੇ ਤਿਖੀ ਡੋਰ ਪਤੰਗ ਦੇ ਜ਼ੋਰ ਨਾਲ ਉਂਗਲਾਂ ਨੂੰ ਚੀਰ ਦਿੰਦੀ ਹੈ। ਬਾਲ ਮੁਕੰਦ ਖੱਤਰੀ ਲੋਅਰ ਮਿਡਲ ਸਕੂਲ ਦਾ ਸੈਕੰਡ ਮਾਸਟਰ, ਰਾਮ ਰਤਨ ਚੀਰਾਂ ਤੋਂ ਗੁੱਡੀ ਉਡਾਉਣ ਵਾਲਿਆਂ ਮੁੰਡਿਆਂ ਨੂੰ ਪਛਾਣ ਕੇ ਸਜ਼ਾ ਦਿਆ ਕਰਦਾ ਸੀ। ਪਰ ਮੁੰਡਿਆਂ ਨੂੰ ਲੋਹੜੀ, ਬਸੰਤ ਤੇ ਹੋਲੀਆਂ ਵਿਚ ਇਕ-ਇਕ ਦਿਨ ਗੁੱਡੀ ਉਡਾਉਣ ਦੀ ਛੁਟੀ ਉਹ ਦੇ ਹੀ ਦਿਆ ਕਰਦਾ ਸੀ। ਕਹਿੰਦੇ ਸਨ, ਇਨ੍ਹੀਂ ਦਿਨੀਂ ਉਹ ਆਪ ਵੀ ਗੁੱਡੀ ਉਡਾਇਆ ਕਰਦਾ ਸੀ।

ਗੁੱਡੀ ਉਡਾਉਣ ਲਈ ਹਵਾ ਦੀ ਪਰਖ ਕਰਨੀ ਵੀ ਆਉਣੀ ਚਾਹੀਦੀ ਹੈ। ਕਈ ਵਾਰੀ ਹਵਾ ਬਿਲਕੁਲ ਬੰਦ ਹੁੰਦੀ ਹੈ, ਭਾਵ ਕਿਸੇ ਬੰਨਿਓਂ ਕਿਸੇ ਬੰਨੇ ਨਹੀਂ ਚਲ ਰਹੀ ਹੁੰਦੀ। ਉਦੋਂ ਹਲਕੀ ਤੋਂ ਹਲਕੀ ਗੁੱਡੀ ਵੀ ਨਹੀਂ ਉਡ ਸਕਦੀ। ਤੇਜ਼ ਹਵਾ ਵਿਚ ਵੱਡੇ ਗੁੱਡੇ, ਪਤੰਗ ਤੇ ਕੁੱਪ ਨਹੀਂ ਉਡਾਉਣੇ ਚਾਹੀਦੇ। ਜੇ ਉਡਾਏ ਜਾਣ ਤਾਂ ਟੁੱਟ ਜਾਂਦੇ ਹਨ। ਹਾਂ ਛੋਟੀਆਂ ਲਿਪੋ-ਗੁੱਡੀਆਂ ਉਡ ਸਕਦੀਆਂ ਹਨ। ਲਿਪੋ ਲਿਫਣ ਤੋਂ ਬਣਿਆ ਵਿਸ਼ੇਸ਼ਣ ਜਾਪਦਾ ਹੈ। ਲਿਪੋ-ਗੁੱਡੀਆਂ ਦੇ ਕਮਾਨ ਪਤਲੇ ਹੁੰਦੇ ਹਨ ਤੇ ਤੇਜ਼ ਹਵਾ ਵਿਚ ਲਿਫ ਜਾਂਦੇ ਹਨ, ਤੇ ਤੇਜ਼ ਹਵਾ ਉਸ ਦੇ ਦੋਹਾਂ ਬੰਨਿਆਂ ਨੂੰ ਲਿਫਾ ਕੇ ਲੰਘ ਜਾਂਦੀ ਹੈ। ਨਾ ਤਾਣ ਬਹੁਤਾ ਹੁੰਦਾ ਹੈ ਤੇ ਨਾ ਗੁੱਡੀ ਟੁੱਟਦੀ ਹੈ। ਸਿੱਧੀ ਮੱਧਮ ਹਵਾ ਨੂੰ ਪਸੰਦ ਕੀਤਾ ਜਾਂਦਾ ਹੈ। ਸਿੱਧੀ ਹਵਾ ਉੱਤਰ ਤੋਂ ਦੱਖਣ ਵਲ ਤੇ ਪੁੱਠੀ ਦੱਖਣ ਤੋਂ ਉੱਤਰ ਵਲ ਵਗਦੀ ਹੈ। ਦਰਮਿਆਨੀਆਂ ਹਵਾਵਾਂ — ਪੁੱਠੀ, ਪੱਛੋਂ ਤੇ ਪੁਰਾ — ਸਭ ਗੁੱਡੀਬਾਜ਼ਾਂ ਲਈ ਸਿੱਧੀ ਹਵਾ ਤੋਂ ਦੂਜੇ ਦਰਜੇ ਤੇ ਹਨ। ਕਈ ਵਾਰ ਹਵਾ ਹੇਠਾਂ ਨਹੀਂ ਵਗ ਰਹੀ ਹੁੰਦੀ, ਉਚੇਰੀ ਪੱਧਰ ਤੇ ਵਗ ਰਹੀ ਹੁੰਦੀ ਹੈ। ਇਸ ਨੂੰ ਬੁਲ੍ਹੇ ਦੀ ਹਵਾ ਕਹਿੰਦੇ ਹਨ। ਜੇ ਇਸ ਦੀ ਪਰਖ ਹੋ ਜਾਵੇ ਤਾਂ ਖਿਡਾਰੀ ਲੰਮੀ ਕੰਨੀ ਲੈ ਕੇ ਤੇ ਤੁਣਕੇ ਮਾਰ ਮਾਰ ਕੇ ਗੁੱਡੇ ਨੂੰ ਉਸ ਪੱਧਰ ਤੇ ਪਹੁੰਚਾਉਣ ਦੀ ਕੋਸ਼ਿਸ਼ ਕਰਦਾ ਹੈ ਤੇ ਜੇ ਇਹ ਉਥੇ ਪਹੁੰਚ ਜਾਵੇ ਤੇ ਤਾਣ ਬਣ ਜਾਂਦੀ ਹੈ, ਪਰ ਗੁੱਡਾ ਵਧੇਰੇ ਉਪਰ ਨੂੰ ਰੁਖ ਰਖਦਾ ਹੈ। ਇਹੋ ਜਿਹੀ ਹਵਾ ਵਿਚ ਪੇਚੇ ਨਹੀਂ ਲੜਾਏ ਜਾ ਸਕਦੇ। ਕਈ ਲੋਕ ਰਾਤੀਂ ਟਿਕਵੀਂ ਹਵਾ ਵਿਚ ਸ਼ੁੱਧ ਗੁੱਡਾ ਉਡਾ ਕੇ, ਜਦੋਂ ਉਹ ਟਿਕ ਜਾਵੇ ਤਾਂ ਡੋਰ ਨਾਲ ਲਫਾਫੇ ਵਿਚ ਜਗਾ ਕੇ ਰਖਿਆ ਦੀਵਾ ਬੰਨ੍ਹ ਦਿੰਦੇ ਹਨ ਤੇ ਉਸ ਨੂੰ ਡੋਰ ਦੇ ਕੇ ਅਸਮਾਨ ਵਿਚ ਖੜਾ ਕਰ ਦਿੰਦੇ ਹਨ, ਜਿਥੇ ਉਹ ਕਈ ਵਾਰ ਹਿਲਜੁਲ ਕੇ ਦੇਖਣ ਵਾਲਿਆਂ ਨੂੰ ਹੈਰਾਨ ਕਰਦਾ ਹੈ।

ਮੇਰੇ ਬਾਰੇ ਮੇਰੇ ਖੇਡ-ਸਾਥੀ ਕਿਹਾ ਕਰਦੇ ਸਨ ਕਿ ਵਧੀ ਹੋਈ ਸੁਧ ਗੁੱਡੀ ਲੰਮੀ ਪਾਉਣੀ ਹੋਵੇ ਤਾਂ ਉਡਾ ਕੇ ਇਸ ਦੇ ਹੱਥ ਫੜਾ ਦਿਓ। ਇਕ ਵਾਰੀ ਇਕ ਮਿੱਤਰ ਨੇ ਗੁੱਡਾ ਉਡਾ ਕੇ ਜ਼ੋਰ ਦਿਖਾਉਣ ਲਈ ਮੈਨੂੰ ਦੇ ਦਿਤਾ। ਗੁੱਡਾ ਇਕ ਪਾਸੇ ਮੁਸ ਗਿਆ ਤੇ ਮੈਂ ਡੋਰ ਖਿਚਣੀ ਸ਼ੁਰੂ ਕਰ ਦਿਤੀ। ਕਿਸੇ ਖਿਡਾਰੀ ਦੀ ਪਤੰਗ ਅਗਿਓਂ ਉੱਡੀ

ਹੋਈ ਸੀ। ਗੁੱਡਾ ਉਸ ਦੀ ਡੋਰ ਹੇਠੋਂ ਲੰਘ ਗਿਆ। ਪਰ ਮੇਰਾ ਖਿਚਣਾ ਬੰਦ ਨਾ ਹੋਇਆ, ਪਤੰਗ ਕਟੀ ਗਈ। ਲੜਾਈ ਖੜੀ ਹੋ ਗਈ। ਪਤੰਗ ਦਾ ਖਿਡਾਰੀ ਤੇ ਉਸ ਦੇ ਸਾਥੀ ਝੁਨੇ ਵਾਲੇ ਕੋਠੇ ਤੇ ਮਾਰੋ ਮਾਰ ਕਰਦੇ ਆ ਗਏ। ਕਹਿਣ ਲਗੇ : ਤੁਸੀਂ ਖੇਚਵਾਂ ਕਿਉਂ ਮਾਰਿਆ ਹੈ। ਖ਼ਬਰੇ ਮੇਰੇ ਸਾਥੀਆਂ ਦੇ ਸਮਝਾਉਣ ਨਾਲ ਜਾਂ ਉਨ੍ਹਾਂ ਦੇ ਲੜਨ ਲਈ ਤਿਆਰ ਹੋਣ ਨਾਲ ਉਹ ਮਸੀਂ ਮੰਨੇ ਕਿ ਸੱਚੀਂ ਇਸ ਮੁੰਡੇ ਨੂੰ ਗੁੱਡੀ ਉਡਾਉਣੀ ਨਹੀਂ ਆਉਂਦੀ ਤੇ ਸਹਿਵਨ ਹੀ ਉਸ ਤੋਂ ਖੇਚਵਾਂ ਵਜ ਗਿਆ ਹੈ। ਪੇਚਾ ਲਾ ਕੇ ਡੋਰ ਦੇ ਕੇ ਕਟਣਾ-ਕਟਾਉਣਾ ਧਰਮ-ਯੁਧ ਹੈ, ਤੇ ਖੇਚਵਾਂ ਬੇਅਸੂਲਾ ਵਾਰ ਹੁੰਦਾ ਹੈ ਜਿਵੇਂ ਭੀਮਸੈਨ ਨੇ ਦਰਜੋਧਨ ਦੇ ਪੱਟ ਤੋੜਨ ਲਈ ਕੀਤਾ ਸੀ — ਗਦਾ ਜੁਧ ਵਿਚ ਲੱਕ ਤੋਂ ਹੇਠਾਂ ਵਾਰ ਕਰਨਾ ਨੇਮ ਵਿਰੁੱਧ ਹੈ — ਤੇ ਜਿਸ ਤੋਂ ਗੁੱਸੇ ਹੋ ਕੇ ਕ੍ਰਿਸ਼ਨ ਜੀ ਦੇ ਭਰਾ ਬਲਰਾਮ ਨੇ ਭੀਮ ਨੂੰ ਵੰਗਾਰਿਆ ਸੀ। ਜੇ ਕਿਤੇ ਕ੍ਰਿਸ਼ਨ ਉਸ ਬੇਨੇਮੇ ਵਾਰ ਨੂੰ ਸਮਾਜਕ ਨੇਮ ਦੇ ਆਸਰੇ, ਨੇਮ ਅਨੁਸਾਰ ਸਿਧ ਕਰਕੇ ਬਲਰਾਮ ਨੂੰ ਸ਼ਾਂਤ ਨਾ ਕਰਦੇ ਤਾਂ ਖ਼ਬਰੇ ਕੀ ਹੋ ਜਾਂਦਾ। ਕਿਸੇ ਅੱਗੋਂ ਉਡੇ ਭਾਰੇ ਗੁੱਡੇ ਜਾਂ ਪਤੰਗ ਨੂੰ ਜੇ ਪਿਛੋਂ ਉਡਾਏ ਦਰਮਿਆਨੇ ਕਦ ਦੇ ਕਰੜੇ ਗੁੱਡੇ ਵਾਲਾ ਥਲਿਓਂ ਪਾ ਕੇ ਡੋਰ ਨੂੰ ਤੇਜ਼ੀ ਨਾਲ ਖਿਚ ਕੇ ਕਟ ਦਵੇ ਤਾਂ ਇਸ ਨੂੰ ਖੇਚਵਾਂ ਮਾਰਨਾ ਜਾਂ ਹੱਥ ਮਾਰਨਾ ਕਹਿੰਦੇ ਹਨ। ਜਿਵੇ ਪਹਿਲਵਾਨੀ ਵਿਚ ਹਰ ਦਾਅ ਦਾ ਤੋੜ ਹੁੰਦਾ ਹੈ। ਤਿਵੇਂ ਹੀ ਖੇਚਵੇਂ ਦਾ ਤੋੜ ਹੈ ਕਿ ਖੇਚਵਾਂ ਆਉਂਦਿਆਂ ਦੇਖ ਕੇ ਹੀ ਆਪਣੇ ਗੁੱਡੇ ਜਾਂ ਪਤੰਗ ਦੀ ਡੋਰ ਖੁਲ੍ਹੀ ਛੱਡ ਦਿਓ। ਅੱਵਲ ਤਾਂ ਖੇਚਵਾਂ ਮਾਰਨ ਵਾਲੇ ਦਾ ਹੀ ਗੁੱਡਾ ਕਟਿਆ ਜਾਏਗਾ, ਨਹੀਂ ਤਾਂ ਘਟੋ ਘਟ ਖੇਚਵਾਂ ਨਾਕਾਮ ਹੋ ਜਾਏਗਾ।

ਸਾਥੀਆਂ ਦੀ ਸੰਗਤ ਨਾਲ ਫੇਰ ਵੀ ਮਾੜੀ ਮੋਟੀ ਗੁੱਡੀ ਉਡਾਉਣੀ ਮੈਨੂੰ ਆ ਹੀ ਗਈ ਸੀ। ਇਸੇ ਲਾਲਚ ਕਾਰਣ ਮੈਂ ਆਪਣੇ ਖੇਡ ਦੇ ਸਮੇਂ ਵਿਚੋਂ ਕੁਝ ਗੁੱਡੀਆਂ-ਪਤੰਗਾਂ ਲੁੱਟਣ ਤੇ ਵੀ ਲਾਉਂਦਾ। ਅੰਮ੍ਰਿਤਸਰ ਵਿਚ ਕਈ ਮਸ਼ਹੂਰ ਗੁੱਡੀਲੁਟ ਹੋਏ ਹਨ। ਉਨ੍ਹਾਂ ਵਿਚੋਂ ਇਕ ਤਾਂ ਅਕਾਲੀ ਮੋਰਚਿਆਂ ਦੇ ਵੇਲੇ ਲੀਡਰ ਵੀ ਬਣ ਗਿਆ ਸੀ। ਤੇ ਉਸ ਦੇ ਨਾਂ ਮਗਰ ਗੁੱਡੀਲੁਟ ਉਪਨਾਮ ਅਖ਼ਬਾਰਾਂ ਵਿਚ ਵੀ ਵਰਤਿਆ ਜਾਂਦਾ ਸੀ। ਇਹ ਗੁੱਡੀਲੁਟ ਕੇਵਲ ਸ਼ਹਿਰ ਵਿਚ ਹੀ ਨਹੀਂ, ਸ਼ਹਿਰ ਤੋਂ ਬਾਹਰ ਮੀਲਾਂ ਤਕ ਕੱਟੀਆਂ ਗੁੱਡੀਆਂ-ਪਤੰਗਾਂ ਦਾ ਪਿੱਛਾ ਕਰਦਾ ਸੀ। ਸੁਣਿਆਂ, ਮਗਰੋਂ ਵੀ ਉਹ ਸਮਾਜਕ ਤੇ ਵਪਾਰਕ ਕੰਮਾਂ ਵਿਚ ਗੁੱਡੀਲੁਟ ਹੀ ਰਿਹਾ। ਬਸੰਤ ਜਾਂ ਕੋਠੇ ਦੇ ਮੇਲੇ ਉਤੇ 'ਛੇਹਰਟੇ' ਜਾਂ 'ਵੱਲੇ' ਜਾ ਕੇ ਸ਼ਹਿਰੀਏ ਖ਼ੂਬ ਗੁੱਡੀਆਂ ਉਡਾਉਂਦੇ ਹੁੰਦੇ ਸਨ। ਉਥੇ ਗੁੱਡੀਲੁਟਾਂ ਨੇ ਢਾਂਗਿਆਂ ਅੱਗੇ ਛਾਪੇ ਬੰਨ੍ਹੇ ਹੁੰਦੇ ਸਨ। ਗੁੱਡੀ-ਪਤੰਗ ਨੂੰ ਢਾਂਗੇ ਉੱਪਰੋਂ ਹੀ ਅੜੁੰਬ ਲੈਂਦੇ ਸਨ। ਕਈ ਵਾਰੀ ਕਾਰੀਗਰ ਕਟੀ ਗੁੱਡੀ ਨੂੰ ਉਸ ਦੀ ਲਮਕਦੀ ਡੋਰ ਆਸਰੇ ਆਪਣੀ ਗੁੱਡੀ ਨਾਲ ਵੀ ਅੜੁੰਬ ਲੈਂਦੇ ਹਨ। ਕਟੀ ਗੁੱਡੀ ਦੀ ਡੋਰ ਲਾਗੇ ਲਿਜਾ ਕੇ ਉਹ ਆਪਣੀ ਗੁੱਡੀ ਨੂੰ ਘੇਰਨੀਆਂ ਖਵਾਉਂਦੇ ਹਨ। ਕੱਟੀ ਗੁੱਡੀ ਦੀ ਡੋਰ ਦੂਜੀ ਗੁੱਡੀ ਦੀ ਡੋਰ ਦੇ ਦਵਾਲੇ ਵਲ੍ਹੇਟੀ ਜਾਂਦੀ ਹੈ। ਜੇ ਪੱਕੀ ਪੀਚੀ ਜਾਵੇ ਤਾਂ ਹੌਲੀ ਹੌਲੀ ਦੋਵੇਂ ਗੁੱਡੀਆਂ ਉਤਾਰ ਲਈਦੀਆਂ ਹਨ। ਕਈ ਵਾਰੀ ਜੇ ਕੱਟੀ ਗੁੱਡੀ ਦੀ ਡੋਰ ਪੀਚੀ ਨਾ ਜਾਵੇ ਤਾਂ ਉਸ ਦੇ ਘਸਰੇ ਨਾਲ ਅੜੁੰਬਣ ਵਾਲੇ ਦੀ ਗੁੱਡੀ ਵੀ ਕੱਟੀ ਜਾਂਦੀ ਹੈ ਤੇ ਵਿਆਜ ਨਾਲ ਮੂਲ ਵੀ ਰੁੜ੍ਹ ਜਾਂਦਾ

ਹੈ । ਡੋਰਾਂ ਲੁੱਟਣ ਦਾ ਸੁਆਦ ਸ਼ਹਿਰ ਵਿਚ ਹੀ ਆਉਂਦਾ ਹੈ । ਕਈ ਵਾਰ ਕਾਫ਼ੀ ਲੰਮਾ, ਸੌ ਸੌ, ਦੋ ਦੋ ਸੌ ਗਜ਼ ਲੰਮਾ ਟੋਟਾ ਹੱਥ ਆ ਜਾਂਦਾ ਹੈ, ਜੇ ਲੁੱਟਣ ਵਾਲੇ ਨੂੰ ਉਡਾਉਣ ਵਾਲੇ ਦੇ ਹੱਥੋਂ ਮੁੱਢੋਂ ਡੋਰ ਤੁੜਾਉਣ ਦੀ ਜਾਚ ਹੋਵੇ । ਆਮ ਤੌਰ ਤੇ ਮੰਨਿਆ ਜਾਂਦਾ ਹੈ ਕਿ ਜਿਹੜਾ ਪਹਿਲਾਂ ਤੁੜਾਉਣ ਲਈ ਡੋਰ ਨੂੰ ਖਿਚੇਗਾ ਉਸ ਦੇ ਹੱਥ ਲਾਗੋਂ ਡੋਰ ਟੁਟੇਗੀ । ਕਈ ਵਾਰੀ ਨਵੇਂ ਲੁਟੇਰਿਆਂ ਨੂੰ ਖਿਡਾਰੀ ਡੋਰ ਨਾਲ ਚੀਰ ਵੀ ਦੇ ਦਿੰਦੇ ਹਨ । ਤਰੀਕਾ ਇਹ ਹੈ ਕਿ ਕੱਟੀ ਗੁੱਡੀ ਵਾਲਾ ਡੋਰ ਫੜਨ ਵਾਲੇ ਵਲ ਡੋਰ ਢਿਲੀ ਛਡ ਦਿੰਦਾ ਹੈ, ਜੇ ਉਹ ਖਿਚਣ ਲੱਗੇ ਤਾਂ ਪਹਿਲਾ ਅਚਾਨਕ ਐਸੀ ਪੱਕੀ ਖਿਚ ਮਾਰਦਾ ਹੈ ਕਿ ਫੜਨ ਵਾਲੇ ਦੀਆਂ ਉਂਗਲਾਂ ਚੀਰੀਆਂ ਜਾਂਦੀਆਂ ਹਨ । ਕਈ ਵਾਰੀ ਫੜਨ ਵਾਲਾ ਪਹਿਲੋਂ ਹੀ ਹੱਥ ਕਰ ਜਾਂਦਾ ਹੈ । ਡੋਰ ਢਿਲੀ ਛਡਦਿਆਂ ਹੀ ਉਹ ਪਹਿਲੋਂ ਖਿਚ ਮਾਰ ਕੇ ਉਡਾਉਣ ਵਾਲੇ ਨੂੰ ਚੀਰ ਦੇ ਦਿੰਦਾ ਹੈ । ਡੋਰ ਦਾ ਚੀਰ ਕਈ ਵਾਰੀ ਬੜਾ ਖ਼ਤਰਨਾਕ ਸਿੱਧ ਹੁੰਦਾ ਹੈ । ਇਕ ਵਾਰੀ ਹਨੇਰੇ ਵੇਲੇ ਕਿਸੇ ਆਦਮੀ ਦੇ ਗਲੇ ਵਿਚ ਡੋਰ ਪਲਚ ਗਈ ਤੇ ਖਿਚਣ ਤੇ ਉਸ ਦੀ ਸ਼ਾਹ ਰਗ ਵਿਚੋਂ ਲੰਘ ਗਈ । ਉਹ ਉਥੇ ਹੀ ਢਹਿ ਢੇਰੀ ਹੋ ਗਿਆ ਤੇ ਕਾਤਲ ਦਾ ਪਤਾ ਹੀ ਨਾ ਲਗਾ ।

ਸ਼ਹਿਰਾਂ ਵਿਚ ਕਈ ਲੁਟੇਰੇ ਬਿਨਾਂ ਕੱਟੀ ਗੁੱਡੀ ਜਾਂ ਡੋਰ ਨੂੰ ਵੀ ਲੁੱਟਣ ਦਾ ਜਤਨ ਕਰਦੇ ਹਨ । ਇਹ ਢੰਗ ਅਸਲ ਵਿਚ ਨਿਰਾ ਡਾਕਾ ਹਨ । ਭੁੱਖੇ ਨੰਗੇ ਲੁਟੇਰੇ ਡੋਰ ਦੇ ਪੰਜ ਕੁ ਗਜ਼ ਲੰਮੇ ਟੋਟੇ ਦੇ ਦੋਹਾਂ ਸਿਰਿਆਂ ਨਾਲ ਪਾ ਪਾ ਸਵਾ ਸਵਾ ਪਾ ਭਾਰੇ ਰੋੜੇ ਬੰਨ੍ਹ ਕੇ ਡੋਰ ਨੂੰ ਅੱਧ ਵਿਚਕਾਰੋਂ ਫੜ ਕੇ ਭੁਆ ਕੇ ਉਡਦੀ ਗੁੱਡੀ ਦੀ ਡੋਰ ਦੇ ਨਿਸ਼ਾਨੇ 'ਤੇ ਸੁਟਦੇ ਹਨ ਕਿ ਰੋੜੇ ਗੁੱਡੀ ਦੀ ਡੋਰ ਉਤੇ ਪੈ ਕੇ ਦੋਹੀਂ ਬੰਨੀਂ ਲਮਕ ਜਾਂਦੇ ਹਨ ਤੇ ਆਪਣੇ ਭਾਰ ਨਾਲ ਗੁੱਡੀ ਨੂੰ ਥੱਲੇ ਦਬਾਈ ਲਿਆਉਂਦੇ ਹਨ । ਅਖ਼ੀਰ ਡੋਰ ਇੰਨੀ ਥੱਲੇ ਆ ਲਗਦੀ ਹੈ ਕਿ ਲੁਟੇਰੇ ਡੋਰ ਸਮੇਤ ਗੁੱਡੀ ਨੂੰ ਤੋੜ ਲੈਂਦੇ ਹਨ । ਕਈ ਲੋਕ ਪੇਚੇ ਵਿਚ ਜਾਂ ਉਜ ਹੀ ਨੀਵੀਂ ਉਡਦੀ ਗੁੱਡੀ ਉਤੇ ਕਾਂਟੀ ਮਾਰ ਕੇ ਗੁੱਡੀ ਤੋੜ ਲੈਂਦੇ ਹਨ । ਪਰ ਇਹ ਕਮੀਨੀਆਂ ਹਰਕਤਾਂ ਹਨ । ਇਹ ਸਿੱਧੀ ਲੜਾਈ ਖਰੀਦਣ ਵਾਲੀ ਗੱਲ ਹੁੰਦੀ ਹੈ ।

ਅਸਲ ਵਿਚ ਗੁੱਡੀਆਂ ਮੈਦਾਨ ਵਿਚ ਉਡਾਉਣ ਵਾਲੀ ਖੇਡ ਹੈ । ਪਰ ਸ਼ਹਿਰਾਂ ਵਿਚ ਕੋਠਿਆਂ ਤੇ ਆ ਕੇ ਖ਼ਤਰਨਾਕ ਰੂਪ ਧਾਰਨ ਕਰ ਗਈ ਹੈ । ਬਿਨਾਂ ਕੰਧਾਂ ਵਾਲਿਆਂ ਕੋਠਿਆਂ ਤੇ ਉਡਾਉਣ ਵਾਲੇ ਤੇ ਲੁਟੇਰੇ ਅਕਸਰ ਡਿੱਗ ਪੈਂਦੇ ਹਨ ਤੇ ਕਈ ਵਾਰੀ ਮੌਤਾਂ ਵੀ ਹੋ ਜਾਂਦੀਆਂ ਹਨ ।

ਗੁੱਡੀਆਂ ਉਡਾਉਣ ਵਾਲੇ ਪਤੰਗਬਾਜ਼ੀ ਦੇ ਕਈ ਗੁਣ ਗਿਣਾਉਂਦੇ ਹਨ । ਇਸ ਨਾਲ ਨਜ਼ਰ ਤੇਜ਼ ਹੁੰਦੀ ਹੈ । ਗੁੱਡੀਬਾਜ਼ੀ ਨਾ ਹੋਈ, ਮਮੀਰੇ ਦਾ ਸੁਰਮਾ ਹੋਇਆ । ਗੁੱਡੀ ਉਡਾਉਣ ਤੇ ਪੇਚੇ ਲੜਾਉਣ ਨਾਲ ਹੱਥਾਂ ਪੈਰਾਂ ਦੀ ਵਰਜ਼ਸ਼ ਹੁੰਦੀ ਹੈ ਤੇ ਹੱਡ ਪੈਰ ਖੁਲ੍ਹਦੇ ਹਨ । ਜ਼ਿੰਦਗੀ ਦੇ ਘੋਲ ਦੇ ਦਾਅ ਪੇਚ ਆਉਂਦੇ ਹਨ । ਇਕ ਨਿਤ-ਨੇਮੀਏ ਪਤੰਗਬਾਜ਼ ਨੇ ਤਾਂ ਇਥੋਂ ਤਕ ਕਹਿ ਦਿਤਾ ਕਿ ਪਤੰਗਬਾਜ਼ੀ ਨਾਲ ਪਤੰਗ ਵਰਗੇ ਚੰਚਲ ਮਨ ਨੂੰ ਸੁਧ ਕਰਕੇ ਆਪਣੇ ਵੱਸ ਕਰਨਾ ਤੇ ਸੁਧ ਗੁੱਡੇ ਵਾਂਗ ਗਗਨ ਵਿਚ ਟਿਕਾਉਣਾ ਆਉਂਦਾ ਹੈ । ਇਕ ਹੋਰ ਖਿਡਾਰੀ ਨੇ ਦੱਸਿਆ ਕਿ ਗੁੱਡੀ ਉਡਾਉਣ ਵਾਲੇ ਨੂੰ ਗੈਠੀਆ ਰੋਗ

ਕਦੇ ਨਹੀਂ ਹੁੰਦਾ। ਉਂਜ ਤੇ ਬਹੁਤੇ ਗੁੱਡੀਆਂ ਨਾ ਉਡਾਉਣ ਵਾਲਿਆਂ ਨੂੰ ਵੀ ਗੌਠੀਆ ਨਹੀਂ ਹੁੰਦਾ। ਇਕ ਨੇ ਕਿਹਾ, ਪਤੰਗਬਾਜ਼ੀ ਦੀ ਸੁੱਚੀ ਖੇਡ ਖੇਡਣ ਵਾਲਾ ਕਦੇ ਬੇਇਨਸਾਫ਼ੀ ਨਹੀਂ ਕਰ ਸਕਦਾ। ਕਹਿੰਦੇ ਹਨ ਕਿ ਅੰਮ੍ਰਿਤਸਰ ਦੇ ਮਸ਼ਹੂਰ ਕਾਗਜ਼ੀ, ਲਾਲਾ ਬੰਸੀਧਰ ਕਪੂਰ ਨੂੰ, ਜੋ ਬਾਲ ਮੁਕੰਦ ਖੱਤਰੀ ਦੇ ਮੁਤਬੰਨੇ ਸਨ, ਪਤੰਗਬਾਜ਼ੀ ਦਾ ਸ਼ੌਕ ਸੀ ਤੇ ਜੁਆਨੀ ਵਿਚ ਕਲਕੱਤੇ ਤਕ ਜਾ ਕੇ ਪੇਚੇ ਲੜਾਉਂਦੇ ਹੁੰਦੇ ਸਨ। ਉਨ੍ਹਾਂ ਦੇ ਪਾਲਕ ਪਿਤਾ ਦੇ ਘਰ, ਮਗਰੋਂ ਔਲਾਦ ਪੈਦਾ ਹੋ ਗਈ। ਮਰਨ ਲਗਿਆਂ ਉਨ੍ਹਾਂ ਦੇ ਹੱਥ ਲਾਲਾ ਜੀ ਨੇ ਬੰਸੀਧਰ ਦੇ ਹੱਥ ਫੜਾਏ। ਬੰਸੀਧਰ ਨੇ ਉਨ੍ਹਾਂ ਦੀ ਚੰਗੀ ਪਾਲਣਾ ਕਰਕੇ ਉਨ੍ਹਾਂ ਨੂੰ ਜਾਇਦਾਦ ਦਾ ਪੂਰਾ ਪੂਰਾ ਹਿੱਸਾ ਦਿਤਾ। ਪਾਲਕ ਪਿਤਾ ਦੇ ਨਾਂ ਤੇ ਕੁੜੀਆਂ ਤੇ ਮੁੰਡਿਆਂ ਦਾ ਹਾਈ ਤੇ ਹਾਇਰ ਸੈਕੰਡਰੀ ਸਕੂਲ ਖੋਲ੍ਹੇ ਤੇ ਕਾਲਜ ਖੋਲ੍ਹਿਆ। ਇਕ ਵਾਰੀ ਲਾਲਾ ਬੰਸੀਧਰ ਮਿਊਂਨਿਸਪਲ ਕਮਿਸਨਰ ਬਣ ਗਏ। ਉਨ੍ਹਾਂ ਰੋਜ਼ ਬਿਨਾਂ ਮਸੂਲ ਦੇ ਕੇ ਲੰਘਦੇ ਗੱਡੇ ਤੇ ਟਰੱਕ ਫੜਨੇ ਸ਼ੁਰੂ ਕਰ ਦਿਤੇ। ਉਨ੍ਹਾਂ ਦੀ ਈਮਾਨਦਾਰੀ ਕਰਕੇ ਉਨ੍ਹਾਂ ਦੀ ਮੁਖ਼ਾਲਫ਼ਤ ਹੋਣ ਲਗੀ। ਅੰਤ ਉਨ੍ਹਾਂ ਨੇ ਕਮਿਸ਼ਨਰੀ ਤੋਂ ਅਸਤੀਫ਼ਾ ਦੇ ਕੇ ਖੇਚਵੇਂ ਮਾਰਨ ਵਾਲਿਆਂ ਤੇ ਛਾਪੇਦਾਰ ਢਾਗਿਆਂ ਵਾਲਿਆਂ ਗੁੱਡੀਲੁਟਾਂ ਤੋਂ ਛੁਟਕਾਰਾ ਪਾਇਆ। ਸ਼ਾਇਦ ਸਾਹਿਤ ਦੇ ਖੇਤਰ ਵਿਚ ਵੀ ਗੁੱਡੀਲੁਟਾਂ ਤੇ ਖੇਚਵੇਂਬਾਜ਼ਾਂ ਤੋਂ ਛੁਟਕਾਰਾ ਨਹੀਂ ਪਾਇਆ ਜਾ ਸਕਦਾ।

ਗੁੱਡੀਆਂ-ਪਤੰਗਾਂ ਦੀਆਂ ਕਾਗਜ਼ੀ ਗੱਲਾਂ ਮੈਂ ਕੋਈ ਸਿਖਿਆ ਦੇਣ ਲਈ ਨਹੀਂ ਕੀਤੀਆਂ। ਪਰ ਫੇਰ ਵੀ ਸ਼ੁਗਲ ਕਦੇ ਇੱਲਤ ਨਹੀਂ ਬਣਨ ਦੇਣਾ ਚਾਹੀਦਾ। ਸ਼ੁਗਲ ਦਾ ਬਿਮਾਰੀ ਬਣ ਕੇ ਚੰਬੜ ਜਾਣਾ ਹੀ ਤਾਂ ਇੱਲਤ ਹੁੰਦੀ ਹੈ।

*('ਗੱਲਬਾਤ' ਵਿਚੋਂ)*

# ਅਰਦਾਸ ਦਾ ਦਾਰਸ਼ਨਿਕ ਪਰਿਪੇਖ

## ਡਾ. ਜਸਵੰਤ ਸਿੰਘ ਨੇਕੀ

ਮਨੁੱਖ, ਕਾਲ ਤੇ ਅਕਾਲ ਦੇ ਸੰਜੋਗ ਦਾ ਮੁਕਾਮ ਹੈ। ਅਰਦਾਸ ਇਸ ਸੰਜੋਗ ਦਾ ਭਾਵਨਾ-ਸਿੱਧ ਜਤਨ ਹੈ। ਇਹ ਅਕਾਲ ਵਲ ਘਲਿਆ ਬੁਲਾਵਾ ਹੈ ਕਿ ਉਹ ਮਨੁੱਖ ਦੀ ਕਾਲਬੱਧ ਹੋਣੀ ਵਿਚ ਪ੍ਰਵੇਸ਼ ਕਰੇ। ਇਕ ਅਉਸਰ ਹੈ ਅਸੀਮ ਵਲ ਆਦਮ ਦੀ ਸੀਮਾ-ਬੱਧ ਚੇਤਨਾ ਦੇ ਉਮਾਹ ਦਾ। ਸੰਬਾਦ ਹੈ ਮਰਤਕਤਾ ਦਾ ਅੰਮ੍ਰਿਤ ਨਾਲ। ਲੋਚਾ ਹੈ ਕੂੜਾਵੀ ਕੰਧ ਤੋੜ, ਸਚਿਆਰ ਥੀਣ ਦੀ; ਵਿਅਕਤਿਤਵ ਦਾ ਵਿਗਾਸ ਕਰ, ਵਾਹਿਗੁਰੂ ਦੀ ਹਾਜ਼ਰ-ਨਾਜ਼ਰਤਾ ਵਿਚ ਵਿਚਰਨ ਦੀ। ਜੀਵਾਤਮਾ ਦਾ ਅੰਤਮ ਸਥਾਨ ਵਾਹਿਗੁਰੂ ਦਾ ਦਰ ਹੈ; ਅਰਦਾਸ ਉਸ ਦਰ ਤੇ ਦਿੱਤੀ ਜਾਣ ਵਾਲੀ ਦਸਤਕ ਹੈ। ਉਪਰੋਕਤ ਸਾਰੇ ਰੂਪਕਾਂ ਦੀ ਇਕ ਮਾਤ੍ਰ ਸਾਂਝੀ ਧਾਰਨਾ ਇਹ ਹੈ ਕਿ ਅਰਦਾਸ ਦਾ ਅਧਿਆਤਮਕ ਸਾਧਨਾਂ ਵਿਚ ਕੇਂਦਰੀ ਸਥਾਨ ਹੈ।

ਧਰਮ ਦੇ ਦੋ ਬੁਨਿਆਦੀ ਪੱਖ ਹਨ: ਇਕ ਅਨੁਭਵ; ਦੂਜਾ ਸਦਾਚਾਰ। ਅਰਦਾਸ ਦਾ ਇਨ੍ਹਾਂ ਦੋਨਾਂ ਨਾਲ ਗੂੜ੍ਹਾ ਸੰਬੰਧ ਹੈ। ਧਰਮ ਦਾ ਅਨੁਭਵੀ ਪੱਖ ਉਸ ਪਰਮ ਸੱਤਾ ਨਾਲ ਜੁੜਿਆ ਹੋਇਆ ਹੈ ਜੋ ਬਾਹਰ ਦਿਸਦੇ ਪ੍ਰਪੰਚ ਤੇ ਮਨੁੱਖ ਦੇ ਅੰਦਰ ਵਾਪਰਦੀਆਂ ਭਾਵਨਾਵਾਂ ਉਹਲੇ ਵਰਤ ਰਹੀ ਹੈ। ਦਰਸ਼ਨ ਦਾ ਵਾਸਤਾ ਵੀ ਦ੍ਰਿਸ਼ਟਮਾਨ ਸੰਸਾਰ ਉਹਲੇ ਤੇ ਮਨੁੱਖੀ ਸ਼ਖ਼ਸੀਅਤ ਪਿਛੇ ਵਰਤਦੇ ਮੂਲ ਨੇਮਾਂ ਦੀ ਖੋਜ ਨਾਲ ਹੀ ਹੈ। ਧਰਮ ਤੇ ਦਰਸ਼ਨ ਦੋਵੇਂ ਹੀ ਇਕੋ ਸੱਚ ਨੂੰ ਵਖੋ ਵਖ ਢੰਗਾਂ ਨਾਲ ਪ੍ਰਤੀਤ ਕਰਨ ਦਾ ਜਤਨ ਕਰਦੇ ਜਾਪਦੇ ਹਨ। ਦਰਸ਼ਨ ਦੀ ਪਕੜ ਬੌਧਕ ਹੈ, ਧਰਮ ਦਾ ਪ੍ਰਕਾਸ਼ ਅਨੁਭਵੀ। ਬੁੱਧੀ, ਸੀਮਾ-ਬੱਧ ਗਿਆਨ-ਇੰਦਰੀਆਂ ਉਪਰ ਆਧਾਰਵੰਤ ਹੋਣ ਕਾਰਨ ਆਪ ਸੀਮਿਤ ਹੈ। ਇਸ ਲਈ ਇਹ ਅਸੀਮ ਦਾ ਥਹੁ ਨਹੀਂ ਲੈ ਸਕਦੀ। ਪਰਮ ਸੱਤ ਬਾਰੇ ਇਹ ਪ੍ਰਸ਼ਨ ਤਾਂ ਉਠਾਲ ਸਕਦੀ ਹੈ, ਉਠਾਲੇ ਪ੍ਰਸ਼ਨਾਂ ਦਾ ਉੱਤਰ ਨਹੀਂ ਦੇ ਸਕਦੀ। ਇਸ ਦੇ ਟਾਕਰੇ, ਅਨੁਭਵ ਨੂੰ ਗਿਆਨ ਇੰਦਰੀਆਂ ਦੀ ਕੋਈ ਮੁਥਾਜੀ ਨਹੀਂ। ਉਹ ਤਾਂ ਜਾਗਦਾ ਹੀ ਓਦੋਂ ਹੈ ਜਦ ਇੰਦਰੇ ਫੁਰ ਹੋਣ। ਇਸ ਨੂੰ ਤਾਂ ਬ੍ਰਿਤੀਆਂ ਦੀ ਇਕਾਗਰਤਾ ਦਰਕਾਰ ਹੈ। ਇੰਦਰਿਆਵੀ ਸ਼ੋਰ-ਸ਼ਰਾਬਾ ਬਿਰਤੀਆਂ ਨੂੰ ਜੁੜਨ ਨਹੀਂ ਦਿੰਦਾ। ਇਸੇ ਕਾਰਨ ਪਰਮ ਰਹੱਸ ਦੀ ਪ੍ਰਾਪਤੀ ਲਈ ਇੰਦਰੀਆਂ ਨੂੰ ਵੱਸ ਕਰਨਾ ਪੈਂਦਾ ਹੈ। ਜਾਂ ਫਿਰ ਆਪਣੀ ਬਿਹਬਲਤਾ ਨੂੰ ਇਤਨਾ ਪ੍ਰਵਾਨ ਕਰਨਾ ਪੈਂਦਾ ਹੈ ਕਿ ਇੰਦਰਿਆਵੀ ਸ਼ੋਰ-ਸ਼ਰਾਬਾ ਧਿਆਨ ਵਿਚ ਖ਼ਲਲ ਨਾ ਪਾ ਦੇਵੇ। ਪਿਆਰ ਤੇ ਭਗਤੀ ਇਸ ਬਿਹਬਲਤਾ ਨੂੰ ਤਕੜਿਆਂ ਕਰਨ

ਦਾ ਵੱਡਾ ਵਸੀਲਾ ਹਨ । ਜਿਨ੍ਹਾਂ ਧਰਮਾਂ ਵਿਚ ਪਿਆਰ ਜਾਂ ਭਗਤੀ ਦਾ ਅੰਗ ਪ੍ਰਧਾਨ ਹੈ, ਅਰਦਾਸ ਉਹਨਾਂ ਦੀ ਪ੍ਰਮੁਖ ਸਾਧਨਾ ਹੈ । ਆਪਣੇ ਇਸ਼ਟ ਪ੍ਰੀਤਮ ਨਾਲ ਪ੍ਰੇਮ-ਵਾਰਤਾ ਕੇਵਲ ਅਰਦਾਸ ਰਾਹੀਂ ਹੀ ਤਾਂ ਹੋ ਸਕਦੀ ਹੈ ।

ਨਾ ਪਿਆਰ ਕੋਈ ਫ਼ਲਸਫ਼ਾ ਹੈ, ਤੇ ਨਾ ਇਸ ਨੂੰ ਕੋਈ ਫ਼ਲਸਫ਼ਾ ਦਰਕਾਰ ਹੈ । ਪਰ ਜਿਸ ਫ਼ਲਸਫ਼ੇ ਨਾਲ ਵੀ ਇਹ ਨਾਤਾ ਜੋੜ ਲਵੇ, ਉਸ ਨੂੰ ਕਾਵਿ ਬਣਾ ਦਿੰਦਾ ਹੈ । ਸ਼ਾਇਦ ਇਹੋ ਕਾਰਨ ਹੈ ਕਿ ਭਗਤੀ ਪਰੰਪਰਾ ਦੇ ਸਭ ਵੱਡੇ ਸੰਤ ਤੇ ਸੂਫ਼ੀ ਪਰੰਪਰਾ ਦੇ ਸਭ ਵੱਡੇ ਫ਼ਕੀਰ ਕਵੀ ਹੋਏ ਹਨ । ਸਿਖ ਧਰਮ ਵੀ ਪਿਆਰਸ਼ੀਲ ਧਰਮ ਹੈ ਤੇ ਸਿੱਖ ਗੁਰੂ ਸਾਹਿਬਾਂ ਦੀ ਬਾਣੀ ਵੀ ਕਾਵਿ ਵਿਚ ਹੀ ਰਚੀ ਗਈ ਹੈ ।

ਪਿਆਰਸ਼ੀਲ ਧਰਮ ਦੀ ਮੂਲ ਮਨੌਤ ਇਹ ਹੁੰਦੀ ਹੈ ਕਿ ਵਾਹਿਗੁਰੂ ਆਪ ਸੁਧਾ ਪਿਆਰ ਹੈ ।[1] ਏਥੇ, ਓਥੇ ਹਰਥੇ ਉਹ ਨਿਰੋਲ ਪਿਆਰ ਰੂਪ ਹੋ ਵਰਤ ਰਿਹਾ ਹੈ ।[2] ਪਿਆਰ ਤਾਂ ਕੁਰਬਾਨੀ ਦਾ ਹੀ ਦੂਜਾ ਨਾਮ ਹੈ । ਇਸ ਵਿਚ ਦੇਣਾ ਹੀ ਬਣਦਾ ਹੈ । ਜਿਸ ਦਾ ਬਿਰਦ ਹੈ, 'ਦੇਦਾ ਦੇ ਲੈਦੇ ਥਕਿ ਪਾਹਿ'[3], ਤੇ ਜੋ 'ਦੇਇ ਨ ਪਛੋਤਾਇ'[4], ਉਸਦਾ ਹਿਰਦਾ ਕਿਤਨੇ ਅਥਾਹ ਪਿਆਰ ਨਾਲ ਛੁਲਕ ਰਿਹਾ ਹੋਵੇਗਾ ?

ਕਿਹਾ ਜਾਂਦਾ ਹੈ, ਸਿਰਜਨਾ ਤੋਂ ਪਹਿਲਾਂ ਰੱਬ ਆਪ ਅਫੁਰ ਸਮਾਧੀ ਵਿਚ ਸਥਿਤ ਸੀ । ਤਦ ਇਕਾ-ਇਕੀ ਉਸ ਦੇ ਸੀਨੇ ਕੁਝ ਸਰਕਿਆ ਤੇ ਉਸ ਨੇ 'ਏਕੋ ਕਵਾਉ' ਨਾਲ ਸਾਰੇ ਸੰਸਾਰ ਦੀ ਸਿਰਜਨਾ ਕਰ ਦਿੱਤੀ । ਉਹ ਕੀ ਸ਼ੈ ਸੀ ਜੋ ਉਸ ਦੇ ਸੀਨੇ ਵਿਚ ਸਰਕੀ ਸੀ ? — ਅਵੱਸ਼, ਉਸਦਾ ਅਨੰਤ ਪਿਆਰ ਹੀ ਸੀ । ਇਸੇ ਕਾਰਨ ਉਸ ਦੇ ਅੰਦਰੋਂ 'ਦੇਣ' ਦੀ ਇੱਛਾ ਜਾਗੀ, ਤੇ ਆਪਣੀਆਂ ਦਾਤਾਂ ਦੇਣ ਹਿਤ ਉਸ ਨੇ ਸਾਰਾ ਪਸਾਰਾ ਕਾਇਮ ਕਰ ਦਿਤਾ ।[5]

ਉਸਦੀ ਮਿਹਰਾਮਤ, ਸ੍ਰਿਸ਼ਟੀ ਰਚਨਾ ਨਾਲ ਸਮਾਪਤ ਨਹੀਂ ਹੋ ਗਈ । ਸਿਰਜਨਾ ਨਾਲ ਤਾਂ ਉਹ ਸ਼ੁਰੂ ਹੀ ਹੋਈ । ਉਹ ਤਾਂ ਹੁਣ ਵੀ ਸਾਰੀ ਸਿਰਜਨਾ ਉਪਰ ਮੇਹਰਾਂ ਦੀ ਛਾਂ ਕਰੀ ਬੈਠੀ ਹੈ । ਐਸੀ ਅਨੰਤ ਮਿਹਰਾਮਤ ਵਾਹਿਗੁਰੂ ਦੇ ਵਿਸ਼ਾਲ ਹਿਰਦੇ ਦੀ ਵਿਸ਼ਾਲ ਪ੍ਰਵਿਰਤੀ ਹੈ । ਇਸੇ ਨੂੰ ਗੁਰਮਤਿ ਵਿਚ 'ਨਦਰ' ਜਾਂ 'ਕਰਮ' ਆਖਿਆ ਹੈ । 'ਨਦਰ', ਸਿਰਜਨਾ ਨੂੰ ਆਪਣੀ ਕਿਰਪਾ ਦ੍ਰਿਸ਼ਟਿ ਦੀ ਨਿਗਰਾਨੀ ਹੇਠ ਚਲਾਈ ਰਖਦੀ ਹੈ,[6] ਤੇ 'ਕਰਮ' ਦੀ ਬਖਸ਼ਿਸ਼ ਨਾ ਕੇਵਲ ਬੇਵੱਸ ਜੀਆਂ ਦੀ ਪ੍ਰਤਿਪਾਲਨਾ ਹੀ ਕਰਦੀ ਹੈ, ਸਗੋਂ ਉਹਨਾਂ ਦੇ ਸੰਕਟ ਕਟਦੀ, ਪਾਪ ਹਰਦੀ ਤੇ ਪਾਵਨ ਵੀ ਕਰਦੀ ਹੈ ।[1] ਇਸ ਨਾਤੇ ਉਸ

---

1. ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ, ਕਰਮੀ ਮਿਲੈ ਵਡਾਈ । —*ਪ੍ਰਭਾਤੀ ਮ.੧(1330/12)*
2. ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ।੮੦ —*ਜਾਪੁ*
3. ਜਪੁ (2/2)
4. ਸੋਰਠਿ ਵਾਰ ਮ. ੪. ਸਲੋਕੁ ਮ.੩ (653/16)
5. ਤੁਸਿ ਦੇਵਹਿ ਕਰਹਿ ਪਸਾਉ । —*ਵਾਰ ਆਸਾ ਮ. ੧ (463/4)*
6. ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ । —*ਵਾਰ ਆਸਾ ਮ.੧ (472/5)*

ਦੀ ਮਿਹਰਾਮਤ ਇਕ ਅਵਿਰਲ ਕਿਰਿਆ ਹੈ, ਜਿਸ ਉਪਰ ਸਿਰਜਨਾ ਦੀ ਲਗਾਤਾਰ ਹੋਂਦ ਆਧਾਰਿਤ ਹੈ। ਮਿਹਰਾਮਤ ਦੀ ਇਸ ਦੈਵੀ ਕਿਰਿਆ ਦੀ ਮਨੁੱਖੀ ਅਨੁਕ੍ਰਿਆ ਦਾ ਨਾਮ ਅਰਦਾਸ ਹੈ। ਵਾਹਿਗੁਰੂ ਦੀ ਪਿਆਰ-ਨਦਰ ਮਨੁੱਖੀ ਮਨ ਵਿਚ ਸਿਦਕ ਜਗਾਉਂਦੀ ਹੈ, ਤੇ ਅਰਦਾਸ ਸਿਦਕ ਦੀ ਬੋਲੀ ਹੈ। ਅਰਦਾਸ, ਵਾਹਿਗੁਰੂ ਦੀ ਬਖਸ਼ਿਸ਼ ਦਾ ਸ਼ੁਕਰਾਨਾ ਤੇ ਉਸ ਦੀ ਮੇਹਰ-ਨਦਰ ਦਾ ਇਕਬਾਲ ਹੈ।

ਅਰਦਾਸ ਤਾਂ ਹੁੰਦੀ ਹੀ ਕਿਸੇ ਪਿਆਰ ਵਾਲੇ ਰੱਬ ਅੱਗੇ ਹੈ। ਇਸ ਲਈ ਇਸ ਦੀ ਪ੍ਰਥਾ ਇਕੀਸ਼ਰਵਾਦੀ ਧਰਮਾਂ ਵਿਚ ਸਭ ਤੋਂ ਵੱਧ ਪ੍ਰਫੁਲਤ ਹੈ। ਬਹੁ-ਦੇਵਵਾਦੀ ਧਰਮਾਂ ਵਿਚ ਪੂਜਾ, ਅਰਚਾ, ਹੋਮ, ਯੱਗ ਆਦਿ ਕਰਮ ਹੀ ਬਹੁਤ ਕਰ ਵਿਗਸਦੇ ਹਨ। ਨਿਰੀਸ਼ਰਵਾਦੀ ਧਰਮਾਂ ਵਿਚ ਅਰਦਾਸ ਪੁੰਗਰਦੀ ਹੀ ਨਹੀਂ। ਜਦ ਸੁਣਨ ਵਾਲਾ ਹੀ ਕੋਈ ਨਹੀਂ ਤਾਂ ਅਰਦਾਸ ਕਿਸ ਅੱਗੇ ? ਇਸ ਦੇ ਬਾਵਜੂਦ, ਨਿਰੀਸ਼ਰਵਾਦੀ ਧਰਮਾਂ ਵਿਚ ਵੀ ਅਰਦਾਸ ਵਰਗੀ ਪ੍ਰਕਿਰਿਆ ਦੇ ਝਾਂਵਲੇ ਪੈਂਦੇ ਹਨ। ਪਰ ਐਸੀ ਇਕ-ਪੱਖੀ ਅਰਦਾਸ ਕੇਵਲ ਮਨੁੱਖੀ ਮਨ ਦੀ ਬਿਹਬਲਤਾ ਦਾ ਸੰਕੇਤ ਹੀ ਦੇਂਦੀ ਹੈ।

ਅਰਦਾਸ ਤਾਂ, ਅੰਸ਼ਿਕ ਮਨੁੱਖੀ ਪਿਆਰ ਦੀ ਅਨੰਤ ਰੱਬੀ ਪਿਆਰ ਵਿਚ ਲਿਵਲੀਨਤਾ ਦੀ ਤੜਪ ਹੈ। ਮਨੁੱਖੀ ਪਿਆਰ 'ਭਗਤੀ' ਰਾਹੀਂ ਪ੍ਰਗਟ ਹੁੰਦਾ ਹੈ, ਰੱਬੀ ਪਿਆਰ 'ਨਦਰ' ਰਾਹੀਂ। ਅਰਦਾਸ ਵਿਚ ਇਨ੍ਹਾਂ ਦੋਨਾਂ ਦਾ ਸੁਮੇਲ ਹੁੰਦਾ ਹੈ। ਅਰਦਾਸ ਦਾ ਜਨਮ ਭਗਤੀ ਭਾਵਨਾ ਤੋਂ ਹੈ, ਇਸ ਦਾ ਮੁਖ ਵਾਹਿਗੁਰੂ ਦੀ ਨਦਰ ਵਲ ਹੁੰਦਾ ਹੈ। ਨਦਰ-ਪ੍ਰਾਪਤੀ ਦੀ ਸੰਭਾਵਨਾ ਹੀ ਅਰਦਾਸ ਦੀ ਪ੍ਰੇਰਨਾ ਹੈ।

ਜਦ ਮਾਲਕ ਦੀ ਪਿਆਰ-ਨਦਰ ਉਪਰ ਭਰੋਸਾ ਮੌਲਦਾ ਹੈ ਤਾਂ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਇੱਛਾ ਅਰਦਾਸ ਬਣ ਕੇ ਉਮਲ੍ਹਦੀ ਹੈ।[2] ਤਦ ਉਸ ਰਜ਼ਾ ਵਾਲੇ ਦੇ ਹੁਕਮ ਨੂੰ ਬੁਝਣਾ ਹੀ ਅਰਦਾਸ ਦਾ ਮੰਤਵ ਬਣ ਜਾਂਦਾ ਹੈ। ਇਉਂ ਰਜ਼ਾ ਤੇ ਹੁਕਮ ਨਾਲ ਇਕਸੁਰਤਾ ਅਰਦਾਸ ਦਾ ਪ੍ਰਯੋਜਨ ਬਣ ਨਿਬੜਦਾ ਹੈ।

ਅਉਗਣਹਾਰ ਮਨੁੱਖ ਕਿਸੇ ਗੁਣ ਕਰਕੇ ਤਾਂ ਰੱਬ ਦੇ ਪਿਆਰ ਦਾ ਹੱਕਦਾਰ ਹੋ ਨਹੀਂ ਸਕਦਾ। ਉਹ ਤਾਂ ਬੇਵਸੀ ਦੀ ਵੇਦਨਾ ਨਾਲ ਪ੍ਰਭੂ ਅੱਗੇ ਬਖਸ਼ਿਸ਼ ਦੀ ਪੁਕਾਰ ਹੀ ਕਰ ਸਕਦਾ ਹੈ, ਦਇਆ ਦੀ ਅਰਦਾਸ ਹੀ ਕਰ ਸਕਦਾ ਹੈ।[3] ਵਾਹਿਗੁਰੂ ਦੀ ਨਦਰ ਤਾਂ ਹਰ ਵੇਲੇ ਹਰ ਥਾਂ ਵਰਤਦੀ ਪਈ ਹੈ। ਉਹ ਤਾਂ ਸਾਨੂੰ ਭੁਲੜਾਂ ਨੂੰ ਕਈ ਤਰੀਕਿਆਂ

---

1. ਜਿਸ ਨੋ ਕਰਮਿ ਪਰਾਪਤਿ ਹੋਵੈ ਸੋ ਜਨੁ ਨਿਰਮਲੁ ਥੀਵੈ।
—ਸੋਰਠਿ ਮ.੫(616/12)

2. ਜੇਤਾ ਦੇਹਿ ਤੇਤਾ ਹਉ ਖਾਉ। ਬਿਆ ਦਰੁ ਨਾਹੀ ਕੈ ਦਰਿ ਜਾਉ।
ਨਾਨਕੁ ਏਕ ਕਹੈ ਅਰਦਾਸਿ। ਜੀਉ ਪਿੰਡੁ ਸਭੁ ਤੇਰੈ ਪਾਸਿ।
—ਸਿਰੀ ਰਾਗੁ ਮ.੧ (25/9)

3. ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ।
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ।
—ਗਉੜੀ ਚੇਤੀ ਮ. ੧ (156/14)

ਨਾਲ ਮਤ ਦੇਂਦੀ ਤੇ ਰਾਹੇ ਪਾਉਂਦੀ ਹੈ । ਪਰ ਬੁੱਧੀ ਹੋਛੀ ਹੋਣ ਕਾਰਨ ਅਸੀਂ ਸਮਝ ਨਹੀਂ ਸਕਦੇ, ਤੇ ਉਸੇ ਤਰ੍ਹਾਂ ਪਾਪ-ਅਪਰਾਧ ਵਿਚ ਖਚਿਤ ਹੋਏ ਰਹਿੰਦੇ ਹਾਂ । ਇਸ ਵਿਚੋਂ ਨਿਕਲਣ ਲਈ ਵੀ ਅਰਦਾਸ ਰਾਹੀਂ ਦੁਹਾਈ ਪਾਉਣੀ ਹੀ ਬਣਦੀ ਹੈ :

ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ।
ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ।
*—ਧਨਾਸਰੀ ਮ. ੫ (674/3)*

ਇਹ ਦੁਹਾਈ ਆਤਮ-ਸਮਰਪਨ ਦੀ ਦੁਹਾਈ ਹੈ ਜੋ ਰੱਬ ਦੀ ਮਿਹਰਾਮਤ ਨੂੰ ਆਪਣੀ ਜ਼ਿੰਦਗੀ ਵਿਚ ਆਉਣ ਦਾ ਸੱਦਾ ਦੇਂਦੀ ਹੈ—ਐਸੀ ਦੁਹਾਈ ਅਰਦਾਸ ਦੇ ਅਨੁਭਵ ਦਾ ਕੇਂਦਰ ਹੁੰਦੀ ਹੈ ।

ਧਰਮ ਦਾ ਦੂਜਾ ਪੱਖ ਸਦਾਚਾਰ ਦਾ ਪੱਖ ਹੈ । ਜੁਗਾਂ-ਜੁਗਾਂਤਰਾਂ ਤੋਂ ਧਰਮ ਮਨੁੱਖ ਦੀਆਂ ਸਦਾਚਾਰਕ ਕਦਰਾਂ-ਕੀਮਤਾਂ ਦਾ ਸੋਮਾ ਰਿਹਾ ਹੈ । ਦਰਸ਼ਨ ਵੀ ਮਨੁੱਖੀ ਸਦਾਚਾਰ ਦੇ ਨੇਮਾਂ ਦੀ ਖੋਜ ਕਰਦਾ ਹੈ । ਨੀਤੀ ਸ਼ਾਸਤ੍ਰ ਇਸੇ ਖੋਜ ਦਾ ਸਿੱਟਾ ਹੁੰਦੇ ਹਨ । ਪਰ ਇਹ ਨੀਤੀ ਸ਼ਾਸਤ੍ਰ ਮਨੁੱਖੀ ਸਦਾਚਾਰ ਨੂੰ ਕਦੇ ਵੀ ਸੇਧ ਨਹੀਂ ਦੇ ਸਕੇ । ਧਰਮ ਨੇ ਇਸ ਦੇ ਟਾਕਰੇ ਜੋ ਵੀ ਸਦਾਚਾਰਕ ਨੇਮ ਜੁਟਾਏ, ਧਰਮ ਦੇ ਅਨੁਯਾਈਆਂ ਸਹਿਜੇ ਹੀ ਸ੍ਵੀਕਾਰ ਕਰ ਲਏ । ਨੀਤੀ ਸ਼ਾਸਤ੍ਰ ਭਾਵੁਕ ਨਿੱਘ ਤੋਂ ਕੋਰੇ ਊਣੇ ਹੁੰਦੇ ਹਨ । ਇਸ ਲਈ ਮਨੁੱਖੀ ਮਨ ਨੂੰ ਪ੍ਰੇਰਨਾ ਨਹੀਂ ਦੇ ਸਕਦੇ । ਅਨੁਭਵੀ ਧਰਮ ਪਾਸ ਭਾਵੁਕ ਨਿੱਘ ਹੁੰਦੀ ਹੈ । ਇਸ ਲਈ ਉਹ ਮਨੁੱਖੀ ਮਨ ਨੂੰ ਪ੍ਰੇਰਨਾ ਦੇਣ ਦੇ ਸਮਰੱਥ ਹੁੰਦਾ ਹੈ ।

ਮਾਨਵੀ ਸਦਾਚਾਰ ਦਾ ਮੂਲ ਸੋਮਾ ਵੀ ਵੇਖਿਆ ਜਾਵੇ ਤਾਂ ਪਿਆਰ ਹੀ ਹੈ । ਮਨੁੱਖ ਵੀ ਇਸੇ ਲਈ ਪਿਆਰ ਕਰ ਸਕਦਾ ਹੈ ਕਿਉਂਕਿ ਰੱਬ ਉਸ ਨੂੰ ਪਿਆਰ ਕਰਨ ਦੀ ਜਾਚ ਸਿਖਾਲਦਾ ਹੈ । ਜਿਸ ਪਾਸੋਂ ਸਾਨੂੰ ਅਨੰਤ ਪਿਆਰ ਮਿਲਦਾ ਹੈ, ਉਸ ਮਾਲਕ ਨੂੰ ਵਾਪਸ ਪਿਆਰ ਕਰਨਾ ਵੀ ਤਾਂ ਸਾਡਾ ਫਰਜ਼ ਬਣਦਾ ਹੈ । ਇਥੋਂ ਹੀ ਸਮਝੋ, ਸਾਰੇ ਫਰਜ਼ਾਂ ਦਾ ਮੁੱਢ ਬੱਝਦਾ ਹੈ । ਰੱਬ ਦੀ ਪ੍ਰੀਤ ਮਨੁੱਖ ਲਈ ਸਭ ਤੋਂ ਵੱਡਾ ਫ਼ਰਜ਼ ਹੈ । ਜੋ ਰੱਬ ਨੂੰ ਪਿਆਰ ਨਹੀਂ ਕਰਦਾ, ਉਹ ਤਾਂ ਇਕ ਜੀਉਂਦੀ ਲੋਥ ਵਾਕਣ ਹੈ ।[1]

ਜਿਨ੍ਹਾਂ ਨੇ ਵੀ ਸੱਚੀ ਮੁੱਚੀ ਰੱਬ ਨੂੰ ਪਿਆਰ ਕੀਤਾ ਹੈ, ਉਹਨਾਂ ਨੇ ਰੱਬ ਦੇ ਜੀਆਂ ਨੂੰ ਪਿਆਰ ਕੀਤਾ ਹੈ — ਬਿਨਾਂ ਵਿਤਕਰੇ, ਬਿਨਾਂ ਭੇਦ ਭਾਵ ਦੇ । ਉਹ ਤਾਂ ਜੀਉਂਦੇ ਹੀ ਹੋਰਾਂ ਲਈ ਹਨ । ਉਹਨਾਂ ਦੇ ਤਾਂ ਬਿਗਾਨੇ ਵੀ ਆਪਣੇ ਹੋ ਗਏ ਹੁੰਦੇ ਹਨ । ਅਤਿ ਨਿਮ੍ਰਤਾ ਨਾਲ ਉਹ ਸਭ ਦੀ ਸੇਵਾ ਕਰਦੇ ਹਨ, ਕਿਉਂ ਜੁ ਸੇਵਾ ਪਿਆਰ ਦਾ ਸੁਭਾਉ ਹੈ । ਇਉਂ ਵੇਖੀਏ ਤਾਂ ਮਨੁੱਖੀ ਪਿਆਰ, ਦੈਵੀ ਪਿਆਰ ਦੀ ਹੀ ਗੂੰਜ ਦਿਸ ਆਉਂਦਾ ਹੈ ।

ਜਦੋਂ ਵੀ ਕਿਸੇ ਨੂੰ ਕੋਈ ਪਿਆਰ ਨਸੀਬ ਹੁੰਦਾ ਹੈ, ਉਸ ਦਾ ਅਧਿਕਾਰੀ ਬਣਿਆ

---

1. ਅਤਿ ਸੁੰਦਰ ਕੁਲੀਨ ਚਤੁਰ ਮੁਖਿ ਗਿਆਨੀ ਧਨਵੰਤ ।
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ।
*—ਗਉੜੀ ਮ. ੫ (253/9)*

ਰਹਿਣਾ ਉਸ ਦਾ ਫ਼ਰਜ਼ ਹੋ ਜਾਂਦਾ ਹੈ। ਇਹ ਫ਼ਰਜ਼ ਹੀ ਪਿਆਰ ਦੀ ਆਜ਼ਮਾਇਸ਼ ਹੁੰਦਾ ਹੈ। ਜੇਕਰ ਰੱਬ ਦਾ ਅਨੰਤ ਪਿਆਰ ਸਾਨੂੰ ਨਸੀਬ ਹੈ, ਤਾਂ ਉਸ ਦਾ ਹੱਕਦਾਰ ਹੋਣਾ ਵੀ ਸਾਡੇ ਲਈ ਲਾਜ਼ਮ ਹੈ। ਇਸ ਮਿਹਰਾਮਤ ਦਾ ਸੋਮਾ ਜੇ ਕਦੇ ਬੰਦ ਨਹੀਂ ਹੋਦਾ, ਤਾਂ ਸਾਡੀ ਜ਼ਿੰਦਗੀ ਵੀ ਇਕ ਅਵਿਰਲ ਆਜ਼ਮਾਇਸ਼ ਹੈ। ਜਿਤਨੇ ਵਧ ਅਸੀਂ ਵਰੋਸਾਏ ਹਾਂ, ਉਤਨੀ ਵੱਡੀ ਸਾਡੀ ਆਜ਼ਮਾਇਸ਼ ਹੈ।

ਰੱਬ ਦਿਸਦਾ ਨਹੀਂ, ਦੁਨੀਆ ਉਘੜ-ਦੁਘੜੀ ਹੈ, ਤੇ ਚੇਤਨਾ ਸਾਡੀ ਅਸਤ ਵਿਅਸਤ। ਸਾਡੀ ਦੁਸ਼ਵਾਰੀ ਕੇਡੀ ਵੱਡੀ ਹੈ ? ਐਪਰ ਇਸੇ ਵਿਚ ਹੀ ਸਾਡੀ ਸਦਾਚਾਰਕ ਸੋਝੀ ਦਾ ਰਾਜ਼ ਹੈ। ਜੇਕਰ ਰੱਬ ਵੀ ਪ੍ਰਤੱਖ ਹੁੰਦਾ, ਦੁਨੀਆ ਵਿਚ ਵੀ ਕੋਈ ਬੇਤਰਤੀਬੀ ਨਾ ਹੁੰਦੀ, ਤੇ ਸਾਡੀ ਚੇਤਨਾ ਵੀ ਸੂੱਛ ਤੇ ਨਿਰਭਰਮ ਹੁੰਦੀ ਤਾਂ ਚੰਗੇ-ਮੰਦੇ ਦੀ ਤਮੀਜ਼ ਦੀ ਗੁੰਜਾਇਸ਼ ਕਿਥੇ ਰਹਿ ਜਾਂਦੀ। ਪਰ ਚੰਗੇ ਜਾਂ ਮੰਦੇ ਕੰਮ ਕਰ ਸਕਣ ਦੀ ਖੁਲ੍ਹ ਵਿਚ ਹੀ ਸਾਡੀ ਆਜ਼ਮਾਇਸ਼ ਵੀ ਹੈ। ਜ਼ਿੰਦਗੀ ਹਰ ਕਦਮ ਤੇ ਸਾਨੂੰ ਕੋਈ ਪ੍ਰਸ਼ਨ ਪਾਉਂਦੀ ਹੈ, ਸਾਡੇ ਪਿਆਰ ਨੂੰ ਚੁਨੌਤੀ ਦਿੰਦੀ ਹੈ। ਇਨ੍ਹਾਂ ਪ੍ਰਸ਼ਨਾਂ ਦਾ ਜੇਕਰ ਭੈੜਾ ਉੱਤਰ ਦਿਆਂਗੇ, ਤਾਂ ਰੱਬ ਦੀ ਮੇਹਰ ਦੇ ਭਾਗੀ ਨਹੀਂ ਰਹਾਂਗੇ। ਰੱਬ ਭਾਵੇਂ ਆਪਣੀ ਨਦਰ ਅਪੁੱਠੀ ਨਾ ਕਰੇ, ਅਸੀਂ ਆਪਣੀ ਹੋਂਦ ਨੂੰ ਨਿਰਾਰਥਕ ਜ਼ਰੂਰ ਬਣਾ ਲੈਂਦੇ ਹਾਂ। ਪਦਾਰਥਕ ਪਤਨ ਸਾਡਾ ਭਾਵੇਂ ਨਾ ਭੀ ਹੋਵੇ, ਮਾਨਸਿਕ ਤੌਰ ਤੇ ਅਸੀਂ ਜ਼ਰੂਰ ਡਿਗ ਜਾਂਦੇ ਹਾਂ। ਹਰ ਤਰ੍ਹਾਂ ਦੇ ਐਸ਼ਵਰਜ ਦੇ ਬਾਵਜੂਦ ਵੀ ਜ਼ਿੰਦਗੀ ਸਖਣੀ ਤੇ ਉੱਦੇਸ਼-ਹੀਣ ਹੋ ਜਾਂਦੀ ਹੈ। ਦੂਜੇ ਹੱਥ ਇਹਨਾਂ ਪ੍ਰਸ਼ਨਾਂ ਦਾ ਜੇ ਅਸੀਂ ਸੁਚੱਜਾ ਉੱਤਰ ਦੇਂਦੇ ਹਾਂ ਤਾਂ ਸਾਡੇ ਆਤਮਕ ਜੀਵਨ ਦਾ ਵਿਗਾਸ ਹੁੰਦਾ ਹੈ; ਗੁਝੇ ਰਹੱਸ ਖੁਲ੍ਹਦੇ ਹਨ; ਤੇ ਜ਼ਿੰਦਗੀ ਵਿਚ ਇਕ ਭਰਪੂਰਤਾ ਪ੍ਰਵੇਸ਼ ਕਰਦੀ ਹੈ।

ਇੱਥੇ ਅਸੀਂ ਇਕ ਪ੍ਰਸ਼ਨ ਉਠਾ ਸਕਦੇ ਹਾਂ : ਜੇਕਰ ਸਾਡੀ ਚੇਤਨਾ ਵੀ ਧੁੰਧਲੀ ਹੈ ਤੇ ਮਾਇਆ ਵੀ ਇਸ ਦੇ ਗਿਰਦ ਘੇਰਾ ਘੱਤੀ ਬੈਠੀ ਹੈ, ਤਾਂ ਸਾਨੂੰ ਚੰਗੇ-ਮੰਦੇ ਦੀ ਪਛਾਣ ਹੋ ਕਿਵੇਂ ਸਕਦੀ ਹੈ ? ਇਸ ਦਾ ਉੱਤਰ ਤਾਂ ਇਹ ਹੈ ਕਿ ਜਿਸ ਨੇ ਸਾਡੀ ਚੰਗਿਆਈ-ਮੰਦਿਆਈ ਜੋਖਣੀ ਹੈ, ਉਸੇ ਦੀ ਸਲਾਹ ਲੈ ਲਈ ਜਾਵੇ। ਅਰਦਾਸ ਇਸੇ ਸਲਾਹ ਮਸਲਤ ਦਾ ਸਾਧਨ ਹੈ।

ਅਰਦਾਸ ਤੇ ਕਰਮਾਂ ਦੇ ਪਰਸਪਰ ਸੰਬੰਧ ਬਾਰੇ ਇਕ ਗ਼ਲਤ-ਫਹਿਮੀ ਬੜੀ ਪ੍ਰਚਲਤ ਹੈ। ਉਹ ਇਹ ਹੈ ਕਿ ਬੁਨਿਆਦੀ ਮਹੱਤਾ ਕਰਮ ਦੀ ਮੰਨੀ ਜਾਂਦੀ ਹੈ ਤੇ ਸਮਝਿਆ ਜਾਂਦਾ ਹੈ ਕਿ ਅਰਦਾਸ ਉਸ ਵਿਚ ਸਹਾਇਤਾ ਪ੍ਰਾਪਤ ਕਰਨ ਦਾ ਸਾਧਨ ਹੈ। ਦਰਅਸਲ ਬੁਨਿਆਦੀ ਮਹੱਤਾ ਅਰਦਾਸ ਦੀ ਹੈ; ਕਰਮਾਂ ਰਾਹੀਂ ਇਸ ਦਾ ਪਰਤਾਵਾ ਹੁੰਦਾ ਹੈ।

ਜੇਕਰ ਰੱਬ ਦੀ ਹੋਂਦ 'ਆਦਿ ਸੱਚ', 'ਜੁਗਾਦਿ ਸੱਚ', 'ਹੈ ਭੀ ਸੱਚ' ਤੇ 'ਹੋਸੀ ਭੀ ਸੱਚ' ਹੈ ਤਾਂ ਚੰਗੇ ਮੰਦੇ ਕਰਮਾਂ ਦਾ ਪ੍ਰਮਾਣ ਵੀ ਸੱਚ ਹੈ। ਪਾਪ, ਇਸ ਪੱਖੋਂ, ਕਿਸੇ ਨਾਫ਼ੁਰਮਾਨੀ ਜਾਂ ਅਵੱਗਿਆ ਦਾ ਨਾਮ ਨਹੀਂ, ਸੱਚ ਤੋਂ ਘੁੱਥੇ ਹੋਣ ਦਾ ਨਾਮ ਹੈ; ਆਪਣੇ ਅਸਲੇ ਤੋਂ ਬੇਮੁਖ ਹੋਣ ਦਾ ਨਾਮ ਹੈ। ਅਸਲੇ ਤੋਂ ਸਾਡੀ ਬੇਗਾਨਗੀ ਝਟ ਸਾਡੇ ਸਦਾਚਾਰ ਵਿਚ ਝਲਕਣ ਲਗ ਪੈਂਦੀ ਹੈ। ਏਹੋ ਅਸਲ ਬਦੀ ਹੈ! ਅਰਦਾਸ, ਆਪਣੇ ਅਸਲੇ

ਨਾਲ ਮੁੜ ਇਕਸੁਰਤਾ ਪ੍ਰਾਪਤ ਕਰਨ ਦਾ ਗਾਡੀ-ਰਾਹ ਹੈ। ਇਸ ਰਾਹੀਂ ਪਾਪਾਂ ਦੀ ਮੈਲ ਉਤਰਦੀ ਹੈ। ਜਿਸ ਦੇ ਜੀਵਨ ਵਿਚ ਅਰਦਾਸ ਪ੍ਰਵੇਸ਼ ਕਰ ਲੈਂਦੀ ਹੈ, ਉਸ ਦੇ ਵਿਹਾਰ ਵਿਚ ਸੁੱਚਮ ਤੇ ਚਲਨ ਵਿਚ ਪ੍ਰਪੱਕਤਾ ਆਪ-ਮੁਹਾਰੇ ਝਲਕਣ ਲਗ ਪੈਂਦੀ ਹੈ। ਉਸ ਦਾ ਸ਼ਬਦ ਸੱਚੀ ਟਕਸਾਲ ਵਿਚ ਘੜਿਆ ਜਾਂਦਾ ਹੈ। ਜੀਵਨ ਦੈਵੀ ਰੰਗਣ ਵਿਚ ਰੰਗਿਆ ਜਾਂਦਾ ਹੈ।

*(ਪੁਸਤਕ 'ਅਰਦਾਸ' ਵਿਚੋਂ)*

# ਸਫ਼ਰ ਦੀ ਡਾਇਰੀ

## ਅੰਮ੍ਰਿਤਾ ਪ੍ਰੀਤਮ

"ਗੰਗਾ ਜਲ ਤੋਂ ਲੈ ਕੇ ਵੋਦਕਾ ਤੀਕਣ ਇਹ ਸਫ਼ਰਨਾਮਾ ਹੈ ਮੇਰੀ ਪਿਆਸ ਦਾ" ਏਸ, ਮਨ ਦੇ ਸਫ਼ਰ ਦਾ ਜ਼ਿਕਰ ਕਰਦਿਆਂ, ਕਈ ਦੇਸਾਂ ਦੇ ਸਫ਼ਰ ਦਾ ਜ਼ਿਕਰ ਉਹਦੇ ਵਿਚ ਸ਼ਾਮਿਲ ਹੈ, ਪਰ ਇਹਨਾਂ ਹੁਸੀਨ ਚੇਤਿਆਂ ਦਾ ਮੁੱਢ ਜਿਸ ਦਿਨ ਬੱਝਾ ਸੀ, ਉਹ ਦਿਨ, ਮੇਰੇ ਉਦਾਸ ਦਿਨਾਂ ਦਾ ਇਕ ਭਿਆਨਕ ਚੇਤਾ ਹੈ, ਜਿਵੇਂ ਸਵੇਰ ਹੋਣ ਤੋਂ ਪਹਿਲਾਂ ਰਾਤ ਹੋਰ ਕਾਲੀ ਹੋ ਜਾਂਦੀ ਹੈ — ਉਨ੍ਹਾਂ ਦਿਨਾਂ ਵਿਚ ਰੇਡੀਓ ਤੇ ਨੌਕਰੀ ਕਰਦੀ ਸਾਂ, ਇਕ ਸ਼ਾਮ ਦਫ਼ਤਰ ਦੇ ਕਮਰੇ ਵਿਚ ਬੈਠੀ ਹੋਈ ਸਾਂ, ਕਿ ਸੱਜਾਦ ਜ਼ਹੀਰ ਮਿਲਣ ਆਏ। ਕੁਝ ਦੇਰ ਦੁਚਿਤੀ ਦੀ ਹਾਲਤ ਵਿਚ ਚੁੱਪ ਰਹੇ, ਪਰ ਫੇਰ ਸੰਕੋਚੇ ਹੋਏ ਲਫਜ਼ਾਂ ਵਿਚ ਕਹਿਣ ਲੱਗੇ, "ਭਾਰਤੀ ਲੇਖਕਾਂ ਦਾ ਇਕ ਡੈਲੀਗੇਸ਼ਨ ਸੋਵੀਅਤ ਰੂਸ ਜਾ ਰਿਹਾ ਹੈ, ਮੈਂ ਚਾਹੁੰਦਾ ਹਾਂ — ਤੂੰ ਵੀ ਏਸ ਡੈਲੀਗੇਸ਼ਨ ਵਿਚ ਹੋਵੇਂ, ਪਰ ਕੱਲ੍ਹ ਦੀ ਮੀਟਿੰਗ ਵਿਚ ਕਿਸੇ ਜ਼ਬਾਨ ਦੇ ਕਿਸੇ ਲੇਖਕ ਨੇ ਤੇਰੇ ਨਾਂ ਤੇ ਇਤਰਾਜ਼ ਨਹੀਂ ਕੀਤਾ, ਪਰ ਪੰਜਾਬੀ ਲੇਖਕਾਂ ਨੇ ਸਖ਼ਤ ਇਤਰਾਜ਼ ਕੀਤਾ ਹੈ..." ਤੇ ਉਨ੍ਹਾਂ ਨੇ ਹੋਰ ਵੀ ਸੰਕੋਚੇ ਹੋਏ ਲਫਜ਼ਾਂ ਵਿਚ ਦੱਸਿਆ "ਉਹ ਕਹਿੰਦੇ ਹਨ, ਜੇ ਅੰਮ੍ਰਿਤਾ ਡੈਲੀਗੇਸ਼ਨ ਵਿਚ ਹੋਵੇਗੀ, ਤਾਂ ਸਾਡੀਆਂ ਤੀਵੀਆਂ ਸਾਨੂੰ ਡੈਲੀਗੇਸ਼ਨ ਦੇ ਨਾਲ ਨਹੀਂ ਜਾਣ ਦੇਣਗੀਆਂ...ਮੈਂ ਅਜੀਬ ਮੁਸ਼ਕਿਲ ਵਿਚ ਪੈ ਗਿਆ ਹਾਂ..."

ਏਸ ਘਟਨਾ ਨੂੰ ਮੈਂ ਪਿਛੋਂ 'ਦਿੱਲੀ ਦੀਆਂ ਗਲੀਆਂ' ਨਾਵਲ ਵਿਚ ਸਫ਼ਾ 77 ਤੇ ਲਿਖਿਆ ਸੀ, ਉਹਦੇ ਵਿਚ ਸੱਜਾਦ ਜ਼ਹੀਰ ਦਾ ਨਾਂ ਰਾਜ ਨਰਾਇਣ ਲਿਖਿਆ ਸੀ। ਉਸ ਦਿਨ ਜਦੋਂ ਸੱਜਾਦ ਜ਼ਹੀਰ ਨੇ ਆਪਣੀ ਇਹ ਮੁਸ਼ਕਿਲ ਦੱਸ ਕੇ ਕਿਹਾ ਕਿ ਜੇ ਮੈਂ ਉਨ੍ਹਾਂ ਦੀ ਕਮੇਟੀ ਦੇ ਨਾਂ ਇਕ ਚਿੱਠੀ ਲਿਖ ਦਿਆਂ ਕਿ ਮੈਂ ਡੈਲੀਗੇਸ਼ਨ ਵਿਚ ਜਾਣਾ ਚਾਹੁੰਦੀ ਹਾਂ, ਤਾਂ ਉਹ ਕਮੇਟੀ ਦੀ ਉਪਰਲੀ ਮੀਟਿੰਗ ਵਿਚ ਇਹ ਚਿੱਠੀ ਰਖ ਕੇ, ਮੇਰੇ ਜਾਣ ਦਾ ਫੈਸਲਾ ਕਰ ਲੈਣਗੇ। ਤਾਂ ਮੈਂ ਉਨ੍ਹਾਂ ਨੂੰ ਜਵਾਬ ਦਿੱਤਾ ਸੀ — "ਤੁਸਾਂ ਐਵੇਂ ਔਣ ਦੀ ਤਕਲੀਫ ਕੀਤੀ, ਤੁਸਾਂ ਕਿਵੇਂ ਸੋਚ ਲਿਆ ਕਿ ਮੈਂ ਕਿਸੇ ਡੈਲੀਗੇਸ਼ਨ ਨਾਲ ਜਾਣਾ ਚਾਹਵਾਂਗੀ, ਮੈਂ ਮਨ ਵਿਚ ਫ਼ੈਸਲਾ ਕੀਤਾ ਹੋਇਆ ਹੈ ਕਿ ਮੈਂ ਜਦੋਂ ਵੀ ਕਿਸੇ ਦੇਸ ਵਿਚ ਜਾਵਾਂਗੀ, ਇਕੱਲੀ ਜਾਵਾਂਗੀ। ਸੋਵੀਅਤ ਰੂਸ ਨੂੰ ਜੇ ਮੇਰੀ ਲੋੜ ਹੋਵੇਗੀ, ਤਾਂ ਮੈਨੂੰ ਇਕੱਲੀ ਨੂੰ ਬੁਲਾਵਾ ਭੇਜ ਦੇਣਗੇ, ਨਹੀਂ ਤਾਂ ਨਾ ਸਹੀ।" 1960 ਵਿਚ ਮਾਸਕੋ ਦੀ ਰਾਈਟਰ ਯੂਨੀਅਨ ਵਲੋਂ ਮੈਨੂੰ ਇਕੱਲੀ ਨੂੰ ਬੁਲਾਵਾ ਆਇਆ, ਤੇ ਅਪ੍ਰੈਲ 1961 ਵਿਚ ਮੈਂ

ਤਾਸ਼ਕੰਦ, ਤਾਜਕਿਸਤਾਨ, ਮਾਸਕੋ, ਤੇ ਅਜ਼ਰਬਾਈਜਾਨ ਗਈ ਸਾਂ। ਫੇਰ 1966 ਵਿਚ ਬਲਗਾਰੀਆ ਨੇ ਮੈਨੂੰ ਇਕੱਲੀ ਨੂੰ ਬੁਲਾਵਾ ਦਿੱਤਾ ਸੀ, ਤੇ ਮੈਂ ਬਲਗਾਰੀਆ ਤੇ ਮਾਸਕੋ ਗਈ ਸਾਂ। ਏਸੇ ਵਰ੍ਹੇ ਦੇ ਅਖ਼ੀਰ ਵਿਚ ਜਾਰਜੀਆ ਦੇ ਸ਼ਾਇਰ ਸ਼ੋਤਾ ਰੁਸਤਾਵੈਲੀ ਦਾ ਅੱਠ ਸੌ ਸਾਲਾ ਜਸ਼ਨ ਸੀ, ਜਿਹਦੇ ਲਈ ਮੈਂ 1966 ਵਿਚ ਫੇਰ ਮਾਸਕੋ, ਜਾਰਜੀਆ, ਤੇ ਆਰਮੀਨੀਆ ਗਈ ਸਾਂ। ਇਕੱਲੀ। 1967 ਵਿਚ ਸਾਡੀ ਸਰਕਾਰ ਨੇ, ਸਭਿਅਕ ਤਬਾਦਲੇ ਵਿਚ ਮੈਨੂੰ ਯੂਗੋਸਲਾਵੀਆ, ਹੰਗਰੀ, ਤੇ ਰੋਮਾਨੀਆ ਭੇਜਿਆ ਸੀ, ਹਰ ਮੁਲਕ ਵਿਚ ਤਿੰਨ ਤਿੰਨ ਹਫ਼ਤੇ ਲਈ। ਤੇ ਉਥੋਂ ਬਲਗਾਰੀਆ ਨੇ ਆਪਣੇ ਖ਼ਰਚ ਤੇ ਮੈਨੂੰ ਆਪਣੇ ਦੇਸ ਬੁਲਾ ਲਿਆ ਸੀ, ਤੇ ਪੱਛਮੀ ਜਰਮਨੀ ਨੇ ਆਪਣੇ ਖਰਚ ਤੇ ਆਪਣੇ ਦੇਸ। ਅਤੇ ਵਾਪਸੀ ਤੇ ਤਹਿਰਾਨ ਨੇ ਕੁਝ ਦਿਨਾਂ ਦਾ ਬੁਲਾਵਾ ਦੇ ਦਿੱਤਾ ਸੀ। 1969 ਵਿਚ ਨੇਪਾਲ ਵਿਚ ਆਪਣੀ ਇੰਡੀਅਨ ਐਮਬੈਸੀ ਦੇ ਸੱਦੇ ਤੇ ਨੇਪਾਲ ਗਈ ਸਾਂ। ਅਤੇ 1972 ਵਿਚ ਯੂਗੋਸਲਾਵੀਆ ਦੀ ਉਚੇਰੀ ਮੰਗ ਤੇ ਸਾਡੀ ਸਰਕਾਰ ਨੇ ਕਲਚਰਲ ਐਕਸਚੇਂਜ ਦੇ ਸਿਲਸਿਲੇ ਵਿਚ ਮੈਨੂੰ ਫੇਰ ਤਿੰਨਾਂ ਦੇਸਾਂ ਵਿਚ ਤਿੰਨ ਤਿੰਨ ਹਫਤੇ ਲਈ ਭੇਜਿਆ—ਯੂਗੋਸਲਾਵੀਆ, ਚੈਕੋਸਲੋਵਾਕੀਆ ਤੇ ਫਰਾਂਸ। ਜਿਥੋਂ ਆਪਣੇ ਖ਼ਰਚ ਤੇ ਮੈਂ ਲੰਦਨ ਤੇ ਇਟਲੀ ਵੀ ਜਾ ਸਕੀ। ਵਾਪਸੀ ਤੇ ਇਜਿਪਟ ਨੇ ਕਾਇਰੋ ਵਿਚ ਇਕ ਹਫ਼ਤੇ ਦਾ ਇਨਵੀਟੇਸ਼ਨ ਦੇ ਦਿੱਤਾ, ਸੋ ਵਾਪਸੀ ਤੇ ਉਥੇ ਵੀ ਜਾ ਸਕੀ ਸਾਂ। ਅਤੇ ਉਸ ਤੋਂ ਬਾਅਦ 1973 ਵਿਚ ਵਰਲਡ ਪੀਸ ਕਾਂਗਰਸ ਦੇ ਮੌਕੇ ਤੇ ਮਾਸਕੋ ਗਈ ਸਾਂ, ਤੇ 1976 ਵਿਚ ਮਾਰੀਸ਼ਿਸ।

ਮੈਨੂੰ ਡਾਇਰੀ ਲਿਖਣ ਦੀ ਆਦਤ ਨਹੀਂ, ਪਰ ਸਫ਼ਰ ਵਿਚ ਜ਼ਰੂਰ ਲਿਖਦੀ ਹਾਂ, ਉਹ ਕਈ ਚੇਤੇ ਮੇਰੇ ਸਾਹਮਣੇ ਅੰਕਿਤ ਹਨ :

'ਮੇਰੀ ਡਾਇਰੀ ਦੇ ਸਫ਼ਿਆਂ ਉਤੇ ਅਜੀਬ ਇਕੱਲਤਾ ਦਾ ਅਹਿਸਾਸ ਹੈ। ਹਵਾਈ ਜਹਾਜ਼ ਦੀ ਬਾਰੀ ਵਿਚੋਂ ਬਾਹਰ ਵੇਖਿਆਂ ਲਗਦਾ ਹੈ, ਜਿਵੇਂ ਕਿਸੇ ਨੇ ਅਸਮਾਨ ਨੂੰ ਪਾੜ ਕੇ ਉਹਦੇ ਦੋ ਹਿੱਸੇ ਕਰ ਦਿਤੇ ਹੋਣ। ਜਾਪਦਾ ਹੈ — ਪਾਟੇ ਅਸਮਾਨ ਦਾ ਇਕ ਹਿੱਸਾ ਮੈਂ ਹੇਠਾਂ ਵਿਛਾ ਲਿਆ ਹੈ, ਇਕ ਆਪਣੇ ਉਤੇ ਲੈ ਲਿਆ ਹੈ...ਮਾਸਕੋ ਪਹੁੰਚਣ ਵਿਚ ਅਜੇ ਦੋ ਘੰਟੇ ਰਹਿੰਦੇ ਹਨ, ਪਰ ਸੋਚ ਦਾ, ਇਕੱਲਤਾ ਕੋਲੋਂ ਤੁਰ ਕੇ ਕਿਤੇ ਪਹੁੰਚਣ ਵਿਚ ਅਜੇ ਪਤਾ ਨਹੀਂ ਕਿੰਨਾ ਚਿਰ ਰਹਿੰਦਾ ਹੈ...

24 ਮਈ, 1966

ਜਿਥੋਂ ਤਕ ਨਜ਼ਰ ਜਾਂਦੀ ਹੈ, ਧਰਤੀ ਉਤੇ ਬੱਦਲਾਂ ਦੇ ਖੇਤ ਉਗੇ ਹੋਏ ਵਿਖਾਈ ਦੇਂਦੇ ਹਨ, ਕਿਸੇ ਥਾਂ ਵਿਰਲੇ, ਜਿਵੇਂ ਬੱਦਲਾਂ ਦੇ ਬੀਅ ਘੱਟ ਪਏ ਹੋਣ, ਪਰ ਕਿਸੇ ਥਾਂ ਏਨੇ ਸੰਘਣੇ ਹਨ, ਜਿਵੇਂ ਬੱਦਲਾਂ ਦੀ ਖੇਤੀ ਬੜੀ ਭਰ ਕੇ ਹੋਈ ਹੋਵੇ। ਤੇ ਇਨ੍ਹਾਂ ਖੇਤਾਂ ਵਿਚੋਂ ਲੰਘਦਿਆਂ ਹਵਾਈ ਜਹਾਜ਼ ਬੱਦਲਾਂ ਦੀ ਵਾਢੀ ਕਰਦਾ ਜਾਪਦਾ ਹੈ। ਤੇ ਜਾਪਦਾ ਹੈ ਜਿਵੇਂ ਕਦੇ ਕਣਕਾਂ ਦੇ ਖੇਤਾਂ ਵਿਚ ਘੁੰਮਦਿਆਂ ਕਣਕ ਦਾ ਦਾਣਾ ਮੂੰਹ ਲਾ ਕੇ ਆਦਮ ਬਹਿਸ਼ਤ ਵਿਚੋਂ ਕਢਿਆ ਗਿਆ ਸੀ, ਉਸੇ ਤਰ੍ਹਾਂ ਬੱਦਲਾਂ ਦੇ ਖੇਤਾਂ ਵਿਚ ਤੁਰਦਿਆਂ, ਏਨ੍ਹਾਂ ਖੇਤਾਂ ਦੀ ਵਾਸ਼ਨਾ ਪੀ ਕੇ, ਅੱਜ ਆਦਮ ਧਰਤੀ ਤੋਂ ਕੱਢਿਆ ਗਿਆ ਹੈ...

ਸੋਫ਼ੀਆ ਦੇ ਹਵਾਈ ਅੱਡੇ ਉਤੇ ਬਿਲਕੁਲ ਅਜਨਬੀ ਹੋ ਕੇ ਖੜੀ ਹਾਂ। ਅਚਾਨਕ

ਕਿਸੇ ਨੇ ਲਾਲ ਫੁੱਲਾਂ ਦਾ ਗੁੱਛਾ ਹੱਥ ਵਿਚ ਫੜਾ ਦਿੱਤਾ ਹੈ, ਤੇ ਨਾਲ ਹੀ ਪੁੱਛਿਆ ਹੈ — 'ਤੂੰ ਅੰਮ੍ਰਿਤਾ...?' ਤੇ ਮੈਂ ਲਾਲ ਫੁੱਲਾਂ ਦੀ ਉਂਗਲ ਫੜ ਕੇ ਅਜਨਬੀ ਚੇਹਰਿਆਂ ਦੇ ਸ਼ਹਿਰ ਵਿਚ ਤੁਰ ਪਈ ਹਾਂ...

25 ਮਈ, 1966

ਹੁਣੇ ਬਲਗਾਰੀਆ ਦੇ ਕੌਮੀ ਨੇਤਾ ਗੇਔਰਗੀ ਦਿਮਿਤਰੋਵ ਨੂੰ ਵੇਖਿਆ ਹੈ, ਜਿਹਦੀ ਰੂਹ ਲੋਕਾਂ ਨੇ ਆਪਣੀ ਰੂਹ ਵਿਚ ਪਾ ਲਈ ਹੈ, ਤੇ ਜਿਹਦਾ ਜਿਸਮ ਸਾਇੰਸ ਦੀ ਮਦਦ ਨਾਲ ਸਾਂਭ ਲਿਆ ਹੈ...ਇਹਨੂੰ 1933 ਵਿਚ ਹਿਟਲਰ ਨੇ ਕੈਦ ਕਰ ਲਿਆ ਸੀ, ਉਸ ਵੇਲੇ ਲਿਖਾਰੀ ਤਾਕਤਾਂ ਨੇ ਹੀ ਉਹਨੂੰ ਬਚਾਣ ਦੀ ਵਾਹ ਲਾਈ ਸੀ, ਫਰਾਂਸ ਦੇ ਰੋਮਾਂ ਰੋਲਾਂ ਨੇ ਉਹਨੂੰ ਬਚਾਣ ਲਈ ਕਲਮੀ ਜਹਾਦ ਸ਼ੁਰੂ ਕੀਤਾ ਸੀ, ਤੇ ਉਹਨੇ ਸੁਤੰਤਰ ਹੋ ਕੇ ਫੇਰ 1944 ਵਿਚ ਬਲਗਾਰੀਆ ਨੂੰ ਫਾਸ਼ਿਸਟ ਹਕੂਮਤ ਤੋਂ ਸੁਤੰਤਰ ਕਰਵਾ ਲਿਆ। ਅੱਜ ਲੋਕ ਮੈਨੂੰ ਕਹਿ ਰਹੇ ਹਨ — ' ਇਹ ਸਾਡਾ ਦਿਮਿਰੋਵ ਤੁਹਾਡੇ ਗਾਂਧੀ ਵਰਗਾ ਹੈ, ਤੁਹਾਡੇ ਨਹਿਰੂ ਵਰਗਾ...'

25 ਮਈ, 1966

ਆਪਣੇ ਦੇਸ ਨੂੰ ਜਰਮਨ ਜੂਲੇ ਤੋਂ ਸੁਤੰਤਰ ਕਰਵਾਣ ਵਾਲੇ ਬਲਗਾਰੀਅਨ ਸਿਪਾਹੀਆਂ ਦੇ ਬੁੱਤ ਵੇਖ ਰਹੀ ਹਾਂ। ਤਿੰਨ ਕਿਲੋਮੀਟਰ ਲੰਬੇ ਤੇ ਏਨੇ ਹੀ ਚੌੜੇ ਘੇਰੇ ਵਿਚ ਬਣਿਆ, ਬੁੱਤਾਂ ਦਾ ਇਹ ਬਾਗ਼, ਸੁਤੰਤਰਤਾ ਦਾ ਬਾਗ਼ ਅਖਵਾਂਦਾ ਹੈ...ਇਹ ਬੁੱਤ ਗੁਲਾਮ ਜ਼ਿੰਦਗੀ ਦੀਆਂ ਪੀੜਾਂ ਦੀ, ਤੇ ਸੁਤੰਤਰ ਜ਼ਿੰਦਗੀ ਦੇ ਇਸ਼ਕ ਦੀ ਮੂੰਹ-ਬੋਲਦੀ ਤਸਵੀਰ ਹਨ...

26 ਮਈ, 1966

ਅੱਜ ਦੁਪਹਿਰ ਪ੍ਰਦੇਸੀ ਮੁਲਕਾਂ ਨਾਲ ਸਭਿਅਕ ਰਿਸ਼ਤਿਆਂ ਦੇ ਮਹਿਕਮੇ ਦੇ ਵਾਈਸ ਪ੍ਰੈਜ਼ੀਡੈਂਟ ਪ੍ਰੋ. ਸਟੀਫਨ ਸਟਾਂਚੇਵ ਨਾਲ ਬੜੀ ਦਿਲਚਸਪ ਮੁਲਾਕਾਤ ਹੋਈ। ਬੜੇ ਗੰਭੀਰ ਵਿਅਕਤੀ ਹਨ, ਇਸ ਲਈ ਪ੍ਰੈੱਸ ਦੇ ਸੈਂਸਰ ਬਾਰੇ ਮੈਂ ਗੱਲਾਂ ਕਰ ਸਕੀ। ਆਖਿਆ 'ਇਹ ਠੀਕ ਹੈ ਕਿ ਲਿਖਣ ਬੋਲਣ ਦੀ ਸੁਤੰਤਰਤਾ ਵਿਚ ਜਦੋਂ ਤਕ ਲਿਖਣ ਬੋਲਣ ਵਾਲੇ ਨੂੰ ਜ਼ਿੰਮੇਵਾਰੀ ਦੀ ਪਹਿਚਾਣ ਨਹੀਂ ਔਂਦੀ, ਤਾਂ ਬੜਾ ਕੁਝ ਗ਼ਲਤ ਵੀ ਹੋਂਦ ਵਿਚ ਆ ਜਾਂਦਾ ਹੈ, ਪਰ ਇਹਦਾ ਦੂਸਰਾ ਪੱਖ ਸੋਚ ਰਹੀ ਹਾਂ, ਜੇ ਲਿਖਤ ਜ਼ਿੰਮੇਵਾਰ ਹੋਵੇ, ਪਰ ਵੱਖਰੇ ਖ਼ਿਆਲਾਂ ਤੇ ਵਖਰੇ ਨਜ਼ਰੀਏ ਕਾਰਨ, ਵੱਖਰੀ ਤਰ੍ਹਾਂ ਦੀ ਹੋਵੇ, ਉਹਦਾ ਕੀ ਬਣੇਗਾ ?"

ਉਨ੍ਹਾਂ ਦਾ ਜਵਾਬ ਵੀ ਸੰਭਾਲਿਆ ਹੋਇਆ ਹੈ "ਸਾਡੀ ਸੰਸਥਾ ਨਜ਼ਰ ਨੂੰ ਵਿਸਾਲ ਰੱਖਦੀ ਹੈ, ਨਵੇਂ ਤਜ਼ਰਬਿਆਂ ਨੂੰ ਪ੍ਰਵਾਣ ਕਰਦੀ ਹੈ ਪਰ ਹੋ ਸਕਦਾ ਹੈ ਇਹਦੀ ਹੱਦਬੰਦੀ ਕੁੱਝ ਚੰਗੀਆਂ ਕਿਰਤਾਂ ਲਈ ਨੁਕਸਾਨਦੇਹ ਵੀ ਹੋਵੇ.....ਪਰ ਬਿਮਾਰ ਸਾਹਿਤ ਦੇ ਹੋਂਦ ਵਿਚ ਔਣ ਨਾਲੋਂ ਇਹ ਘਟ ਨੁਕਸਾਨਦੇਹ ਹੈ......." ਜਾਣਦੀ ਹਾਂ, ਵਕਤ ਖਲੋ ਨਹੀਂ ਸਕਦਾ, ਸਵਾਲ ਵੀ ਖਲੋ ਨਹੀਂ ਸਕਦਾ। ਇਹ ਸਮਾਜਵਾਦੀ ਨਿਜ਼ਾਮ ਵਿਚ ਵੀ ਰਾਹ ਲੱਭੇਗਾ। ਅੱਜ ਦੀ ਗੱਲਬਾਤ ਦਾ ਮਾਹੌਲ ਖ਼ੁਸ਼ਗਵਾਰ ਹੈ, "ਮਾੜੇ ਤੋਂ ਚੰਗੇ ਤਕ ਪਹੁੰਚੇ ਹਾਂ, ਚੰਗੇਰੇ ਤੱਕ ਵੀ ਪਹੁੰਚਾਂਗੇ...."

27 ਮਈ 1966

ਅੱਜ ਬਲਗਾਰੀਅਨ ਲੇਖਕਾਂ ਦੀ ਮਹਿਫ਼ਲ ਵਿਚ ਨਜ਼ਮਾਂ ਪੜ੍ਹੀਆਂ ਅਰਥਾਂ ਦੀ ਤੈਹ ਵਿਚ ਲਹਿ ਜਾਣ ਲਈ ਜ਼ਬਾਨ ਦੀ ਮਜਬੂਰੀ ਦਾ ਬੰਦ ਬੂਹਾ ਕਦੇ ਬਲਗਾਰੀਅਨ ਕਦੇ ਰੂਸੀ, ਤੇ ਕਦੇ ਫਰੈਂਚ ਲਫ਼ਜ਼ ਨਾਲ ਖੋਲ੍ਹਿਆ ਜਾ ਰਿਹਾ ਸੀ, ਕਿ ਉੱਥੇ ਯੂਗੋਸਲਾਵੀਆ ਤੋਂ ਮਹਿਮਾਨ ਆਏ ਜ਼ਲਾਤਕੋ ਗੋਰੀਆਨ ਨੇ ਮੇਰੀ ਸਭ ਤੋਂ ਵੱਧ ਮਦਦ ਕੀਤੀ। ਗੋਰੀਆਨ ਨੂੰ ਫ਼ਰੈਂਚ ਤੇ ਜਰਮਨ ਤੋਂ ਅੰਗ੍ਰੇਜ਼ੀ ਵਿਚ ਅਨੁਵਾਦ ਕਰਨ ਦਾ ਲੰਬਾ ਤਜਰਬਾ ਹੈ, ਇਸ ਲਈ ਅੱਜ ਉਹਨੇ ਮੇਰੇ ਉਤੇ ਬੜਾ ਪਿਆਰਾ ਜਿਹਾ ਅਹਿਸਾਨ ਕੀਤਾ ਹੈ "ਤੂੰ ਯੂਗੋਸਲਾਵੀਆ ਦੇ ਇਸ ਦੋਸਤ ਨੂੰ ਚੇਤੇ ਰੱਖੀਂ, ਇਹਨੇ ਤੇਰੀਆਂ ਨਜ਼ਮਾਂ ਦੇ ਅਰਥ ਕਰਨ ਵਿਚ ਬੜੀ ਮਦਦ ਕੀਤੀ ਹੈ..."

28 ਮਈ, 1966

ਅੱਜ ਸ਼ਾਮ ਬਲਗਾਰੀਆ ਦੇ ਮਹਾਨ ਲੇਖਕਾਂ ਇਵਾਨਵਾਜ਼ੋਵ, ਪੀਯੋਯਾਵੋਰੋਵ, ਤੇ ਨਿਕੋਲਾ ਵਾਪਤਸਾਰੋਵ ਦੇ ਤਵਾਰੀਖ਼ੀ ਘਰਾਂ ਨੂੰ ਵੇਖਿਆ। ਵਾਪਤਸਾਰੋਵ ਦੀਆਂ ਨਜ਼ਮਾਂ ਦਾ ਪੰਜਾਬੀ ਅਨੁਵਾਦ ਮੈਂ ਕਈ ਵਰ੍ਹੇ ਹੋਏ ਕੀਤਾ ਸੀ, ਉਹ 'ਮੇਰੀ ਅਨੁਵਾਦ ਕੀਤੀ ਪੰਜਾਬੀ ਕਿਤਾਬ ਵੀ ਉਹਦੇ ਤਵਾਰੀਖ਼ੀ ਘਰ ਵਿਚ ਪਈ ਹੋਈ ਹੈ। ਅੱਜ ਉਹਦੇ ਮੇਜ਼ ਨੂੰ, ਕਲਮ ਨੂੰ, ਉਹਦੀ ਚਾਹ ਦੀ ਕੇਤਲੀ ਨੂੰ ਹੱਥਾਂ ਨਾਲ ਛੋਹਿਆ, ਤਾਂ ਅੱਖਾਂ ਭਰ ਭਰ ਆਈਆਂ। ਜਾਪਿਆ, ਕਈ ਵਰ੍ਹੇ ਪਹਿਲਾਂ ਜਦੋਂ ਮੈਂ ਉਹਦੀਆਂ ਨਜ਼ਮਾਂ ਤਰਜਮਾ ਕੀਤੀਆਂ ਸਨ, ਉਦੋਂ ਤੋਂ ਉਹਦੀਆਂ ਕਈ ਸਤਰਾਂ ਜੋ ਕੰਨਾਂ ਵਿਚ ਪਈਆਂ, ਸ਼ਾਇਦ ਕੰਨਾਂ ਵਿਚ ਹੀ ਖਲੋਤੀਆਂ ਰਹਿ ਗਈਆਂ ਸਨ, ਕਿ ਅੱਜ ਕੰਨਾਂ ਵਿਚ ਸੁਲਗ ਪਈਆਂ — 'ਕੱਲ੍ਹ ਨੂੰ ਇਹ ਜ਼ਿੰਦਗੀ ਸਿਆਣੀ ਹੋਵੇਗੀ...ਇਹ ਵਿਸ਼ਵਾਸ ਮੇਰੀ ਹਿੱਕ ਵਿਚ ਬੈਠਾ, ਤੇ ਜੋ ਇਸ ਵਿਸ਼ਵਾਸ ਨੂੰ ਵੱਜ ਸੱਕੇ ਉਹ ਗੋਲੀ ਕਿਤੇ ਨਹੀਂ...ਉਹ ਗੋਲੀ ਕਿਤੇ ਨਹੀਂ...' ਇਹ ਸਤਰਾਂ ਹੁਣੇ 1942 ਵਿਚ ਫ਼ਾਸ਼ਿਸਟਾਂ ਦੇ ਹੱਥੋਂ ਕਤਲ ਹੋਣ ਤੋਂ ਕੁਝ ਦੇਰ ਪਹਿਲਾਂ ਲਿਖੀਆਂ ਸਨ—ਜਾਪਿਆ ਉਸ ਵਿਸ਼ਵਾਸ ਨੂੰ, ਜਿਹਨੂੰ ਜਦੋਂ ਤੋਂ ਦੁਨੀਆਂ ਬਣੀ ਹੈ, ਗੋਲੀ ਨਹੀਂ ਵੱਜ ਸੱਕੀ, ਅੱਜ ਹੱਥ ਨਾਲ ਛੋਹ ਕੇ ਵੇਖ ਰਹੀ ਹਾਂ...

29 ਮਈ, 1966

ਸੋਫ਼ੀਆ ਤੋਂ 160 ਕਿਲੋਮੀਟਰ ਦੂਰ ਬਤਕ ਪਿੰਡ ਵਿਚ ਬਣੇ ਉਸ ਚਰਚ ਵਿਚ ਖੜੀ ਹਾਂ, ਜਿਥੇ 1876 ਵਿਚ ਤੁਰਕ ਰਾਜ ਦੀ ਗੁਲਾਮੀ ਤੋਂ ਸੁਤੰਤਰ ਹੋਣ ਲਈ ਜੂਝਦੇ ਪਿੰਡ ਦੇ ਦੋ ਹਜ਼ਾਰ ਔਰਤਾਂ ਤੇ ਬੱਚਿਆਂ ਨੇ ਪਨਾਹ ਲਈ ਸੀ। ਉਹ ਖੂਹ ਵੇਖ ਰਹੀ ਹਾਂ, ਜਿਹੜਾ ਚਰਚ ਦੇ ਦੁਆਲੇ ਘੇਰਾ ਪੈ ਜਾਣ ਕਰਕੇ, ਚਰਚ ਵਿਚ ਡੱਕੇ ਗਏ ਪਿਆਸੇ ਲੋਕਾਂ ਨੇ ਆਪਣੇ ਨਹੁੰਆਂ ਨਾਲ ਖੋਦ ਖੋਦ ਕੇ ਪਾਣੀ ਕਢਣ ਦਾ ਜਤਨ ਕੀਤਾ ਸੀ। ਇਹ ਸਾਰੇ 17 ਮਈ ਨੂੰ ਦੁਸ਼ਮਣਾਂ ਦੇ ਹੱਥੋਂ ਮਾਰੇ ਗਏ—ਦੋ ਹਜ਼ਾਰ ਮਨੁੱਖਾਂ ਦੀਆਂ ਹੱਡੀਆਂ ਤੇ ਖੋਪਰੀਆਂ ਸ਼ੀਸ਼ੇ ਦੇ ਢੱਕਣਾਂ ਹੇਠ ਸਾਂਭੀਆਂ ਦਿੱਸ ਰਹੀਆਂ ਹਨ। ਕੰਧਾਂ ਵਿਚ ਸਾਡੇ ਪੰਜਾਬ ਦੇ ਜਲ੍ਹਿਆਂ ਵਾਲੇ ਬਾਗ਼ ਦੀਆਂ ਕੰਧਾਂ ਵਿਚ ਪਏ ਹੋਏ ਗੋਲੀਆਂ ਦੇ ਨਿਸ਼ਾਨਾਂ ਵਾਂਗ ਨਿਸ਼ਾਨ ਹਨ...'

31 ਮਈ, 1966

ਅੱਜ ਪਲੋਵਦਿਵ ਕਸਬੇ ਵਿਚ ਉਹ ਪ੍ਰਿੰਟਿੰਗ ਮਸ਼ੀਨ ਵੇਖੀ, ਜਿਹਦੇ ਉੱਤੇ ਗ਼ੁਲਾਮੀ ਦੇ ਖ਼ਿਲਾਫ਼ ਸਾਹਿਤ ਛਪਦਾ ਹੁੰਦਾ ਸੀ ਹਕੂਮਤ ਤੋਂ ਚੋਰੀ। ਤੇ ਉਹ ਬੇੜੀਆਂ ਵੇਖੀਆਂ,

ਜਿਨ੍ਹਾਂ ਵਿਚ ਮਨੁੱਖ ਬੰਨ੍ਹੇ ਜਾ ਸਕਦੇ ਸਨ, ਪਰ ਵਕਤ ਨਹੀਂ...

ਕਾਲੋਫੌਰ ਕਸਬੇ ਵਿਚੋਂ ਲੰਘ ਰਹੇ ਸਾਂ ਕਿ ਵੇਖਿਆ — ਜਿਵੇਂ ਸਾਰਾ ਕਸਬਾ ਹੀ ਹੱਥਾਂ ਵਿਚ ਫੁੱਲ ਫੜੀ ਇਕ ਥਾਵੇਂ ਜੁੜਿਆ ਹੋਵੇ। ਪਤਾ ਲੱਗਾ, ਅੱਜ ਦੋ ਜੂਨ ਹੈ, 1876 ਵਿਚ ਵੀ ਇਹੋ ਦਿਨ ਸੀ ਦੋ ਜੂਨ, ਜਦੋਂ ਇਥੋਂ ਦਾ ਬਹੁਤ ਪਿਆਰਾ ਸ਼ਾਇਰ ਖ਼ਰਿਸਤੋ ਬੋਤੇਫ਼ ਕਤਲ ਕੀਤਾ ਗਿਆ ਸੀ। ਇਸੇ ਦਿਨ ਉਹ ਨਜ਼ਮਾਂ ਲਿਖਦਾ ਆਪਣੀ ਵੀਹ ਦਿਨ ਦੀ ਬੱਚੀ ਨੂੰ ਚੁੰਮ ਕੇ, ਤੇ ਹੱਥਾਂ ਵਿਚ ਬੰਦੂਕ ਫੜ ਕੇ ਆਪਣੇ ਦੇਸ਼ ਦੀ ਰਾਖੀ ਲਈ ਵਿਦਾ ਹੋ ਗਿਆ ਸੀ। ਤੇ ਜਦੋਂ ਕਤਲ ਹੋਇਆ, ਉਹਦੀ ਉਮਰ 27 ਵਰ੍ਹੇ 5 ਮਹੀਨੇ ਸੀ। ਉਹਦੇ ਸਾਥੀ ਉਹਦੇ ਨਾਲ ਰਲ ਕੇ ਲੜਦੇ, ਤੇ ਉਹਦੀਆਂ ਨਜ਼ਮਾਂ ਗੌਂਦੇ ਗੌਂਦੇ ਮਾਰੇ ਗਏ...ਮੈਂ ਅੱਜ ਰਾਤ ਖ਼ਰਿਸਤੋ ਬੋਤੇਫ਼ ਦੀ ਇਕ ਨਜ਼ਮ ਤਰਜਮਾ ਕੀਤੀ ਹੈ...ਸ਼ਾਮ ਨੂੰ ਮੀਂਹ ਵੱਸਦਾ ਰਿਹਾ। ਬਾਹਰ ਨਹੀਂ ਜਾ ਸਕੀ, ਇਸ ਲਈ ਹੋਟਲ ਦੇ ਕਮਰੇ ਵਿਚ ਬਹਿ ਕੇ ਬਲਗਾਰੀਆ ਦਾ ਇਕ ਮਸ਼ਹੂਰ ਨਾਵਲ 'ਅੰਡਰ ਦਾ ਯੋਕ' ਪੜ੍ਹਦੀ ਰਹੀ। ਹੈਰਾਨ ਹੋਈ ਕਿ ਨਾਵਲ ਦੀ ਮੁੱਖ ਨਾਇਕਾ ਦਾ ਨਾਂ ਰਾਧਾ ਹੈ। ਕਈ ਥਾਂ ਰਾਧਿਕਾ ਵੀ ਲਿਖਿਆ ਹੋਇਆ ਹੈ। ਰਾਤੀ ਖਾਣੇ ਵੇਲੇ ਆਪਣੇ ਦੁਭਾਸ਼ੀਏ ਨੂੰ ਹੱਸ ਕੇ ਆਖਦੀ ਰਹੀ 'ਰਾਧਾ ਬਲਗਾਰੀਅਨ ਕਿਵੇਂ ਹੋ ਗਈ ? ਕ੍ਰਿਸ਼ਨ ਤਾਂ ਭਾਰਤ ਦਾ ਸੀ, ਸ਼ਾਇਦ ਕ੍ਰਿਸ਼ਨ ਨੂੰ ਮਿਲਣ ਵਾਸਤੇ ਰਾਧਾ ਬਲਗਾਰੀਆ ਤੋਂ ਹੀ ਗਈ ਹੋਵੇ...'

13 ਜੂਨ 1966

ਸਵੇਰੇ ਇਕ ਅਖ਼ਬਾਰ ਦੇ ਸੰਪਾਦਕ ਨੇ ਮੇਰੀ ਨਜ਼ਮ ਤਰਜਮਾ ਕੀਤੀ —
ਚੰਨ ਸੂਰਜ ਦੋ ਦਵਾਤਾਂ ਕਲਮ ਨੇ ਡੋਬਾ ਲਿਆ
ਹੁਕਮਰਾਨੋ ਦੋਸਤੋ!
ਗੋਲੀਆਂ ਬੰਦੂਕਾਂ ਤੇ ਐਟਮ ਚਲਾਣ ਤੋਂ ਪਹਿਲਾਂ ਇਹ ਖ਼ਤ ਪੜ੍ਹ ਲਵੋ।
ਸਾਇੰਸਦਾਨ ਦੋਸਤੋ!
ਗੋਲੀਆਂ ਬੰਦੂਕਾਂ ਤੇ ਐਟਮ ਚਲਾਣ ਤੋਂ ਪਹਿਲਾਂ ਇਹ ਖ਼ਤ ਪੜ੍ਹ ਲਵੋ।
ਸਿਤਾਰਿਆਂ ਦੇ ਹਰਫ ਤੇ ਕਿਰਨਾਂ ਦੀ ਬੋਲੀ ਜੇ ਪੜ੍ਹਣੀ ਨਹੀਂ ਔਂਦੀ
ਕਿਸੇ ਆਸ਼ਕ ਅਦੀਬ ਤੋਂ ਪੜ੍ਹਵਾ ਲਵੋ, ਆਪਣੀ ਕਿਸੇ ਮਹਿਬੂਬ ਤੋਂ ਪੜ੍ਹਵਾ ਲਵੋ...

ਅੱਜ ਦੁਪਹਿਰ ਜਦੋਂ ਪਰਦੇਸਾਂ ਨਾਲ ਸਭਿਅਕ ਰਿਸ਼ਤਿਆਂ ਦੇ ਮਹਿਕਮੇ ਨੇ ਮੈਨੂੰ ਵਿਦਾਇਗੀ ਖਾਣਾ ਦਿੱਤਾ, ਉੱਥੇ ਕੁਝ ਸ਼ਾਇਰ ਵੀ ਸਨ, ਬਲਗਾਰੀਆ ਦੀ ਸਭ ਤੋਂ ਮਸ਼ਹੂਰ ਸ਼ਾਇਰਾ ਐਲਿਸਾਵੇਤਾ ਬਾਗਰੀਆਨਾ ਵੀ, ਡੋਰਾ ਗਾਬੇ ਵੀ, ਤੇ ਸਾਰੇ ਦੋਸਤੀ ਦੇ ਜਾਮ ਪੇਸ਼ ਕਰਦੇ ਰਹੇ। ਡੋਰਾ ਗਾਬੇ ਨੇ ਔਰਤ-ਸ਼ਾਇਰ ਹੋਣ ਦੇ ਨਾਤੇ ਇਕ ਔਰਤ ਪ੍ਰਧਾਨ ਮੰਤ੍ਰੀ 'ਤੇ ਮਾਣ ਕਰਦਿਆਂ ਇੰਦਰਾ ਗਾਂਧੀ ਦੇ ਨਾਂ ਤੇ ਟੋਸਟ ਪੇਸ਼ ਕੀਤਾ, ਅਤੇ ਮੈਂ ਮੋਰ ਖੰਭਾਂ ਦੀਆਂ ਪੱਖੀਆਂ ਸੁਗ਼ਾਤ ਦੇਂਦਿਆਂ ਅਮਨ ਦੇ ਨਾਂ ਤੇ! ਆਖਿਆ : 'ਇਹ ਰੰਗਲੇ ਖੰਭ ਸਾਡੇ ਦੇਸ ਦੇ ਕੌਮੀ ਪੰਛੀ ਦੇ ਖੰਭ ਹਨ। ਅਸੀਂ ਸਾਰੀ ਦੁਨੀਆਂ ਵਿਚ ਅਮਨ ਚਾਹੁੰਦੇ ਹਾਂ—ਤਾਕਿ ਸਾਡਾ ਕੌਮੀ ਪੰਛੀ ਦੁਨੀਆਂ ਦੇ ਵੇਹੜੇ ਵਿਚ ਪੈਲ ਪਾ ਸਕੇ...'

14 ਜੂਨ, 1966

ਜਿਉਂ ਹੀ ਤਰਕਾਲਾਂ ਪੈਂਦੀਆਂ ਹਨ, ਮਾਸਕੋ ਯੂਨੀਵਰਸਿਟੀ ਪਰੀ-ਮਹਲ ਵਾਂਗੂੰ ਝਿਲ-ਮਿਲਾਣ ਲੱਗ ਪੈਂਦੀ ਹੈ। ਉਹਦੇ ਅਸਲੋਂ ਸਾਹਮਣੇ ਖਲੋਤਿਆਂ ਤੇ ਉਸ ਉਚੇਰੀ ਥਾਂ

ਤੋਂ ਹੇਠਾਂ ਵਗਦੇ ਮਾਸਕੋ-ਦਰਿਆ ਵਲ ਵੇਖਦਿਆਂ—ਦਰਿਆ ਦੀਆਂ ਬਾਹਵਾਂ ਵਿਚ ਵਲੇ ਸ਼ਹਿਰ ਦੀ ਜਗਮਗਾਹਟ ਦਿਸਦੀ ਹੈ। ਇਕ ਹੁਸੀਨ ਹਕੀਕਤ। ਜੰਗ ਦੇ ਖ਼ੂਨੀ ਦਰਿਆਵਾਂ ਨੂੰ ਤਰ ਕੇ, ਤੇ ਭੁੱਖ ਦੇ ਰੇਤ-ਥਲਾਂ ਨੂੰ ਚੀਰ ਕੇ ਲੱਭੀ ਹੋਈ ਹਕੀਕਤ।

25 ਸਤੰਬਰ, ਜਾਰਜੀਆ ਵਿਚ, ਉਹਦੇ ਇਕ ਪਿਆਰੇ ਸ਼ਾਇਰ ਸ਼ੋਤਾਰੁਸਤਾਵੈਲੀ ਦਾ ਅੱਠ ਸੌ ਸਾਲਾ ਜਸ਼ਨ ਸ਼ੁਰੂ ਹੋ ਰਿਹਾ ਹੈ। ਵੇਲੇ ਦੇ ਹਾਕਮਾਂ ਨੇ ਜਦੋਂ ਉਹਨੂੰ ਜਲਾ-ਵਤਨ ਕੀਤਾ ਸੀ, ਉਨ੍ਹਾਂ ਨੂੰ ਕੀ ਪਤਾ ਸੀ ਕਿ ਸਮੇਂ ਦੇ ਸਾਗਰ ਵਿਚ ਮਲ ਮਲ ਨਹਾ ਕੇ, ਉਹਦੀ ਕਹਾਣੀ ਇਕ ਜਲ-ਪਰੀ ਵਾਂਗੂੰ ਨਿਕਲ ਆਵੇਗੀ...ਉਦੋਂ ਮੁਲਕ ਵਿਚ ਉਹਦਾ ਨਾਂ ਲੈਣਾ ਵੀ ਜੁਰਮ ਬਣ ਗਿਆ ਸੀ। ਇਸ ਲਈ ਲੋਕਾਂ ਨੇ ਇਹਦੀ ਰਚਨਾ ਨੂੰ ਕੰਠ ਕਰ ਲਿਆ। ਅੱਜ ਜਾਰਜੀਆ ਦੇ ਉਨ੍ਹਾਂ ਦੋ ਬੰਦਿਆਂ ਨੂੰ ਸਨਮਾਨਿਆ ਗਿਆ ਹੈ, ਜਿਨ੍ਹਾਂ ਨੂੰ ਰੁਸਤਾਵੈਲੀ ਦਾ ਸਾਰਾ ਕਾਵਿ ਮੂੰਹ ਜ਼ਬਾਨੀ ਯਾਦ ਹੈ...

ਤਬਿਲਿਸੀ ਦੀ ਇਕ ਉੱਚੀ ਪਹਾੜੀ ਉਤੇ ਜਾਰਜੀਅਨ ਔਰਤ ਦਾ ਬੁੱਤ ਬਣਿਆ ਹੋਇਆ ਹੈ, ਜਿਹਦੇ ਇਕ ਹੱਥ ਵਿਚ ਤਲਵਾਰ ਹੈ, ਇਕ ਹੱਥ ਵਿਚ ਅੰਗੂਰਾਂ ਦੇ ਰਸ ਦਾ ਪਿਆਲਾ। ਤਲਵਾਰ ਦੁਸ਼ਮਨਾਂ ਲਈ, ਤੇ ਅੰਗੂਰਾਂ ਦੇ ਰਸ ਦਾ ਪਿਆਲਾ ਮੁਲਕ ਦੇ ਦੋਸਤਾਂ ਦੀ ਨਜ਼ਰ...

ਅੱਜ ਮੈਟੇਖੀ ਚਰਚ ਵੇਖਿਆ, ਜੋ ਛੇ ਸਦੀਆਂ ਤਾਂ ਚਰਚ ਰਿਹਾ ਸੀ, ਪਰ ਅਠਾਰਵੀਂ ਸਦੀ ਵਿਚ ਹਮਲਾਵਰਾਂ ਦੇ ਹੱਥੋਂ ਕੈਦਖਾਨਾ ਬਣ ਗਿਆ ਸੀ। ਮੈਕਸਿਮ ਗੋਰਕੀ ਨੇ ਵੀ ਇਥੇ ਕੈਦ ਕੱਟੀ ਸੀ...

ਤਬਿਲਿਸੀ ਤੋਂ 160 ਕਿਲੋਮੀਟਰ ਦੂਰ ਬਾਰਜੋਮੀ ਵੈਲੀ ਵੱਲ ਜਾਂਦਿਆਂ ਰਾਹ ਵਿਚ ਗੋਰੀ ਕਸਬਾ ਵੀ ਆਇਆ, ਜਿਥੇ ਸਟਾਲਨ ਦਾ ਜਨਮ-ਘਰ ਵੇਖਿਆ...ਦੁਨੀਆ ਦੇ ਹਰ ਮੁਲਕ ਤੋਂ ਲੇਖਕ ਆਏ ਹੋਏ ਹਨ, ਬਾਰਜੋਮੀ ਦੀ ਸਾਮ ਲੇਖਕ ਮਿਲਣੀ ਦੇ ਹਵਾਲੇ ਹੈ। ਹਰ ਦੇਸ ਦੇ ਲੇਖਕ ਨੇ ਚੰਗੇਰੀ ਜ਼ਿੰਦਗੀ ਦੀ ਆਸ ਵਿਚ ਕੁਝ ਲਫਜ਼ ਆਖੇ, ਪਰ ਜਦੋਂ ਵੀਅਤਨਾਮ ਦਾ ਸ਼ਾਇਰ ਚੇ ਲਿਨ ਵਿਨ ਉਠਿਆ, ਤਾਂ ਸਭਨਾਂ ਦਾ ਮਨ ਭਰ ਆਇਆ। ਅੱਜ ਉਹਦੇ ਲਫ਼ਜ਼ ਹਨ 'ਸਾਡੀ ਕਵਿਤਾ ਲਹੂ ਦੇ ਦਰਿਆ ਤਰ ਰਹੀ ਹੈ। ਅਜ ਇਹ ਸਿਰਫ ਹਥਿਆਰਾਂ ਦੀ ਗੱਲ ਕਰਦੀ ਹੈ, ਤਾਕਿ ਕਦੇ ਇਹ ਫੁੱਲਾਂ ਦੀ ਗੱਲ ਕਰ ਸਕੇ। ਸਾਡੇ ਸਿਪਾਹੀ ਜਦੋਂ ਜੰਗ ਦੇ ਮੈਦਾਨ ਵਿਚ ਜਾਂਦੇ ਹਨ, ਲੋਕ ਨਜ਼ਮਾਂ ਲਿਖ ਕੇ ਉਨ੍ਹਾਂ ਦੇ ਬੋਝਿਆਂ ਵਿਚ ਪਾ ਦੇਂਦੇ ਹਨ। ਅਸੀਂ ਉਨ੍ਹਾਂ ਬੋਝਿਆਂ ਦੀ ਖ਼ੈਰ ਮੰਗਦੇ ਹਾਂ, ਜਿਨ੍ਹਾਂ ਵਿਚ ਨਜ਼ਮਾਂ ਪਈਆਂ ਹੋਈਆਂ ਹਨ। ਅੱਜ ਜੇ ਅਸਾਂ ਕਵਿਤਾ ਬਚਾ ਲਈ, ਤਾਂ ਸਮਝੋ ਮਨੁੱਖ ਬਚਾ ਲਿਆ...'

ਤੇ ਹੁਣੇ, ਮੇਰੀਆਂ ਅੱਖਾਂ ਭਰ ਆਈਆਂ ਹਨ, ਵੀਅਤਨਾਮ ਦੇ ਇਸ ਸਾਇਰ ਨੇ ਮੇਰੇ ਕੋਲ ਆ ਕੇ ਆਖਿਆ 'ਤੂੰ ਹਿੰਦੁਸਤਾਨ ਤੋਂ ਆਈ ਏ ਨਾ ? ਤੇਰਾ ਨਾਂ ਅੰਮ੍ਰਿਤਾ ਹੈ ?' ਮੈਂ ਹੈਰਾਨ ਹੋਈ, ਤਾਂ ਉਹਨੇ ਦੱਸਿਆ 'ਵੀਅਤਨਾਮ ਤੋਂ ਔਣ ਲਗਿਆਂ ਸਾਡੇ ਮਸ਼ਹੂਰ ਸ਼ਾਇਰ ਸੂਨ ਜ਼ਿਆਓ ਨੇ ਮੈਨੂੰ ਕਿਹਾ ਸੀ ਕਿ ਕੋਈ ਔਰਤ ਹਿੰਦੁਸਤਾਨ ਤੋਂ ਆਈ ਹੋਵੇਗੀ, ਤਾਂ ਉਹਦਾ ਨਾਂ ਅੰਮ੍ਰਿਤਾ ਹੋਵੇਗਾ, ਉਹਨੂੰ ਮੇਰੀ ਯਾਦ ਦੇਵੀਂ...' ਮਨ ਵਿਚੋਂ ਇਕ ਦੁਆ ਉਠ ਰਹੀ ਹੈ — ਕਾਸ਼ ਸਾਰੀ ਦੁਨੀਆ ਦੀਆਂ ਖ਼ੂਬਸੂਰਤ ਨਜ਼ਮਾਂ

ਰਲ ਜਾਣ, ਤੇ ਉਹ ਵੀਅਤਨਾਮ ਦੀ ਰਾਖੀ ਕਰ ਸਕਣ...

27 ਸਤੰਬਰ 1966

ਅੱਜ ਆਰਮੀਨੀਆ ਦੀ ਰਾਜਧਾਨੀ ਯਿਰੇਵਾਨ ਵਿਚ ਉਹਦੇ ਪੁਰਾਤਨ ਖਰੜਿਆਂ ਦਾ ਸੰਭਾਲ-ਘਰ ਵੇਖਿਆ। ਇਹ ਲੋਕ ਹਮੇਸ਼ਾ ਦੁਨੀਆ ਦੇ ਕਈ ਹਿੱਸਿਆਂ ਵਿਚ ਖਿੰਡਦੇ ਰਹੇ, ਇਥੇ ਤਮਿਲ ਜ਼ਬਾਨ ਵਿਚ ਲਿਖੇ ਇਨ੍ਹਾਂ ਦੇ ਇਤਿਹਾਸ ਦੇ ਉਹ ਵਰਕੇ ਵੀ ਸਾਂਭੇ ਹੋਏ ਹਨ, ਜੋ ਕਦੇ ਇਨ੍ਹਾਂ ਨੇ ਦੱਖਣੀ ਭਾਰਤ ਵਿਚ ਵੱਸਣ ਵੇਲੇ ਲਿਖੇ ਸਨ...ਅੱਜ ਤੇਹਰਵੀਂ ਸਦੀ ਦਾ ਇਕ ਉਹ ਚਰਚ ਵੇਖ ਰਹੀ ਸਾਂ ਜੋ ਇਕ ਪਹਾੜ ਨੂੰ ਸਿਖ਼ਰ ਵਲੋਂ ਕੱਟ ਤਰਾਸ਼ ਕੇ ਬਣਾਇਆ ਹੋਇਆ ਹੈ. ਤਾਂ ਵੇਖਿਆ ਉੱਚੇ ਥੜ੍ਹੇ ਤੋਂ ਇਕ ਨਿੱਕੀ ਜਿਹੀ ਪੌੜੀ ਪੱਥਰਾਂ ਦੀ ਇਕ ਕੁੰਦੂਰ ਵਿਚ ਜਾਂਦੀ ਹੈ। ਕੁੰਦੂਰ ਨਾਲ ਇਕ ਮੋਹ ਆ ਗਿਆ, ਝਿਜਕ ਕੇ ਕਿਸੇ ਨੂੰ ਪੁੱਛਿਆ—ਮੈਂ ਇਹਦੇ ਅੰਦਰ ਜਾ ਸਕਦੀ ਹਾਂ ? ਉਹ ਥਾਂ ਜਿਵੇ ਮੈਨੂੰ ਆਪਣੇ ਵੱਲ ਜ਼ੋਰੀਂ ਖਿੱਚ ਰਹੀ ਸੀ, ਪਰ ਆਪੇ ਹੀ ਮੈਂ ਸੰਗ ਕੇ ਆਖਿਆ 'ਸ਼ਾਇਦ ਨਹੀਂ' — ਕਿਉਂਕਿ ਵੇਖਿਆ — ਲੋਕ ਇਸ ਥੜ੍ਹੇ ਨੂੰ ਹੋਠਾਂ ਨਾਲ ਚੁੰਮਦੇ ਪਏ ਸਨ, ਸੋ ਸੋਚਿਆ — ਉਹਦੇ 'ਤੇ ਪੈਰ ਰਖ ਕੇ ਸ਼ਾਇਦ ਅੱਗੇ ਨਹੀਂ ਜਾਇਆ ਜਾ ਸਕਦਾ। ਪਰ ਮੈਨੂੰ ਜਵਾਬ ਮਿਲਿਆ — 'ਉਸ ਕੁੰਦੂਰ ਵਿਚ ਇਕ ਆਲਾ ਹੈ, ਜਿਥੇ ਦੀਵਾ ਜਗਾ ਕੇ ਸਾਡੇ ਲੇਖਕ, ਹਮਲਾਵਰਾਂ ਤੋਂ ਚੋਰੀ, ਸਮੇਂ ਦਾ ਇਤਿਹਾਸ ਲਿਖਦੇ ਸਨ। ਤੂੰ ਇਸ ਥੜ੍ਹੇ ਨੂੰ ਲੰਘ ਕੇ, ਜਿਨਾ ਚਿਰ ਚਾਹੇਂ ਕੁੰਦੂਰ ਵਿਚ ਬੈਠ ਸਕਦੀ ਹੈਂ...'

ਤਬਿਲਿਸੀ ਵਿਚ ਬਰਤਾਨੀਆਂ ਦੇ ਇਕ ਲੇਖਕ ਨੇ ਮੈਨੂੰ ਪੁੱਛਿਆ ਸੀ 'ਤੈਨੂੰ ਕਦੀ ਕਿਸੇ ਖ਼ਾਸ ਦੇਸ ਦੇ ਲੋਕਾਂ ਨਾਲ ਖ਼ਾਸ ਸਾਂਝ ਜਾਪਦੀ ਹੈ ?' ਤਾਂ ਮੈਂ ਜਵਾਬ ਦਿੱਤਾ ਸੀ : 'ਇਸੇ ਤਰ੍ਹਾਂ ਮੈਨੂੰ ਕਿਸੇ ਦੇਸ ਵਿਚ ਕਦੀ ਨਹੀਂ ਜਾਪੀ, ਪਰ ਕਈ ਕਿਤਾਬਾਂ ਦੇ ਕਈ ਪਾਤਰਾਂ ਨਾਲ ਜਾਪਣ ਲਗ ਪੈਂਦੀ ਹੈ...' ਪਰ ਅੱਜ ਯਿਰੇਵਾਨ ਦੇ ਇਕ ਚਰਚ ਦੀ ਇਕ ਕੁੰਦੂਰ ਨੇ ਮੇਰੇ ਨਾਲ ਇੰਜ ਅਚਾਨਕ ਮੋਹ ਪਾ ਲਿਆ ਹੈ, ਤਾਂ ਸੋਚ ਰਹੀ ਹਾਂ ਸਿਰਫ਼ ਕਿਤਾਬਾਂ ਦੇ ਪਾਤਰ ਹੀ ਨਹੀਂ, ਕਈ ਨੁੱਕਰਾਂ ਕੋਨੇ ਵੀ ਇਹੋ ਜਿਹੇ ਹੁੰਦੇ ਹਨ, ਜੋ ਅਜਨਬੀ ਦੇਸਾਂ ਵਿਚ ਕੁਝ ਆਪਣੇ ਲੱਗਣ ਲੱਗ ਪੈਂਦੇ ਹਨ...

2 ਅਕਤੂਬਰ, 1966

ਮਾਸਕੋ ਤੋਂ ਕੋਈ ਦੋ ਸੌ ਕਿਲੋਮੀਟਰ ਦਾ ਲੰਬਾ ਰਾਹ ਰੁੱਖਾਂ ਵਿਚ ਵਲਿਆ ਹੋਇਆ ਹੈ। ਸੁਣਿਆ ਹੋਇਆ ਸੀ ਕਿ ਰੂਸ ਦੇ ਜੰਗਲਾਂ ਦੀ ਪੱਤਝੜ ਵੇਖਣ ਵਾਲੀ ਹੁੰਦੀ ਹੈ, ਅੱਜ ਵੇਖ ਰਹੀ ਹਾਂ—ਰੁੱਖਾਂ ਦੇ ਪੱਤੇ ਸੋਨੇ ਦੇ ਚੌੜੇ ਪੱਤਿਆਂ ਵਾਂਗ ਝੂਲਦੇ ਲਗਦੇ ਹਨ। ਕਈ ਰੁੱਖਾਂ ਦੇ ਤਣੇ ਅਸਲੋਂ ਚਿੱਟੇ ਹਨ, ਜਿਵੇਂ ਚਾਂਦੀ ਦੇ ਰੁੱਖਾਂ ਉਤੇ ਸੋਨੇ ਦੇ ਪੱਤੇ ਉੱਗੇ ਹੋਣ...

ਯਾਸਨਾਯਾ ਪੋਲਿਆਨਾ ਵਿਚ ਅੱਜ ਟਾਲਸਟਾਏ ਦੇ ਘਰ ਖੜੀ ਸਾਂ, ਉਸ ਕਮਰੇ ਵਿਚ ਜਿਥੇ ਉਹਨੇ 'ਵਾਰ ਐਂਡ ਪੀਸ' ਲਿਖਿਆ ਸੀ। ਉਹਦੇ ਸੌਣ ਕਮਰੇ ਦੇ ਪਲੰਘ ਕੋਲ, ਟਾਲਸਟਾਏ ਦੀ ਇਕ ਚਿੱਟੀ ਕਮੀਜ਼ ਟੰਗੀ ਹੋਈ ਹੈ। ਪਲੰਘ ਦੀ ਬਾਹੀ ਉਤੇ ਮੈਂ ਇਕ ਹੱਥ ਰਖ ਕੇ ਖੜੀ ਸਾਂ ਕਿ ਸੱਜੇ ਪਾਸੇ ਦੀ ਬਾਰੀ ਵਿਚੋਂ ਹਲਕੀ ਜਿਹੀ ਹਵਾ ਆਈ, ਤੇ ਉਸ ਟੰਗੀ ਹੋਈ ਕਮੀਜ਼ ਦੀ ਬਾਂਹ ਹਿੱਲ ਕੇ ਮੇਰੀ ਬਾਂਹ ਨੂੰ ਛੋਹ ਗਈ..ਇਕ

ਪਲ ਲਈ ਜਿਵੇਂ ਸਮੇਂ ਦੀਆਂ ਸੂਈਆਂ ਪਿਛਾਂਹ ਪਰਤ ਪਈਆਂ—1966 ਤੋਂ 1910 ਤੇ ਆ ਗਈਆਂ, ਤੇ ਵੇਖਿਆ—ਗਲ ਵਿਚ ਖੁੱਲ੍ਹੀ ਚਿੱਟੀ ਕਮੀਜ਼ ਪਾ ਕੇ ਉਥੇ ਦੀਵਾਰ ਦੇ ਕੋਲ ਟਾਲਸਟਾਏ ਖਲੋਤਾ ਹੋਇਆ ਹੈ...ਫੇਰ ਲਹੂ ਦੀ ਹਰਕਤ ਨੇ ਸ਼ਾਂਤ ਹੋ ਕੇ ਵੇਖਿਆ, ਕਮਰੇ ਵਿਚ ਕੋਈ ਨਹੀਂ ਸੀ, ਤੇ ਖੱਬੇ ਹੱਥ ਦੀ ਕੰਧ ਉਤੇ, ਸਿਰਫ਼ ਇਕ ਚਿੱਟੀ ਕਮੀਜ਼ ਟੰਗੀ ਹੋਈ ਸੀ...

8 ਅਕਤੂਬਰ 1966

'ਪੋਇਟ੍ਰੀ ਇਜ਼ ਏ ਕੰਟਰੀ ਵਿਦਾਉਟ ਫਰੰਟੀਅਰਜ਼' ਕਹਿੰਦਿਆਂ, ਯੂਗੋਸਲਾਵੀਆ ਵਾਲੇ ਹਰ ਸਾਲ ਅਗਸਤ ਦੇ ਅਖ਼ੀਰ ਵਿਚ, ਆਖ਼ਰਿਦ ਝੀਲ ਤੋਂ ਦਸਾਂ ਕੋਹਾਂ ਦੀ ਵਿੱਥ ਤੇ ਸ਼ਤਰੂਗਾ ਸ਼ਹਿਰ ਵਿਚ ਦਰਿਆ ਦਰਿਮ ਦੇ ਕੰਢੇ ਸ਼ਾਇਰੀ ਦਾ ਮੇਲਾ ਲਾਂਦੇ ਹਨ। ਪਹਿਲੇ ਦਿਨ ਸਿਰਫ ਮੈਸੇਡੋਨੀਅਨ ਜ਼ਬਾਨ ਦੀਆਂ ਨਜ਼ਮਾਂ ਪੜ੍ਹੀਆਂ ਜਾਂਦੀਆਂ ਹਨ, ਅਤੇ ਦੂਜੀ ਰਾਤ, ਸਾਰੀਆਂ ਯੂਗੋਸਲਾਵ ਜ਼ਬਾਨਾਂ, ਤੇ ਮਹਿਮਾਨ ਜ਼ਬਾਨਾਂ ਦੇ ਸ਼ਾਇਰਾਂ ਲਈ ਹੁੰਦੀ ਹੈ। ਸਾਰੇ ਸ਼ਾਇਰ ਦਰਿਆ ਦੇ ਪੁਲ ਤੇ ਖਲੋ ਕੇ ਨਜ਼ਮਾਂ ਪੜ੍ਹਦੇ ਹਨ, ਤੇ ਸੁਣਨ ਵਾਲੇ ਦਰਿਆ ਦੇ ਦੋਹੀਂ ਕੰਢੀਂ ਬਹਿ ਕੇ ਸੁਣਦੇ ਹਨ। ਕਈ ਬੇੜੀਆਂ ਵਿਚ ਬਹਿ ਕੇ ਵੀ। ਬਲਦੀਆਂ ਮਸ਼ਾਲਾਂ ਦੀ ਤੇ ਬਿਜਲੀ ਦੀ ਰੌਸ਼ਨੀ ਦਰਿਆ ਵਿਚ ਝਿਲਮਿਲਾਂਦੀ ਹੈ, ਤਾਂ ਇਹ ਰਾਤ ਕਿਸੇ ਪਰੀ ਕਹਾਣੀ ਵਰਗੀ ਹੋ ਜਾਂਦੀ ਹੈ। ਸ਼ਾਇਰ ਆਪੋ ਆਪਣੀ ਜ਼ਬਾਨ ਵਿਚ ਨਜ਼ਮਾਂ ਪੜ੍ਹਦੇ ਹਨ, ਤੇ ਉਨ੍ਹਾਂ ਦੇ ਤਰਜੁਮੇਂ ਇਥੋਂ ਦੇ ਮਸ਼ਹੂਰ ਐਕਟਰ ਪੜ੍ਹਦੇ ਹਨ। ਜਿਸ ਦੇਸ਼ ਦਾ ਸ਼ਾਇਰ ਜਿਸ ਵੇਲੇ ਨਜ਼ਮ ਪੜ੍ਹਦਾ ਹੈ, ਤਾਂ ਉਸ ਦੇਸ਼ ਦਾ ਝੰਡਾ ਲਹਿਰਾਇਆ ਜਾਂਦਾ ਹੈ। ਅੱਜ ਏਥੇ ਨਜ਼ਮ ਪੜ੍ਹਨਾ ਮੇਰੀ ਜ਼ਿੰਦਗੀ ਦਾ ਪਿਆਰ ਤਜਰਬਾ ਹੈ...ਇਹ ਸਭ ਤਾਲੀਆਂ ਹਿੰਦੁਸਤਾਨ ਦੇ ਨਾਂ ਤੇ ਹਨ — ਕਾਲੀਦਾਸ ਦੇ ਦੇਸ ਲਈ, ਟੈਗੋਰ ਦੇ ਦੇਸ ਲਈ, ਨਹਿਰੂ ਦੇ ਦੇਸ਼ ਲਈ...

26 ਅਗਸਤ, 1967

ਕੱਲ੍ਹ ਆਖ਼ਰਿਦ ਤੋਂ ਸਕੋਪੀਆ ਪਹੁੰਚਣ ਲਈ ਜਿਸ ਕਾਰ ਦਾ ਇੰਤਜ਼ਾਮ ਸੀ, ਉਹਦੇ ਵਿਚ ਇਥੋਪੀਆ ਦਾ ਇਕ ਸ਼ਾਇਰ ਅਬਰਾ ਜੰਬੇਰੀ ਵੀ ਸੀ, ਤੇ ਇਥੋਪੀਆ ਦਾ ਪ੍ਰਿੰਸ ਮਹਤੇਮਾ ਸੈਲਾਸੀ **Mahteme Sclassie** ਵੀ। ਅਸੀਂ ਬਹੁਤਾ ਰਾਹ ਸ਼ਤਰੂਗਾ ਵਿਚ ਹੋਏ ਸ਼ਾਇਰੀ ਦੇ ਮੇਲੇ ਦੀਆਂ ਗੱਲਾਂ ਕਰਦੇ ਰਹੇ, ਪਰ ਇਕ ਥਾਂ ਖਲੋ ਕੇ ਬੀਅਰ ਦਾ ਇਕ ਇਕ ਗਲਾਸ ਪੀਂਦਿਆਂ ਇਥੋਪੀਆ ਦੇ ਪ੍ਰਿੰਸ ਦਾ ਮਨ ਛਲਕ ਪਿਆ 'ਤੁਸੀਂ ਸ਼ਾਇਰ ਲੋਕ ਖ਼ੁਸ਼ਨਸੀਬ ਹੋ, ਹਕੀਕਤ ਦੀ ਦੁਨੀਆ ਨਹੀ ਵਸਦੀ, ਤਾਂ ਕਲਪਨਾ ਦੀ ਦੁਨੀਆ ਵਸਾ ਲੈਂਦੇ ਹੋ...ਮੈਂ ਵੀਹ ਵਰ੍ਹੇ ਵਾਇਲਿਨ ਵਜਾਂਦਾ ਰਿਹਾ ਸਾਂ, ਸਾਜ਼ ਦੀਆਂ ਤਾਰਾਂ ਨਾਲ ਮੈਨੂੰ ਇਸ਼ਕ ਹੈ, ਪਰ ਜੰਗ ਦੇ ਦਿਨਾਂ ਵਿਚ ਮੇਰੀ ਸੱਜੀ ਬਾਂਹ ਤੇ ਗੋਲੀ ਵੱਜ ਗਈ, ਹੁਣ ਮੈਂ ਵਾਇਲਿਨ ਨਹੀਂ ਵਜਾ ਸਕਦਾ...ਸੰਗੀਤ ਮੇਰੀ ਛਾਤੀ ਵਿਚ ਜੰਮ ਗਿਆ ਹੈ...ਤਵਾਰੀਖ਼ ਚੁੱਪ ਹੈ, ਮੈਂ ਵੀ ਕੱਲ੍ਹ ਦੀ ਚੁੱਪ ਹਾਂ—ਸੰਗੀਤ ਦੇ ਆਸ਼ਕ ਹੱਥਾਂ ਨੂੰ ਗੋਲੀਆਂ ਕਿਉਂ ਵਜਦੀਆਂ ਹਨ, ਇਹਦਾ ਜਵਾਬ ਕਿਸੇ ਕੋਲ ਨਹੀਂ... ਇਸ ਸਵਾਲ ਦੇ ਸਾਹਮਣੇ ਸਿਰਫ਼ ਚੁੱਪ ਦੀ ਬੰਦ ਗਲੀ ਹੈ...

30 ਅਗਸਤ 1967

ਬੈਲਗ੍ਰੇਡ ਤੋਂ ਕੋਈ ਸੌ ਮੀਲ ਦੂਰ ਕਰਾਗੁਯੇਵਾਚ ਸ਼ਹਿਰ ਦੇ ਪਾਸੇ ਨਾਲ ਖਲੋਤਿਆਂ

ਦੂਰ ਤਕ ਇਕ ਹਰੀ ਸੱਖਣ ਦਿੱਸਦੀ ਹੈ। ਏਸ ਸੱਖਣ ਵਿਚ ਦੋ ਚਿੱਟੇ ਖੰਭ ਦਿਸਦੇ ਹਨ, ਕੋਈ ਅਠਾਰਾਂ ਗਜ਼ ਲੰਬੇ, ਤੇ ਜ਼ਮੀਨ ਨਾਲੋਂ ਕੋਈ ਦਸ ਗਜ਼ ਉੱਚੇ। ਉਦੋਂ 1941 ਸੀ, ਅਕਤੂਬਰ ਮਹੀਨੇ ਦੀ 21 ਤਾਰੀਖ਼, ਜਦੋਂ ਇਕ ਸਕੂਲ ਵਿਚ ਕੋਈ ਤਿੰਨ ਸੌ ਬੱਚੇ ਆਪਣਾ ਸਬਕ ਪੜ੍ਹ ਰਹੇ ਸਨ ਕਿ ਜਮਰਨ ਫ਼ੌਜਾਂ ਨੇ ਸਕੂਲ ਨੂੰ ਘੇਰਾ ਪਾ ਲਿਆ, ਤੇ ਇਕ ਇਕ ਬੱਚੇ ਨੂੰ ਸਣੇ ਮਾਸਟਰਾਂ ਗੋਲੀਆਂ ਨਾਲ ਵਿੰਨ੍ਹ ਦਿੱਤਾ...ਇਹ ਪੱਥਰ ਦੇ ਖੰਭ ਉਸ ਮਰੁੰਡੀ ਹੋਈ ਉਡਾਰੀ ਦਾ ਚਿੰਨ੍ਹ ਹਨ, ਜੋ ਉਨ੍ਹਾਂ ਤਿੰਨ ਸੌ ਬੱਚਿਆਂ ਦੀ ਛਾਤੀ ਵਿਚ ਭਰੀ ਹੋਈ ਸੀ...ਉਸ ਦਿਨ ਪੂਰੇ ਸ਼ਹਿਰ ਦੀ ਵੱਸੋਂ ਕਤਲ ਹੋਈ ਸੀ—ਸੱਤ ਹਜ਼ਾਰ ਲੋਕ। ਅੱਜ ਪੱਥਰ ਦੇ ਦੋ ਬੁੱਤ, ਇਕ ਮਰਦ ਦਾ ਇਕ ਔਰਤ ਦਾ ਉਨ੍ਹਾਂ ਸੱਤ ਹਜ਼ਾਰ ਕਬਰਾਂ ਦਾ ਚਿੰਨ੍ਹ ਹਨ...ਏਥੇ ਖਲੋਤਿਆਂ ਅੱਜ ਜੋ ਕੁਝ ਇਕ ਜੀਉਂਦੇ ਮਨੁੱਖ ਦੀ ਛਾਤੀ ਵਿਚ ਵਾਪਰਦਾ ਹੈ, ਉਹ ਜਾਂ ਤੇ ਇਹ ਹੈ ਕਿ ਉਹਦੀ ਜੀਉਂਦੀ ਛਾਤੀ ਵਿਚੋਂ ਨਿਕਲ ਕੇ ਮਾਸ ਦਾ ਇਕ ਟੁਕੜਾ ਇਨ੍ਹਾਂ ਬੁੱਤਾਂ ਵਿਚ ਸਮਾ ਗਿਆ ਹੈ, ਤੇ ਜਾਂ ਇਨ੍ਹਾਂ ਬੁੱਤਾਂ ਵਿਚੋਂ ਨਿਕਲ ਕੇ ਪੱਥਰ ਦਾ ਇਕ ਟੋਟਾ ਹਮੇਸ਼ਾ ਲਈ ਉਹਦੀ ਛਾਤੀ ਵਿਚ ਲਹਿ ਗਿਆ ਹੈ...

31 ਅਗਸਤ 1967

ਹੰਗੇਰੀਅਨ ਸ਼ਾਇਰ ਵਿਹਾਰ ਬੇਲਾ ਨੇ ਮਿਲਦਿਆਂ ਹੀ ਆਖਿਆ, 'ਕੋਈ ਵੀ ਹਮਲਾ-ਆਵਰ ਜਦੋਂ ਧਰਤੀ ਦੇ ਕਿਸੇ ਟੋਟੇ 'ਤੇ ਪੈਰ ਰੱਖਦਾ ਹੈ ਤਾਂ ਸਭ ਤੋਂ ਪਹਿਲਾਂ ਉਥੋਂ ਦੀਆਂ ਕਿਤਾਬਾਂ ਦੀਆਂ ਅਲਮਾਰੀਆਂ ਕੰਬਦੀਆਂ ਹਨ। ਪਰ ਜਦੋਂ ਕੋਈ ਸ਼ਹਿਰ ਕਿਸੇ ਦੂਰ ਧਰਤੀ ਦੇ ਟੋਟੇ ਉਤੇ ਪੈਰ ਰਖਦਾ ਹੈ, ਤਾਂ ਕਿਤਾਬਾਂ ਦੀਆਂ ਅਲਮਾਰੀਆਂ ਹੋਰ ਵੱਡੀਆਂ ਹੋ ਜਾਂਦੀਆਂ ਹਨ...' ਖ਼ੁਸ਼ਆਮਦੀਦ ਦੇ ਇਨ੍ਹਾਂ ਪਿਆਰੇ ਲਫ਼ਜ਼ਾਂ ਤੋਂ ਬਾਅਦ ਅੱਜ ਉਹ ਮਸ਼ੀਨ ਵੇਖੀ, ਜਿਹਦੇ ਤੇ 15 ਮਾਰਚ 1848 ਨੂੰ ਸਾਨਡੋਰ ਪੈਤੋਫੀ ਦੀ ਲਿਖੀ ਹੋਈ ਉਹ ਬਗ਼ਾਵਤੀ ਨਜ਼ਮ ਛਪੀ ਸੀ ਜੋ ਹੁਣ ਇਥੋਂ ਦਾ ਕੌਮੀ ਗੀਤ ਹੈ।

ਅੱਜ ਯੋਬਾਦ ਕਾਰੋਯ ਦੀ ਮੁਲਾਕਾਤ ਵੀ ਬੜੀ ਯਾਦਗਾਰੀ ਹੈ, ਸਤਾਲਿਨ ਦੀ ਮੌਤ ਤਕ ਇਸ ਸਾਇਰ ਦੀ ਕੋਈ ਕਿਤਾਬ ਨਹੀਂ ਸੀ ਛਪ ਸਕੀ, ਇਹ ਚਾਰ ਵਰ੍ਹੇ ਸਾਇਬੇਰੀਆ ਵਿਚ ਜੰਗੀ ਕੈਦੀ ਰਿਹਾ। 1948 ਵਿਚ ਰਿਹਾਈ ਵੇਲੇ ਇਹਦੇ ਬੋਝੇ ਫੋਲੇ ਗਏ ਤਾਂ ਬੋਝਿਆਂ ਵਿਚੋਂ ਨਿਕਲੀਆਂ ਨਜ਼ਮਾਂ ਕਾਰਨ ਇਹਨੂੰ ਇਕ ਸਾਲ ਲਈ ਫੇਰ ਜੇਲ੍ਹ ਵਿਚ ਪਾ ਦਿੱਤਾ ਗਿਆ...

ਅੱਜ ਬੁਦਾਪੇਸਟ ਰੇਡੀਓ ਤੇ ਬੋਲਣ ਲਈ, ਤੇ ਹੰਗੇਰੀਅਨ ਲੇਖਕਾਂ ਦੀ ਸਭਾ ਵਿਚ ਪੜ੍ਹਨ ਲਈ, ਜਦੋਂ ਮੈਂ ਆਪਣੀਆਂ ਨਜ਼ਮਾਂ ਚੁਣੀਆਂ, ਤਾਂ ਖ਼ੁਸ਼ ਹਾਂ ਕਿ ਮੇਰੇ ਕੋਲੋਂ ਕੋਈ ਸਮਾਜਵਾਦੀ ਲਿਹਾਜ਼ ਨਹੀਂ ਮੰਗਿਆ ਗਿਆ। ਉਹੀ ਨਜ਼ਮਾਂ ਚੁਣੀਆਂ ਗਈਆਂ, ਜੋ ਮੈਂ ਚਾਂਹਦੀ ਸਾਂ। ਅੱਜ ਸ਼ਾਨਡੋਰ ਰਾਕੋਸ਼ ਨੇ ਮੇਰੀਆਂ ਨਜ਼ਮਾਂ ਤਰਜਮਾ ਕੀਤੀਆਂ ਹਨ...

ਲੇਖਕ ਯੂਨੀਅਨ ਦੇ ਦਫਤਰ ਵਿਚ ਇੱਥੋ ਦੇ ਮਸ਼ਹੂਰ ਸ਼ਾਇਰ ਗਾਬੋਰ ਗੋਰਾਈ ਨੂੰ ਮਿਲਦਿਆਂ, ਫਰਾਂਸ ਦੇ ਉਸ ਸ਼ਾਇਰ ਨਾਲ ਅਚਾਨਕ ਮੁਲਾਕਾਤ ਹੋ ਗਈ ਜੋ ਪਿਛਲੇ ਵਰ੍ਹੇ ਜਾਰਜੀਆ ਵਿਚ ਮਿਲਿਆ ਸੀ, ਤੇ ਉਹਨੇ ਮੇਰੀ ਡਾਇਰੀ ਵਿਚ ਲਿਖਿਆ ਸੀ 'ਜੇ ਕਦੇ ਮੈਂ ਅਗਲੇ ਵਰ੍ਹੇ ਤੈਨੂੰ ਪੈਰਿਸ ਵਿਚ ਮਿਲ ਸਕਾਂ,' ਪਰ ਅੱਜ ਉਹਨੇ ਪਹਿਲੀ ਵਾਰ ਮੇਰੀਆਂ ਨਜ਼ਮਾਂ ਪੜ੍ਹੀਆਂ, ਤਾਂ ਖ਼ੁਸ਼ੀ ਨਾਲ ਬੋਲ ਪਿਆ 'ਖ਼ੁਦਾ ਦਾ ਸ਼ੁਕਰ ਕਿ ਇਹ ਨਜ਼ਮਾਂ-

ਨਜ਼ਮਾਂ ਹਨ, ਮੈਨੂੰ ਇਹ ਡਰ ਸੀ ਕਿ ਤੂੰ ਸਿਰਫ਼ ਸਮਾਜਵਾਦੀ ਨਜ਼ਮਾਂ ਲਿਖਦੀ ਹੋਵੇਂਗੀ' ਤੇ ਇਸ ਗੱਲ ਤੇ ਸਿਰਫ਼ ਮੈਂ ਨਹੀਂ, ਮੇਰੇ ਕੋਲ ਬੈਠੇ ਹੰਗੇਰੀਅਨ ਸ਼ਾਇਰ ਵੀ ਖੁੱਲ੍ਹ ਕੇ ਹੱਸਦੇ ਰਹੇ...

ਇਕ ਸ਼ਾਇਰਾ ਆਖ ਰਹੀ ਹੈ 'ਪੂਰੇ ਦਸ ਵਰ੍ਹੇ ਸਾਨੂੰ ਚੁੱਪ ਦੀ ਇਕ ਲੰਬੀ ਗੁਫ਼ਾ ਵਿਚੋਂ ਲੰਘਣਾ ਪਿਆ। ਹੁਣ ਪ੍ਰਵਾਣ-ਮਿਆਰਾਂ ਨਾਲੋਂ ਨਿੱਖੜ ਕੇ ਲਿਖੀਆਂ ਨਜ਼ਮਾਂ ਦਾ ਛਪਣਾ ਸੰਭਵ ਹੋ ਗਿਆ ਹੈ...'

ਅੱਜ ਬੁਦਾਪੈਸਟ ਤੋਂ 120 ਕਿਲੋਮੀਟਰ ਦੱਖਣ ਵੱਲ ਬਾਲਾਤੋਨ ਝੀਲ ਦਾ ਉਹ ਕੰਢਾ ਵੇਖਿਆ ਜਿੱਥੇ 6 ਨਵੰਬਰ 1926 ਨੂੰ ਰਾਬਿੰਦਰ ਨਾਥ ਟੈਗੋਰ ਨੇ ਆ ਕੇ ਇਕ ਰੁੱਖ ਬੀਜਿਆ ਸੀ ਤੇ ਇਕ ਨਜ਼ਮ ਲਿਖੀ ਸੀ :

ਮੈਂ ਜਦੋਂ ਇਸ ਧਰਤੀ ਤੇ ਨਹੀਂ ਹੋਵਾਂਗਾ
ਉਦੋਂ ਵੀ ਇਹ ਮੇਰਾ ਰੁੱਖ ਤੁਹਾਡੀ ਬਹਾਰ ਨੂੰ ਨਵੇਂ ਪੱਤੇ ਦੇਵੇਗਾ...
ਤੇ ਰਾਹ ਜਾਂਦੇ ਸੈਲਾਨੀਆਂ ਨੂੰ ਆਖੇਗਾ :
ਕਿ ਇਕ ਸ਼ਾਇਰ ਨੇ ਇਸ ਧਰਤੀ ਨੂੰ ਪਿਆਰ ਕੀਤਾ ਸੀ...

ਰੁੱਖ ਦੇ ਕੋਲ ਵਾਰ ਟੈਗੋਰ ਦਾ ਬੁੱਤ ਹੈ, ਤੇ ਬੁੱਤ ਦੇ ਕੋਲ ਵਾਰ ਇਕ ਚਿੱਟ ਪੱਥਰ ਉਤੇ ਇਹ ਸਤਰਾਂ ਖੁਦੀਆਂ ਹੋਈਆਂ ਹਨ, ਤੇ ਉਥੇ ਤਾਰੀਖ਼ ਪਈ ਹੋਈ ਹੈ—

8 ਨਵੰਬਰ, 1926

ਰੁੱਖ ਦੀ ਇਕ ਟਾਹਣ ਨਾਲੋਂ ਇਕ ਪੱਤਾ ਤੋੜ ਕੇ ਵੇਖਦੀ ਹਾਂ, ਜਾਪਦਾ ਹੈ ਉਹਦੀ ਡੰਡੀ ਉਤੇ ਅੱਜ ਦੀ ਤਾਰੀਖ਼ ਪਈ ਹੋਈ ਹੈ—

8 ਸਤੰਬਰ, 1967

ਜਿਸ ਸ਼ਾਇਰ ਦੇ ਨਾਂ ਤੇ ਹੁਣ ਹੰਗਰੀ ਦਾ ਸਭ ਤੋਂ ਵੱਡਾ ਪ੍ਰਾਈਜ਼ ਹੈ 'ਆਤਿਲਾ ਯੋਜ਼ੇਫ ਪ੍ਰਾਈਜ਼', ਉਹਦੀਆਂ ਨਜ਼ਮਾਂ ਤਰਜਮਾ ਕਰਦਿਆਂ, ਮੈਂ ਉਸ ਰੇਲਵੇ ਲਾਈਨ ਤੇ ਗਈ, ਜਿੱਥੇ ਉਨ੍ਹੇ ਅੱਜ ਤੋਂ ਤੀਹ ਵਰ੍ਹੇ ਪਹਿਲਾਂ ਆਤਮਘਾਤ ਕੀਤਾ ਸੀ...ਉਹ ਉਸ ਦੌਰ ਵਿਚ ਪੈਦਾ ਹੋਇਆ—ਜਦੋਂ ਸ਼ਖ਼ਸੀ ਸੁਤੰਤਰਤਾ ਦੇ 'ਗੁਨਾਹ' ਲਈ ਕੋਈ ਮਾਫ਼ੀ ਨਹੀਂ ਸੀ...ਆਤਿਲਾ ਦੀਆਂ ਨਜ਼ਮਾਂ ਬਹੁਤ ਪਿਆਰੀਆਂ ਹਨ—ਇਕੋ ਵੇਲੇ ਉਨ੍ਹਾਂ ਵਿਚ ਜ਼ੋਰ ਵੀ ਹੈ ਤੇ ਨਜ਼ਾਕਤ ਵੀ। ਉਹਦੇ ਆਖ਼ਰੀ ਦਿਨਾਂ ਦੀ ਇਕ ਨਜ਼ਮ ਦੀਆਂ ਦੋ ਸਤਰਾਂ ਹਨ — 'ਦੁੱਧ ਦੰਦਾਂ ਦੇ ਨਾਲ ਤੂੰ ਚੱਟਾਨਾਂ ਨੂੰ ਤੋੜਣਾ ਚਾਹਿਆ ਮੂਰਖ! ਕੀ ਸੁਪਨਿਆਂ ਨੂੰ ਵੇਖਣ ਵਾਸਤੇ ਕੋਈ ਰਾਤ ਕਾਫ਼ੀ ਨਹੀਂ ਸੀ ?...'

9-22 ਸਤੰਬਰ, 1967

ਅੱਜ ਰੋਮਾਨੀਆ ਵਿਚ ਉਹ ਗਿਰਜਾ ਵੇਖਿਆ, ਜਿੱਥੇ ਰੂਸੀ ਸ਼ਾਇਰ ਪੁਸ਼ਕਿਨ ਨੂੰ ਪਿਆਰ ਕਰਨ ਵਾਲੀ ਇਕ ਗਰੀਕ ਕੁੜੀ ਕਾਲਿਪਸੋ ਦੀ ਖੋਪਰੀ ਪਈ ਹੋਈ ਹੈ। ਰੋਮਾਨੀਆ ਦਾ ਇਕ ਇਲਾਕਾ ਗਰੀਕ ਲੋਕਾਂ ਦੀ ਵੱਸੋਂ ਹੁੰਦਾ ਸੀ, ਤੇ ਜਦੋਂ 1832 ਵਿਚ ਏਥੇ ਤੁਰਕੀ ਹਾਕਮਾਂ ਦੇ ਖ਼ਿਲਾਫ ਬਗ਼ਾਵਤ ਹੋਈ ਸੀ, ਇਹ ਕੁੜੀ ਵੀ ਉਨ੍ਹਾਂ ਬਗ਼ਾਵਤੀਆਂ ਵਿਚ ਸੀ। ਤੇ ਜਦੋਂ ਇਨ੍ਹਾਂ ਲੋਕਾਂ ਨੇ ਰੂਸ ਦੇ ਦੱਖਣੀ ਹਿੱਸੇ ਵਿਚ ਪਨਾਹ ਲਈ ਤਾਂ ਇਹਦਾ ਪੁਸ਼ਕਿਨ ਨਾਲ ਮੇਲ ਹੋਇਆ। ਪਰ ਕਾਲਿਪਸੋ ਇਕ ਉਹ ਨਜ਼ਮ ਸੀ, ਜਿਹਦੇ ਵਾਸਤੇ ਪੁਸ਼ਕਿਨ ਕੋਲ ਕਾਗ਼ਜ਼ ਨਹੀਂ ਸੀ, ਤੇ ਉਹ ਨਿਰਾਸੀ ਹੋਈ ਵਾਪਿਸ ਮੁੜ ਆਈ। ਗਿਰਜੇ

ਵਿਚ ਔਰਤ ਨੂੰ ਰਹਿਣ ਦੀ ਮਨਾਹੀ ਸੀ, ਇਸ ਲਈ ਉਹ ਮਰਦ ਸਾਧੂ ਦੇ ਰੂਪ ਵਿਚ ਅੰਦਰ ਰਹਿਣ ਲੱਗੀ। ਕਹਿੰਦੇ ਹਨ—ਇਹ ਸਿਰਫ ਉਹਦੀ ਮੌਤ ਵੇਲੇ ਪਤਾ ਲੱਗਾ ਕਿ ਉਹ ਔਰਤ ਸੀ...1840 ਵਿਚ ਉਹਨੇ ਆਪਣੀ ਜ਼ਿੰਦਗੀ ਨੂੰ ਆਪਣੇ ਹੱਥੀਂ ਖ਼ਤਮ ਕਰਨ ਵੇਲੇ ਇਕ ਖ਼ਤ ਲਿਖਿਆ, ਤੇ ਸਰਹਾਣੇ ਕੋਲ ਰਖ ਦਿੱਤਾ...ਮੈਂ ਗਿਰਜੇ ਦੀ ਗੁਫਾ ਵਿਚ ਖੜੀ ਹਾਂ, ਕੰਨਾਂ ਵਿਚ ਇਕ ਖੜਾਕ ਜਿਹਾ ਪੈਂਦਾ ਹੈ, ਪਤਾ ਨਹੀਂ ਬਾਹਰ ਪਤਝੜੀ ਹਵਾ ਨਾਲ ਜੂਝਦੇ ਰੁੱਖਾਂ ਦੇ ਪੱਤਿਆਂ ਦਾ ਇਹ ਖੜਾਕ ਹੈ ਕਿ ਸਮੇਂ ਦੀ ਬੁੱਕਲ ਵਿਚ ਪਿਆ ਹੋਇਆ ਕਾਲਿਪਸੋ ਦਾ ਖ਼ਤ ਹਿਲਦਾ ਪਿਆ ਹੈ...

9 ਅਕਤੂਬਰ, 1967

ਅੱਜ ਆਪਣੀ ਮੇਹਨਤ ਕਰਨ ਦੀ ਆਦਤ ਮੇਰੇ ਕੰਮ ਆਈ। ਜਿਸ ਦੇਸ਼ ਜਾਂਦੀ ਹਾਂ, ਉਥੋਂ ਦੀਆਂ ਘੱਟੋ-ਘੱਟ ਦਸ ਵਧੀਆਂ ਨਜ਼ਮਾਂ, ਤੇ ਕੁਝ ਕਹਾਣੀਆਂ ਜ਼ਰੂਰ ਤਰਜਮਾ ਕਰਦੀ ਹਾਂ, ਇਸ ਲਈ ਉਨ੍ਹਾਂ ਮੁਲਕਾਂ ਦੇ ਲੇਖਕਾਂ ਬਾਰੇ ਮੈਨੂੰ ਕੁਝ ਜਾਣਕਾਰੀ ਹੁੰਦੀ ਹੈ। ਕੱਲ੍ਹ ਰੋਮਾਨੀਆ ਤੋਂ ਬਲਗਾਰੀਆ ਪਹੁੰਚੀ ਤਾਂ ਪਤਾ ਲੱਗਾ ਅੱਜ ਕੱਲ੍ਹ ਸਾਡੀ ਪ੍ਰਾਈਮ ਮਨਿਸਟਰ•ਬਲਗਾਰੀਆ ਆਏ ਹੋਏ ਹਨ। ਅੱਜ ਉਨ੍ਹਾਂ ਵਲੋਂ ਮੁਲਕ ਦੇ ਪ੍ਰੈਜ਼ੀਡੈਂਟ ਨੂੰ ਚਾਹ ਦੀ ਦਾਅਵਤ ਸੀ, ਉਥੇ ਇੰਦਰਾ ਜੀ ਨੇ ਵਖਰੇ ਕਮਰੇ ਵਿਚ ਬੁਲਾ ਕੇ ਜਦੋਂ ਮੈਨੂੰ ਪ੍ਰੈਜ਼ੀਡੈਂਟ ਨਾਲ ਵਾਕਫ ਕਰਵਾਇਆ ਤਾਂ ਬਲਗਾਰੀਅਨ ਸਾਹਿਤ ਬਾਰੇ ਮੈਂ ਏਨੀਆ ਗੱਲਾ ਕਰ ਸੱਕੀ, ਕਿ ਉਹ ਵੀ ਹੈਰਾਨ ਸਨ—ਮੈਨੂੰ ਉਨ੍ਹਾਂ ਦੇ ਦੇਸ ਦੀ ਏਨੀ ਵਾਕਫੀ ਕਿਵੇ ਹੈ...

15 ਅਕਤੂਬਰ, 1967

ਇੱਕੀ ਅਕਤੂਬਰ ਨੂੰ ਯੂਗੋਸਲਾਵੀਆ ਦੇ ਜਿਸ ਸ਼ਹਿਰ ਕਰਾਗੂਯੇਵਚ ਵਿਚ ਜਰਮਨ ਫੌਜਾਂ ਨੇ ਸੱਤ ਹਜਾਰ ਲੋਕ ਇਕੋ ਦਿਨ ਵਿਚ ਕਤਲ ਕੀਤੇ ਸਨ, ਉਸ ਸ਼ਹਿਰ ਵਾਲਿਆਂ ਦਾ ਬੁਲਾਵਾ ਸੀ ਕਿ ਅਕਤੂਬਰ ਵਿਚ ਮੈਂ ਫੇਰ ਉਥੇ ਆਵਾਂ ਤੇ ਉਸ ਦਿਨ, ਉਸ ਭਿਆਨਕ ਕਾਂਡ ਬਾਰੇ ਲਿਖੀ ਡੀਸਾਂਕਾ ਮੇਕਸੀਮੋਵਿਚ **Desanka maksimovic** ਦੀ ਮਸ਼ਹੂਰ ਨਜ਼ਮ ਦਾ ਪੰਜਾਬੀ ਤਰਜਮਾ ਪੜ੍ਹਾਂ। ਪਰ ਦੇਸ਼ ਦੇਸ਼ ਘੁੰਮਦਿਆਂ ਢਾਈ ਮਹੀਨੇ ਹੋ ਗਏ ਹਨ, ਤੇ ਏਸ ਬੁਲਾਵੇ ਨੂੰ ਕਿਸੇ ਹੋਰ ਸਾਲ ਤੇ ਪਾ ਕੇ ਮੈਂ ਜਰਮਨੀ ਆ ਗਈ ਹਾਂ। ਅਜੀਬ ਇਤਫਾਕ ਹੈ ਕਿ ਅੱਜ ਉਹੀ ਤਾਰੀਖ਼ ਹੈ—21 ਅਕਤੂਬਰ। ਮਨ ਵਿਚ ਇਕ ਬੇਚੈਨੀ ਹੋਈ ਕਿ ਜਿੱਥੇ ਏਨੇ ਲੋਕ ਕਤਲ ਕੀਤੇ ਗਏ, ਮੈਂ ਉਥੇ ਜਾਣ ਦੀ ਥਾਂ, ਇਥੇ ਆ ਗਈ ਹਾਂ, ਜਿੱਥੋਂ ਦੀਆਂ ਫੌਜਾਂ ਨੇ ਉਹ ਕਤਲ ਕੀਤੇ ਸਨ...

ਅੱਜ ਫਰੈਂਕਫਰਟ ਵਿਚ ਇਥੋਂ ਦੇ ਮਸ਼ਹੂਰ ਲੇਖਕ ਹਾਇਨਰਿਸ਼ ਬਾਅਲ ਨੂੰ ਜਰਮਨੀ ਦਾ ਗੇਓਰਗ ਬਉਸ਼ਨਰ ਐਵਾਰਡ ਮਿਲਣਾ ਸੀ, ਤੇ ਮੈਨੂੰ ਇਸ ਸਮਾਗਮ ਵੱਲੋਂ ਬੁਲਾਵਾ ਸੀ, ਇਸ ਲਈ ਏਅਰ ਪੋਰਟ ਤੋ ਸਿੱਧਾ ਉਥੇ ਚਲੀ ਗਈ। ਉਥੇ ਹਾਇਨਰਿਸ਼ ਬਾਅਲ ਦੀ ਜਵਾਬੀ ਤਕਰੀਰ ਨਾਲ, ਮਨ ਚੈਨ ਵਿਚ ਆਇਆ। ਉਹ ਆਖ ਰਿਹਾ ਸੀ 'ਇੱਥੇ ਤੁਸੀਂ ਲੋਕ ਮੈਨੂੰ ਮਨੁੱਖੀ ਜਜ਼ਬਿਆਂ ਦੀ ਪੈਰਵੀ ਕਰਨ ਲਈ ਸਨਮਾਨਿਤ ਕਰ ਰਹੇ ਹੋ, ਪਰ ਇਹ ਸਨਮਾਨ ਲੈਂਦਿਆਂ ਮੈਨੂੰ ਖ਼ੁਸ਼ੀ ਨਹੀਂ, ਇਥੋਂ ਕੁਝ ਦੂਰ ਵੀਅਤਨਾਮ ਉਤੇ ਬੰਬ ਡਿੱਗ ਰਹੇ ਹਨ, ਤੇ ਮੈਂ ਕੁਝ ਨਹੀਂ ਕਰ ਸਕਦਾ ਪਿਆ...'

ਫ਼ਰੈਂਕਫਰਟ ਵਿਚ ਗੇਟੇ ਦਾ ਘਰ ਵੇਖਿਆ ਤੇ ਸਟੁਟਗਾਟਰ ਵਿਚ ਸ਼ਿਲਰ ਦਾ...ਏਨਾ

ਕਤਲ ਵਰਤਾਇਆ ਹੈ, ਉਸ ਜ਼ਬਾਨ ਵਿਚ ਹੁਣ ਕੋਈ ਨਜ਼ਮ ਜਾਂ ਕਹਾਣੀ ਨਹੀਂ ਲਿਖੀ ਜਾ ਸਕਦੀ' ਪਰ ਸੋਚ ਰਹੀ ਹਾਂ—ਇਹ ਧਰਤੀ ਫ਼ਿਲਾਸਫਰਾਂ ਦੀ ਹੁੰਦੀ ਸੀ ਅਤੇ ਅੱਜ ਵੀ ਜਿੱਥੇ ਦੁੱਖ ਦਾ ਇਹ ਅਹਿਸਾਸ ਹੈ, ਇਹ ਚੇਤਨਤਾ, ਉਸ ਜ਼ਬਾਨ ਵਿਚ ਕੁਝ ਵੀ ਰਚਿਆ ਜਾ ਸਕਦਾ ਹੈ...

26 ਅਕਤੂਬਰ, 1967

ਅੱਜ ਮਯੂਨਿਕ ਵਿਚ ਹਾਂ—ਜਿੱਥੇ ਹਿਟਲਰ ਦਾ ਟ੍ਰਾਇਲ ਹੋਇਆ ਸੀ। ਸ਼ਹਿਰ ਤੋਂ ਵੀਹ ਮੀਲ ਦੂਰ ਇਕ ਕਾਨਸੈਂਟ੍ਰੇਸ਼ਨ ਕੈਂਪ ਵੇਖਣ ਗਈ ਤਾਂ ਉਥੇ ਇਕ ਜਰਮਨ ਕੁੜੀ ਨੇ ਭਰੀਆਂ ਅੱਖਾਂ ਨਾਲ ਮੇਰੀ ਬਾਂਹ ਫੜ ਕੇ ਪੁੱਛਿਆ 'ਤੇਰਾ ਕੀ ਖ਼ਿਆਲ ਹੈ, ਸਾਡੇ ਲੋਕਾਂ ਨੇ ਇਹ ਜੋ ਕੁਝ ਕੀਤਾ ਸੀ, ਕਦੇ ਸਾਨੂੰ ਇਹਦਾ ਫਲ ਭੁਗਤਣਾ ਪਵੇਗਾ ?...' ਅੱਜ ਇਹ ਉਹੀ ਦੇਸ਼ ਹੈ, ਜਿਹਦੇ ਸ਼ਹਿਰ ਵਿਚ ਵੱਡੇ ਵੱਡੇ ਪੋਸਟਰ ਲੱਗੇ ਵੇਖ ਰਹੀ ਹਾਂ, ਜਿੱਥੇ ਲਿਖਿਆ ਹੋਇਆ ਹੈ 'ਜਿਹੜਾ ਵੀ ਕੋਈ ਅਮਰੀਕਾ ਦੀ ਵੀਅਤਨਾਮ ਵਿਚ ਵਰਤੀਂਦੀ ਪਾਲਿਸੀ ਦਾ ਹਾਮੀ ਹੈ, ਉਹ ਕਾਤਲਾਂ ਵਿਚ ਸ਼ੁਮਾਰ ਹੈ...'

28 ਅਕਤੂਬਰ, 1967

ਅੱਜ ਦੂਜੀ ਵਾਰ ਯੂਗੋਸਲਾਵੀਆ ਵਿਚ ਔਣਾ, ਤੇ ਸਤਰੂਗਾ ਵਿਚ ਉਹਦੇ ਕਾਇਨਾਤੀ ਮੁਸ਼ਾਇਰੇ ਵਿਚ ਹਿੱਸਾ ਲੈਣਾ, ਮੇਰੀ ਜ਼ਿੰਦਗੀ ਦਾ ਇਕ ਹੋਰ ਬਹੁਤ ਯਾਦਗਾਰੀ ਦਿਨ ਹੈ...ਬਹੁਤ ਸਾਰੇ ਲੇਖਕਾਂ ਦੇ ਇੰਟਰਵੀਊ ਲਏ ਗਏ ਹਨ, ਤੇ ਮੈਨੂੰ ਪੁੱਛੇ ਗਏ ਸਵਾਲਾਂ ਵਿਚੋਂ ਇਕ ਸਵਾਲ ਸੀ ਕਿ ਮੇਰੇ ਲਈ ਸੁਤੰਤਰਤਾ ਦੇ ਕੀ ਅਰਥ ਹਨ ? ਜਵਾਬ ਦਿੱਤਾ 'ਉਹ ਨਿਜ਼ਾਮ, ਜੋ ਆਮ ਸਾਧਾਰਣ ਲੋਕਾਂ ਨੂੰ ਵੀ ਜ਼ਿੰਦਗੀ ਦੇ ਅਰਥ ਦੇਵੇ, ਪਰ ਜਿਹਦੇ ਵਿਚ ਕਿਸੇ ਦੀ ਇੰਡੀਵੀਜੁਐਲਿਟੀ ਨਾ ਗੁਆਚੇ।'

ਅੱਜ ਇਕ ਤਵਾਰੀਖ਼ ਨੂੰ ਕਾਵਿ-ਮੰਚ ਬਣਾ ਕੇ ਪਾਬਲੋ ਨਰੂਦਾ ਦੀਆਂ ਨਜ਼ਮਾਂ ਦੀ ਸ਼ਾਮ ਮਨਾਈ ਗਈ...

25-30 ਅਗਸਤ, 1972

ਵਾਪਸੀ ਤੇ ਮੈਸੇਡੋਨੀਆ ਦੀ ਰਾਜਧਾਨੀ ਸਕੋਪੀਆ ਵਿਚ ਇਕ ਲੋਕ ਗੀਤ ਸੁਣਿਆ, ਜਿਹਦੇ ਵਿਚ ਭਾਰਤ ਤੋਂ ਵਾਪਿਸ ਆਏ ਸਿਕੰਦਰ ਦੀ ਉਸ ਕੁਰਸੀ ਦਾ ਜ਼ਿਕਰ ਹੈ, ਜੋ ਸੰਦਲ ਦੀ ਲੱਕੜ ਤੋਂ ਬਣਾਈ ਗਈ। ਜ਼ਾਹਿਰ ਹੈ ਇਹ ਗੀਤ ਇੱਥੇ ਯੂਨਾਨ ਤੋਂ ਆਇਆ ਹੋਵੇਗਾ। ਮੇਰੇ ਕੋਲ ਸੰਦਲ ਦੀ ਲੱਕੜ ਦੀਆਂ ਕੁਝ ਪੈਨਸਿਲਾਂ ਸਨ ਜੋ ਮੈਂ ਇਥੋਂ ਦੇ ਲੇਖਕਾਂ ਨੂੰ ਸੁਗਾਤਾਂ ਦਿੱਤੀਆਂ, ਤਾਂ ਉਹ ਪੁੱਛਣ ਲੱਗੇ 'ਕਿ ਤੁਹਾਡੇ ਦੇਸ਼ ਵਿਚ ਵੀ ਸਿਕੰਦਰ ਬਾਰੇ ਕੋਈ ਲੋਕ ਗੀਤ ਹਨ ? ਜਵਾਬ ਦਿੱਤਾ 'ਸਾਡੇ ਦੇਸ਼ ਵਿਚ ਤਾਂ ਉਹ ਹਮਲਾਆਵਰ ਸੀ, ਕੀ ਹੂਨ, ਕੀ ਤੁਰਕ, ਕੀ ਮੁਗਲ, ਸਾਡੇ ਲੋਕ ਗੀਤਾਂ ਵਿਚ ਇਨ੍ਹਾਂ ਦੇ ਬੜੇ ਉਦਾਸ ਜ਼ਿਕਰ ਹਨ...'

ਇਥੋਂ ਯਾਦ ਆਇਆ ਕਿ ਸਮਰਕੰਦ ਵਿਚ ਮੈਂ ਵੀ ਇਹੋ ਜਹੀ ਗੱਲ ਉਥੋਂ ਦੇ ਲੋਕਾਂ ਨੂੰ ਪੁੱਛੀ ਸੀ ਕਿ ਤੁਹਾਡਾ ਇੱਜ਼ਤ ਬੇਗ ਜਦੋਂ ਸਾਡੇ ਦੇਸ਼ ਆਇਆ, ਸਾਡੀ ਸੋਹਣੀ ਕੁਮਹਾਰਨ ਨੂੰ ਉਨ੍ਹੇ ਇਸ਼ਕ ਕੀਤਾ, ਤਾਂ ਅਸਾਂ ਉਹਦੇ ਬਾਰੇ ਕਈ ਕਿੱਸੇ ਤੇ ਗੀਤ ਲਿਖੇ। ਕੀ ਤੁਹਾਡੇ ਦੇਸ਼ ਵਿਚ ਵੀ ਕੋਈ ਉਹਦੇ ਗੀਤ ਹਨ ? — ਤਾਂ ਉੱਥੋਂ ਦੀ ਇਕ ਪਿਆਰੀ ਜਿਹੀ ਔਰਤ ਨੇ ਜਵਾਬ ਦਿੱਤਾ ਸੀ 'ਸਾਡੇ ਦੇਸ਼ ਵਿਚ ਤਾਂ ਉਹ ਬਸ ਇਕ ਅਮੀਰ

ਸੌਦਾਗਰ ਦਾ ਪੁੱਤਰ ਸੀ, ਹੋਰ ਕੁਝ ਵੀ ਨਹੀਂ ਸੀ। ਆਸ਼ਕ ਤਾਂ ਉਹ ਤੁਹਾਡੇ ਦੇਸ਼ ਜਾ ਕੇ ਬਣਿਆ, ਸੋ ਗੀਤ ਤੁਸਾਂ ਹੀ ਲਿਖਣੇ ਸਨ, ਅਸੀਂ ਕਿਵੇਂ ਲਿਖਦੇ।'

ਕਿਹੜੇ ਦੇਸ਼ਾਂ ਦੇ ਲੋਕ, ਕਿਹੜੇ ਦੇਸ਼ਾਂ ਵਿਚ ਜਾ ਕੇ, ਗੀਤਾਂ ਦਾ ਵਿਸ਼ਾ ਬਣਦੇ ਹਨ, ਤੇ ਆਪਣੀ ਸ਼ਖ਼ਸੀਅਤ ਦਾ ਕਿਹੜਾ ਹਿੱਸਾ ਕਿੱਥੇ ਛੱਡ ਔਂਦੇ ਹਨ—ਬੜੀ ਦਿਲਚਸਪ ਤਵਾਰੀਖ ਹੈ...ਮੇਰੀਆਂ ਕਹਾਣੀਆਂ ਵਿਚ ਵੀ ਪੰਜਾਬ ਤੋਂ ਬਾਹਰਲੇ ਕਈ ਪਾਤਰ ਹਨ, ਜੋ ਮਿਲੇ ਤੇ ਕਹਾਣੀਆਂ ਲਿਖਵਾ ਗਏ, ਜੀਅ ਕਰਦਾ ਹੈ ਕਿਸੇ ਦਿਨ ਇਹ ਕਹਾਣੀਆਂ, ਇਕੱਠੀਆਂ ਕਰਕੇ ਇਨ੍ਹਾਂ ਦਾ ਇਕ ਸੰਗ੍ਰਹਿ ਕਰਾਂ...

31 ਅਗਸਤ, 1972

ਅੱਜ ਮੌਂਟੀਨੀਗਰੋ ਵਿਚ ਪੁਸ਼ਕਿਨ ਦੀ ਤਸਵੀਰ ਵੇਖੀ। ਪਤਾ ਲੱਗਾ ਪੁਸ਼ਕਿਨ ਜਦੋਂ ਸੋਲ੍ਹਾਂ ਵਰ੍ਹਿਆਂ ਦਾ ਸੀ, ਜਿਪਸੀਆਂ ਦੇ ਇਕ ਟੋਲੇ ਨਾਲ ਰਲ ਕੇ ਇੱਥੇ ਆਇਆ ਸੀ, ਪਰ ਧਰਤੀ ਦਾ ਇਹ ਟੁਕੜਾ ਉਹਨੂੰ ਏਨਾ ਮੋਹ ਗਿਆ ਕਿ ਪੰਜ ਵਰ੍ਹੇ ਇੱਥੇ ਹੀ ਰਿਹਾ। ਇਹ ਤਸਵੀਰ ਵਿਖਾਂਦਿਆਂ ਉਥੋਂ ਦੇ ਡਾਇਰੈਕਟਰ ਨੇ ਮੈਨੂੰ ਪੁੱਛਿਆ 'ਪੁਸ਼ਕਿਨ ਏਥੇ ਪੰਜ ਵਰ੍ਹੇ ਰਿਹਾ ਸੀ, ਅੰਮ੍ਰਿਤਾ! ਤੂੰ ਕਿੰਨਾ ਚਿਰ ਰਹੇਂਗੀ ?' — ਤਾਂ ਮੈਂ ਹੱਸ ਪਈ, ਕਿਹਾ — 'ਸਿਰਫ ਵੀਹ ਦਿਨ। ਮੇਰੀ ਜਿਪਸੀ ਇਨਸਟਿੰਕਟ ਸਿਰਫ ਵੀਹਾਂ ਦਿਨਾਂ ਲਈ ਹੈ...'

5 ਸਤੰਬਰ, 1972

ਅੱਜ ਯੂਗੋਸਲਾਵੀਆ ਦੇ ਪਰਿਸ਼ਤਿਨਾ ਸ਼ਹਿਰ ਨੇ ਮੇਰੀਆਂ ਨਜ਼ਮਾਂ ਦੀ ਸ਼ਾਮ ਮਨਾਈ। ਥੀਏਟਰ ਦੇ ਹਾਲ ਤੇ ਬਾਹਰ ਵੀ ਤੇ ਅੰਦਰ ਵੀ ਭਾਰਤ ਦਾ ਨਾਂ ਮੋਟੇ ਮੋਟੇ ਅੱਖਰਾਂ ਵਿਚ ਲਿਖਿਆ। ਕਈ ਭਾਰਤੀ ਤਸਵੀਰਾਂ ਨਾਲ ਕੰਧਾਂ ਨੂੰ ਸਜਾਇਆ, ਤੇ ਭਾਰਤੀ ਸੰਗੀਤ ਵਜਾ ਕੇ ਇਹ ਸ਼ਾਮ ਸ਼ੁਰੂ ਕੀਤੀ। ਮੇਰੀ ਯੂਗੋਸਲਾਵ ਦੋਸਤ ਇਲੀਆਨਾ ਚੂਰਾ ਨੇ ਸੂਹੇ ਰੇਸ਼ਮ ਦੀ ਸਾੜ੍ਹੀ ਬੰਨ੍ਹੀ, ਤੇ ਸਟੇਜ ਤੇ ਜਾ ਕੇ ਮੇਰੇ ਬਾਰੇ ਵਾਕਫੀ ਦਿੱਤੀ। ਹਰ ਨਜ਼ਮ ਮੈਂ ਪਹਿਲੇ ਆਪਣੀ ਜਬਾਨ ਵਿਚ ਪੜ੍ਹਦੀ ਸਾਂ, ਫੇਰ ਉਥੋਂ ਦੇ ਫਿਲਮ ਐਕਟਰ ਵਾਰੋ ਵਾਰੀ ਉਹਦਾ ਤਰਜਮਾ ਸੈਰਬ, ਤੇ ਅਲਬਾਨੀਅਨ ਵਿਚ ਪੜ੍ਹਦੇ ਰਹੇ। ਇਥੇ ਸਬੱਬ ਨਾਲ ਇਕ ਅਮਰੀਕਨ ਸ਼ਾਇਰ ਹਰਬਰਟ ਕੂਨਰ ਵੀ ਸੀ, ਜਿਹਨੂੰ ਉਹ ਇਸ ਸ਼ਾਮ ਵਿਚ ਸਿੱਧੀ ਦਾਅਵਤ ਨਹੀਂ ਸਨ ਦੇ ਸਕਦੇ। ਪਰ ਪਰਿਸ਼ਤਿਨਾ ਦੀ ਇਕ ਪ੍ਰਥਾ ਹੈ ਕਿ ਮੁੱਖ ਮਹਿਮਾਨ ਆਪਣੇ ਤੌਰ ਤੇ ਕਿਸੇ ਮਹਿਮਾਨ ਨੂੰ ਬੁਲਾ ਸਕਦਾ ਹੈ। ਸੋ ਮੈਂ ਸਟੇਜ ਤੇ ਖਲੋ ਕੇ ਹਰਬਰਟ ਕੂਨਰ ਨੂੰ ਨਜ਼ਮ ਪੜ੍ਹਨ ਦੀ ਗੁਜ਼ਾਰਸ਼ ਕੀਤੀ। ਸਮਾਗਮ ਦੇ ਅਖ਼ੀਰ ਵਿਚ ਦੋ ਛੋਟੀਆਂ ਭਾਰਤੀ ਫਿਲਮਾਂ ਵਿਖਾਈਆਂ ਗਈਆਂ, ਇਕ ਖਜੁਰਾਹੋ ਬਾਰੇ, ਤੇ ਦੂਜੀ ਭਾਰਤੀ ਜ਼ਿੰਦਗੀ ਦੇ ਕੁਝ ਪਹਿਲੂਆਂ ਬਾਰੇ 'ਆੱਨ ਦਾ ਮੂਵ' ਏਸ ਸ਼ਾਮ ਨੇ ਅੱਜ ਮੇਰੇ ਮਨ ਨੂੰ ਧਰਤੀ ਦੇ ਪਿਆਰੇ ਲੋਕਾਂ ਦੇ ਅਹਿਸਾਸ ਨਾਲ ਮੱਲਿਆ ਹੋਇਆ ਹੈ...

7 ਸਤੰਬਰ, 1972

ਇਤਾਲਵੀ ਧਰਤੀ ਹੋਣੀਆਂ ਦੀ ਧਰਤੀ ਹੈ—ਜਿਥੇ ਕਈ ਅੱਖਰ ਉਹਦੇ ਹਰੇ ਜੰਗਲਾਂ ਵਾਂਗ ਭਵਿੱਖ ਦੀਆਂ ਲਗਰਾਂ ਵੀ ਬਣ ਗਏ ਹਨ—ਤੇ ਕਈ ਅੱਖਰ ਹਮੇਸ਼ਾ ਲਈ ਗੁਆਚ ਗਏ ਹਨ—ਸ਼ਾਇਦ ਪਹਿਲੀ ਵਾਰ ਉਦੋਂ ਗੁਆਚੇ ਸਨ, ਜਦੋਂ 'ਡੀਵਾਈਨ ਕਾਮਿਡੀ' ਦਾ ਤਾਂਟੇ ਜਲਾਵਤਨ ਹੋਇਆ ਸੀ ਤੇ ਉਹਦੇ ਨਾਲ ਉਹ ਵੀ ਜਲਾਵਤਨ ਹੋ ਗਏ ਸਨ...ਤੇ

ਏਸ ਨਜ਼ਮ ਦੇ ਕੁਝ ਅੱਖਰ ਉਹ ਵੀ ਹਨ—ਜੋ ਕਿਸੇ ਸੈਲਾਨੀ ਤੋਂ ਨਹੀਂ ਪੜ੍ਹੇ ਜਾ ਸਕਦੇ—ਇਹ ਸਿਰਫ਼ ਲੀਨਾਰਦੋ-ਡੀ—ਵਿਨਸੀ ਦੀ ਮੋਨਾਲੀਜ਼ਾ ਵਾਂਗ ਮੁਸਕਰਾਂਦੇ ਹਨ—ਭੇਤਾਂ ਨਾਲ ਭਰੀ ਹੋਈ ਮੁਸਕਰਾਹਟ...

## ਪੰਜ ਸੌ ਵਰ੍ਹੇ ਦਾ ਸਫ਼ਰ

ਅੱਜ ਇਕ ਹੋਰ ਪਲ ਮੇਰੇ ਸਾਹਮਣੇ ਖਲੋਤਾ ਮੁਸਕਰਾ ਰਿਹਾ ਹੈ—1969 ਦੇ ਮੁਢਲੇ ਦਿਨਾਂ ਦੀ ਇਕ ਰਾਤ ਸੀ, ਰਾਤ ਦਾ ਦੂਸਰਾ ਪਹਿਰ, ਟੈਲੀਫੋਨ ਦੀ ਘੰਟੀ ਖੜਕੀ, ਮੇਰੇ ਪੁੱਤਰ ਦੀ ਟਰੰਕ ਕਾਲ ਸੀ, ਬੜੋਦਾ ਯੂਨੀਵਰਸਿਟੀ ਦੇ ਹੋਸਟਲ ਵਿਚੋਂ। ਮੇਰੇ ਫਿਕਰਮੰਦ ਖ਼ਤਾਂ ਦੇ ਜਵਾਬ ਵਿਚ ਉਹਦੀ ਆਵਾਜ਼ ਸੀ—'ਮੈਂ ਬਿਲਕੁਲ ਠੀਕ ਹਾਂ ਮਾਮਾ!' ਬੜੇ ਦਿਨਾਂ ਪਿੱਛੋਂ ਸੁਣੀ ਉਹਦੀ ਆਵਾਜ਼ ਮੇਰੇ ਕੰਨਾਂ ਵਿਚੋਂ ਲੰਘ ਕੇ ਮੇਰੇ ਲੂੰਆਂ ਵਿਚ ਉਤਰ ਗਈ।

ਹੁਨਾਲ ਹੋਵੇ ਸਿਆਲ, ਮੈਂ ਬਹੁਤੇ ਕੱਪੜੇ ਪਾ ਕੇ ਨਹੀਂ ਸੌਂ ਸਕਦੀ। ਸੁੱਤੀ ਪਈ ਸਾਂ, ਜਦੋਂ ਇਹ ਫ਼ੋਨ ਆਇਆ ਸੀ। ਉਸੇ ਤਰ੍ਹਾਂ ਰਜਾਈ ਵਿਚੋਂ ਨਿਕਲ ਕੇ ਫ਼ੋਨ ਤਕ ਆਈ ਸਾਂ—ਜਾਪਿਆ ਪਿੰਡੇ ਦਾ ਮਾਸ ਪੰਘਰ ਕੇ ਰੂਹ ਵਿਚ ਰਲ ਗਿਆ ਸੀ। ਤੇ ਮੈਂ ਪਿਉਰ-ਨੇਕਿਡ-ਸੋਲ ਉੱਥੇ ਖੜੀ ਸਾਂ। ਹਨੇਰੇ ਵਿਚ ਜਿਵੇਂ ਬਿਜਲੀ ਚਮਕ ਜਾਂਦੀ ਹੈ—ਖ਼ਿਆਲ ਆਇਆ ਮੈਂ ਇਕ ਸਾਧਾਰਨ ਮਾਂ, ਆਪਣੇ ਸਾਧਾਰਨ ਬੱਚੇ ਦੀ ਆਵਾਜ਼ ਸੁਣ ਕੇ, ਜੇ ਇੰਜ ਇਕ ਹੁਸੀਨ ਪਲ ਜੀਅ ਸਕਦੀ ਹਾਂ, ਤਾਂ ਮਾਤਾ ਤ੍ਰਿਪਤਾ ਦੀ ਕੁੱਖ ਵਿਚ ਜਦੋਂ ਗੁਰੂ ਨਾਨਕ ਜਿਹਾ ਬੱਚਾ ਪਲ ਰਿਹਾ ਸੀ, ਮਾਤਾ ਤ੍ਰਿਪਤਾ ਨੂੰ ਕਿਹੋ ਜਿਹਾ ਇਲਾਹੀ ਅਹਿਸਾਸ ਹੋਇਆ ਹੋਵੇਗਾ ?

ਇਹ ਵਰ੍ਹਾ ਗੁਰੂ ਨਾਨਕ ਦੇ ਪੰਜ ਸੌ ਸਾਲਾ ਜਸ਼ਨ ਦਾ ਵਰ੍ਹਾ ਸੀ। ਮੈਨੂੰ ਇਕ ਪ੍ਰਕਾਸ਼ਕ ਵਲੋਂ ਇਕ ਲੰਬਾ ਕਾਵਿ ਲਿਖਣ ਲਈ ਆਖਿਆ ਗਿਆ ਸੀ, ਪਰ ਮੈਂ ਨਾਂਹ ਕਰ ਦਿੱਤੀ ਸੀ। ਲਿਖਦੀ, ਤਾਂ ਉਹ ਕਾਵਿ ਮੇਰੇ ਲਹੂ ਦੇ ਵਲੇਲ ਵਿਚੋਂ ਉੱਠਿਆ ਨਾ ਹੁੰਦਾ। ਪਰ ਹੁਣ ਇਹ ਪਲ, ਜਿਵੇਂ ਮੇਰਾ ਹੱਥ ਫੜ ਕੇ ਮੈਨੂੰ ਪੰਜ ਸੌ ਵਰ੍ਹੇ ਦੇ ਹਨੇਰੇ ਵਿਚੋਂ ਲੰਘਾ ਕੇ, ਉਸ ਮਾਂ ਕੋਲ ਲੈ ਗਿਆ, ਜਿਹਦੀ ਕੁੱਖ ਵਿਚ ਗੁਰੂ ਨਾਨਕ ਸੀ। ਸਾਰਾ ਹਨੇਰਾ ਇਕ ਨਿੰਮ੍ਹੀ ਜਹੀ ਲੋਅ ਵਿਚ ਭਿੱਜ ਗਿਆ। ਚਾਨਣ ਵਿਚ ਗਿੱਲਾ ਹੋਇਆ ਇਹ ਪਲ, ਤੇ ਫੇਰ ਪਤਾ ਨਹੀਂ ਕਿੰਨਿਆਂ ਦਿਨਾਂ ਤੇ ਕਿੰਨੀਆਂ ਰਾਤਾਂ ਵਿਚ ਇਹਦੀ ਮਹਿਕ ਵੱਸ ਗਈ। ਇਨ੍ਹਾਂ ਦਿਨਾਂ ਵਿਚ ਮੈਂ ਇਕ ਯੂਨਾਨੀ ਕਹਾਵਤ ਨੂੰ ਜੀਵਿਆ ਸੀ—'ਆਲ ਵੁਡ ਕੈਨ ਬੀ ਮੇਡ ਇਨ ਟੂ ਏ ਕਰਾਸ। ਤੇ ਨਜ਼ਮ ਲਿਖੀ—ਗਰਭਵਤੀ। ਮਾਤਾ ਤ੍ਰਿਪਤਾ ਦੇ ਗਰਭ ਦੇ ਨੌਂ ਮਹੀਨੇ, ਜਿਵੇਂ ਉਹਦੇ ਨੌਂ ਸੁਪਨੇ।

*(ਸਵੈ-ਜੀਵਨੀ 'ਰਸੀਦੀ ਟਿਕਟ' ਵਿਚੋਂ)*

# ਤੇਰੀ ਨਜ਼ਰ ਤੋਂ ਪਰ੍ਹਾਂ

ਡਾ. ਹਰਿਭਜਨ ਸਿੰਘ

ਲਾਹੌਰ ਬੜਾ ਖ਼ੂਬਸੂਰਤ ਸ਼ਹਿਰ ਸੀ । 'ਦਿੱਲੀ ਜੋ ਏਕ ਸ਼ਹਿਰ ਥਾ ਆਲਮ ਮੇਂ ਇੰਤਖ਼ਾਬ' ਵਰਗਾ ਸ਼ਿਅਰ ਲਿਖਣ ਵਾਲਾ ਸ਼ਾਇਰ ਲਾਹੌਰ ਨੂੰ ਨਹੀਂ ਮਿਲਿਆ ਪਰ ਲੋਕ-ਰਵਾਇਤ ਵਿਚ ਇਸ ਸ਼ਹਿਰ ਦੀ ਸ਼ੋਭਾ ਅਪਰੰਪਾਰ ਸੀ । ਲੋਕ ਕਹਿੰਦੇ ਸਨ ਜਿਸਨੇ ਲਾਹੌਰ ਨਹੀਂ ਵੇਖਿਆ ਉਹ ਅਜੇ ਜੰਮਿਆ ਨਹੀਂ । ਗ਼ਰੀਬ-ਪਰਵਰ, ਭੁੱਖੇ-ਨੰਗਿਆਂ ਦਾ ਮਾਈ-ਬਾਪ, ਇਹੋ ਜਿਹੇ ਕਈ ਬੋਲ ਲੋਕਾਂ ਦੀ ਜ਼ਬਾਨ 'ਤੇ ਚੜ੍ਹੇ ਹੋਏ ਸਨ । ਹੈਰਾਨ ਹਾਂ ਕਿ ਇਹੋ ਸ਼ਹਿਰ ਛੱਡ ਕੇ ਜਦੋਂ ਦਿੱਲੀ ਜਾ ਰਿਹਾ ਸਾਂ ਤਾਂ ਇਹਨੂੰ ਛੱਡਣ ਦੀ ਬਹੁਤ ਖ਼ੁਸ਼ੀ ਸੀ । ਲਗਦਾ ਸੀ ਜਿਵੇਂ ਕਿਸੇ ਓਬੜ ਥਾਂ ਨੂੰ ਛੱਡ ਕੇ ਖ਼ਾਸ ਆਪਣਿਆਂ ਪਾਸ ਜਾ ਰਿਹਾ ਹੋਵਾਂ । ਓਥੇ ਜਾ ਰਿਹਾ ਸਾਂ ਜਿੱਥੇ ਮੇਰੇ ਕਰਨ ਗੋਚਰੇ ਕੰਮ ਮੈਨੂੰ ਉਡੀਕ ਰਹੇ ਸਨ ।

ਰਾਹ 'ਚ ਹੀ ਇਕ ਕਵਿਤਾ ਮੈਂ ਛੋਹ ਦਿੱਤੀ ਸੀ : 'ਤੇਰੀ ਨਜ਼ਰ ਤੋਂ ਪਰ੍ਹਾਂ ਮੈਂ ਜਾ ਕੇ ਦੇਖ ਤਾਂ ਲਾਂ' । ਲਾਹੌਰ ਸੰਬੰਧੀ ਮੇਰੇ ਮਨ ਵਿਚ ਬਹੁਤ ਰੋਲ-ਘਚੋਲ ਰਿਹਾ । ਇਹ ਸੋਹਣਾ ਸੀ, ਪਰ ਮੈਨੂੰ ਲਗਦਾ ਸੀ ਸੋਹਣਾ ਸ਼ਹਿਰ ਤਾਂ ਉਹ ਹੈ ਜਿੱਥੇ ਮੈਂ ਜਾ ਰਿਹਾ ਹਾਂ । ਏਥੇ ਰਹਿੰਦਿਆਂ ਮੈਂ ਬਹੁਤ ਦੁੱਖ-ਤਕਲੀਫ਼ਾਂ ਝੱਲੀਆਂ ਸਨ ਤੇ ਮੇਰੀ ਕਵਿਤਾ ਕਹਿੰਦੀ ਹੈ ਕਿ ਇਹ ਮਾਂ ਦੀ ਮਮਤਾਮਈ ਗੋਦ ਵਰਗਾ ਸ਼ਹਿਰ ਛੱਡ ਕੇ ਜਾਣ ਵਿਚ ਹੀ ਮੇਰੀ ਸੂਰਬੀਰਤਾ ਦੀ ਪਰਖ ਸੀ । ਮੈਂ ਕਿਹਾ :

ਤੇਰੀ ਨਜ਼ਰ ਤੋਂ ਪਰ੍ਹਾਂ ਮੈਂ ਜਾ ਕੇ ਦੇਖ ਤਾਂ ਲਾਂ
ਤੇਰੀ ਨਜ਼ਰ 'ਚ ਰਿਹਾ ਮੈਂ ਤੇਰੀ ਨਜ਼ਰ 'ਚ ਰਿਹਾ
ਸਦਾ ਹੀ ਸਿਜਦੇ 'ਚ ਸਾਬਿਤ ਖ਼ੁਦਾ ਦੇ ਘਰ 'ਚ ਰਿਹਾ
ਕੁਵੱਲਿਆਂ ਤੇ ਸਵੱਲੀ ਨਿਗਾਹ ਰਹੀ ਤੇਰੀ
ਸਦਾ ਤੂਫ਼ਾਨ ਤੋਂ ਬੇੜੀ ਬਚੀ ਰਹੀ ਮੇਰੀ
ਤੂੰ ਕੌਣ ਰਬ ਜੋ ਸਦਾ ਮੇਰਾ ਨਿਗਾਹਬਾਨ ਰਿਹਾ
ਕਿ ਮੇਰੇ ਸਿਰ 'ਤੇ ਘਣੀ ਛਾਂ ਜਿਹਾ ਸਮਾਨ ਰਿਹਾ
ਕਦੀ ਢਲੀ ਨਾ ਢਲੇਗੀ ਤੇਰੇ ਪਿਆਰ ਦੀ ਛਾਂ
ਤੇਰੀ ਨਜ਼ਰ ਤੋਂ ਪਰ੍ਹਾਂ ਮੈਂ ਜਾ ਕੇ ਦੇਖ ਤਾਂ ਲਾਂ ।

ਇਹ ਨਜ਼ਮ ਮੈਂ ਰਾਤ ਗੱਡੀ 'ਚ ਸਫ਼ਰ ਕਰਦਿਆਂ ਹੀ ਖ਼ਾਤਮੇ ਤਕ ਪਹੁੰਚਾ ਦਿੱਤੀ

ਸੀ ਜਾਂ ਕੁਝ ਦਿਨ ਦਿੱਲੀ ਦੀਆਂ ਸੜਕਾਂ 'ਤੇ ਮੇਰੇ ਨਾਲ ਤੁਰਦੀ ਤੁਰਦੀ ਪੂਰੀ ਹੋਈ ਸੀ, ਕਹਿ ਨਹੀਂ ਸਕਦਾ ? ਦਿੱਲੀ 'ਚ ਪਹਿਲੇ ਕੁਝ ਦਿਨ-ਹਫਤੇ ਸੁਫਨੇ 'ਚ ਗੁੰਮ ਜਾਣ ਦੇ ਸਨ। ਨਿਰੋਲ ਕਵਿਤਾ ਤੋਂ ਬਗ਼ੈਰ ਏਥੇ ਮੇਰਾ ਕੋਈ ਸਾਥੀ ਨਹੀਂ ਸੀ ਪਰਾਂ ਨੂੰ ਬੰਨ੍ਹ ਕੇ ਪਰਬਤ ਬੇਬਸੀ ਦਾ, ਹਵਾਵਾਂ ਨੇ ਕਿਹਾ ਪੰਛੀ ਉੜੀ ਜਾ ਉਹਨਾਂ ਦਿਨਾਂ ਦੀ ਵਾਸਤਵਿਕਤਾ ਦਾ ਮਨੋਚਿਤਰ ਹੈ। ਪਰਬਤ ਜੇਡੀ ਬੇਬਸੀ ਨੂੰ ਨਾਲ ਲੈ ਕੇ ਤੁਰਨ ਵਿਚ ਵੀ ਖ਼ੁਸ਼ੀ ਮਹਿਸੂਸ ਹੋ ਰਹੀ ਸੀ :

ਤੁਰਾਂ ਤਾਂ ਅੱਡੀ 'ਚ ਇਕ ਸੂਲ ਮੇਰੇ ਸੰਗ ਚਲੇ
ਨ ਕੋਈ ਬਿਰਛ ਕਿ ਬਹਿ ਜਾਵਾਂ ਜਿਸ ਦੀ ਛਾਇਆ ਤਲੇ
ਹੈ ਜੀ ਕਿ ਲਾਲ ਸੁਰਖ਼ ਪੀੜ ਇਕ ਹੰਢਾ ਜਾਵਾਂ
ਜਾਂ ਦਰਦ ਬਣ ਕੇ ਮੈਂ ਸਾਰੇ ਜਹਾਂ ਤੇ ਛਾ ਜਾਵਾਂ
ਨਦੀ ਲੰਘ ਕੇ ਉਸ ਪਾਰ ਮੇਰਾ ਵਸਦਾ ਗਰਾਂ
ਤੇਰੀ ਨਜ਼ਰ ਤੋਂ ਪਰ੍ਹਾਂ ਮੈਂ ਜਾ ਕੇ ਦੇਖ ਤਾਂ ਲਾਂ।

ਜ਼ਿਹਨ 'ਚ ਇਹ ਨਜ਼ਮ ਘਚਲ-ਮਚਲ ਹੋਈ ਪਈ ਹੈ। ਕਿਹੜਾ ਸ਼ਿਅਰ ਪਹਿਲਾਂ ਹੈ, ਕਿਹੜਾ ਪਿੱਛੋਂ, ਪੂਰੇ ਵਸਾਹ ਨਾਲ ਨਹੀਂ ਕਹਿ ਸਕਦਾ। ਇਹ ਨਜ਼ਮ ਕੋਈ ਬਿਰਤਾਂਤ ਤਾਂ ਹੈ ਨਹੀਂ ਕਿ ਇਸ ਦਾ ਆਦਿ, ਮਧ, ਅੰਤ ਪਛਾਣ ਸਕਾਂ, ਘਟਨਾਵਾਂ ਦੀ ਅੱਗੜ-ਪਿੱਛੜ ਦੀ ਨਿਸ਼ਾਨਦੇਹੀ ਕਰ ਸਕਾਂ। ਇਕ ਉਮਾਹ ਸੀ ਜੋ ਆਪਹੁਦਰਾ ਏਧਰ ਓਧਰ ਡੁਲ ਗਿਆ, ਬੇਤਰਤੀਬ। ਕਿਸੇ ਮਲਬੇ ਦੇ ਢੇਰ ਵਿੱਚ ਉੱਘੜ-ਦੁੱਘੜ ਪਈਆਂ ਇੱਟਾਂ ਚੁਕ ਚੁਕ ਕੇ ਚਿਣ ਰਿਹਾ ਹਾਂ। ਮੇਰਾ ਖ਼ਿਆਲ ਹੈ ਕਿ ਇਹ ਲਿਖੀਆਂ ਵੀ ਬੇਤਰਤੀਬ ਹੀ ਗਈਆਂ ਹੋਣਗੀਆਂ। ਕੁਝ ਵੀ ਹਨ, ਇਹ ਸਤਰਾਂ ਮੇਰੀ ਉਸ ਵੇਲੇ ਦੀ ਮਨੋਸਥਿਤੀ ਦਾ ਅਕਸ ਹਨ। ਤੇ, ਉਸ ਵੇਲੇ ਮੇਰੀ ਮਨੋਸਥਿਤੀ ਮੇਰੀ ਵਾਸਤਵਿਕਤਾ ਤੋਂ ਵੱਖਰੀ ਨਹੀਂ ਸੀ। ਤਨ ਤੇ ਮਨ ਵਿਚਕਾਰ ਕੋਈ ਵਿੱਥ ਨਹੀਂ ਸੀ।

ਦਿੱਲੀ ਵਿਚ ਮੈਂ ਅਸਲੋਂ ਨਿਰਬਾਧ ਤੇ ਨਿਰਬੰਧ ਮਹਿਸੂਸ ਕਰ ਰਿਹਾ ਸਾਂ। ਜਾਪਦਾ ਸੀ ਜਿਵੇਂ ਮੈਂ ਬੇਵਜ੍ਹਾ ਖਿੱਲਰੇ ਲਟੇਪਟੇ ਦਾ ਢੇਰ ਹਾਂ ਤੇ ਗੰਢ-ਪੋਟਲੀ ਵਿਚ ਬੰਨ੍ਹਣ ਵਾਲਾ ਕੋਈ ਨਹੀਂ। ਆਪਣੇ ਆਪ ਨੂੰ ਇਧਰ-ਉਧਰ ਦਿਸ਼ਾਹੀਣਤਾ ਵਿਚ ਸੁੱਟੀ ਜਾ ਰਿਹਾ ਸਾਂ। ਜਿਸ ਪਾਸਿਓਂ ਲੰਘਦਾ ਦੁਨੀਆ ਮੇਰੀ ਕਾਵਿ-ਸਮਰੱਥਾ ਲਈ ਉਡੀਕਵਾਨ ਨਜ਼ਰ ਆਉਂਦੀ। ਕੁੱਲ ਸੰਸਾਰ ਮੇਰੀਆਂ ਕਵਿਤਾਵਾਂ ਲਈ ਵਿਸ਼ਾ ਬਣਿਆ ਪਿਆ ਸੀ। ਦਫਤਰ ਮੇਰਾ ਸ਼ਾਹਜਹਾਨ ਰੋਡ 'ਤੇ ਸੀ। ਰੋਜ਼ ਇੰਡੀਆ ਗੇਟ ਦੇ ਕੋਲੋਂ ਲੰਘਦਾ। ਉਸ ਉਪਰ ਖੁਣਿਆ ਹਰ ਨਾਂ ਆਪਣੀ ਦਾਸਤਾਨ ਸੁਣਾਉਣ ਲਈ ਬੇਕਰਾਰ ਨਜ਼ਰ ਆਉਂਦਾ। ਹਰ ਨਾਂ ਮੈਨੂੰ ਮੁਖ਼ਾਤਿਬ ਆਵਾਜ਼ ਪ੍ਰਤੀਤ ਹੁੰਦਾ ਸੀ, ਕੋਈ ਸਿਰ-ਪੈਰ ਨਹੀਂ ਕਿਸੇ ਨੂੰ ਕੁਝ ਸਮਝ ਨਹੀਂ ਆਉਂਦਾ। ਕਿਉਂਕਿ ਮੈਂ ਏਸ ਗੱਲ ਦਾ ਮੋੜਾ ਨਹੀਂ ਸੀ ਦਿੱਤਾ, ਇਸ ਲਈ ਕੋਈ ਬਹਿਸ ਨਾ ਚੱਲੀ। ਗੱਲਾਂ ਫੇਰ ਆਪਣੀ ਪਹਿਲੀ ਤੋਰੇ ਤੁਰ ਪਈਆਂ। ਅੱਜ ਆਪਣੀ ਇਕੱਲ ਨਾਲ ਜੁੜੀ ਅਕਾਰਣਤਾ ਨੂੰ ਸਮਝਣ ਦਾ ਜਤਨ ਕਰ ਰਿਹਾ ਹਾਂ, ਤਾਂ ਅਚਾਨਕ ਕਈ ਸਾਲ ਬਾਅਦ ਹੀ ਵਾਪਰੀ ਘਟਨਾ ਵੱਲ ਮੇਰਾ ਧਿਆਨ ਚਲਾ ਗਿਆ। ਏਨੀ ਕੁ ਹੀ ਸਮਝ ਆਈ ਹੈ ਅਜੇ ਕਿ ਮੇਰੀ ਅਕਾਰਣਤਾ ਇਕ ਅੰਨ੍ਹਾ ਖੂਹ ਹੈ ਜਿਸਦਾ ਪਾਣੀ

ਜੋਤ-ਵਿਹੂਣਾ ਹੈ, ਉਸਨੇ ਕਿਸ ਪਾਸੇ ਵਹਿਣਾ ਹੈ, ਇਸ ਦਾ ਉਸ ਨੂੰ ਆਪ ਪਤਾ ਨਹੀਂ। ਮੇਰੀ ਹੋਂਦ ਤੇ ਮੇਰੀ ਕਵਿਤਾ ਇਉਂ ਹੈ ਜਿਵੇਂ ਕੁਦਰਤ ਦੀਆਂ ਸੱਖਣੀਆਂ ਥਾਵਾਂ ਥਾਣੀਂ ਲੰਘਦਾ ਹਵਾ ਦਾ ਬੁੱਲਾ, ਪਾਣੀ ਦੇ ਪਿੰਡੇ 'ਤੇ ਕੰਬਣੀ ਵਾਂਗ ਉਸ ਦੀਆਂ ਨਿੱਕੀਆਂ-ਨਿੱਕੀਆਂ ਲਹਿਰਾਂ, ਜਿਸਮ ਦੇ ਕਿਸੇ ਵੀ ਹਿੱਸੇ 'ਤੇ ਬੇਮਲੂਮ ਜਿਹੀ ਜਲੂਣ ਜਾਂ ਉਸ ਨੂੰ ਬੇਮਤਲਬ ਪਲੋਸਨ ਦਾ ਨਿੱਕਾ ਜਿਹਾ ਸੁਖ। ਦੋਸਤੋ, ਮੈਂ ਅਤੇ ਮੇਰੀ ਕਵਿਤਾ ਵਿਚ ਬਹੁਤ ਕੁਝ ਅਕਾਰਣ ਹੈ, ਇਸ ਤੇ ਖ਼ਫ਼ਾ ਨਾ ਹੋਵੇ ਕਿਉਂਕਿ ਇਸ ਦੇ ਹੋਣ ਜਾਂ ਨਾ ਹੋਣ ਨਾਲ ਕਿਸੇ ਦਾ ਕੁਝ ਵੀ ਬਣਦਾ ਵਿਗੜਦਾ ਨਹੀਂ। ਤਿਰਕਾਲਾਂ ਵੇਲੇ ਨਦੀ ਦੇ ਪਾਣੀ ਵਿਚ ਸੂਰਜ ਦਾ ਡੁੱਬਣਾ, ਪਾਣੀ ਦਾ ਲਾਲ ਹੋ ਜਾਣਾ, ਮੇਰਾ ਜੀ ਕਰਨਾ ਕਿ ਇਸ ਵਿਚ ਛਾਲ ਮਾਰ ਕੇ ਪਾਣੀ ਨੂੰ ਚੀਰ ਸੁੱਟਾਂ, ਆਦਿ ਮੇਰੀ ਅਕਾਰਣਤਾ ਦੇ ਕੁਝ ਵੇਰਵੇ ਹਨ। ਇਸ ਤੋਂ ਵੱਧ ਉਹਨਾਂ ਦੀ ਕੋਈ ਔਕਾਤ ਨਹੀਂ। ਮੇਰੇ ਹੋਣ ਵਾਂਗ ਇਹਨਾਂ ਦਾ ਵੀ ਕੋਈ ਅਰਥ ਨਹੀਂ।

ਮੈਨੂੰ ਦਿੱਲੀ ਆਇਆਂ ਪੰਜ ਛੇ ਮਹੀਨੇ ਹੋ ਚੁੱਕੇ ਸਨ ਜਦੋਂ ਪਹਿਲਾਂ ਸੁਲੱਖਣ ਤੇ ਫੇਰ ਗੁਲਜ਼ਾਰ ਮੈਨੂੰ ਮਿਲਣ ਆਏ। ਸੁਲੱਖਣ ਫੌਜ ਵਿਚ ਸੀ। ਛੁੱਟੀ 'ਤੇ ਘਰ ਆਇਆ ਸੀ ਤੇ ਰਾਹ ਵਿਚ ਮੈਨੂੰ ਮਿਲਣ ਠਹਿਰ ਗਿਆ। ਸੁਲੱਖਣ ਨਾਲ ਮੇਰਾ ਤੇ ਮੇਰੀ ਕਵਿਤਾ ਦਾ ਬਹੁਤ ਪੁਰਾਣਾ ਰਿਸ਼ਤਾ ਸੀ। ਪ੍ਰੀਤਲੜੀ ਤੇ ਪ੍ਰੀਤ-ਸਾਹਿਤ ਨਾਲ ਮੇਰੀ ਡੂੰਘੀ ਦੋਸਤੀ ਪੁਆਉਣ ਵਾਲਾ ਸੁਲੱਖਣ ਹੀ ਸੀ। ਪ੍ਰੀਤਲੜੀ ਦੇ ਦੂਜੇ ਲੇਖਕਾਂ—ਪਿਆਰਾ ਸਿੰਘ ਸਹਿਰਾਈ, ਨੌਰੰਗ ਸਿੰਘ ਆਦਿ ਦੀਆਂ ਰਚਨਾਵਾਂ ਵੀ ਕਿਤੋਂ ਨਾ ਕਿਤੋਂ ਲਭ ਲਿਆਉਂਦਾ ਤੇ ਮੈਨੂੰ ਪੜ੍ਹਨ ਵਾਸਤੇ, ਕੁਝ ਦਿਨਾਂ ਲਈ, ਦੇ ਦੇਂਦਾ। ਪੰਜਾਬੀ ਸਾਹਿਤ ਨਾਲ ਮੇਰੀ ਵਾਕਫੀਅਤ ਨੂੰ ਗੂੜ੍ਹਾ ਕਰਨ ਵਿਚ ਸੁਲੱਖਣ ਦਾ ਬਹੁਤ ਹੱਥ ਸੀ। ਜਦੋਂ ਮੇਰਾ ਕੋਈ ਨਾਂ ਥਾਂ ਨਹੀਂ ਸੀ, ਉਦੋਂ ਵੀ ਉਹਨੂੰ ਮੇਰੇ ਕੁਝ ਹੋ ਸਕਣ 'ਤੇ ਬਹੁਤ ਵਿਸ਼ਵਾਸ ਸੀ। ਉਹ ਘਟ-ਬੋਲਣਾ ਵਿਅਕਤੀ ਹੈ, ਪਰ ਹੈ ਸੱਚਾ, ਸੁੱਚਾ ਤੇ ਸੁਹਿਰਦ। ਦਿੱਲੀ ਉਹ ਮੇਰੇ ਪਾਸ ਦੋ ਕੁ ਦਿਨ ਟਿਕਿਆ। ਇਹਨਾਂ ਦਿਨਾਂ ਵਿਚ ਹੀ ਉਹਨੇ ਮੈਨੂੰ ਗੁਰੂਦੇਵ ਟੈਗੋਰ ਦੀ ਅਰਥੀ ਪਿੱਛੇ ਤੁਰੇ ਜਾਂਦੇ ਲੋਕਾਂ ਦੇ ਬੇਪਨਾਹ ਜਲੂਸ ਦੀ ਗੱਲ ਸੁਣਾਈ ਸੀ ਤੇ ਕਿਹਾ ਸੀ, 'ਮੇਰਾ ਜੀ ਚਾਹੁੰਦਾ ਹੈ ਕਿ ਮੈਂ ਤੇਰਾ ਇਹੋ ਜਿਹਾ ਜਲੂਸ ਦੇਖ ਕੇ ਮਰਾਂ।' ਭਾਵੇਂ ਇਸ ਇੱਛਾ ਦੇ ਵਾਸਤਵਿਕਤਾ ਵਿਚ ਬਦਲਣ ਦੇ ਨਿਗੂਣੇ ਜਿਹੇ ਆਸਾਰ ਵੀ ਨਾ ਉਦੋਂ ਸਨ ਨਾ ਹੁਣ ਹਨ, ਤਾਂ ਵੀ ਸੁਲੱਖਣ ਦੇ ਇਹ ਬੋਲ ਮੈਨੂੰ ਬਹੁਤ ਪ੍ਰਸੰਨ ਕਰਦੇ ਰਹੇ ਹਨ। ਚੰਗਾ ਜਾਂ ਮੰਦਾ ਬਹੁਤ ਕੁਝ ਲਿਖਿਆ ਗਿਆ ਮੇਰੇ ਬਾਰੇ, ਪਰ ਸੁਹਿਰਦਤਾ ਦਾ ਜੋ ਰੂਪ ਮੈਨੂੰ ਇਹਨਾਂ ਬੋਲਾਂ ਵਿਚ ਵਿਖਾਲੀ ਦਿੱਤਾ ਉਹ ਹੋਰ ਕਿਤੇ ਨਜ਼ਰ ਨਹੀਂ ਆਇਆ। ਇਹ ਬੋਲ 1942 ਦੇ ਹਨ, ਮੇਰੀ ਪਹਿਲੀ ਪੁਸਤਕ ਛਪਣ ਤੋਂ ਪੰਦਰਾਂ ਵਰ੍ਹੇ ਪਹਿਲਾਂ। ਅੱਜ ਸੋਚਦਾ ਹਾਂ, ਜੇ ਮੇਰੇ ਆਖ਼ਰੀ ਸਮੇਂ ਕੋਈ ਇਕ ਆਦਮੀ ਵੀ ਇਸ ਤਰ੍ਹਾਂ ਦੀ ਸੁਹਿਰਦ ਇੱਛਾ ਰੱਖਣ ਵਾਲਾ ਹੋਇਆ ਤਾਂ ਮੇਰੀ ਕਾਵਿ-ਯਾਤਰਾ ਅਕਾਰਥ ਨਹੀਂ ਸਮਝੀ ਜਾਏਗੀ। ਸੁਲੱਖਣ ਆਇਆ ਤਾਂ ਤੁਰਦਿਆਂ ਤੁਰਦਿਆਂ ਮੈਂ ਆਪਣੀ ਦਿੱਲੀ ਸਮੇਂ ਦੀਆਂ ਰਚਨਾਵਾਂ ਵਿਚੋਂ ਲਗਭਗ ਸਭ ਕੁਝ ਸੁਣਾਉਣ ਜੋਗ ਸੁਣਾ ਗਿਆ। ਸੁਲੱਖਣ ਦਾ ਮੇਰੇ ਨਾਲ ਜਾਂ ਮੇਰੀ ਕਵਿਤਾ ਨਾਲ ਰਿਸ਼ਤਾ ਰਸਮੀਆ ਨਹੀਂ। ਉਹਨੇ ਕਦੀ ਉਚੇਚੀ

ਫ਼ਰਮਾਇਸ਼ ਨਹੀਂ ਕੀਤੀ ਕਵਿਤਾ ਸੁਣਾਉਣ ਲਈ ਤੇ ਮੈਂ ਵੀ ਕਦੀ ਆਪਣੀਆਂ ਕਵਿਤਾਵਾਂ ਦੀ ਕਾਪੀ ਖੋਲ੍ਹ ਕੇ ਨਹੀਂ ਬੈਠਾ ਉਹਦੇ ਸਾਮ੍ਹਣੇ। ਗੱਲਾਂ-ਬਾਤਾਂ ਲਈ ਬਹੁਤ ਕੁਝ ਹੁੰਦਾ ਹੈ। ਕਵਿਤਾ ਟੁਕੜਾ-ਦਰ-ਟੁਕੜਾ ਪਹੁੰਚਦੀ ਰਹਿੰਦੀ ਹੈ ਸਾਡੀ ਵਾਰਤਾ ਵਿਚ। ਮੈਂ ਤੇ ਮੇਰੀ ਕਵਿਤਾ ਵਿਚਕਾਰ ਕੋਈ ਵਿੱਥ ਨਹੀਂ ਹੁੰਦੀ ਉਸ ਵੇਲੇ।

ਸੁਲੱਖਣ ਮੇਰਾ ਬਹੁਤ ਹਿਤੂ ਹੈ। ਉਹ ਮੈਨੂੰ ਬਹੁਤ ਸੰਭਾਲਦਾ ਰਹਿੰਦਾ ਹੈ। ਇੰਗਲੈਂਡ ਬੈਠਾ ਵੀ ਉਹ ਮੈਨੂੰ ਬਾਕਾਇਦਗੀ ਨਾਲ ਪੜ੍ਹਦਾ ਹੈ, ਭਾਵੇਂ ਮੈਂ ਉਹਨੂੰ ਆਪਣੀਆਂ ਕਿਰਤਾਂ ਉਰੇਚ ਨਾਲ ਨਹੀਂ ਭੇਜਦਾ। ਜੋ ਕੁਝ ਵੀ ਉਹ ਪੜ੍ਹਦਾ ਹੈ, ਉਹਦੀਆਂ ਕਾਤਰਾਂ ਆਪਣੀ ਫ਼ਾਈਲ ਵਿਚ ਸੰਭਾਲਦਾ ਰਹਿੰਦਾ ਹੈ। ਸੋਹਨ ਸਿੰਘ ਜੋਸ਼ ਨਾਲ ਚੱਲਣ ਵਾਲੇ ਮੇਰੇ ਭਾਸ਼ਾ-ਵਿਵਾਦ ਨੂੰ ਉਹਨੇ ਆਪਣੇ ਪਾਸ ਸੰਭਾਲ ਕੇ ਰੱਖਿਆ। ਮੈਂ ਇੰਗਲੈਂਡ ਗਿਆ ਤਾਂ ਉਹ ਕਾਤਰਾਂ ਉਸ ਤੋਂ ਮੰਗ ਲਿਆਇਆ ਤੇ ਆਪਣੀ ਆਦਤ ਅਨੁਸਾਰ ਗੁਆ ਦਿੱਤੀਆਂ। ਹਰਿਭਜਨ ਸਿੰਘ ਲਗਾਤਾਰ ਆਪਣੇ ਆਪ ਨੂੰ ਜ਼ਾਇਆ ਕਰਦਾ ਰਹਿੰਦਾ ਹੈ, ਪਰ ਸੁਲੱਖਣ ਸਿੰਘ ਪਾਸ ਉਹਦਾ ਪੁਰਾਣਾ ਬਿੰਬ ਕੋਰਮਕੋਰਾ ਸਾਂਭਿਆ ਪਿਆ ਹੈ।

ਦੂਜਾ ਮਿੱਤਰ ਜੋ ਮੈਨੂੰ ਦਿੱਲੀ ਮਿਲਣ ਆਇਆ ਉਹ ਸੀ ਗੁਲਜ਼ਾਰ ਸਿੰਘ। ਗੁਲਜ਼ਾਰ ਵੀ ਮੇਰੇ ਵਾਂਗ ਇਛਰੇ ਦਾ ਜੰਮ-ਪਲ ਨਹੀਂ। ਜਲੰਧਰ ਦੇ ਪਿੰਡ ਗਾਖਲਾਂ ਦਾ ਜੰਮ-ਪਲ ਉਹ ਰੁਜ਼ਗਾਰ ਦੀ ਤਲਾਸ਼ ਵਿਚ ਲਾਹੌਰ ਆਇਆ ਸੀ। ਤੇ ਇਛਰੇ ਉਸੇ ਮਕਾਨ ਵਿਚ ਰਹਿਣ ਲੱਗਾ ਜਿੱਥੇ ਮੈਂ ਰਹਿੰਦਾ ਸਾਂ। ਸਵੱਛਤਾ, ਸੁਹਿਰਦਤਾ ਤੇ ਸਚਾਈ ਵਿਚ ਉਹ ਸੁਲੱਖਣ ਦਾ ਹੀ ਪ੍ਰਤੀਰੂਪ ਹੈ। ਮੇਰੇ ਇਹ ਦੋਵੇਂ ਯਾਰ ਪਰਦੇਸ-ਗਮਨ ਵਲ ਰੁਚਿਤ ਹੋਏ, ਇਕ ਇੰਗਲੈਂਡ ਤੇ ਦੂਜਾ ਕੈਨੇਡਾ ਪਰਿਵਾਰ ਸਹਿਤ ਵਸ ਗਿਆ। 1942-43 ਵਿਚ ਗੁਲਜ਼ਾਰ ਕਲਕੱਤਾ ਜਾ ਰਿਹਾ ਸੀ ਤੇ ਜਾਂਦਾ-ਜਾਂਦਾ ਕੁਝ ਦਿਨਾਂ ਲਈ ਮੇਰੇ ਪਾਸ ਠਹਿਰ ਗਿਆ। ਉਹ ਇਛਰੇ ਤੋਂ ਮੇਰੇ ਲਈ ਇਕ ਸੁਨੇਹਾ ਲੈ ਕੇ ਆਇਆ ਸੀ। ਮੇਰੇ ਦੁਖਦੇ ਪੈਰ ਦੇ ਦੂਸਰੇ ਠੇਡੇ ਵਲੋਂ ਸੁਨੇਹਾ ਆਇਆ ਕਿ ਮੈਨੂੰ ਆਪਣੀ ਕੋਈ ਕਵਿਤਾ ਭੇਜ। ਇਹ ਉਹੀ ਠੇਡਾ ਸੀ ਜਿਸ ਤੋਂ ਮੈਂ ਦੋ ਕੁ ਨਜ਼ਮਾਂ— 'ਉਫਕਾਂ ਵਲ' ਤੇ 'ਮਤਵਾਲਾ'— ਲਈ ਪ੍ਰੇਰਿਤ ਜ਼ਰੂਰ ਹੋਇਆ ਸਾਂ। ਪਰ ਕਿਸੇ ਦੇ ਲਾਗੇ ਨਿੱਠ ਕੇ ਬਹਿ ਕੇ ਸੁਣਾਈਆਂ ਕਦੇ ਨਹੀਂ ਸਨ। ਸੁਨੇਹਾ ਮਿਲਿਆ ਤਾਂ ਅਚਵੀ ਜੇਹੀ ਲਗ ਪਈ। ਗੁਲਜ਼ਾਰ ਵੇਖ ਰਿਹਾ ਸੀ ਕਿ ਮੈਂ ਲੜਖੜਾ ਗਿਆ ਹਾਂ। ਜਿੰਨੀ ਦੇਰ ਉਹ ਰਿਹਾ, ਮੈਂ ਆਵਾਜ਼ਾਰ ਜਿਹਾ ਰਿਹਾ। ਰੱਜ ਨਾਲ ਉਹਦੇ ਵੱਲ ਧਿਆਨ ਹੀ ਨਾ ਦੇ ਸਕਿਆ। ਉਹਦੇ ਨਾਲ ਤੁਰਦਾ-ਤੁਰਦਾ ਕਿਤੇ ਹੋਰ ਥਾਂ ਡੁਬ ਜਾਂਦਾ। ਉਹਦੀਆਂ ਗੱਲਾਂ ਵਿਚ ਹੂੰ-ਹਾਂ ਕਰਦਾ ਕਿਸੇ ਹੋਰ ਥਾਂ ਗੁਆਚਾ ਰਹਿੰਦਾ। ਇਕ ਕਵਿਤਾ ਸ਼ੁਰੂ ਸੀ। ਫਿਲਬਦੀਹ ਸ਼ਿਅਰ ਕਹਿਣ ਵਾਲਾ ਸ਼ਾਇਰ ਮੈਂ ਨਹੀਂ। ਮੈਂ ਆਪਣੀ ਕਵਿਤਾ ਦੇ ਸੰਗ-ਸਾਥ ਬਹੁਤ ਲੰਮਾ ਚਿਰ ਵਿਚਰਦਾ ਹਾਂ। ਲਫ਼ਜ਼ਾਂ, ਸਮਿਆਂ, ਸਥਾਨਾਂ, ਵਿਅਕਤੀਆਂ, ਸਥਿਤੀਆਂ ਦੇ ਰੰਗਾਂ ਵਿਚ ਵਿਚਰਦਾ ਹਾਂ। ਜੋ ਕਵਿਤਾ ਮੈਂ ਉਸ ਕੁੜੀ ਦੀ ਫਰਮਾਇਸ਼ 'ਤੇ ਲਿਖੀ ਉਹਦੇ ਨਾਲ ਮੈਨੂੰ ਵਿਸ਼ੇਸ਼ ਮੋਹ ਰਿਹਾ। ਚੌੜੀਆਂ ਲਕੀਰਾਂ ਵਾਲੀ ਇਕ ਨਵੀਂ ਕਾਪੀ ਤੇ ਉਹਨੂੰ ਖੁਸ਼ਖ਼ਤ ਲਿਖਿਆ, ਇਵੇਂ ਜਿਵੇਂ ਇਕ ਖ਼ਤ ਵਾਂਗ ਹੀ ਆਪਣੇ ਪਿਆਰੇ ਨੂੰ ਭੇਟ ਕਰਨਾ ਹੋਵੇ। ਇਹ ਨਜ਼ਮ ਬਿਰਤਾਂਤ ਤੇ ਨਾਟਕ ਦਾ ਮਿਲਿਆ-ਜੁਲਿਆ ਰੂਪ ਸੀ। ਉਹ ਕਾਪੀ ਮੈਂ ਭੇਟ ਨਾ ਕਰ

ਸਕਿਆ ਤੇ ਸੰਭਾਲ ਵੀ ਨਾ ਸਕਿਆ। ਇਹਦੇ ਗੁਆਚਣ 'ਤੇ ਮੈਂ ਬਹੁਤ ਪ੍ਰੇਸ਼ਾਨ ਹੋਇਆ ਸਾਂ। ਜਦੋਂ 'ਲਾਸਾਂ' ਛਪੀ (1956) ਤਾਂ ਚਾਹੁੰਦਾ ਸਾਂ ਕਿ ਇਹ ਨਜ਼ਮ ਉਸ ਵਿਚ ਛਾਪਾਂ, ਪਰ 'ਨਦੀਆਂ ਵਾਹ ਵਿਛੁੰਨੀਆਂ' ਤੇ ਮੇਲਾ ਸੰਜੋਗੀਂ ਨਾ ਹੋ ਸਕਿਆ।

ਹੋਰ ਇਕ ਆਵਾਜ਼ ਚਮਕੀ ਵਿੰਨ੍ਹ ਕੇ ਕਾਲਖ ਦਾ ਨਕਾਬ
ਪੱਥਰਾਂ ਵਿਚ ਕੈਦ ਕਾਹਨੂੰ ਕਰ ਰਹੇ ਹੋ ਐ ਜਨਾਬ
ਪਿੰਜਰੇ ਤੋੜੇ ਅਨੇਕਾਂ ਇਹ ਵੀ ਪਿੰਜਰਾ ਤੋੜਦਾ
ਜੇ ਕਦੇ ਜਿਉਂਦਾ ਵਤਨ ਆਪਣੇ ਨੂੰ ਵਾਗਾਂ ਮੋੜਦਾ।

ਮਹੀਨੇ ਕੁ ਬਾਅਦ ਸਾਡਾ ਦਫਤਰ ਬਦਲ ਕੇ ਪੁਰਾਣੇ ਸਕੱਤਰੇਤ ਚਲਾ ਗਿਆ। ਇਹ ਥਾਂ ਜਮਨਾ ਨਦੀ ਦੇ ਕੰਢੇ ਸੀ। ਘਰ ਮੁੜਣ ਦੀ ਕੋਈ ਕਾਹਲੀ ਤਾਂ ਹੁੰਦੀ ਨਹੀਂ ਸੀ। ਡੂੰਘੀ ਸ਼ਾਮ ਤਕ ਜਮਨਾ ਕਿਨਾਰੇ ਬੈਠਾ ਰਹਿੰਦਾ। ਬੀ.ਏ. ਦੇ ਦੋ ਮਜ਼ਮੂਨਾਂ — ਸੰਸਕ੍ਰਿਤ ਤੇ ਰਾਜਨੀਤੀ ਵਿਗਿਆਨ — ਵਿਚੋਂ ਕਿਸੇ ਇਕ ਦੀ ਤਿਆਰੀ ਕਰਦਾ। ਇਕ ਵਾਰ ਪੜ੍ਹੇ ਨੂੰ ਦੋਬਾਰਾ ਪੜ੍ਹਦਾ, ਦੋਬਾਰਾ ਪੜ੍ਹੇ ਨੂੰ ਲਿਖ ਕੇ ਆਪਣੀ ਪ੍ਰੀਖਿਆ ਆਪ ਲੈਂਦਾ। ਬੇਮਤਲਬ ਬੈਠਾ ਜਮਨਾ ਦੀ ਧਾਰ ਵਿਚ ਤਰਦੀ ਕਿਸ਼ਤੀ, ਉਡਦੇ ਪੰਛੀ, ਡੁਬਦੇ ਸੂਰਜ ਨੂੰ ਆਪਣੇ ਅੰਦਰ ਉਤਾਰਨ ਦੀ ਕੋਸ਼ਿਸ਼ ਕਰਦਾ। ਇਹੋ ਜਿਹੇ ਸ਼ੁਗਲਾਂ ਨਾਲ ਤਾਂ ਮੈਨੂੰ ਪਹਿਲਾਂ ਹੀ ਬੜੀ ਗੇੜ ਸੀ। ਏਕਾਂਤਵਾਸ ਤਾਂ ਜਿਵੇਂ ਲਾਹੌਰੋਂ ਮੇਰੇ ਨਾਲ ਹੀ ਲੰਗੋਟੀਏ ਯਾਰ ਵਾਂਗ, ਦਿੱਲੀ ਚਲਾ ਆਇਆ ਸੀ। ਜਦੋਂ ਜੀ ਉਲੱਲ ਵਿਚ ਆਉਂਦਾ, ਕਵਿਤਾ ਵੀ ਲਿਖਦਾ :

ਮੁੜ ਆਈਆਂ ਤਿਰਕਾਲਾਂ
ਡੁਬ ਮੋਇਆ ਡੁਬ ਮੋਇਆ ਸੂਰਜ
ਛਾਲ ਨਦੀ ਵਿਚ ਮਾਰਾਂ
ਮਾਰ ਨਹੁੰਦਰਾਂ ਨਦੀ ਦਾ ਸੀਨਾ
ਚੀਰਾਂ ਚੀਰ ਹੰਗਾਲਾਂ
ਮੁੜ ਆਈਆਂ ਤਿਰਕਾਲਾਂ।

ਇਕੱਲ ਅਤੇ ਅਕਾਰਣ ਦਾ ਚੋਲੀ-ਦਾਮਨ ਦਾ ਸਾਥ ਹੈ। ਜਮਨਾ ਦੇ ਕਿਨਾਰੇ ਬੈਠਾ ਮੈਂ ਬਹੁਤੀ ਵਾਰ ਨਾ ਪੜ੍ਹ ਰਿਹਾ ਹੁੰਦਾ ਨਾ ਲਿਖ ਰਿਹਾ ਹੁੰਦਾ, ਕੁਦਰਤ ਦਾ ਮੁਸ਼ਾਹਿਦਾ ਕਰਨ ਵਲ ਵੀ ਰੁਚਿਤ ਨਾ ਹੁੰਦਾ। ਬਸ ਬੈਠਾ ਹੁੰਦਾ। ਮੈਨੂੰ ਆਪਨੂੰ ਇਹ ਪਤਾ ਨਾ ਹੁੰਦਾ ਕਿ ਮੈਂ ਏਥੇ ਕਿਉਂ ਬੈਠਾ ਹਾਂ, ਕਿੰਨੀ ਕੁ ਦੇਰ ਤਕ ਬੈਠਾਂਗਾ ਤੇ ਕਦੋਂ ਤੁਰ ਪਵਾਂਗਾ। ਖ਼ੁਦ ਮੈਨੂੰ ਪਤਾ ਨਾ ਹੁੰਦਾ ਕਿ ਮੈਂ ਇਸ ਵੇਲੇ ਕੋਈ ਕਵਿਤਾ ਲਿਖ ਰਿਹਾ ਹਾਂ। ਅੰਦਰ ਤੇ ਬਾਹਰ ਨਿਰੋਲ ਸੁੰਨ ਵਰਤੀ ਹੁੰਦੀ ਤੇ ਕਵਿਤਾ ਦੀਆਂ ਪਾਲਾਂ ਜ਼ਿਹਨ ਵਿਚ ਜਾਂ ਖ਼ਲਾ ਵਿਚ ਲਿਖੀਆਂ ਜਾ ਰਹੀਆਂ ਹੁੰਦੀਆਂ। ਮੇਰੇ ਪਾਸ ਮੈਥੋਂ ਬਗ਼ੈਰ ਕੋਈ ਵਿਸ਼ਾ ਵੀ ਨਾ ਹੁੰਦਾ ਜਿਸ ਉਪਰ ਲਿਖਣ ਦੀ ਕੋਈ ਅੰਦਰੂਨੀ ਉਤੇਜਨਾ ਮਹਿਸੂਸ ਕਰ ਰਿਹਾ ਹੋਵਾਂ। ਮੇਰੀ ਅਕਾਰਣ ਹੋਂਦ ਅਤੇ ਮੇਰੀ ਅਕਾਰਣ ਕਵਿਤਾ ਇਕੋ ਬਿਰਛ ਦੇ ਪੱਤਿਆਂ ਦੀ ਸਿੱਧ-ਪੁੱਠ ਵਾਂਗ ਸਨ। ਅਣਗਿਣਤ ਪੱਤਿਆਂ ਵਿਚ ਕੋਈ ਪੱਤਾ ਕੀ ਹੈ ਕਿਉਂ ਹੈ, ਕਿਵੇਂ ਹੈ ? ਕੌਣ ਜਾਣਦਾ ਹੈ ਅਤੇ ਜਾਣਨ ਦੀ ਕੋਸ਼ਿਸ਼ ਕਰੇ ਵੀ ਕਿਉਂ ? (ਤੇ

ਸੱਚੀ ਗੱਲ ਤਾਂ ਇਹ ਹੈ, ਕਿ ਅੱਜ ਏਸ ਛਿਣ ਵਿਚ ਮੈਂ ਆਪਣੇ ਆਪ ਨੂੰ ਪੁੱਛ ਰਿਹਾ ਹਾਂ, ਆਖ਼ਰ, ਇਹ ਸਭ ਕੁਝ ਮੈਂ ਕਿਉਂ ਲਿਖ ਰਿਹਾ ਹਾਂ। ਤੇ ਮੈਨੂੰ ਇਹੋ ਉੱਤਰ ਮਿਲਦਾ ਹੈ ਕਿ ਮੈਂ ਇਕ ਬਾਲ ਹਾਂ, ਨਦੀ ਦੇ ਕਿਨਾਰੇ ਬੈਠਾ। ਪਾਣੀ ਵਿਚ ਆਪਣੀ ਉਂਗਲ ਨਾਲ ਕਦੀ ਆਪਣਾ ਕਦੀ ਉਹਦਾ ਨਾਂ ਲਿਖਦਾ ਹਾਂ ਜਿਸਨੂੰ ਮੈਂ ਚੋਰੀ-ਚੋਰੀ ਪਿਆਰ ਕਰਦਾ ਹਾਂ। ਪਾਣੀ ਵਿਚ ਬਣਦੀਆਂ ਮਿਟਦੀਆਂ ਲਹਿਰਾਂ ਵਿਚ ਸ਼ਾਮਿਲ ਨਿੱਕਾ-ਨਿਮਾਣਾ ਹਾਂ। ਏਸ ਖੇਡ ਵਿਚ ਕੋਈ ਜਿੱਤ ਕੋਈ ਹਾਰ ਨਹੀਂ, ਇਹ ਸਿਰਫ਼ ਹੈ, ਬਸ।)

ਬਹੁਤ ਸਾਲ ਬਾਅਦ ਮੈਂ ਜਲੰਧਰ ਵਿਚ ਇਕ ਹੋਟਲ ਵਿਚ ਬੈਠਾ ਸਾਂ। ਓਥੇ ਨੰਦੀ ਸੀ, ਮਹਿੰਦਰ ਢਿੱਲੋਂ ਸੀ, ਵਿਰਕ ਸੀ, ਮੀਸ਼ਾ ਸੀ। ਉਹਨੀਂ ਦਿਨੀਂ ਪ੍ਰੀਤਲੜੀ ਵਿਚ ਮੇਰੀਆਂ ਕੁਝ ਕਵਿਤਾਵਾਂ ਛਪੀਆਂ ਸਨ। ਉਹਨਾਂ ਵਿਚੋਂ ਇਕ ਕਵਿਤਾ ਦਾ ਮੁਖੜਾ ਸੀ : 'ਅੰਨ੍ਹੇ ਖੂਹ ਦਾ ਜੋਤ ਵਿਹੂਣਾ ਪਾਣੀ'। ਤੁਰ ਰਹੀਆਂ ਗੱਲਾਂ ਦੀ ਤੋਰ ਵਿਚ ਅਚਾਨਕ ਢੀਮ ਜਿਹੀ ਸੁੱਟ ਕੇ ਮੀਸ਼ੇ ਨੇ ਕਿਹਾ, 'ਹਰਿਭਜਨ ਅਜੀਬ ਜੇਹੀਆਂ ਕਵਿਤਾਵਾਂ ਲਿਖਦਾ ਹੈ ਜਿਨ੍ਹਾਂ ਦਾ ਕੋਈ ਸਿਰ-ਪੈਰ ਕਿਸੇ ਨੂੰ ਕੁਝ ਸਮਝ ਨਹੀਂ ਆਉਂਦਾ।' ਕਿਉਂਕਿ ਮੈਂ ਏਸ ਗੱਲ ਦਾ ਮੋੜਾ ਨਹੀਂ ਸੀ ਦਿੱਤਾ, ਇਸ ਲਈ ਕੋਈ ਬਹਿਸ ਨਾ ਚੱਲੀ। ਗੱਲਾਂ ਫੇਰ ਆਪਣੀ ਪਹਿਲੀ ਤੋਰੇ ਤੁਰ ਪਈਆਂ। ਅੱਜ ਆਪਣੀ ਇਕੱਲ ਨਾਲ ਜੁੜੀ ਅਕਾਰਣਤਾ ਨੂੰ ਸਮਝਣ ਦਾ ਜਤਨ ਕਰ ਰਿਹਾ ਹਾਂ, ਤਾਂ ਅਚਾਨਕ ਕਈ ਸਾਲ ਬਾਅਦ ਹੀ ਵਾਪਰੀ ਘਟਨਾ ਵੱਲ ਮੇਰਾ ਧਿਆਨ ਚਲਾ ਗਿਆ। ਏਨੀ ਕੁ ਹੀ ਸਮਝ ਆਈ ਹੈ ਅਜੇ ਕਿ ਮੇਰੀ ਅਕਾਰਣਤਾ ਇਕ ਅੰਨ੍ਹਾ ਖੂਹ ਹੈ ਜਿਸਦਾ ਪਾਣੀ ਜੋਤ-ਵਿਹੂਣਾ ਹੈ, ਉਸ ਨੇ ਕਿਸ ਪਾਸੇ ਵਹਿਣਾ ਹੈ, ਇਸ ਦਾ ਉਸ ਨੂੰ ਆਪ ਪਤਾ ਨਹੀਂ। ਮੇਰੀ ਹੋਂਦ ਤੇ ਮੇਰੀ ਕਵਿਤਾ ਇਉਂ ਹੈ ਜਿਵੇਂ ਕੁਦਰਤ ਦੀਆਂ ਸੱਖਣੀਆਂ ਥਾਵਾਂ ਥਾਣੀ ਲੰਘਦਾ ਹਵਾ ਦਾ ਬੁੱਲਾ, ਪਾਣੀ ਦੇ ਪਿੰਡੇ 'ਤੇ ਕੰਬਣੀ ਵਾਂਗ ਉਸਦੀਆਂ ਨਿਕੀਆਂ-ਨਿਕੀਆਂ ਲਹਿਰਾ, ਜਿਸਮ ਦੇ ਕਿਸੇ ਵੀ ਹਿੱਸੇ 'ਤੇ ਬੇਮਲੂਮ ਜਿਹੀ ਜਲੂਣ ਜਾਂ ਉਸ ਨੂੰ ਬੇਮਤਲਬ ਪਲੋਸਨ ਦਾ ਨਿੱਕਾ ਜਿਹਾ ਸੁਖ। ਦੋਸਤੋ, ਮੈਂ ਅਤੇ ਮੇਰੀ ਕਵਿਤਾ ਵਿਚ ਬਹੁਤ ਕੁਝ ਅਕਾਰਣ ਹੈ, ਇਸ ਤੇ ਖ਼ਫ਼ਾ ਨਾ ਹੋਵੋ ਕਿਉਂਕਿ ਇਸ ਦੇ ਹੋਣ ਜਾਂ ਨਾ ਹੋਣ ਨਾਲ ਕਿਸੇ ਦਾ ਕੁਝ ਵੀ ਬਣਦਾ ਵਿਗੜਦਾ ਨਹੀਂ। ਤਿਰਕਾਲਾਂ ਵੇਲੇ ਨਦੀ ਦੇ ਪਾਣੀ ਵਿਚ ਸੂਰਜ ਦਾ ਡੁੱਬਣਾ, ਪਾਣੀ ਦਾ ਲਾਲ ਹੋ ਜਾਣਾ, ਮੇਰਾ ਜੀ ਕਰਨਾ ਕਿ ਇਸ ਵਿਚ ਛਾਲ ਮਾਰ ਕੇ ਪਾਣੀ ਨੂੰ ਚੀਰ ਸੁੱਟਾਂ, ਆਦਿ ਮੇਰੀ ਅਕਾਰਣਤਾ ਦੇ ਕੁਝ ਵੇਰਵੇ ਹਨ। ਇਸ ਤੋਂ ਵੱਧ ਉਹਨਾਂ ਦੀ ਕੋਈ ਔਕਾਤ ਨਹੀਂ। ਮੇਰੇ ਹੋਣ ਵਾਂਗ ਇਹਨਾਂ ਦਾ ਵੀ ਕੋਈ ਅਰਥ ਨਹੀਂ।

ਨਜ਼ਮਾਂ ਦੇ ਗੁਆਚਣ ਦਾ ਵੱਡਾ ਕਾਰਣ ਤਾਂ ਮੇਰੀ ਅਲਗਰਜ਼ੀ ਹੀ ਹੋ ਸਕਦੀ ਹੈ। ਅਜੇ ਤਾਂ ਆਪਣੇ ਆਪ ਨੂੰ ਸੰਭਾਲਣ ਦੀ ਚੇਤਨਾ ਵੀ ਨਹੀਂ ਜਾਗੀ ਸੀ। ਕਵਿਤਾ ਦੀ ਕਾਂਗ ਚੜ੍ਹੀ ਹੋਈ ਪ੍ਰਤੀਤ ਹੁੰਦੀ ਸੀ। ਆਪਣੇ ਵਿੱਤ ਤੋਂ ਕਿਤੇ ਵਡੇਰੀ ਦੌਲਤ ਦੀ ਦਸਤਕ ਆਪੇ ਅਦਿੱਸ ਦਰਵਾਜ਼ੇ ਤੇ ਸੁਣਾਈ ਦੇਂਦੀ ਸੀ। ਸੰਭਾਲ ਲੈਣ ਦੇ ਜਤਨ ਦਾ ਮਤਲਬ ਹੁੰਦਾ ਮੈਨੂੰ ਆਪਣੀਆਂ ਅਣਰਚੀਆਂ ਕਵਿਤਾਵਾਂ 'ਤੇ ਵਿਸ਼ਵਾਸ ਨਹੀਂ। ਇਕ ਅਚੇਤ ਕਾਰਣ ਇਹ ਪ੍ਰਤੀਤ ਹੁੰਦਾ ਹੈ ਕਿ ਅਜੇ ਮੇਰੇ ਵਿਚ ਕਿਤਾਬ ਛਾਪਣ ਦੀ ਲੋਚਾ ਨਹੀਂ ਸੀ ਜਾਗੀ। ਕਿਤਾਬਾਂ ਛਾਪਣ ਨਾਲ ਕੋਈ ਕਵੀ ਨਹੀਂ ਬਣ ਜਾਂਦਾ, ਇਹ ਕਥਨ

ਮੇਰਾ ਹੀ ਹੈ ਜੋ ਮੈਂ ਕਈ ਥਾਈਂ ਪ੍ਰਗਟਾਇਆ। ਕਿਸੇ ਕਵੀ-ਦਰਬਾਰ ਵਿਚ ਕਵਿਤਾ ਪੜ੍ਹਨ ਦੀ ਨਾ ਇੱਛਾ ਜਾਗੀ ਸੀ ਤੇ ਨਾ ਹੀ ਮੇਰੇ ਲਾਗ-ਪਾਸ ਕੋਈ ਅਜਿਹਾ ਕਵੀ-ਦਰਬਾਰ ਹੀ ਦਿਸਦਾ ਸੀ ਜਿਸ ਵਿਚ ਇਹੋ ਜੇਹੀਆਂ ਕਵਿਤਾਵਾਂ ਪੜ੍ਹੀਆਂ ਜਾਣ। ਜਾਣਦਾ ਹਾਂ ਕਿ ਇਹ ਸਭ ਗੱਲਾਂ ਹਉਮੈ ਦੀਆਂ ਸੂਚਕ ਹਨ। ਪਰ ਮੈਂ ਇਹ ਤੱਥ ਸਰਲ ਸੱਚ ਵਾਂਗ ਦੱਸ ਦਿਆਂ ਜਾਂ ਹਉਮੈਵਾਦੀ ਅਖਵਾਉਣ ਤੋਂ ਡਰਦਾ ਲੁਕਿਆ ਰਹਿਣ ਦਿਆਂ ਕਿ ਕਵਿਤਾ ਸੰਬੰਧੀ ਮੇਰੀ ਯਾਦਦਾਸ਼ਤ ਖ਼ੁਦ ਮੈਨੂੰ ਹੀ ਹੈਰਾਨ ਕਰਨ ਵਾਲੀ ਸੀ ਕਿ ਅਜ਼ਬਰ ਹੋਈਆਂ ਰਚਨਾਵਾਂ ਨੂੰ ਕਿਤੇ ਲਿਖ ਲੈਣ ਦੀ ਜਾਂ ਲਿਖੇ ਪੱਤਰਿਆਂ ਦੇ ਉੱਡ ਜਾਣ ਦੀ ਚਿੰਤਾ ਵਿਆਪਦੀ ਹੀ ਨਹੀਂ ਸੀ। ਹਉਮੈਂ ਉਕਸਾਉਣ ਵਾਲੀ ਇਸ ਯਾਦਦਾਸ਼ਤ ਦੇ ਰੰਗ ਕੁਝ-ਕੁਝ ਖੁਰੇ ਨੇ। ਚੇਤੇ ਵਿਚ ਉਕਰੇ ਹੋਏ ਨਕਸ਼ ਕੁਝ ਮੱਧਮ ਪੈ ਗਏ ਨੇ। ਪਰ ਮੱਥੇ ਵਿਚ ਖੁਣੀਆਂ ਤਸਵੀਰਾਂ ਮੱਧਮ ਹੀ ਪਈਆਂ ਨੇ ਪੂਰੀਆਂ ਮਿਟੀਆਂ ਨਹੀਂ। ਆਪਣੀਆਂ ਰਚਨਾਵਾਂ ਦੇ ਖੰਡਰਾਂ ਵਿਚ ਹਾਲੇ ਵੀ ਕੁਝ ਆਲੀਸ਼ਾਨ ਝਾਉਲੇ ਪੈਂਦੇ ਹਨ। ਖ਼ੈਰ ਉਸ ਕਵਿਤਾ ਦੀਆਂ ਕੁਝ ਸਤਰਾਂ ਯਾਦ ਹਨ :

ਪੀਚ ਕੇ ਕਲੀਆਂ ਦੀ ਰੰਗਤ ਮਲ ਕੇ ਤਾਰੇ ਆਸਮਾਨੀ
ਸਿਰਫ ਤੇਰੇ ਹੀ ਲਈ ਸਾਜੀ ਗਈ ਮੇਰੀ ਜਵਾਨੀ
ਗ਼ੈਰ ਦੀ ਨਜ਼ਰਾਂ ਤੋਂ ਪਰਦੇਸੀ ਹੈ ਪਰਛਾਵਾਂ ਵੀ ਮੇਰਾ
ਸਿਰਫ ਤੇਰੇ ਹੀ ਕੰਵਲ ਲਈ ਜਾਗਿਆ ਮੇਰਾ ਸਵੇਰਾ
ਐ ਸਮ੍ਹਾ ਬੇਦਾਗ਼ ਇਸ ਵਿਚ ਚੰਨ ਜਿਹਾ ਇਕ ਦਾਗ਼ ਕਰ ਦੇ
ਹਾਇ ਇਕ ਕੋਸਾ ਜਿਹਾ ਚੁੰਮਣ ਮੇਰੇ ਬੁਲ੍ਹਾਂ 'ਤੇ ਧਰ ਦੇ
ਪੀਚ ਕੇ ਬਾਹਾਂ 'ਚ ਮੈਨੂੰ ਕਾਲਜੇ ਦੇ ਕਰ ਕੇ ਨੇੜੇ
ਹੋਰ ਵੀ ਸੋਹਣੇ ਬਚਨ ਮੈਨੂੰ ਕਹੇ ਸਨ ਤੂੰ ਬਥੇਰੇ
ਤੂੰ ਕਿਹਾ ਸੀ
ਕਿਰਮਚੀ ਤਾਰੇ ਵੀ ਤੱਕ ਅੰਬਰ ਦੇ ਵਿਚ ਬੇਰੰਗ ਹੋਏ
ਤੱਕ ਹਵਾ ਦੇ ਸਹਿਕਦੇ ਨਗ਼ਮੇ ਵੀ ਪਲ ਵਿਚ ਬੰਦ ਹੋਏ
ਵੇਖ ਦੁਨੀਆ ਦੀ ਤੜਪ ਹੁਣ ਡਰ ਕੇ ਏਦਾਂ ਸੌਂ ਗਈ ਹੈ
ਜਿਸ ਤਰ੍ਹਾਂ ਕਿ ਜ਼ਿੰਦਗੀ ਵਿਚ ਜ਼ਿੰਦਗੀ ਬਾਕੀ ਨਹੀਂ ਹੈ।
ਕੰਬਦੀਆਂ ਲਾਟਾ ਨੂੰ ਪੱਲਾ ਔਹ ਗੁਆਂਢਣ ਤਾਣਦੀ ਹੈ
ਦੌੜ ਕੇ ਦਰ ਭੀੜ ਲਏ ਆਖਰ ਅਸਾਡੇ ਹਾਣ ਦੀ ਹੈ
ਏਸ ਥਾਵੇਂ ਤੂੰ ਏ ਮੈਂ ਹਾਂ ਥਾਂ ਵੀ ਏਥੇ ਥਾਂ ਨਹੀਂ ਹੈ
ਤੇਰੀ ਚੁਪ ਏ, ਮੇਰੀ ਹਾਂ ਏ, ਕੋਈ ਕਿਧਰੇ ਨਾਂਹ ਨਹੀਂ ਹੈ।

ਇਹੋ ਜਿਹੀਆਂ ਨਜ਼ਮਾਂ ਮੈਂ ਆਪਣੀ ਪਛਾਣ ਦੇ ਆਪਣੇ ਮਹਿਰਮ ਕਿਸਮ ਦੇ ਲੋਕਾਂ ਨੂੰ ਹੀ ਕਦੀ-ਕਦੀ ਸੁਣਾਉਂਦਾ ਰਿਹਾ। ਇਹ ਮੇਰੇ ਨਿਜ ਦੇ ਏਨੀਆਂ ਨੇੜੇ ਸਨ ਕਿ ਸ਼ਾਇਦ ਇਸੇ ਕਾਰਣ ਹੀ ਮੇਰੇ ਯਾਰਾਂ-ਦੋਸਤਾਂ ਦੇ ਸੀਮਿਤ ਘੇਰੇ ਵਿਚ ਰਹਿ ਗਈਆਂ। ਗੁਲਜ਼ਾਰ ਦੇ ਵੱਡੇ ਵੀਰ ਕਰਤਾਰ ਸਿੰਘ (ਲੀਡਜ਼) ਨੂੰ 1984 ਵਿਚ ਬਰਮਿੰਗਮ ਮਿਲਿਆ ਤਾਂ ਉਹਨੇ ਵਰ੍ਹਿਆਂ ਦੀ ਵਿੱਥ ਬਾਅਦ ਹੋਈ ਇਸ ਮਿਲਣੀ ਵਿਚ ਪਹਿਲੇ ਪੰਜਾਂ ਮਿੰਟਾਂ

ਵਿਚ ਹੀ 'ਪੀਚ ਕੇ ਕਲੀਆਂ ਦੀ ਰੰਗਤ ਮਲ ਕੇ ਤਾਰੇ ਆਸਮਾਨੀ' ਤੋਂ ਲੈ ਕੇ ਪੰਜ ਸੱਤ ਸਤਰਾਂ ਫਟਾਫਟ ਉਚਾਰ ਦਿੱਤੀਆਂ। ਇਉਂ ਜਾਪਿਆ ਕਿ ਉਹਦਾ ਵੀ ਕੋਈ ਆਪਣਾ ਹੈ ਜਿਸਨੇ ਕਦੀ ਇਸੇ ਤਰ੍ਹਾਂ ਉਹਨੂੰ ਖ਼ਾਸ ਆਪਣਾ ਜਾਤਾ ਸੀ। ਉਹ ਕਵਿਤਾ ਦਾ ਪਾਰਖੂ ਜਾਂ ਆਲੋਚਕ ਨਹੀਂ, ਪਰ ਉਹਦੇ ਮੂੰਹੋਂ ਇਹ ਪੰਗਤੀਆਂ ਸੁਣ ਕੇ ਮੈਨੂੰ ਲੱਗਾ ਕਿ ਕੋਈ ਪਰਮ ਆਲੋਚਕ ਵੀ ਮੇਰਾ ਇਸ ਤਰ੍ਹਾਂ ਮੁਲੰਕਣ ਨਹੀਂ ਕਰ ਸਕਦਾ ਜਿੱਦਾਂ ਉਹਨੇ ਇਹਨਾਂ ਸਤਰਾਂ ਨੂੰ ਅਦਾ ਕਰਨ ਮਾਤਰ ਨਾਲ ਹੀ ਕਰ ਦਿੱਤਾ ਸੀ।

ਜਿਵੇਂ ਕਿ ਪਹਿਲਾਂ ਕਹਿ ਚੁੱਕਾ ਹਾਂ, ਸਾਰੀ ਦੁਨੀਆ ਹੀ ਮੈਨੂੰ ਆਪਣੀ ਕਵਿਤਾ ਦਾ ਵਿਸ਼ਾ ਪ੍ਰਤੀਤ ਹੁੰਦੀ ਸੀ। ਭਾਵੇਂ ਮੇਰਾ ਸ੍ਰੋਤਾ ਲਗਭਗ ਕੋਈ ਵੀ ਨਹੀਂ ਸੀ ਤਾਂ ਵੀ ਮੈਂ ਲਗਾਤਾਰ ਲਿਖ ਰਿਹਾ ਸਾਂ ਤੇ ਭੁੱਲ ਰਿਹਾ ਸਾਂ। ਉਹਨਾਂ ਦਿਨਾਂ ਦੀਆਂ ਦੋ ਕਵਿਤਾਵਾਂ ਮੈਨੂੰ ਵਿਸ਼ੇਸ਼ ਚੇਤੇ ਆ ਰਹੀਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਮੈਂ ਆਪਣੇ ਆਪ ਤੋਂ ਰਤਾ ਕੁ ਫ਼ਾਸਲਾ ਥਾਪਣ ਲਗ ਪਿਆ ਸਾਂ। ਇਹਨਾਂ ਦੋਹਾਂ ਵਿਚੋਂ ਇਕ ਦੀ ਪ੍ਰੇਰਣਾ ਮੈਨੂੰ ਆਪਣੇ ਪਾਸ-ਪੜੋਸ ਦੀ ਨਿੰਦ-ਕਹਾਣੀ ਤੋਂ ਮਿਲੀ ਤੇ ਦੂਜੀ ਦੀ ਆਪਣੇ ਤੋਂ ਦੂਰ ਕਿਸੇ ਅਖ਼ਬਾਰੀ ਖ਼ਬਰ ਤੋਂ। ਨਿੰਦ-ਕਹਾਣੀ ਇਉਂ ਸੀ : ਜਿਸ ਬਿਲਡਿੰਗ ਵਿਚ ਮੈਂ ਰਹਿੰਦਾ ਸਾਂ, ਉਸ ਵਿਚ ਇਕ ਸੋਹਣੀ ਸੁਣੱਖੀ ਸੁਆਣੀ ਦਾ ਇਕ ਸੋਹਣੇ ਕੜੀਅਲ ਜਵਾਨ ਨਾਲ ਇਸ਼ਕ ਸੀ ਜਿਸਨੂੰ ਮੈਥੋਂ ਬਗ਼ੈਰ ਹੋਰ ਸਾਰੇ ਜਾਣਦੇ ਸਨ। ਉਹਨਾਂ ਦੀ ਸੰਤਾਨ ਇਕ ਬਹੁਤ ਹੀ ਖ਼ੂਬਸੂਰਤ ਲੜਕਾ, ਉਮਰ ਤਿੰਨ ਚਾਰ ਸਾਲ, ਨਮੂਨੀਏ ਨਾਲ ਮਾਂਦਾ ਪੈ ਗਿਆ। ਹਫ਼ਤਾ ਦਸ ਦਿਨ ਉਹ ਔਖੇ ਸਾਹ ਲੈਂਦਾ ਰਿਹਾ। ਇਕ ਦਿਨ ਆਸ਼ਿਕ ਅੱਧੀ ਰਾਤ ਵੇਲੇ ਆਪਣੀ ਪ੍ਰੇਮਿਕਾ ਪਾਸ ਪਹੁੰਚਾ ਤੇ ਦੋਵੇਂ ਜਣੇ ਲਗਭਗ ਮਰਨ ਕੰਢੇ ਪਹੁੰਚੇ ਬੱਚੇ ਦੇ ਲਾਗੇ ਪ੍ਰੇਮ-ਖੇਡ ਵਿਚ ਰੁੱਝ ਗਏ। ਅਗਲੇ ਦਿਨ ਬੱਚਾ ਮਰ ਗਿਆ। ਨਿੰਦ-ਕਹਾਣੀ ਵਿਚ ਇਹਨਾਂ ਪ੍ਰੇਮੀਆਂ ਨੂੰ ਹੀ ਆਪਣੀ ਪਿਆਰ-ਨਿਸ਼ਾਨੀ ਦੀ ਮੌਤ ਦਾ ਜ਼ੁਮੇਵਾਰ ਗਰਦਾਨਿਆ ਜਾ ਰਿਹਾ ਸੀ।

ਇਹ ਨਿੰਦ-ਕਹਾਣੀ ਮੇਰੇ ਵੀ ਕੰਨੀ ਪਈ ਪਰ ਮੈਂ ਇਸ ਵਿਚ ਸ਼ਾਮਲ ਨਾ ਹੋ ਸਕਿਆ। ਇਸ਼ਕ ਨੂੰ ਮੈਂ ਪ੍ਰਾਣ-ਸ਼ਕਤੀ ਦਾ ਕੁਦਰਤੀ ਪ੍ਰਗਟਾਵਾ ਸਮਝਦਾ ਹਾਂ। ਵਾਰਿਸ ਪਾਸੋਂ 'ਇਸ਼ਕ ਕੀਤੋ ਸੂ ਜਗ ਦਾ ਮੂਲ ਮੀਆਂ' ਦੀ ਸਿਖਿਆ ਨੂੰ ਬਰਨਾਰਡ ਸ਼ਾਅ ਦੇ 'ਮੈਨ ਐਂਡ ਸੁਪਰਮੈਨ' ਨੇ ਪ੍ਰਪੱਕ ਕੀਤਾ ਸੀ। ਪ੍ਰਾਣ-ਸ਼ਕਤੀ ਲੱਖ ਰੋਕਿਆਂ ਵੀ ਨਹੀਂ ਰੁਕਦੀ। ਮੈਨੂੰ ਜਾਪਦਾ ਸੀ ਕਿ ਪ੍ਰੇਮ ਦੇ ਸੁੰਦਰ ਫਲ ਬੱਚੇ ਦੀ ਮੌਤ ਜਿਵੇਂ ਜਿਵੇਂ ਨੇੜੇ ਆਉਂਦੀ ਜਾ ਰਹੀ ਸੀ ਤਿਵੇਂ ਤਿਵੇਂ ਪ੍ਰੇਮੀ ਤੇ ਪ੍ਰੇਮਿਕਾ ਇਕ ਦੂਜੇ ਵੱਲ ਵਧੇਰੇ ਖਿੱਚੇ ਜਾ ਰਹੇ ਸਨ। ਮਾਂ ਤਾਂ ਬੱਚੇ ਦੇ ਸਿਰ੍ਹਾਣੇ ਦਸਾਂ ਦਿਨਾਂ ਤੋਂ ਸੇਵਾ ਵਿਚ ਰੁੱਝੀ ਉਨੀਂਦਰਾ ਝਾਗ ਰਹੀ ਸੀ, ਪ੍ਰੇਮੀ-ਪਿਤਾ ਰਤਾ ਕੁ ਦੂਰ, ਪਰ ਸ਼ਾਇਦ ਮਾਂ ਤੋਂ ਵਧੇਰੇ ਚਿੰਤਿਤ ਸੀ। ਮੌਕਾ ਮਿਲਣ 'ਤੇ ਉਹ ਸ਼ਾਇਦ ਵਿਦਾ ਹੋ ਰਹੇ ਆਪਣੇ ਬੱਚੇ ਨੂੰ ਹੀ ਵੇਖਣ ਪਹੁੰਚਾ। ਮਾਂ ਤੇ ਪਿਓ ਗੂੜ੍ਹੀ ਚਿੰਤਾ ਵਿਚ ਹੀ ਇਕ ਦੂਜੇ ਦੇ ਲਾਗੇ ਹੋ ਗਏ। ਇਕ ਪ੍ਰਾਣ-ਮੂਰਤ ਨਾ ਵਿਦਾ ਹੁੰਦੀ ਵੇਖ ਕੇ ਇਕ ਹੋਰ ਪ੍ਰਾਣ-ਮੂਰਤ ਨੂੰ ਰਚਣ ਲਈ ਅਚੇਤ ਹੀ ਪ੍ਰਾਣ-ਸ਼ਕਤੀ ਕਾਰਜਸ਼ੀਲ ਹੋ ਗਈ। ਜੋ ਕੁਝ ਵੀ ਹੋਇਆ ਮੇਰਾ ਮਨ ਉਸ ਨੂੰ ਨਿਰੋਲ ਕਾਮ-ਖਿੱਚ ਮੰਨਣ ਲਈ ਤਿਆਰ ਨਹੀਂ ਸੀ। ਜੀਵਨ ਬਹੁਤ ਜਟਿਲ ਹੈ। ਨਿੰਦ-

ਕਹਾਣੀਆਂ ਜੋੜਣ ਵਾਲੇ ਉਹਦੀ ਸਰਲ ਤੇ ਇਕਹਿਰੀ ਵਿਆਖਿਆ ਕਰਦੇ ਹਨ। ਉਹ ਘਟਨਾਵਾਂ ਨੂੰ ਵਰਜਿਤ ਅਤੇ ਵਿਹਿਤ ਦੀ ਕਸਵੱਟੀ ਤੇ ਪਰਖਦੇ ਹਨ। ਪ੍ਰਾਣ-ਸ਼ਕਤੀ ਦੇ ਨੇਮ ਵਧੇਰੇ ਜਟਿਲ ਅਤੇ ਗੰਭੀਰ ਹਨ। ਲੋਕਾਂ ਦੇ ਕਰਮ ਇਸ ਆਦਿ-ਸ਼ਕਤੀ ਦੇ ਪ੍ਰਸੰਗ ਵਿਚ ਪਰਖਣ ਲਈ ਆਪਣੀਆਂ ਸਤਹੀ ਪੂਰਬ ਧਾਰਣਾਵਾਂ ਤੋਂ ਮੁਕਤ ਹੋਣਾ ਪਵੇਗਾ। ਇਹੋ ਜਿਹੀ ਮਾਨਸਿਕਤਾ ਨੇ ਹੀ ਮੈਥੋਂ ਇਹ ਕਵਿਤਾ ਲਿਖਵਾਈ :

ਅਜੇ ਸਹਿਕਦਾ ਹੈ
ਅਜੇ ਤਾਂ ਲਹੂ ਨਾੜੀਆਂ ਵਿਚ ਰਵਾਂ ਹੈ
ਅਜੇ ਤਾਂ ਸਮਾਂ ਹੈ ਅਜੇ ਤਾਂ ਸਮਾਂ ਹੈ
ਅਜੇ ਸਰਘੀ ਦਾ ਨੇੜਾ ਪਰੇਸ਼ਾਨ ਨਾ ਹੈ
ਅਜੇ ਹਉਕੇ ਰੰਗੀ ਰਹੀ ਜਲ ਸ਼ਮ੍ਹਾ ਹੈ
— — —
ਅਜੇ ਮੇਰੀ ਮਿੱਟੀ 'ਚ ਅੰਤਾ ਦੀ ਤੇਹ ਹੈ
ਅਜੇ ਤੇਰਾ ਦਰਿਆ ਪੂਰਾ ਡੀਕ ਸਕਦੀ
— — —
ਮੈਂ ਹੀ ਕੱਲ ਸੀ ਜਣਿਆ ਮੈਂ ਹੀ ਕੱਲ ਜਣਾਂਗੀ
ਤੇਰੇ ਬਾਲ ਦੀ ਮਾਂ ਮੈਂ ਹੀ ਫਿਰ ਬਣਾਂਗੀ।
— — —

ਇਹ ਕਵਿਤਾ ਮੈਂ ਕਦੇ ਵੀ ਕਿਸੇ ਨੂੰ ਨਹੀਂ ਸੁਣਾਈ। ਉਦੋਂ ਤਾਂ ਆਸੇ-ਪਾਸੇ ਕਿਸੇ ਨੂੰ ਸੁਣਾ ਹੀ ਨਹੀਂ ਸਾਂ ਸਕਦਾ। ਪ੍ਰਚਾਰੀ ਗਈ ਨਿੰਦ-ਕਹਾਣੀ ਵਿਚ ਮੈਂ ਸ਼ਾਮਿਲ ਨਹੀਂ ਸਾ। ਆਪਣੇ 'ਤੇ ਵਿਸਵਾਸ ਨਹੀਂ ਕਿ ਮੈਂ ਜੋ ਕਹਿ ਰਿਹਾ ਹਾਂ ਉਹਨੂੰ ਮੈਂ ਸਰੋਤਿਆਂ ਤਕ ਪੂਰੀ ਸਚਾਈ ਤੇ ਸਵੱਛਤਾ ਨਾਲ ਸੰਚਾਰ ਵੀ ਸਕਾਂਗਾ ਕਿ ਨਹੀਂ। ਮੈਨੂੰ ਜਾਪਦਾ ਹੈ ਕਿ ਮੈਂ ਖ਼ੁਦ ਆਪਣੀ ਕਵਿਤਾ ਨੂੰ ਆਪਣੇ ਵਿਸਵਾਸ ਦੀ ਹਾਣ ਦੀ ਨਹੀਂ ਸਾਂ ਸਮਝਦਾ। ਆਪਣੀ ਇਕਾਂਤ ਵਿਚ ਮੈਂ ਇਸ ਨੂੰ ਕਦੀ ਕਦੀ ਆਪ ਹੀ ਪੜ੍ਹਦਾ ਸਾਂ। ਕਦੀ ਜਾਪਦਾ ਸੀ ਇਹ ਕਵਿਤਾ ਲਿਖ ਕੇ ਮੈਂ ਕੋਈ ਅਪਰਾਧ ਕੀਤਾ ਹੈ ਅਤੇ ਕਦੀ ਕਦੀ ਆਪਣੀ ਸਵੱਛਤਾ ਤੇ ਮਾਣ ਕਰਨ ਨੂੰ ਜੀ ਕਰਦਾ ਹੈ। ਇਹ ਕਵਿਤਾ ਮੇਰੇ ਨਿਜ ਨਾਲ ਸੰਬੰਧਿਤ ਨਹੀਂ, ਤਾਂ ਵੀ ਲਗਦਾ ਹੈ ਕਿ ਮੇਰੀ ਨਿਜਤਾ ਇਕ ਕਵਿਤਾ ਵਿਚ ਕਿਸੇ ਨਾ ਕਿਸੇ ਰੂਪ ਵਿਚ ਸ਼ਾਮਿਲ ਹੈ। ਕੀ ਕਵਿਤਾ ਬੁਨਿਆਦੀ ਤੌਰ 'ਤੇ ਰਚਣਹਾਰ ਦਾ ਸ੍ਵੈਪ੍ਰਕਾਸ਼ ਹੈ ?

ਜਿਵੇਂ ਉਸ ਪ੍ਰੇਮੀ-ਜੋੜੀ ਦੀ ਸੁੰਦਰ ਸੰਤਾਨ ਉਹਨਾ ਪਾਸੋਂ ਵਿਛੜ ਗਈ, ਉਵੇਂ ਹੀ ਮੇਰੀ ਕਵਿਤਾ, ਮੇਰੀ ਸੁਹਜ-ਸੰਤਾਨ, ਵੀ ਮੈਥੋਂ ਗੁਆਚ ਚੁੱਕੀ ਹੈ। ਮੇਰਾ ਵੀ ਜੀ ਕਰਦਾ ਹੈ ਕਿ ਜੇ ਮੇਰੀ ਰਚਨਾ-ਸ਼ਕਤੀ ਮੈਨੂੰ ਤੌਫੀਕ ਦੇਵੇ ਤਾਂ ਮੈਂ ਉਸ ਕਵਿਤਾ ਨੂੰ ਦੋਬਾਰਾ ਨਵੇਕਲੇ ਰੂਪ ਵਿਚ ਰਚਣ ਦਾ ਜਤਨ ਕਰਾਂ। ਕਾਵਿ-ਰਚਨਾ-ਸ਼ਕਤੀ ਵੀ ਮੈਨੂੰ ਪ੍ਰਾਣ-ਸ਼ਕਤੀ ਦੀ ਇਕ ਵੰਨਗੀ ਪ੍ਰਤੀਤ ਹੁੰਦੀ ਹੈ।

ਦੂਜੀ ਕਵਿਤਾ ਅਖ਼ਬਾਰ ਦੀ ਇਕ ਖ਼ਬਰ ਤੋਂ ਪ੍ਰੇਰਿਤ ਹੈ। ਖ਼ਬਰ ਇਉਂ ਸੀ : ਲਖਨਊ

ਵਿਚ ਯੂ. ਪੀ. ਸਰਕਾਰ ਦਾ ਵੱਡਾ ਅਫ਼ਸਰ (ਸ਼ਾਇਦ ਆਈ. ਸੀ. ਐਸ.) ਸੀ ਠਾਕਰ ਭੌਰ ਸਿੰਘ, ਕਿਸੇ ਜ਼ਿਮੀਂਦਾਰ ਘਰਾਣੇ ਨਾਲ ਸੰਬੰਧਿਤ। ਉਹਦੀ ਇਕ ਬਾਂਦੀ ਸੀ ਬਿਲਸੀਆ ਜੋ ਉਹਦੇ ਸਹੁਰਿਓਂ ਉਹਦੀ ਪਤਨੀ ਨਾਲ ਹੀ ਆਈ ਸੀ। ਬਿਲਸੀਆ ਘਰ ਦੇ ਖ਼ਾਨਸਾਮੇ ਵਲ ਖਿੱਚੀ ਗਈ ਜਿਸ ਦਾ ਪਤਾ ਉਹਦੀ ਮਾਲਕਿਨ ਨੂੰ ਲਗ ਗਿਆ। ਠਾਕਰ ਸਾਹਿਬ ਸ਼ਾਮੀਂ ਦਫ਼ਤਰੋਂ, ਜਾਂ ਸ਼ਾਇਦ ਕਲੱਬੋਂ, ਘਰ ਆਏ ਤਾਂ ਪਤਨੀ ਨੇ ਸ਼ਿਕਾਇਤ ਕੀਤੀ। ਠਾਕਰ ਸਾਹਿਬ ਨੇ ਬਿਲਸੀਆ ਨੂੰ ਕੁੱਟਿਆ ਜਿਸਦੇ ਸਿੱਟੇ ਵਜੋਂ ਉਹ ਮਰ ਗਈ। ਠਾਕਰ ਸਾਹਿਬ ਉਹਨੂੰ-ਜਿਉਂਦੀ ਨੂੰ ਜਾਂ ਮਰੀ ਨੂੰ—ਰਾਤੋ-ਰਾਤ ਆਪਣੇ ਸਹੁਰੇ ਘਰ ਛੱਡ ਆਏ। ਬਿਲਸੀਆ ਉਸਦੇ ਬਾਅਦ ਕਿਸੇ ਨੇ ਜਿਉਂਦੀ ਨਹੀਂ ਵੇਖੀ। ਠਾਕਰ ਸਾਹਿਬ ਫੜੇ ਗਏ, ਮੁਕੱਦਮੇ ਵਿਚ ਸਜ਼ਾਯਾਬ ਹੋਏ, ਅਪੀਲ ਵਿਚ ਬਰੀ ਹੋ ਗਏ।

ਇਸ ਖ਼ਬਰ ਦਾ ਅਖ਼ਬਾਰਾਂ ਵਿਚ ਬਹੁਤ ਚਰਚਾ ਰਿਹਾ। ਮੇਰੀ ਕਵਿਤਾ ਠਾਕਰ ਸਾਹਿਬ ਦੇ ਅਪਰਾਧ ਨਾਲ ਸੰਬੰਧਿਤ ਵੀ ਨਹੀਂ ਸੀ, ਉਹ ਉਸ ਸਹਿਜ ਪਿਆਰ-ਖਿੱਚ ਨਾਲ ਸੰਬੰਧਿਤ ਸੀ। ਉਹਦੀ ਕਾਮ-ਕ੍ਰੀੜਾ ਮੈਨੂੰ ਪਿਆਰ-ਖਿੱਚ ਦਾ ਹੀ ਇਕ ਰੂਪ ਨਜਰ ਆਉਂਦੀ ਸੀ। ਇਹ ਕਵਿਤਾ ਇਉਂ ਸ਼ੁਰੂ ਹੁੰਦੀ ਸੀ :

ਤੂੰ ਮੈਨੂੰ ਛਮਕ ਨ ਮਾਰ
ਮੇਰੇ ਸਵਾਮੀ ਮੇਰੇ ਆਕਾ ਹੇ ਮੇਰੇ ਪਾਲਨਹਾਰ
ਮੇਰੀ ਤੋਬਾ, ਜੀ ਮੈਂ ਭੁੱਲੀ, ਤੂੰ ਮੈਨੂੰ ਬਖ਼ਸ਼ ਗ਼ੁਫ਼ਾਰ
ਇਹ ਜੋ ਪਿੰਡਾ ਹੈ ਹੁਸਨ ਭਰਿਆ ਇਹਦੇ 'ਤੇ ਲਾਸ ਨ ਪਾ
ਹੁਸਨ ਵਾਲੇ 'ਤੇ ਨਹੀਂ ਡੇਗਦਾ ਬਿਜਲੀ ਵੀ ਖ਼ੁਦਾ।

ਇਹ ਕਵਿਤਾ ਵੀ ਮੈਂ ਆਪਣੇ ਪਹਿਲੇ ਕਾਵਿ-ਸੰਗ੍ਰਹਿ ਵਿਚ ਸ਼ਾਮਿਲ ਨਾ ਕਰ ਸਕਿਆ। ਪਤਾ ਨਹੀਂ ਉਦੋਂ ਕੀ ਮਸਲਹਤ ਸੀ। ਕੁਝ ਚਿਰ ਪਾ ਕੇ ਇਹ ਕਿਸੇ ਪੱਤ੍ਰਿਕਾ ਵਿਚ ਛਪੀ ਸੀ, ਸ਼ਾਇਦ 'ਪ੍ਰੀਤਮ' ਵਿਚ, ਪੱਕਾ ਯਾਦ ਨਹੀ।

*(ਪੁਸਤਕ 'ਚੋਲਾ ਟਾਕੀਆਂ ਵਾਲਾ' ਵਿਚੋਂ)*

# ਘੋਗਾ ਤੇ ਸਮੁੰਦਰ

## ਅਜੀਤ ਕੌਰ

ਹੁਣ ਸੋਚਦੀ ਹਾਂ ਤਾਂ ਕੇਡਾ ਅਜੀਬ ਲੱਗਦਾ ਏ!

ਓਮਾ ਨਾਲ ਮੁਲਾਕਾਤ, ਇਕ ਬੜਾ ਅਜੀਬ ਇਤਫਾਕ ਸੀ।

ਓਮਾ, ਯਾਨੀ ਓਮ ਪ੍ਰਕਾਸ਼।

ਤੇ ਮੁਲਾਕਾਤ ਜਿਸ ਤਰ੍ਹਾਂ ਵਾਕਫੀਅਤ ਵਿਚ ਬਦਲੀ, ਤੇ ਵਾਕਫੀਅਤ ਇਸ਼ਕ ਵਿਚ, ਉਹ ਹੋਰ ਵੀ ਅਜੀਬ ਸੀ।

ਫੇਰ ਇਹ ਵੀ ਸੋਚਦੀ ਹਾਂ ਕਿ ਸ਼ਾਇਦ ਹਰ ਮਨੁੱਖੀ ਰਿਸ਼ਤਾ ਏਸੇ ਤਰ੍ਹਾਂ ਅਜੀਬ ਲੱਗਦਾ ਏ। ਅਦੁੱਤੀ, ਬੇਨਜ਼ੀਰ! ਪਰ ਅਸਲ ਵਿਚ ਹੁੰਦਾ ਬਹੁਤ ਮਾਮੂਲੀ ਏ।

ਏਸੇ ਤਰ੍ਹਾਂ ਮਨੁੱਖਾਂ ਦੇ ਦੁੱਖ, ਸੁੱਖ, ਗ਼ਮ, ਅਨੰਦ! ਜਿਸ ਨਾਲ ਵਾਪਰਦੇ ਨੇ, ਉਹਨੂੰ ਲੱਗਦਾ ਏ ਇਸ ਭੂਰੀ ਜ਼ਮੀਨ ਤੇ ਨੀਲੇ ਆਸਮਾਨ ਦੇ ਵਿਚਕਾਰ ਅਜਿਹੀ ਘਟਨਾ ਕਿਸੇ ਹੋਰ ਨਾਲ ਵਾਪਰ ਰਹੀ ਏ। ਅਦਭੁਤ! ਅਜੀਬੋ-ਗ਼ਰੀਬ! ਬੇਜੋੜ! ਪਰ ਜੇ ਸੋਚੋ, ਤਾਂ ਇਹ ਤਾਂ ਮੀਂਹ ਵੱਸਣ ਵਰਗੀਆਂ, ਹਵਾਵਾਂ ਵੱਗਣ ਵਰਗੀਆਂ, ਘਟਨਾਵਾਂ ਹੀ ਨੇ ਮਹਿਜ਼! ਸਭ ਨਾਲ ਵਾਪਰਦੀਆਂ ਰਹਿੰਦੀਆਂ ਨੇ। ਤੇ ਬੜਾ ਹੀ ਅਜੀਬ ਲੱਗਦਾ ਏ ਸੋਚ ਕੇ, ਕਿ ਇਕੋ ਹੀ ਵੇਲੇ, ਓਸੇ ਪਲ, ਓਸੇ ਛਿਣ, ਦੁਨੀਆ ਦੇ ਪਤਾ ਨਹੀਂ ਕਿੰਨੇ ਹੀ ਹਿੱਸਿਆਂ ਵਿਚ ਕਿੰਨੇ ਹੀ ਲੋਕਾਂ ਨਾਲ, ਇਕੋ ਵੇਲੇ, ਇਕੋ ਜਿਹੀਆਂ ਘਟਨਾਵਾਂ ਵਾਪਰ ਰਹੀਆਂ ਹੋਣਗੀਆਂ। ਇਕੋ ਜਿਹੀ ਹੋਣੀ! ਘਟਨਾ-ਚੱਕਰ! ਸੁੱਖ ਦਾ, ਦੁੱਖ ਦਾ! ਪਰ ਆਪੋ ਆਪਣੀ ਨਿਜੀ ਹੋਣੀ ਵਿਚੋਂ ਗੁਜਰਦਾ ਹਰ ਇਕੱਲਾ ਮਨੁੱਖ ਇਹੀ ਸੋਚ ਰਿਹਾ ਹੋਵੇਗਾ ਕਿ ਯਾ ਖ਼ੁਦਾ, ਇਹੋ ਜਿਹੀ ਅਣਹੋਣੀ, ਇਹੋ ਜਿਹੀ ਅਲੋਕਾਰ ਗੱਲ ਨਾ ਕਿਸੇ ਨਾਲ ਹੋਈ ਏ, ਨਾ ਹੋਣੀ ਏ।

ਕਿੱਡੀ ਅਜੀਬ ਗੱਲ ਏ! ਨਹੀਂ ?

ਇਹ ਉਹਨਾਂ ਦਿਨਾਂ ਦੀ ਗੱਲ ਏ, ਜਦੋਂ ਮੈਂ ਅਖ਼ੀਰਲੀ ਵਾਰੀ ਆਪਣੇ ਖ਼ਾਵੰਦ ਦੇ ਘਰੋਂ ਆਪਣੀ ਮਾਂ ਦੇ ਘਰ ਆ ਗਈ ਸਾਂ।

ਉਂਜ ਤਾਂ ਇਹ ਅੱਠਵੀਂ ਵਾਰ ਸੀ, ਜਦੋਂ ਮੈਂ ਫੁਟਬਾਲ ਵਾਂਗੂੰ ਲੁੜ੍ਹਕਦੀ ਹੋਈ, ਖ਼ਾਵੰਦ ਦੇ ਘਰੋਂ ਮਾਂ ਦੇ ਘਰ ਜਾ ਰਹੀ ਸਾਂ। ਪਰ ਇਕ ਛਿਣ ਦੇ ਹਜ਼ਾਰਵੇਂ ਹਿੱਸੇ ਵਿਚ, ਇਕ ਅੱਖ-ਪਲਕਾਰੇ ਵਿਚ, ਬਿਜਲੀ ਦੀ ਲਿਸ਼ਕ ਵਾਂਗੂੰ ਮੈਨੂੰ ਅਹਿਸਾਸ ਹੋ ਗਿਆ ਸੀ ਕਿ ਇਹ ਹੁਣ ਅਖ਼ੀਰਲੀ ਵਾਰ ਏ ਜਦੋਂ ਮੈਂ ਇਹਨਾਂ ਦਹਿਲੀਜ਼ਾਂ ਤੋਂ ਪੈਰ ਬਾਹਰ ਰੱਖ ਰਹੀ

ਸਾਂ । ਇਹਨਾਂ ਮੁਹਾਠਾਂ ਦੇ ਅੰਦਰ ਹੁਣ ਦੁਬਾਰਾ ਮੈਂ ਕਦੇ ਕਦਮ ਨਹੀਂ ਰੱਖਾਂਗੀ ।

ਗੱਲ ਵੀ ਕੋਈ ਖ਼ਾਸ ਨਹੀਂ ਸੀ । ਬਸ, ਇਕ ਤਿਨਕਾ ਸੀ ਜਿਹੜਾ ਆਖ਼ਰੀ ਸੀ, ਤੇ ਜਿਸ ਨੇ ਮੇਰੀ ਊਠ ਵਰਗੀ ਸਖ਼ਤ ਕਮਰ ਵੀ ਕੜਕਾ ਕੇ ਤੋੜ ਦਿੱਤੀ ਸੀ ।

ਓਦੋਂ ਬਾਰਾਂ ਸਾਲ ਹੋ ਚੁੱਕੇ ਸਨ ਸਾਡੇ ਵਿਆਹ ਨੂੰ । ('ਵਿਆਹ' ਲਫ਼ਜ਼ ਦੇ ਨਾਲ ਬਹੁਤ ਸਾਰੀਆਂ ਸ਼ਹਿਨਾਈਆਂ, ਤੇ ਥੋਹੜੀ ਜਾਂ ਬਹੁਤੀ ਖ਼ੁਸ਼ੀ ਤੇ, ਮੁਹੱਬਤ ਵਾਬਸਤਾ ਏ । ਪਰ ਕਈਆਂ ਵਿਆਹਵਾਂ ਵਾਸਤੇ ਕੋਈ ਹੋਰ ਲਫ਼ਜ਼ ਹੋਣਾ ਚਾਹੀਦਾ ਏ । ਕੋਈ ਬੜਾ ਕੁਰਾਹੜਾ, ਖ਼ੌਫਨਾਕ, ਸੋਗਵਾਰ, ਕੀਰਨਿਆਂ ਵਾਲਾ ਲਫ਼ਜ਼! ਕਲੇਜਾ ਪਾੜਨ ਵਾਲਾ!)

ਇਹਨਾਂ ਬਾਰਾਂ ਸਾਲਾਂ ਵਿਚ ਜਦੋਂ ਵੀ ਮੈਂ ਕੋਈ ਆਖ਼ਰੀ ਫ਼ੈਸਲਾ ਕਰਨ ਦੀ ਕੋਸ਼ਿਸ਼ ਕੀਤੀ, ਮੇਰੇ ਖ਼ਾਵੰਦ ਹਮੇਸ਼ਾ ਦੋਹਾਂ ਬੱਚੀਆਂ ਨੂੰ ਮੇਰੇ ਕੋਲੋਂ ਖੋਹ ਲੈਣ ਦੀ ਧਮਕੀ ਦੇਂਦੇ । ਤੇ ਨਾਲ ਹੀ ਇਹ ਵੀ ਕਹਿੰਦੇ, 'ਇਹਨਾਂ ਦੋਹਾਂ ਨੂੰ ਮੈਂ ਸਿੰਗਾਪੁਰ ਦੇ ਕਿਸੇ ਕੋਠੇ 'ਤੇ ਵੇਚ ਦਿਆਂਗਾ ।'

ਸਿੰਗਾਪੁਰ ਹੀ ਕਿਉਂ ? ਇਸ ਗੱਲ ਦੀ ਮੈਨੂੰ ਕਦੇ ਸਮਝ ਨਹੀਂ ਸੀ ਆਈ । ਉਹ ਆਪ ਤਾਂ ਕਦੇ ਸਿੰਗਾਪੁਰ ਗਏ ਨਹੀਂ ਸਨ, ਪਰ ਸਿੰਗਾਪੁਰ ਉਹਨਾਂ ਦੀ ਇਕ ਮਾਸੀ ਵਿਆਹੀ ਹੋਈ ਸੀ ਜਿਹੜੀ ਤੇਰਾਂ ਕੁੜੀਆਂ ਜੰਮ ਕੇ ਪਿੱਛੇ ਜਿਹੇ ਮਰ ਗਈ ਸੀ । ਤੇ ਓਸ ਮਾਸੀ ਦੀ ਫਰਮ ਵਿਚ ਮੇਰਾ ਦੇਵਰ ਚਾਰ ਸਾਲ ਨੌਕਰੀ ਕਰ ਕੇ ਆਇਆ ਸੀ, ਸਿੰਗਾਪੁਰੋਂ ।

ਸਿੰਗਾਪੁਰ ਦੇ ਕੋਠਿਆਂ ਬਾਰੇ ਮੇਰੇ ਖਾਵੰਦ ਨੂੰ ਪਤਾ ਨਹੀਂ ਮੇਰੇ ਦੇਵਰ ਨੇ ਦੱਸਿਆ ਸੀ, ਜਾਂ ਉਹਨਾਂ ਦੀ ਮਾਸੀ ਦੇ ਖ਼ਾਵੰਦ ਨੇ, ਪਤਾ ਨਹੀਂ । ਜਾਂ ਸ਼ਾਇਦ ਮਾਸੀ ਹੀ ਕਦੇ ਉਹਨਾਂ ਕੋਲ ਝੁਰੀ ਹੋਵੇ ਕਿ ਮਾਸੀ ਦਾ ਖ਼ਾਵੰਦ...। ਖ਼ੈਰ, ਮੈਨੂੰ ਵਜ੍ਹਾ ਨਹੀਂ ਪਤਾ । ਪਰ ਹਰ ਵਾਰ ਉਹ ਸਿੰਗਾਪੁਰ ਦੀ ਹੀ ਧਮਕੀ ਦੇਂਦੇ ।

ਤੇ ਮੈਂ ਸੱਚਮੁੱਚ ਤ੍ਰਹਿ ਜਾਂਦੀ ।

ਤੇ ਖ਼ਾਮੋਸ਼ ਹੋ ਜਾਂਦੀ ।

ਪਰ ਓਸ ਦਿਨ ਮੈਂ ਖ਼ਾਮੋਸ਼ ਨਹੀਂ ਰਹੀ । ਮੈਂ ਵੀ ਅੱਗੋਂ ਚੀਖ਼ ਕੇ ਆਖਿਆ, 'ਸਿੰਗਾਪੁਰ ਹੀ ਕਿਉਂ ? ਏਥੇ ਹੀ ਕਿਉਂ ਨਹੀਂ ? ਦਿੱਲੀ ਵਿਚ । ਕਦੇ ਕਦੇ ਤੁਹਾਨੂੰ ਵੀ ਓਥੇ ਜਾਣ ਦਾ ਸੁੱਖ ਰਹੇਗਾ ।'

ਤੇ ਇਕ ਜਹੱਨਮ ਦੇ ਸਾਰੇ ਦਰਵਾਜ਼ੇ ਕੜਕੜਾ ਕੇ ਖੁਲ੍ਹ ਗਏ ।

ਤੇ ਉਸ ਬੇਪਨਾਹ ਸ਼ੋਰ ਵਿਚ ਮੈਂ ਦੋਹਾਂ ਬੱਚੀਆਂ ਨੂੰ ਉਂਗਲੀ ਲਾ ਕੇ, ਓਸ ਘਰ ਦੀਆਂ ਦਹਿਲੀਜ਼ਾਂ ਟੱਪ ਕੇ ਬਾਹਰ ਆ ਗਈ ।

ਇਹ ਪਹਿਲੀ ਵਾਰੀ ਸੀ ਕਿ ਮੈਂ ਆਪ ਉਸ ਘਰ ਨੂੰ ਛੋੜ ਦਿੱਤਾ ਸੀ । ਨਹੀਂ ਤੇ ਹੁੰਦਾ ਇਹ ਸੀ ਹਮੇਸ਼ਾ, ਕਿ ਉਹੀ ਮੈਨੂੰ ਮੇਰੀ ਮਾਂ ਦੇ ਘਰ ਭੇਜ ਦੇਂਦੇ ਹੁੰਦੇ ਸਨ, ਤੇ ਫੇਰ ਸਾਲ ਛਿਮਾਹੀ ਮਗਰੋਂ ਆ ਕੇ ਵਾਪਸ ਲੈ ਜਾਂਦੇ ਹੁੰਦੇ ਸਨ ।

ਬੀਜੀ, ਯਾਨੀ ਮੇਰੀ ਮਾਂ ਦੇ ਘਰ ਵੀ ਬਿਲਕੁਲ ਚੈਨ ਨਹੀਂ ਸੀ ਉਹਨਾਂ ਦਿਨੀਂ । ਉਹ ਬਹੁਤ ਬਿਮਾਰ ਸਨ । ਘਰ ਸੰਭਾਲਣ ਵਾਲਾ ਹੋਰ ਕੋਈ ਹੈ ਨਹੀਂ ਸੀ । ਜਸਬੀਰ ਦਾ ਵਿਆਹ ਹੋ ਚੁੱਕਾ ਸੀ ਭਾਵੇਂ, ਤੇ ਉਹ ਮੈਡੀਕਲ ਇਨਸਟੀਚਿਊਟ

ਵਿਚ ਨੌਕਰੀ ਕਰਦਾ ਸੀ, ਦਿੱਲੀ ਵਿਚ ਹੀ, ਪਰ ਉਹਨੇ ਇਹੋ ਜਿਹੀਆਂ ਜ਼ਿੰਮੇਵਾਰੀਆਂ ਕਦੇ ਨਹੀਂ ਸਨ ਭੁਗਤਾਈਆਂ। ਉਹਨਾਂ ਲਈ ਮੈਂ ਹੀ ਸਾਂ, ਫ਼ਾਲਤੂ ਚੀਜ਼!

ਅੱਗੇ ਵੀ ਮੈਂ ਹੀ ਰੋਜ਼ ਸ਼ਾਮੀਂ ਆ ਕੇ ਪੂਰੇ ਦਿਨ ਦੀ ਰੋਟੀ ਪਕਾ ਜਾਂਦੀ ਸਾਂ, ਬੀਜੀ ਨੂੰ ਸਪੰਜ ਕਰਕੇ ਕੱਪੜੇ ਬਦਲ ਜਾਂਦੀ ਸਾਂ, ਹੋਰ ਘਰ ਦੇ ਨਿੱਕੇ ਮੋਟੇ ਕੰਮ ਕਰ ਜਾਂਦੀ ਸਾਂ। ਭਾਵੇਂ ਘਰ (?) ਵਾਪਸ ਜਾ ਕੇ ਖ਼ਾਵੰਦ ਕੋਲੋਂ ਇਹੀ ਸੁਣਨਾ ਪੈਂਦਾ ਸੀ, 'ਕਿਹੜੇ ਯਾਰ ਨੂੰ ਮਿਲ ਕੇ ਆਈ ਏਂ ?'

ਪਰ ਉਹਨਾਂ ਬਾਰਾਂ ਵਰ੍ਹਿਆਂ ਵਿਚ ਮੇਰਾ ਕੋਈ 'ਯਾਰ' ਨਹੀਂ ਸੀ। ਬਿਲਕੁਲ ਭਗਤੀ ਵਰਗੀ ਉਪਾਸਨਾ ਨਾਲ, ਮੁਸ਼ੱਕਤ ਨਾਲ, ਮੈਂ ਆਪਣੇ ਖ਼ਾਵੰਦ ਦੇ ਦਿਲ ਨੂੰ ਜਿੱਤਣ ਦੀ ਕੋਸ਼ਿਸ਼ ਕਰਦੀ ਰਹੀ, ਨੌਕਰੀ ਕਰਦੀ ਰਹੀ, ਬੱਚਿਆਂ ਨੂੰ ਪਾਲਦੀ ਰਹੀ, ਹੰਗਾਮਿਆਂ ਵਿਚੋਂ ਗੁਜ਼ਰਦੀ ਰਹੀ।

ਪਰ ਉਹ ਜਦੋਂ ਵੀ ਮੈਨੂੰ ਕਿਸੇ ਨਾਲ ਗੱਲ ਕਰਦਿਆਂ ਵੇਖ ਲੈਂਦੇ, ਕਹਿੰਦੇ ਮੈਂ ਓਸ ਬੰਦੇ ਨਾਲ ਇਸ਼ਕ ਕਰ ਰਹੀ ਸਾਂ — ਉਹ ਬੰਦਾ ਚਾਹੇ ਧੋਬੀ ਹੋਵੇ ਜਾਂ ਦਰਜ਼ੀ, ਚਾਹੇ ਮੇਰੀ ਨੌਕਰੀ ਵਾਲੇ ਮਹਿਕਮੇ ਦਾ ਕੋਈ ਬੰਦਾ, ਚਾਹੇ ਕੋਈ ਲੇਖਕ, ਚਾਹੇ ਮੇਰੀ ਕਿਸੇ ਸਹੇਲੀ ਦਾ ਖ਼ਾਵੰਦ, ਚਾਹੇ ਕਿਸੇ ਅਖ਼ਬਾਰ ਦਾ ਕੋਈ ਐਡੀਟਰ।

ਇਸ ਗੱਲ ਦੀ ਵੀ ਵਜ੍ਹਾ ਸੀ। ਪਰ ਉਹ ਤੁਹਾਨੂੰ ਮਗਰੋਂ ਦੱਸਾਂਗੀ।

ਖ਼ੈਰ, ਤੁਹਾਨੂੰ ਦੱਸ ਰਹੀ ਸਾਂ ਕਿ ਬੀਜੀ ਬਹੁਤ ਬਿਮਾਰ ਸਨ। ਫੇਰ ਉਹਨਾਂ ਦੀ ਹਾਲਤ ਹੋਰ ਵਿਗੜੀ ਤਾਂ ਉਹਨਾਂ ਨੂੰ ਹਸਪਤਾਲ ਦਾਖ਼ਲ ਕਰਵਾਉਣਾ ਪਿਆ, ਤੇ ਫੇਰ ਹਸਪਤਾਲ ਵਿਚ ਹੀ ਉਹ ਗੁਜ਼ਰ ਗਏ।

ਉਹਨਾਂ ਦੀ ਮੌਤ ਦੇ ਸਦਮੇ ਤੋਂ ਜਿਸ ਵੇਲੇ ਮੈਂ ਜ਼ਰਾ ਸੰਭਲੀ, ਤਾਂ ਲੱਗਾ ਮੈਂ ਜਿਵੇਂ ਅੰਦਰੋਂ ਕਾਫੀ ਤਗੜੀ ਹੋ ਰਹੀ ਸਾਂ। ਇਕ ਵਾਰੀ ਮੈਂ ਜਿਹੜਾ ਫ਼ੈਸਲਾ ਕਰ ਲਿਆ ਸੀ ਕਿ ਹੁਣ ਖ਼ਾਵੰਦ ਦੇ ਘਰ ਵਾਪਸ ਨਹੀਂ ਜਾਣਾ, ਉਸ ਨਾਲ ਮੇਰੇ ਅੰਦਰ ਬਾਰਾਂ ਵਰ੍ਹਿਆਂ ਦੀਆਂ ਕਤਲ ਹੋਈਆਂ ਸੰਭਾਵਨਾਵਾਂ ਮੁੜ ਕੇ ਜਾਗ ਰਹੀਆਂ ਸਨ, ਲਾਸ਼ਾਂ ਜਿਵੇਂ ਹੜਬੜਾ ਕੇ ਅੱਖਾਂ ਖੋਹਲ ਰਹੀਆਂ ਸਨ।

ਨਾਲੇ ਦਾਰ ਜੀ ਦਾ ਘਰ ਹੁਣ ਮੈਂ ਚਲਾ ਰਹੀ ਸਾਂ। ਏਸ ਕਰਕੇ ਰੱਜ ਕੇ ਰੋਟੀ ਖਾ ਰਹੀ ਸਾਂ, ਦੁੱਧ ਪੀ ਰਹੀ ਸਾਂ। ਤੇ ਤਗੜੀ ਹੋ ਰਹੀ ਸਾਂ। ਚਿਹਰੇ ਦੀ ਪਿਲੱਤਣ ਧੁਪ ਰਹੀ ਸੀ, ਅੱਖਾਂ ਦੇ ਦੁਆਲੇ ਅਨੀਂਦਰੇ ਦੇ ਕਾਲੇ ਚੱਕਤੇ ਗ਼ਾਇਬ ਹੋ ਰਹੇ ਸਨ, ਤੇ ਗੱਲ੍ਹਾਂ ਦੇ ਗੁਲਾਬ ਵਾਪਸ ਆ ਰਹੇ ਸਨ।

ਮੈਂ ਜਿਵੇਂ ਮਰ ਕੇ ਮੁੜ ਜਨਮ ਲੈ ਰਹੀ ਸਾਂ।

ਇਹ ਸ਼ਾਇਦ ਮੇਰਾ ਚੌਥਾ ਜਨਮ ਸੀ।

ਪਹਿਲਾ ਜਨਮ ਤਾਂ ਨਾਨੀ ਦੇ ਪੀਰ ਮੱਕੀ ਦੀ ਗਲੀ ਵਾਲੇ ਘਰ ਵਿਚ ਹੋਇਆ ਸੀ। ਦੂਜਾ ਬਲਦੇਵ ਦੀਆਂ ਬਾਹਵਾਂ ਵਿਚ, ਜਿਨ੍ਹਾਂ ਨੇ ਮੇਰੀ ਮਿੱਟੀ ਨੂੰ ਭੰਨ ਕੇ, ਮੁੜ ਕੇ ਗੁੰਨ੍ਹ ਕੇ, ਦੁਬਾਰਾ ਮੇਰਾ ਬੁੱਤ ਘੜਿਆ ਸੀ, ਜਿਸਮ ਦਾ ਵੀ ਤੇ ਰੂਹ ਦਾ ਵੀ। ਤੀਜਾ, ਜਦੋਂ ਵਿਆਹ ਹੋਇਆ ਸੀ, ਤੇ ਸਾਰਿਆਂ ਨੇ ਕਿਹਾ ਸੀ ਕਿ ਇਹ ਧੀਆਂ ਦਾ ਦੂਜਾ ਜਨਮ ਹੁੰਦਾ ਏ। ਪਿਛਲਾ ਸਭ ਭੁੱਲ ਕੇ, ਮਰ ਕੇ, ਨਵੇਂ ਘਰ ਵਿਚ ਤੇ ਨਵੇਂ ਲੋਕਾਂ ਵਿਚ,

ਤੇ ਨਵੀਆਂ ਜ਼ਿੰਮੇਵਾਰੀਆਂ ਨਾਲ । ਤੇ ਚੌਥਾ, ਜਦੋਂ ਮੈਂ ਖ਼ਾਵੰਦ ਦੇ ਘਰ ਦੀਆਂ ਦਹਿਲੀਜ਼ਾਂ ਟੱਪਣ ਲਗਿਆਂ ਫੈਸਲਾ ਕੀਤਾ ਸੀ ਕਿ ਹੁਣ ਮੁੜ ਕੇ ਇਸ ਘਰ ਵਿਚ ਕਦਮ ਨਹੀਂ ਰੱਖਣਾ ।

ਤੇ ਪਹਿਲੀ ਵਾਰੀ ਮੈਂ ਆਪਣੇ ਬੱਚਿਆਂ ਨਾਲ ਸ਼ਾਮ ਨੂੰ ਸੈਰ ਕਰਨ ਜਾਣ ਲਗੀ । ਪਹਿਲੀ ਵਾਰੀ ਉਹਨਾਂ ਦੇ ਮਾਖਿਓਂ ਵਰਗੇ ਬਚਪਨ ਦੀ ਨਸ਼ਿਆਈ ਮਿਠਾਸ ਨੂੰ ਪੀਣ ਲੱਗੀ ।

ਪਹਿਲੀ ਵਾਰੀ ਲੱਗਾ ਕਿ ਅਸੀਂ ਤਿੰਨੇ, ਇਕ ਦੂਜੇ ਦੇ ਕੋਲ, ਆਪਣੇ ਆਪ ਵਿਚ ਕਾਫ਼ੀ ਸਾਂ । ਸਾਨੂੰ ਹੋਰ ਕਿਸੇ ਦੀ ਲੋੜ ਨਹੀਂ ਸੀ । ਅਸੀਂ ਤਿੰਨੇ, ਸਿਰਫ਼ ਤਿੰਨੇ, ਇਕ ਦੂਜੇ ਨਾਲ ਰਲ ਕੇ ਜ਼ਿੰਦਗੀ ਬਿਤਾ ਸਕਦੇ ਸਾਂ ।

ਇਸ ਅਹਿਸਾਸ ਨਾਲ ਮੈਂ ਅੰਦਰੋਂ ਬੜੀ ਮਜ਼ਬੂਤ ਹੋ ਗਈ । ਮਜ਼ਬੂਤ ਤੇ ਬਲਵਾਨ । ਆਪਣੇ ਆਪ ਵਿਚ ਏਡਾ ਵਿਸ਼ਵਾਸ ਪਹਿਲੀ ਵਾਰੀ ਮਹਿਸੂਸ ਹੋ ਰਿਹਾ ਸੀ ।

ਇਹ ਉਹਨਾਂ ਦਿਨਾਂ ਦੀ ਹੀ ਗੱਲ ਏ । ਮੇਰੇ ਐਜੂਕੇਸ਼ਨ ਡੀਪਾਰਟਮੈਂਟ ਵਿਚ ਇਕ ਅਫ਼ਸਰ ਸੀ । ਮੈਨੂੰ ਲੱਗਾ ਮੈਂ ਉਹਨੂੰ ਚੰਗੀ ਲੱਗਦੀ ਸਾਂ । ਜੇ ਉਹ ਸਿੱਧਾ ਮੇਰਾ ਅਫਸਰ ਹੁੰਦਾ, ਤਾਂ ਮੈਂ ਕਦੇ ਵੀ ਉਹਦੇ ਨਾਲ ਗੱਲ ਨਹੀਂ ਸੀ ਕਰਨੀ । ਇਸ ਚੰਗੇ ਲੱਗਣ ਵਿਚੋਂ ਮੈਨੂੰ ਕਿਸੇ ਚਕਮੇ ਜਿਹੇ ਦੀ ਬਦਬੂ ਆਉਣ ਲੱਗ ਪੈਣੀ ਸੀ, ਤੇ ਰਿਸ਼ਵਤ ਜਿਹੀ ਦੀ ਹਵਾਂਕ । ਪਰ ਕਿਉਂਕਿ ਉਹਦਾ ਮੇਰੇ ਨਾਲ ਕੋਈ ਸਿੱਧਾ ਵਾਸਤਾ ਨਹੀਂ ਸੀ. ਏਸ ਕਰਕੇ ਮੈਂ ਉਹਦੀ ਗੱਲ ਸੁਣਨ ਲੱਗ ਪਈ । ਤੇ ਹੌਲੀ ਹੌਲੀ ਮੈਨੂੰ ਵੀ ਉਹ ਚੰਗਾ ਲੱਗਣ ਲੱਗ ਪਿਆ । ਪਰ ਸਿਰਫ਼ ਦੋਸਤੀ ਦੇ ਕਾਬਿਲ, ਹੋਰ ਕੁਝ ਨਹੀਂ ।

ਓਮਾ ਉਹਦਾ ਦੋਸਤ ਸੀ । ਤੇ ਮੁਲਾਕਾਤ ਹੋਈ ਸੀ ਪਾਲ ਦੇ ਘਰ, ਜਿਹੜਾ ਓਸ ਐਜੂਕੇਸ਼ਨ ਡੀਪਾਰਟਮੈਂਟ ਦੇ ਅਫ਼ਸਰ ਦਾ ਮਾਮਾ ਲੱਗਦਾ ਸੀ ।

ਯਕਦਮ ਅਹਿਸਾਸ ਹੋਇਆ ਕਿ ਓਮਾ ਨੂੰ ਮੈਂ ਬਹੁਤ ਚੰਗੀ ਲੱਗ ਗਈ ਸਾਂ ।

ਪਰ ਓਮਾ ਦੀ ਮੇਰੇ ਵਿਚ ਯਕਦਮ ਪੈਦਾ ਹੋਈ ਦਿਲਚਸਪੀ ਦਾ ਬਹੁਤ ਦੇਰ ਮੇਰੇ ਕੋਲ ਕੋਈ ਜੁਆਬ ਨਹੀਂ ਸੀ । ਮਹੀਨਿਆਂ ਦੇ ਮਹੀਨੇ । ਕੋਈ ਅਠਾਰਾਂ ਵੀਹ ਮਹੀਨੇ ।

ਇਹ 1965 ਦਾ ਜ਼ਮਾਨਾ ਸੀ । ਮੈਂ ਓਦੋਂ ਇਕੱਤੀਵੇਂ ਵਰ੍ਹੇ ਵਿਚੋਂ ਗੁਜ਼ਰ ਰਹੀ ਸਾਂ, ਤੇ ਓਮਾ ਛਤਾਲੀਆਂ ਵਰ੍ਹਿਆਂ ਦਾ ਸੀ, ਪਰ ਲੱਗਦਾ ਬਹੁਤ ਵੱਡਾ ਸੀ । ਸ਼ਾਇਦ ਕੱਦ ਕਾਠ ਕਰਕੇ, ਸ਼ਾਇਦ ਅਟਪਟੀ ਚਾਲ ਕਰਕੇ, ਜਾਂ ਸ਼ਾਇਦ ਬਰਨਾਰਡ ਸ਼ਾਅ ਵਰਗੇ ਸਿਰ ਕਰਕੇ । ਉਹਦੇ ਸਾਹਮਣੇ ਮੈਨੂੰ ਲੱਗਦਾ, ਮੈਂ ਉਹਦੇ ਤੋਂ ਬਹੁਤ ਛੋਟੀ ਸਾਂ, ਬਹੁਤ ਹੀ ਛੋਟੀ ।

ਦੂਜੀ ਗੱਲ ਇਹ ਕਿ ਮੈਨੂੰ ਜਾਪਦਾ ਓਮਾ ਮੇਰੇ ਸੁਹਜ-ਸੁਆਦ ਦੇ ਮੇਚ ਦਾ ਬੰਦਾ ਨਹੀਂ । ਬਿਲਕੁਲ ਹਟਵਾਣੀਆਂ ਲੱਗਦਾ ਸੀ ਉਹ । ਮੋਟਾ ਠੁਲ੍ਹਾ, ਖਾਣ ਪੀਣ ਦਾ ਬੇਹੱਦ ਸ਼ੌਕੀਨ, ਪੈਸੇ ਕਮਾਉਣਾ ਹੀ ਜਿਸ ਦੀ ਜ਼ਿੰਦਗੀ ਦਾ ਮਕਸਦ ਸੀ । ਤੇ ਕਦੇ ਕਦੇ ਜ਼ਾਇਕਾ ਬਦਲਣ ਲਈ ਇਸ਼ਕ ਕਰਨਾ ।

ਉਹਨੀਂ ਦਿਨੀਂ ਉਹ ਆਪਣੀ ਟਾਈਪਿਸਟ ਨਾਲ ਇਸ਼ਕ ਕਰ ਰਿਹਾ ਸੀ। ਚੱਪੇ ਜਿੱਡੀ ਕੁੜੀ, ਪਰ ਬਹੁਤ ਗਰੀਬੜੀ ਜਿਹੀ, ਜਿਸ ਨੂੰ ਉਹ ਮਹੀਨੇ ਵਿਚ ਦੋ ਚਾਰ ਨਵੇਂ ਸੂਟ ਸੁਆ ਦੇਂਦਾ, ਢਿੱਡ ਭਰ ਕੇ ਮੁਰਗਿਆਂ ਵਾਲੀ ਰੋਟੀ ਖੁਆ ਦੇਂਦਾ, ਨਾਲ ਪਿਕਚਰ ਲੈ ਜਾਂਦਾ, ਤੇ ਡੇਢ ਦੋ ਸੌ ਦੀ ਥਾਵੇਂ — ਜਿਹੜੀ ਉਹਨੀਂ ਦਿਨੀਂ ਟਾਈਪਿਸਟਾਂ ਦੀ ਆਮ ਤਨਖ਼ਾਹ ਹੋਇਆ ਕਰਦੀ ਸੀ — ਚਾਰ ਸੌ ਤਨਖ਼ਾਹ ਦੇਂਦਾ।

ਉਹਨੇ ਜਦੋਂ ਮੇਰੇ ਵਿਚ ਦਿਲਚਸਪੀ ਜ਼ਾਹਿਰ ਕਰਨੀ ਸ਼ੁਰੂ ਕੀਤੀ, ਮੈਨੂੰ ਲੱਗਾ ਉਹ ਉਸ ਟਾਈਪਿਸਟ ਕੁੜੀ ਦੀ ਥਾਂ ਹੁਣ ਮੈਨੂੰ ਦੇਣ ਦੀ ਕੋਸ਼ਿਸ਼ ਕਰ ਰਿਹਾ ਸੀ। ਜਿਵੇਂ ਉਹ ਮੈਨੂੰ ਤੇ ਉਸ ਟਾਈਪਿਸਟ ਨੂੰ ਇਕੋ ਪੱਧਰ 'ਤੇ ਰੱਖ ਕੇ ਤੱਕ ਰਿਹਾ ਹੋਵੇ।

ਤੇ ਮੇਰਾ ਪੱਧਰ ਚਾਹੇ ਕੁਝ ਵੀ ਹੋਵੇ, ਉਸ ਟਾਈਪਿਸਟ ਨਾਲ ਰਲਣੋ ਮੈਨੂੰ ਇਕਦਮ ਇਨਕਾਰ ਸੀ।

ਕੁਝ ਮਹੀਨਿਆਂ ਮਗਰੋਂ ਉਸ ਟਾਈਪਿਸਟ ਦਾ ਵਿਆਹ ਹੋ ਗਿਆ। ਵਿਆਹ ਵਿਚ ਓਮਾ ਨੇ ਇਕ ਕੱਪੜੇ ਸਿਊਣ ਵਾਲੀ ਮਸ਼ੀਨ ਉਹਨੂੰ ਤੋਹਫਾ ਦਿਤੀ। ਤੇ ਫੇਰ ਦੋਸਤਾਂ ਦੀ ਮਹਿਫਲ ਵਿਚ, ਮੈਨੂੰ ਹੀ ਸੁਣਾਉਣ ਲਈ ਸ਼ਾਇਦ, ਕਿਹਾ, 'ਅਸੀਂ ਤੇ ਜਿਸ ਦੀ ਬਾਂਹ ਫੜੀਏ, ਉਹਦੀ ਤੋੜ ਤੱਕ ਖ਼ਿਦਮਤ ਕਰਨੇ ਆਂ। ਹੁਣ ਵੇਖੋ, ਵਿਆਹ ਕਰਵਾ ਕੇ ਜਾ ਹੀ ਰਹੀ ਸੀ ਭਾਵੇਂ, ਮੈਂ ਉਹਨੂੰ ਊਸ਼ਾ ਮਸ਼ੀਨ ਦਿਤੀ ਏ।'

ਤੇ ਮੈਨੂੰ ਉਹਦੇ ਨਾਲ ਹੋਰ ਨਫਰਤ ਹੁੰਦੀ।

ਉਹ ਮਿਲਣ ਲਈ ਕਹਿੰਦਾ, ਮੈਂ ਕਹਿੰਦੀ ਮੈਂ ਵਿਹਲੀ ਨਹੀਂ। ਉਹ ਕਹਿੰਦਾ, 'ਕੋਈ ਗੱਲ ਨਹੀਂ। ਸਵੇਰੇ ਸਕੂਲ ਤਾਂ ਜਾਣਾ ਏ ਨਾ। ਮੈਂ ਬੱਸ-ਸਟਾਪ ਤੋਂ ਸਕੂਲ ਤਕ ਸਿਰਫ਼ ਤੁਹਾਡੇ ਨਾਲ ਜਾਵਾਂਗਾ, ਬਸ।'

ਫੇਰ ਉਹਨੇ ਕਿਹਾ, 'ਆਪਣੀਆਂ ਕਹਾਣੀਆਂ ਦੀ ਕਿਤਾਬ ਅੰਗਰੇਜ਼ੀ ਤੇ ਹਿੰਦੀ ਵਿਚ ਕਿਉਂ ਨਹੀਂ ਛਪਵਾਉਂਦੀ ?' ਮੈਂ ਇਹਦੇ ਬਾਰੇ ਕਦੇ ਸੋਚਿਆ ਹੀ ਨਹੀਂ ਸੀ। ਨਾ ਹੀ ਜ਼ਿੰਦਗੀ ਨੇ ਕਦੇ ਏਨੀ ਫ਼ੁਰਸਤ ਦਿਤੀ ਸੀ। ਓਮਾ ਨੇ ਇਹ ਕਿਹਾ ਤਾਂ ਮੈਂ ਵੀ ਇਹਦੇ ਬਾਰੇ ਸੋਚਣ ਲੱਗੀ। ਨਾਲੇ ਓਮਾ ਦੀ ਇਹ ਗੱਲ ਮੈਨੂੰ ਚੰਗੀ ਲੱਗੀ।

ਹੁਣ ਸੋਚਦੀ ਹਾਂ ਤਾਂ ਲੱਗਦਾ ਏ ਇਹ ਬੜੀ ਖ਼ੁਦਗਰਜ਼ੀ ਸੀ ਮੇਰੀ। ਤੇ ਓਮਾ ਸ਼ਾਇਦ ਇਸ ਹਥਿਆਰ ਨਾਲ ਮੇਰਾ ਸਵੈ-ਅਭਿਮਾਨ, ਤੇ ਆਪਣੇ ਆਪ ਵਿਚ ਮੇਰਾ ਭਰੋਸਾ, ਤੇ ਖ਼ੁਦਦਾਰੀ, ਕਤਲ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ। ਆਪਣੇ ਤੇ ਮੇਰੇ ਵਿਚਕਾਰ ਇਹ ਜਿਹੜਾ ਫਾਸਲਾ ਸੀ, ਉਸ ਨੂੰ ਕੱਟ ਕੇ ਖ਼ਤਮ ਕਰ ਰਿਹਾ ਸੀ।

ਅੱਜ ਸੋਚਦੀ ਹਾਂ ਤਾਂ ਲੱਗਦਾ ਏ ਕਿ ਇਹ ਮੇਰੀ ਕਮੀਨਗੀ ਹੀ ਸੀ ਜਿਹੜੀ ਮੈਨੂੰ ਉਹਦੀ ਇਹ ਗੱਲ ਚੰਗੀ ਲਗੀ। ਉਹਦੀ ਟਾਈਪਿਸਟ ਦੋ ਸੌ ਦੀ ਥਾਵੇਂ ਚਾਰ ਸੌ ਦੀ ਨੌਕਰੀ ਪਾ ਕੇ ਉਹਦੇ ਕੋਲ, ਬਕੌਲ ਉਹਦੇ ਦੋਸਤਾਂ ਦੇ, 'ਫਸ' ਗਈ ਸੀ, ਤੇ ਮੈਂ ਆਪਣੀਆਂ ਕਿਤਾਬਾਂ ਹਿੰਦੀ ਤੇ ਅੰਗਰੇਜ਼ੀ ਵਿਚ ਛਪਵਾਉਣ ਦੇ ਲਾਲਚ ਵਿਚ ਫਸ ਰਹੀ ਸਾਂ ਸ਼ਾਇਦ।

ਪਰ ਓਦੋਂ ਇਹ ਗੱਲ ਇਸ ਜ਼ਾਵੀਏ ਤੋਂ ਨਜ਼ਰ ਨਹੀਂ ਆਈ। ਓਦੋਂ ਤਾਂ ਇਹੀ ਲੱਗਾ ਕਿ ਜੋ ਉਹ ਕਹਿ ਰਿਹਾ ਏ, ਓਹੀ ਸੱਚ ਏ। ਤੇ ਉਹ ਇਹ ਕਹਿ ਰਿਹਾ ਸੀ

ਕਿ ਉਹ ਮੈਨੂੰ ਪਿਆਰ ਕਰਦਾ ਏ, ਏਸੇ ਕਰਕੇ ਮੇਰੀ ਕਲਾ ਨੂੰ, ਮੇਰੀ ਲਿਖਤ ਨੂੰ ਵਿਸਥਾਰ ਦੇਣਾ ਚਾਹੁੰਦਾ ਏ। ਕਹਿੰਦਾ ਸੀ, ਮੇਰੀ ਲਿਖਤ ਵਿਚ ਜਿਹੜੀ ਸ਼ਕਤੀ ਏ, ਤਾਕਤ ਏ, ਉਹ ਸਿਰਫ ਪੰਜਾਬੀ ਪੜ੍ਹਨ ਵਾਲਿਆਂ ਤੱਕ ਹੀ ਕਿਉਂ ਮਹਿਦੂਦ ਰਹਵੇ ? ਕਿਉਂ ਨਾ ਹੋਰ ਬਹੁਤੇ ਲੋਕੀ ਮੇਰੀਆਂ ਕਹਾਣੀਆਂ ਪੜ੍ਹਨ ?

ਤੇ ਉਹਨੂੰ ਜਦੋਂ ਲੱਗਾ ਕਿ ਇਸ ਗੱਲ ਨਾਲ ਮੈਂ ਕਮਜ਼ੋਰ ਹੋ ਰਹੀ ਸਾਂ, ਉਹਦੇ ਵੱਲ ਲਿਫ਼ ਰਹੀ ਸਾਂ, ਤਾਂ ਉਹ ਇਸੇ ਬਹਾਨੇ ਮੈਨੂੰ ਰੋਜ਼ ਦੁਪਹਿਰ ਨੂੰ, ਸ਼ਾਮ ਨੂੰ, ਮਿਲਣ ਲੱਗਾ। ਕਦੇ ਕਿਸੇ ਪਬਲਿਸ਼ਰ ਨਾਲ ਮਿਲਾਉਂਦਾ, ਕਦੇ ਕਿਸੇ ਨਾਲ। ਕਦੇ ਕਿਸੇ ਕੋਲੋਂ ਤਰਜਮਾ ਕਰਵਾਉਂਦਾ, ਕਦੇ ਕਿਸੇ ਕੋਲੋਂ।

ਤੇ ਮੈਨੂੰ ਇਕ ਇਕ ਇੰਚ ਆਪਣੇ ਵਲ ਤੋਰਦਾ ਜਾਂਦਾ।

ਇਸ ਤੋਂ ਇਲਾਵਾ ਉਹਨੇ ਹੋਰ ਵੀ ਬੜੀ ਮਿਹਨਤ ਕੀਤੀ। ਮਸਲਨ, ਪੰਜਾਬੀ ਦੀਆਂ ਕਿਤਾਬਾਂ ਪੜ੍ਹਨੀਆਂ ਸ਼ੁਰੂ ਕਰ ਦਿੱਤੀਆਂ। ਹੋਰ ਵੀ ਕਈ ਕਿਤਾਬਾਂ। ਤੇ ਰੋਜ਼ ਨਵੀਆਂ ਕਿਤਾਬਾਂ ਵਿਚੋਂ ਪੜ੍ਹੀਆਂ ਨਵੀਆਂ ਗੱਲਾਂ ਮੈਨੂੰ ਸੁਣਾਉਂਦਾ।

ਉਹਨੀਂ ਦਿਨੀਂ ਉਹ ਜਲੰਧਰ ਵਿਚ ਸਕੂਲਾਂ ਦੀਆਂ ਗਾਈਡਾਂ ਛਾਪਣ ਦਾ ਕੰਮ ਕਰਦਾ ਹੁੰਦਾ ਸੀ। ਗਾਈਡਾਂ, ਯਾਨੀ ਪਾਸ ਹੋਣ ਦੇ ਸੌਖੇ ਤੇ ਸਸਤੇ ਫਾਰਮੂਲੇ ਤੇ ਨੁਸਖੇ। ਇਨਸਟੈਂਟ ਕੌਫੀ ਵਰਗੇ। ਸੁਆਲ ਜੁਆਬ। ਮੈਨੂੰ ਲੱਗਦਾ, ਉਹ ਇਲਮ ਨਾਲ ਗ਼ੱਦਾਰੀ ਕਰ ਰਿਹਾ ਸੀ, ਪ੍ਰਾਸਟੀਚੀਊਸ਼ਨ।

ਉਹ ਕਹਿੰਦਾ, 'ਤਾਂ ਹੀ ਛਾਪਨਾ ਵਾਂ ਕਿਉਂਕਿ ਵਿਕਦੀਆਂ ਨੇ। ਤੇ ਮਾਸਟਰ ਅਤੇ ਹੈੱਡ-ਮਾਸਟਰ ਆਪ ਖ਼ਰੀਦਵਾਂਦੇ ਨੇ ਮੁੰਡਿਆਂ ਕੁੜੀਆਂ ਕੋਲੋਂ। ਇਹ ਵੱਖਰੀ ਗੱਲ ਏ ਕਿ ਜਦੋਂ ਕਿਸੇ ਸਕੂਲ ਵਿਚ ਜਾਨਾਂ, ਕੰਪਲੀਮੈਂਟਰੀ ਕਾਪੀ ਵਿਚ ਸੌ ਦਾ ਨੋਟ ਰੱਖ ਕੇ ਹੈੱਡਮਾਸਟਰ ਨੂੰ ਦੇਨਾਂ। ਨੜਿਨਵੇਂ ਫ਼ੀਸਦੀ ਤਾਂ ਉਹਨੂੰ ਸਾਈ ਦੇ ਪੈਸੇ ਸਮਝ ਕੇ ਰੱਖ ਲੈਂਦੇ ਨੇ। ਸੋ ਕੰਮ ਸੌਖਾ ਹੋ ਜਾਂਦਾ ਏ। ਮਗਰੋਂ ਉਹ ਜਿੰਨੀਆਂ ਕਿਤਾਬਾਂ ਹੁਕਮ ਦੇ ਕੇ ਖ਼ਰੀਦਵਾ ਦੇਣ ਆਪਣੇ ਸਟੂਡੈਂਟਸ ਕੋਲੋਂ, ਉਹਦੀ ਕਮਿਸ਼ਨ ਉਹਨਾਂ ਦੇ ਹੱਥ ਫੜਾਈਦੀ ਏ। ਨਾ ਦੇਂਦਾ ਭੁੱਲੇ, ਨਾ ਲੈਂਦਾ ਭੁੱਲੇ। ਤੇ ਜੇ ਕੋਈ ਵਿਰਲਾ ਟਾਵਾਂ ਉਸ ਨੋਟ ਨੂੰ ਵੇਖ ਕੇ ਤਿਲਮਿਲਾ ਪਵੇ, ਤਾਂ ਮਾਫ਼ੀ ਮੰਗ ਕੇ ਉਹ ਵਾਪਸ ਰੱਖ ਲਈਦਾ ਏ। ਕਹੀਦਾ ਏ, ਕਿ ਰਾਹ ਵਿਚ ਰੋਟੀ ਖਾਧੀ ਸੀ, ਇਹ ਨੋਟ ਦਿੱਤਾ ਸੀ ਢਾਬੇ ਵਾਲੇ ਨੂੰ, ਉਹਦੇ ਕੋਲ ਭਾਨ ਨਹੀਂ ਸੀ, ਉਹਨੇ ਮੋੜਿਆ, ਤਾਂ ਗ਼ਲਤੀ ਨਾਲ ਇਸ ਕਿਤਾਬ ਵਿਚ ਰੱਖਿਆ ਗਿਆ ਹੋਣਾ ਏ। ਇਹੋ ਜਿਹੀ ਥਾਵੇਂ ਸਿੱਧਾ ਸਟੂਡੈਂਟਸ ਨੂੰ ਪਟਾਣਾ ਪੈਂਦਾ ਏ ਕਿਤਾਬ ਵੇਚਣ ਲਈ।'

ਉਹਨੂੰ ਪਤਾ ਸੀ ਮੈਨੂੰ ਉਹਦਾ ਇਹ ਕੰਮ ਪਸੰਦ ਨਹੀਂ। ਸੋ ਉਹਨੇ ਨਾਲ ਨਾਲ ਵਧੀਆ ਕਿਤਾਬਾਂ ਛਾਪਣੀਆਂ ਵੀ ਸ਼ੁਰੂ ਕਰ ਦਿਤੀਆਂ। ਉਹਦੇ ਲਈ ਇਕ ਵੱਖਰੀ ਫ਼ਰਮ ਬਣਾਈ। ਉਸ ਵਿਚ ਉਹਦਾ ਪੁੱਤਰ, ਜਿਹੜਾ ਅਜੇ ਪੜ੍ਹਦਾ ਸੀ, ਪਾਰਟਨਰ ਬਣਿਆ।

ਅੱਜ ਜਦੋਂ ਕੋਈ ਉਹਦੇ ਇਸ ਪਬਲਿਸ਼ਿੰਗ ਹਾਊਸ ਦੀ ਗੱਲ ਕਰਦਾ ਏ, ਜਾਂ ਉਹਦੀ ਛਾਪੀ ਕਿਸੇ ਕਿਤਾਬ ਦਾ ਅਖ਼ਬਾਰ ਵਿਚ ਚੰਗਾ ਰੀਵੀਊ ਆਉਂਦਾ ਏ, ਤਾਂ ਹੁਣ ਤੱਕ

ਛੋਟਾ ਜਿਹਾ ਫ਼ਖ਼ਰ ਹੁੰਦਾ ਏ। ਜਾਪਦਾ ਏ, ਇਹਦੇ ਵਿਚ ਕਿਧਰੇ ਨਾ ਕਿਧਰੇ ਮੇਰਾ ਹਿੱਸਾ ਵੀ ਹੈ। ਮੇਰਾ ਯੋਗ-ਦਾਨ।

ਫੇਰ ਉਹਦਾ ਛੋਟਾ ਭਰਾ ਅਚਾਨਕ ਕੈਂਸਰ ਨਾਲ ਮਰ ਗਿਆ।

ਓਮਾ ਕਹਿੰਦਾ ਸੀ, ਉਸ ਭਰਾ ਨੂੰ ਉਹਨੇ ਆਪ, ਆਪਣੀ ਹੱਥੀਂ, ਪੁੱਤਰਾਂ ਵਾਗੂੰ ਪਾਲਿਆ ਸੀ। ਫੇਰ ਉਹਦਾ ਵਿਆਹ ਕੀਤਾ ਸੀ। ਆਰਟਿਸਟ ਸੀ ਉਹਦਾ ਇਹ ਭਰਾ, ਤੇ ਆਸਾਮ ਵਿਚ ਕਿਧਰੇ ਨੌਕਰੀ ਕਰਦਾ ਸੀ। ਢਿੱਡ ਵਿਚ ਪੀੜ ਹੋਣ ਲੱਗੀ, ਤਾਂ ਉਹਨੇ ਓਮਾ ਨੂੰ ਲਿਖਿਆ। ਓਮਾ ਨੇ ਕਿਹਾ, ਜੇ ਉਥੇ ਡਾਕਟਰਾਂ ਕੋਲੋਂ ਨਹੀਂ ਆਰਾਮ ਆ ਰਿਹਾ, ਤਾਂ ਦਿੱਲੀ ਆ ਜਾਹ।

ਉਹ ਦਿੱਲੀ ਆ ਗਿਆ। ਵਲਿੰਗਡਨ ਹਸਪਤਾਲ ਵਿਚ ਸਾਰੇ ਚੈਕ-ਅੱਪ ਹੋਏ। ਐਕਸ-ਰੇ, ਖ਼ੂਨ ਟੈੱਸਟ, ਹੋਰ ਸਭ ਕੁਝ ਟੈੱਸਟ। ਡਾਕਟਰਾਂ ਨੇ ਦੁਆਈਆਂ ਦੇ ਕੇ ਘਰ ਭੇਜ ਦਿੱਤਾ।

ਮਹੀਨੇ ਕੁ ਵਿਚ ਹੀ ਹਾਲਤ ਜਦੋਂ ਬਹੁਤੀ ਵਿਗੜ ਗਈ ਤਾਂ ਮੁੜ ਕੇ ਵਲਿੰਗਡਨ ਵਿਚ ਦਾਖ਼ਲ ਕਰਵਾਇਆ। ਓਦੋਂ ਤੱਕ ਕੈਂਸਰ ਪੂਰੇ ਢਿੱਡ ਵਿਚ ਫੈਲ ਚੁੱਕਾ ਸੀ। ਛੇਵੇਂ ਦਿਨ ਉਹ ਮਰ ਗਿਆ।

ਪਹਿਲੀ ਵਾਰੀ ਮੈਂ ਵੇਖਿਆ, ਏਡੇ ਦਮਗਜੇ ਵਾਲੇ ਲੰਮੇ ਚੌੜੇ ਬੰਦੇ ਵਿਚ ਕਿਸ ਤਰ੍ਹਾਂ ਤਰੇੜਾਂ ਆਉਂਦੀਆਂ ਨੇ। ਪਹਿਲੀ ਵਾਰੀ ਓਮਾ ਢਾਹਾਂ ਮਾਰ ਮਾਰ ਕੇ ਰੋ ਰਿਹਾ ਸੀ। ਓਥੇ, ਪਾਲ ਦੇ ਘਰ ਹੀ।

ਦੂਜੇ ਦਿਨ, ਪਾਲ ਦੇ ਹੀ ਘਰ, ਮੈਂ ਉਹਦੇ ਕੋਲ ਬੈਠੀ ਉਹਨੂੰ ਤਸੱਲੀ ਦੇਣ ਦੀ ਕੋਸ਼ਿਸ਼ ਕਰ ਰਹੀ ਸਾਂ ਤੇ ਦੋਸਤੀ ਦਾ ਫਰਜ਼ ਅਦਾ ਕਰ ਰਹੀ ਸਾਂ। ਸਿਰਫ ਫਰਜ਼ ਦੀ ਅਦਾਇਗੀ ਹੀ ਨਹੀਂ ਸ਼ਾਇਦ, ਇਸ ਮੌਤ ਨਾਲ ਮੇਰਾ ਆਪਣਾ ਤ੍ਰਾਹ ਨਿਕਲ ਗਿਆ ਸੀ। ਵਾਕਈ ਉਹਨੂੰ ਢਾਰਸ ਦੇਣ ਦੀ ਕੋਸ਼ਿਸ਼ ਕਰ ਰਹੀ ਸਾਂ।

ਤਾਂਹੀਏਂ ਫੋਨ ਆਇਆ ਕਿ ਉਹਦੇ ਉਸੇ ਭਰਾ ਦੀ ਬੀਵੀ ਆਪਣੇ ਪੇਕੇ ਘਰ ਦੇ ਗੁਸਲਖ਼ਾਨੇ ਵਿਚ ਤੇਲ ਛਿੜਕ ਕੇ, ਅੱਗ ਲਾ ਕੇ ਸੜ ਗਈ ਸੀ।

ਇਹ ਅਜਿਹੀ ਹੌਲਨਾਕ ਖ਼ਬਰ ਸੀ ਕਿ ਉਹ ਡਿੱਗਦਾ ਡਿੱਗਦਾ ਬਚਿਆ, ਤੇ ਮੈਂ ਜਿਵੇਂ ਬੱਚਿਆਂ ਵਾਂਗੂੰ ਉਹਨੂੰ ਝੇਪ ਕੇ ਫੜ ਲਿਆ।

ਇਹ ਪਹਿਲੀ ਵਾਰ ਸੀ ਕਿ ਉਹਨੂੰ ਮੈਂ ਛੋਹਿਆ ਸੀ।

ਉਹਦੀ ਭਰਜਾਈ ਬਹੁਤ ਸੜ ਗਈ ਸੀ, ਪਰ ਅਜੇ ਜਿਊਂਦੀ ਸੀ। ਉਹ ਉਹਨੂੰ ਵਲਿੰਗਡਨ ਹਸਪਤਾਲ ਹੀ ਲੈ ਗਏ ਸਨ।

ਅਸੀਂ ਕਾਹਲੀ ਨਾਲ ਹਸਪਤਾਲ ਜਾਣ ਲਈ ਹੇਠਾਂ ਉਤਰੇ, ਪਰ ਉਸ ਨੇ ਡਰਾਈਵਰ ਨੂੰ ਕਿਹਾ, ਪਹਿਲੋਂ ਔਹ ਸਾਹਮਣੀ ਜੂਸ ਵਾਲੀ ਦੁਕਾਨ 'ਤੇ ਚੱਲ।

ਉਹ ਵੇਲਾ ਹੀ ਅਜਿਹਾ ਸੀ, ਤੇ ਮੇਰਾ ਮਨ ਹੁਣ ਨਾਲੋਂ ਵੀ ਬਹੁਤਾ ਕੋਮਲ ਸੀ ਓਦੋਂ, ਕਿ ਮੈਨੂੰ ਇਹ ਜੂਸ ਪੀਣ ਦੀ ਗੱਲ ਬਹੁਤ ਅਟਪਟੀ ਲਗੀ। ਅਟਪਟੀ ਹੀ ਨਹੀਂ, ਖ਼ੌਫ਼ਨਾਕ ਵੀ। ਭਿਆਨਕ! ਅੱਜ ਵੀ, ਏਨੇ ਵਰ੍ਹਿਆਂ ਮਗਰੋਂ ਵੀ, ਉਹਦੀ ਏਸ ਗੱਲ 'ਤੇ ਮੈਨੂੰ ਹਾਲੀ ਵੀ ਹੈਰਾਨੀ ਹੁੰਦੀ ਏ।

ਪਰ ਅਜਿਹਾ ਹੀ ਸੀ ਓਮਾ! ਬਹੁਤ ਹੀ ਪ੍ਰੈਕਟੀਕਲ!

ਕਹਿੰਦਾ ਸੀ, 'ਮੇਰਾ ਤਾਂ ਜਨਮ-ਲਗਨ ਹੀ ਅਜਿਹਾ ਏ, ਲਿਬਰਾ। ਲਿਬਰਾ ਦਾ ਮਤਲਬ, ਤੱਕੜੀ। ਹਰ ਗੱਲ ਪੂਰੀ ਤੋਲ ਕੇ, ਨਾ ਘੱਟ ਨਾ ਵੱਧ। ਠੰਡੇ ਦਿਮਾਗ ਨਾਲ, ਸੋਚ ਸਮਝ ਕੇ।

ਤੇ ਮੈਂ ਸਾਂ ਉਹਦੇ ਤੋਂ ਬਿਲਕੁਲ ਉਲਟ। ਆਵਾਰਾ ਜੰਗਲੀ ਹਵਾ। ਜਿਪਸੀ ਦਰਿਆ। ਧੁੱਪ ਦਾ ਫੰਭਾ। ਭਟਕਦੀ ਖ਼ੁਸ਼ਬੂ। ਸਫੈਦ ਖੰਭਾਂ ਦੀ ਉਡਾਰੀ! ਸੁਪਨੇ ਦਾ ਬੀਜ!

ਖ਼ੈਰ, ਇਸੇ ਤਰ੍ਹਾਂ ਡੇਢ ਸਾਲ ਗੁਜ਼ਰ ਗਿਆ।

ਡੇਢ ਸਾਲ ਮਗਰੋਂ...

1966, ਨਵੰਬਰ ਦਾ ਮਹੀਨਾ।

ਬੰਬਈ ਬੁਕ ਫ਼ੇਅਰ ਹੋ ਰਿਹਾ ਸੀ। ਕਿਤਾਬਾਂ ਦਾ ਮੇਲਾ। ਹਰ ਸ਼ਾਮ ਇਕ ਬੋਲੀ ਦੇ ਕਲਚਰਲ ਪ੍ਰੋਗਰਾਮ ਦਾ ਇੰਤਜ਼ਾਮ ਕੀਤਾ ਗਿਆ ਸੀ, ਤੇ ਉਸ ਬੋਲੀ ਦੇ ਦੋ ਤਿੰਨ ਲੇਖਕ ਵੀ ਬੁਲਾਏ ਗਏ ਸਨ। ਇਹ ਸ਼ਾਇਦ ਪਹਿਲੀ ਵਾਰੀ ਸੀ ਕਿ ਪੰਜਾਬੀ ਦੇ ਕਲਚਰਲ ਪ੍ਰੋਗਰਾਮ ਵਿਚ ਲੇਖਕਾਂ ਦੀ ਵੀ ਲੋੜ ਸਮਝੀ ਗਈ ਸੀ, ਵਰਨਾ ਪੰਜਾਬੀ ਦੇ ਕਲਚਰਲ ਪ੍ਰੋਗਰਾਮ ਦਾ ਮਤਲਬ ਹੁੰਦਾ ਏ — ਗਿੱਧਾ, ਭੰਗੜਾ, ਬੋਲੀਆਂ, ਟੱਪੇ, ਨਕਲਾਂ।

ਪੰਜਾਬੀ ਦੀ ਸ਼ਾਮ ਲਈ ਨਾਨਕ ਸਿੰਘ ਜੀ ਨੂੰ ਬੁਲਾਇਆ ਗਿਆ ਸੀ, ਤੇ ਮੈਨੂੰ।

ਓਮਾ ਦਾ ਪਬਲਿਸ਼ਿੰਗ ਹਾਊਸ ਮੇਲੇ ਵਿਚ ਕਿਤਾਬਾਂ ਦਾ ਸਟਾਲ ਲਗਾ ਰਿਹਾ ਸੀ। ਓਮਾ ਆਪ ਪਬਲਿਸ਼ਰਾਂ ਦੇ ਸੈਮੀਨਾਰ ਲਈ ਜਾ ਰਿਹਾ ਸੀ, ਜਿਹੜਾ ਬੁੱਕ ਫੇਅਰ ਦਾ ਹਿੱਸਾ ਸੀ। ਉਹਨੇ ਕਿਹਾ, 'ਕਿਉਂ ਨਾ ਇਕੱਠੇ ਚੱਲੀਏ ?'

ਓਮਾ ਨਾਲ ਮੈਂ ਇਕੱਲਿਆਂ ਏਸ ਤਰ੍ਹਾਂ ਏਨੀ ਦੂਰ, ਪਰਾਏ ਸ਼ਹਿਰ ਨਹੀਂ ਸਾਂ ਜਾਣਾ ਚਾਹੁੰਦੀ। ਇਕ ਅਜੀਬ ਜਨੂੰਨ ਉਹਦੇ ਸਿਰ 'ਤੇ ਸਵਾਰ ਸੀ ਉਹਨੀਂ ਦਿਨੀਂ। ਇਕੱਲਿਆਂ, ਉਹਦੇ ਨਾਲ ਹੋਣ ਨਾਲ ਕੁਝ ਵੀ ਨਤੀਜਾ ਹੋ ਸਕਦਾ ਸੀ। ਝਗੜਾ, ਲੜਾਈ, ਰਿਸ਼ਤਿਆਂ ਦੀ ਤੋੜ ਫੋੜ। ਉਸ ਕੈਫ਼ੀਅਤ ਤੋਂ ਮੈਨੂੰ ਡਰ ਲੱਗਦਾ ਸੀ।

ਮੈਂ ਓਮਾ ਨਾਲ ਸੌਣਾ ਨਹੀਂ ਸਾਂ ਚਾਹੁੰਦੀ, ਪਰ ਉਹਨੂੰ ਗੁਆਣਾ ਵੀ ਨਹੀਂ ਸਾਂ ਚਾਹੁੰਦੀ।

ਗੌਤਮ ਨਾਲ ਗੱਲ ਕੀਤੀ। ਉਹਨੇ ਕਿਹਾ, 'ਫਿਕਰ ਨਾ ਕਰ। ਮੈਂ ਵੀ ਜਾ ਰਿਹਾ। ਸਾਰੇ ਇਕੱਠੇ ਰਹਾਂਗੇ।'

— — —

ਮੇਲੇ ਦਾ ਵਿਸ਼ਾਲ ਮੈਦਾਨ।

ਓਮਾ ਦੇ ਸਟਾਲ ਵਿਚ ਉਹ ਕਿਤਾਬ ਵੀ ਸੀ ਜਿਹੜੀ ਮੈਂ ਹੁਣੇ ਹੁਣੇ ਉਹਨਾਂ ਵਾਸਤੇ ਤਰਜਮਾ ਕੀਤੀ ਸੀ। ਖ਼ਵਾਜਾ ਅਹਿਮਦ ਅੱਬਾਸ ਦੀ 'ਰੀਟਰਨ ਆਫ਼ ਦ ਰੈੱਡ ਰੋਜ਼।' ਸਿਰਫ ਤਰਜਮਾ ਨਹੀਂ ਸੀ ਇਹ, ਓਸੇ ਮਿੱਟੀ ਨੂੰ ਭੰਨ ਕੇ ਗੁਨ੍ਹ ਕੇ, ਦੁਬਾਰਾ ਘੜਨ ਵਰਗੀ ਗੱਲ ਸੀ। ਟ੍ਰਾਂਸਕ੍ਰੀਏਸ਼ਨ।

ਸਾਰਾ ਦਿਨ ਓਮਾ, ਗੌਤਮ ਤੇ ਮੈਂ ਸੈਰ ਕਰਦੇ । ਸਮੁੰਦਰ ਦੇ ਕੰਢੇ ਬਹਿ ਕੇ ਗੱਪਾਂ ਮਾਰਦੇ ।

ਜਿੱਥੇ ਅੱਜ ਕੱਲ੍ਹ ਨਾਰੀਮਨ ਪੁਆਇੰਟ ਦੀਆਂ ਆਸਮਾਨ ਨਾਲ ਹਿਮੇਗੋਈਆਂ ਕਰਦੀਆਂ ਇਮਾਰਤਾਂ ਨੇ, ਓਥੇ ਉਦੋਂ ਸਿਰਫ਼ ਮਿੱਟੀ ਦੀ ਇਕ ਕੱਚੀ ਸੜਕ ਹੁੰਦੀ ਸੀ, ਜਿਹੜੀ ਸਮੁੰਦਰ ਦੀ ਵੱਖੀ ਵਿਚ ਥੋੜ੍ਹੀ ਦੂਰ ਤਕ ਚਲੀ ਗਈ ਸੀ । ਪਾਣੀਆਂ ਵਿਚੋਂ ਉਭਰੀ ਹੋਈ ।

ਓਥੇ ਹੀ ਬੈਠੇ ਸਾਂ ਓਸ ਦਿਨ ਅਸੀਂ । ਓਮਾ ਤੇ ਗੌਤਮ ਤੇ ਮੈਂ, ਤੇ ਓਮਾ ਦੇ ਦੋ ਹੋਰ ਦੋਸਤ । ਸਮੁੰਦਰ ਦਾ ਸ਼ੋਰ ਸੀ । ਲਹਿਰਾਂ ਦਾ ਬਿਲਕੁਲ ਪੈਰਾਂ ਦੇ ਕੋਲ ਆ ਕੇ ਓਸ ਉਭਰੀ ਹੋਈ ਪਗਡੰਡੀ ਜਿਹੀ ਨਾਲ ਟਕਰਾਣਾ, ਤੇ ਮੁੜ ਜਾਣਾ । ਤੇ ਰਤਾ ਕੁ ਉੱਤੇ ਅਸੀਂ ਬੈਠੇ ਸਾਂ, ਉਹ ਹਵਾ ਵਿਚ ਰਲ ਕੇ ਸਾਡੀਆਂ ਗਲਾਂ ਨੂੰ ਛੁਹ ਜਾਂਦੀ ਸੀ ।

ਗੱਲ 'ਰੀਟਰਨ ਆਫ਼ ਦਾ ਰੈੱਡ ਰੋਜ਼' ਦੀ ਤੁਰ ਪਈ । ਤੇ ਫਿਰ ਇੰਦਰਾ ਗਾਂਧੀ ਦੀ ।

'ਪੈਸਿਆਂ ਦੀ ਲੋੜ ਤਾਂ ਖ਼ੈਰ ਹਮੇਸ਼ਾ ਹੀ ਰਹਿੰਦੀ ਏ, ਪਰ ਇਹ ਤਰਜਮਾ ਮੈਂ ਸਿਰਫ਼ ਪੈਸਿਆਂ ਲਈ ਨਹੀਂ ਕੀਤਾ । ਡੂੰਘੀ ਅਕੀਦਤ ਨਾਲ ਕੀਤਾ ਏ । ਅੱਬਾਸ ਦੀ ਲਿਖਤ ਵਿਚ ਵੀ ਮੈਨੂੰ ਅਕੀਦਤ ਏ ਤੇ ਇੰਦਰਾ ਦੀ ਜ਼ਾਤ ਵਿਚ ਵੀ । ਇੰਦਰਾ ਮੈਨੂੰ ਓਸੇ ਤਰ੍ਹਾਂ ਫ਼ੈਸੀਨੇਟ ਕਰਦੀ ਏ ਜਿਸ ਤਰ੍ਹਾਂ ਅੰਮ੍ਰਿਤਾ ਪ੍ਰੀਤਮ । ਤੇ ਹਰ ਉਹ ਖ਼ੂਬਸੂਰਤ ਤੇ ਜ਼ਹੀਨ ਔਰਤ, ਜਿਸ ਨੂੰ ਕਿਧਰੋਂ ਟ੍ਰਾਂਸਫਰ ਹੋ ਕੇ ਆਉਣ ਵਾਲੀ ਗ੍ਰੇਟਨੈੱਸ ਪਸੰਦ ਨਹੀਂ । ਜੋ ਕੁਝ ਵੀ ਚਾਹੀਦਾ ਹੋਵੇ, ਉਹਨੂੰ ਹਾਸਿਲ ਕਰਨ ਦੀ ਜਾਚ ਜਿਨ੍ਹਾਂ ਨੂੰ ਹੈ ।'

'ਆਮ ਤੌਰ ਤੇ ਰੁਤਬਾ ਜਾਂ ਸ਼ੋਹਰਤ ਜਾਂ ਦੌਲਤ ਹਾਸਿਲ ਕਰਨ ਲਈ ਜੁਸਤਜੂ ਕਰਨ ਵਾਲੀਆਂ ਔਰਤਾਂ ਵਿਚ ਓਹ ਫ਼ੈਮਿਨਿਟੀ ਨਹੀਂ ਰਹਿੰਦੀ ਜਿਹੜੀ ਔਰਤਪਣ ਲਈ ਜ਼ਰੂਰੀ ਹੁੰਦੀ ਏ । ਇਕ ਗ੍ਰੇਸ । ਮਰਦਾਵਾਂਪਣ ਆ ਜਾਂਦਾ ਏ ਉਹਨਾਂ ਵਿਚ । ਪਰ ਇਹ ਔਰਤ...' ਓਮਾ ਨੇ ਕਿਹਾ ।

'ਇਸ ਔਰਤ ਨੇ ਆਪਣੀ ਪੂਰੀ ਗ੍ਰੇਸ ਨੂੰ ਸਾਂਭ ਕੇ ਰਖਿਆ ਹੋਇਆ ਏ । ਸਗੋਂ ਜਿਉਂ ਜਿਉਂ ਇਸ ਦੀ ਉਮਰ ਵਧਦੀ ਗਈ ਏ, ਇਹ ਜ਼ਿਆਦਾ ਖ਼ੂਬਸੂਰਤ ਹੁੰਦੀ ਗਈ ਏ । ਨਹੀਂ ?'

'ਤੁਸੀਂ ਹੱਥ ਵੇਖੇ ਨੇ ਇੰਦਰਾ ਗਾਂਧੀ ਦੇ ? ਹੱਥ ਤੇ ਪੈਰ! ਜੇ ਮੇਰਾ ਵੱਸ ਚੱਲੇ ਤਾਂ ਆਇ ਕੈਨ ਫ਼ਾਲ ਇਨ ਲਵ ਵਿਦ ਹਰ ਹੈਂਡਜ਼, ਐਨੀ ਡੇ!'

'ਇਸ ਮਰਾਤਬੇ 'ਤੇ ਪਹੁੰਚੀਆਂ ਹੋਈਆਂ ਔਰਤਾਂ ਨੂੰ ਹਰ ਕੋਈ ਮੁਹੱਬਤ ਕਰਨ ਲਈ ਤਿਆਰ ਹੁੰਦਾ ਏ', ਮੈਂ ਕਿਹਾ ।

'ਮੁਹੱਬਤ ਕਰਨ ਲਈ ਤਾਂ ਅਸੀਂ ਤੁਹਾਨੂੰ ਵੀ ਤਿਆਰ ਆਂ ਮੁਹਤਰਮਾ', ਗੌਤਮ ਮੁਸਕ੍ਰਾਇਆ ।

'ਮਜ਼ਾਕ ਦੀ ਗੱਲ ਨਹੀਂ । ਉਂਜ ਔਰਤ ਲਈ ਉਮਰ ਦਾ ਅਹਿਸਾਸ ਕੇਡਾ ਜ਼ਬਰਦਸਤ ਤੇ ਜ਼ਾਲਮ ਅਹਿਸਾਸ ਏ, ਇਕਦਮ ਉਹਦੀ ਸਾਰੀ ਜ਼ਿੰਦਗੀ ਨੂੰ ਤੇ ਸਾਰੀ ਸੋਚ ਨੂੰ ਕੰਡੀਸ਼ਨਡ

ਕਰਦਾ ਏ । ਪਰ ਇਹੋ ਜਿਹੀਆਂ ਬੁਲੰਦ ਤੇ ਸ਼ੋਹਰਤ-ਜ਼ਾਫਤਾ ਔਰਤਾਂ ਦੀ ਉਮਰ ਵੀ ਕੋਈ ਮਹਿਣੇ ਨਹੀਂ ਰੱਖਦੀ । ਇੰਦਰਾ ਗਾਂਧੀ ਨਾਲ ਤਾਂ ਸੋਲਾਂ ਤੋਂ ਲੈ ਕੇ ਅੱਸੀ ਸਾਲਾਂ ਦਾ ਕੋਈ ਵੀ ਮਰਦ ਆਸ਼ਕ ਹੋਣ ਲਈ ਤਿਆਰ ਹੋ ਸਕਦਾ ਏ ।'

'ਤਿਆਰ ਤਾਂ ਹੋ ਸਕਦਾ ਏ, ਪਰ ਇਸ਼ਕ ਨਹੀਂ ਕਰ ਸਕਦਾ ।'

'ਕਿਉਂ ? ਕਿਉਂ ਨਹੀਂ ਕਰ ਸਕਦਾ ?'

'ਇਸ਼ਕ ਲਈ ਇਕ ਜਿਹੜੀ ਬੇਖ਼ੁਦੀ ਦੀ ਜ਼ਰੂਰਤ ਹੁੰਦੀ ਏ, ਜਨੂਨ ਦੀ, ਇਕ ਅੰਨ੍ਹੇ ਪੈਸ਼ਨ ਦੀ, ਉਹ ਕਿਥੋਂ ਆਵੇਗਾ ? ਉਹਨੂੰ ਤਾਂ ਹਰ ਵੇਲੇ ਇਹੀ ਅਹਿਸਾਸ ਰਹੇਗਾ ਕਿ ਉਹ ਆਪਣੇ ਨਾਲੋਂ ਬਿਹਤਰ ਔਰਤ ਦੀ ਹਜ਼ੂਰੀ ਵਿਚ ਏ ।'

'ਮੇਰਾ ਤਾਂ ਖਿਆਲ ਏ, ਅਜਿਹੀ ਹਾਲਤ ਵਿਚ ਚੰਗਾ ਭਲਾ ਬੰਦਾ ਇਮਪੋਟੈਂਟ ਹੋ ਜਾਵੇਗਾ'—ਓਮਾ ਦਾ ਇਕ ਦੋਸਤ ਕਹਿਣ ਲਗਾ । ਨਾਲ ਹੀ ਝੇਂਪ ਕੇ ਮੁਸਕ੍ਰਾਇਆ ।

'ਪਰ ਹਰ ਮਰਦ ਸਿਰਫ਼ ਆਪਣੇ ਨਾਲੋਂ ਘਟੀਆ ਔਰਤ ਨਾਲ ਹੀ ਇਸ਼ਕ ਕਰ ਸਕਦਾ ਏ ? ਆਪਣੇ ਨਾਲੋਂ ਵਧੀਆ ਔਰਤ ਨੂੰ ਮੁਹੱਬਤ ਹੀ ਨਹੀਂ ਕਰ ਸਕਦਾ ?' — ਮੈਨੂੰ ਹੁਣ ਥੋਹੜਾ ਜਿਹਾ ਗੁੱਸਾ ਆ ਰਿਹਾ ਸੀ ।

'ਨਹੀਂ ਕਰ ਸਕਦਾ । ਮੈਂ ਤਾਂ ਬੜੇ ਵਿਆਹ ਵੀ ਏਸੇ ਕਰਕੇ ਟੁੱਟਦੇ ਵੇਖੇ ਨੇ ਕਿਉਂਕਿ ਔਰਤ ਜਾਂ ਤਾਂ ਮਾਨਸਿਕ ਪੱਧਰ 'ਤੇ ਮਰਦ ਨਾਲੋਂ ਉਚੇਰੀ ਸੀ, ਜਾਂ ਉਹ ਆਪਣੇ ਕੰਮ ਵਿਚ ਉਹਦੇ ਨਾਲੋਂ ਬਿਹਤਰ ਸੀ, ਜਾਂ ਉਹਦੇ ਮਾਪੇ ਮੁੰਡੇ ਦੇ ਮਾਪਿਆਂ ਨਾਲੋਂ ਵਧੇਰੇ ਸੌਖੇ ਸਨ । ਹੋਰ ਤੇ ਹੋਰ, ਜੇ ਬਦਕਿਸਮਤੀ ਨਾਲ ਔਰਤ ਦੀ ਤਨਖ਼ਾਹ ਹੀ ਕਿਧਰੇ ਮਰਦ ਨਾਲੋਂ ਵੱਧ ਹੋ ਗਈ, ਤਾਂ ਗੱਡੀ ਉਲਾਰ ਹੋ ਕੇ ਉੱਲਰ ਜਾਵੇਗੀ ।'

ਓਮਾ ਬੜੀ ਦੇਰ ਤੋਂ ਚੁੱਪਚਾਪ ਸੁਣ ਰਿਹਾ ਸੀ । ਕਹਿਣ ਲੱਗਾ, 'ਪਰ ਇਹ ਵੀ ਤੇ ਹੋ ਸਕਦਾ ਏ ਕਿ ਇਕ ਆਦਮੀ ਹੋਰ ਵਧੀਆ ਬਣਨ ਲਈ. ਗ੍ਰੇਟਰ ਹਾਈਟਸ 'ਤੇ ਪਹੁੰਚਣ ਲਈ, ਆਪਣੇ ਨਾਲੋਂ ਅਜ਼ੀਮ ਔਰਤ ਨੂੰ ਮੁਹੱਬਤ ਕਰਦਾ ਹੋਵੇ ।' ਉਹਨੇ ਜਦੋਂ ਇਹ ਕਹਿ ਕੇ ਮੇਰੇ ਵਲ ਤੱਕਿਆ, ਤਾਂ ਉਹਦੀਆਂ ਅੱਖਾਂ ਵਿਚ ਕੁਝ ਏਨਾ ਪਿਘਲਿਆ ਹੋਇਆ ਸੀ, ਕੁਝ ਭਗਤੀ ਵਰਗਾ, ਪੂਜਾ ਵਰਗਾ, ਕਿ ਮੇਰੇ ਮਨ ਦੀ ਕੋਈ ਤਾਰ ਹਿੱਲੀ । ਸ਼ਾਇਦ ਪਹਿਲੀ ਵਾਰੀ ।

ਗੌਤਮ ਨੇ ਓਮਾ ਵੱਲ ਤੇ ਫੇਰ ਮੇਰੇ ਵੱਲ ਬੜਾ ਡੂੰਘਾ ਤੱਕਿਆ । ਤੇ ਹੌਕਾ ਭਰਿਆ ।

— — —

ਪੰਜਾਬੀ ਦੀ ਸ਼ਾਮ ਦੀ ਸਦਾਰਤ ਬਲਰਾਜ ਸਾਹਨੀ ਨੇ ਕੀਤੀ । ਮਗਰੋਂ ਉਹ ਸਾਨੂੰ ਦੋਹਾਂ ਨੂੰ—ਨਾਨਕ ਸਿੰਘ ਜੀ ਨੂੰ ਤੇ ਮੈਨੂੰ—ਆਪਣੇ ਘਰ ਲੈ ਗਏ । ਰੋਟੀ ਖੁਆਉਣ । ਨਾਲ ਦੋ ਚਾਰ ਹੋਰ ਲੇਖਕ ਵੀ ਸਨ, ਬੰਬਈ ਦੇ, ਜਿਹੜੇ ਪ੍ਰੋਗਰਾਮ ਸੁਣਨ ਆਏ ਹੋਏ ਸਨ ।

ਪਰ ਬਲਰਾਜ ਸਾਹਨੀ ਨਾਲ ਆਪਣੀ ਦੋਸਤੀ ਦੀ ਗੱਲ ਮੈਂ ਤੁਹਾਨੂੰ ਫੇਰ ਕਦੇ ਸੁਣਾਵਾਂਗੀ ।

ਵਾਪਸ ਮੁੜੀ ਤਾਂ ਰਾਤ ਦੇ ਪੌਣੇ ਦੋ ਵਜ ਚੁੱਕੇ ਸਨ । ਹੋਟਲ ਦੇ ਬਾਹਰ ਹੀ ਓਮੀ

ਖੜੇ ਸਨ—ਪ੍ਰੇਸ਼ਾਨ। ਕਿਹਾ ਕੁਝ ਨਹੀਂ, ਸਿਰਫ ਮੇਰੀ ਬਾਂਹ ਘੁੱਟ ਕੇ ਫੜ ਲਈ। ਬਾਂਹ ਨੂੰ ਜਿਸ ਹੱਥ ਨੇ ਕੱਸ ਕੇ ਫੜਿਆ ਹੋਇਆ ਸੀ, ਉਹ ਬੇਤਹਾਸ਼ਾ ਕੰਬ ਰਿਹਾ ਸੀ।

ਮੇਰੇ ਅੰਦਰ ਸੁਰ-ਮੰਡਲ 'ਤੇ ਇਕ ਉਂਗਲੀ ਆਹਿਸਤਾ ਜਿਹੇ, ਕੰਬਦੀ ਹੋਈ ਸਰਕੀ—ਇਕ ਸਿਰੇ ਤੋਂ ਦੂਜੇ ਸਿਰੇ ਤਕ।

ਸੜਕ ਦੇ ਪਾਰ ਸਮੁੰਦਰ ਸੀ। ਸਮੁੰਦਰ ਨੂੰ ਲੱਕ ਤਕ ਆਉਂਦੀ ਇਕ ਬਨੇਰੀ ਨੇ ਵਲਿਆ ਹੋਇਆ ਸੀ। ਇਕ ਵਲਗਣ, ਗੋਲਾਈ ਵਿਚ ਘੁੰਮਦੇ ਸਮੁੰਦਰ ਦੇ ਨਾਲ ਨਾਲ ਦੂਰ ਤਕ ਚਲੀ ਗਈ ਸੀ, ਲਹਿੰਗੇ ਦੀ ਲੌਣ ਵਾਂਗੂ। ਉਸੇ ਬਨੇਰੀ 'ਤੇ ਅਸੀਂ ਬਹਿ ਗਏ। ਸਮੁੰਦਰ ਦੀ ਆਵਾਜ਼ ਸੁਣਦੇ ਹੋਏ।

ਸਮੁੰਦਰ ਦੀ ਆਵਾਜ਼ ਬਹੁਤ ਡੂੰਘੇ, 'ਤੇ ਬਹੁਤ ਲਗਾਤਾਰ ਪੈਸ਼ਨ ਦੀ ਆਵਾਜ਼ ਸੀ। ਬੇਹਦ ਜਨੂੰਨ ਨਾਲ ਭਰੀ ਹੋਈ, ਮਦਹੋਸ਼, ਤੇ ਬੇਹਦ ਪੀੜ ਨਾਲ ਕਲਵਲ—ਹਰ ਪੈਸ਼ਨ ਵਾਂਗੂ, ਕਾਮ-ਮੱਤੇ ਵੇਗ ਵਾਂਗੂ।

ਅਗਲੀ ਰਾਤ ਅਸੀਂ ਇਕ ਰੈਸਤੋਰਾਂ ਵਿਚ ਰੋਟੀ ਖਾਣ ਗਏ।

ਮੈਂ ਕਦੇ ਇਹੋ ਜਿਹੀ ਵੱਡੀ ਤੇ ਚਕਾਚੌਂਧ ਨਾਲ ਭਰੀ ਥਾਂ 'ਤੇ ਰੋਟੀ ਖਾਣ ਨਹੀਂ ਸਾਂ ਗਈ। ਮੈਂ ਬਹੁਤ ਹਿਚਕ ਰਹੀ ਸਾਂ। ਪਰ ਉਹ ਤਿੰਨ ਸਨ—ਗੌਤਮ, ਤੇ ਉਹਦਾ ਵੱਡਾ ਭਰਾ, ਤੇ ਓਮੀ। ਸੋ ਉਹਨਾਂ ਦਾ ਫ਼ੈਸਲਾ ਚੁੱਪਚਾਪ ਮੰਨ ਲਿਆ।

ਨਾਲੇ ਉਹ ਤਿੰਨੇ ਤਾਂ ਇਹ ਸੋਚ ਕੇ ਤੁਰਦੇ ਸਨ ਕਿ ਇਸ ਤਰ੍ਹਾਂ ਚਕਾਚੌਂਧ ਕਰਨ ਨਾਲ ਹਰ ਕੁੜੀ ਕਾਬੂ ਕੀਤੀ ਜਾ ਸਕਦੀ ਏ। ਸੋ ਉਹਨਾਂ ਨੂੰ ਆਪਣੀ 'ਮੇਕ-ਬਿਲੀਵ' ਦੀ ਖੇਡ ਖੇਡਣ ਦੇਣੀ ਚਾਹੀਦੀ ਏ— ਮੈਂ ਸੋਚਿਆ। ਇਸ ਸੋਚ ਦੇ ਨਾਲ ਹੀ ਸ਼ਾਇਦ ਇਹ ਅਹਿਸਾਸ ਵੀ ਆਇਆ ਕਿ ਇਹਨਾਂ ਤਿੰਨਾਂ ਨਾਲੋਂ ਮੈਂ ਵੱਖਰੀ ਹਾਂ—ਵੱਖਰੀ, ਤੇ ਸ਼ਾਇਦ ਏਸੇ ਲਈ ਉਹਨਾਂ ਤੋਂ ਬਾਹਰ, ਅੱਡਰੀ। ਨਾਲ ਹੁੰਦਿਆਂ ਵੀ ਵੱਖ।

ਅੱਜ ਬਿਲਕੁਲ ਯਾਦ ਨਹੀਂ ਕਿ ਉਸ ਰੈਸਤੋਰਾਂ ਦਾ ਕੀ ਨਾਂ ਸੀ।

ਖ਼ੈਰ, ਸਭ ਨੇ ਡ੍ਰਿੰਕ ਮੰਗਵਾਏ (ਓਦੋਂ ਅਜੇ ਬੰਬਈ ਵਿਚਾਰੀ, ਮੋਰਾਰਜੀ ਦੇਸਾਈ ਦੇ ਵਹੇ ਨਹੀਂ ਸੀ ਚੜ੍ਹੀ)। ਮੇਰੇ ਲਈ ਨਿੰਬੂ-ਪਾਣੀ, ਯਾਨੀ ਸ਼ਕੰਜਵੀ।

ਆਰਕੈਸਟਰਾ 'ਤੇ ਕੋਈ ਬੜੀ ਮੱਧਮ ਧੁਨ ਵੱਜ ਰਹੀ ਸੀ। ਪਹਿਲੋਂ ਮੈਨੂੰ ਲੱਗਾ, ਉਹ ਕੋਈ ਉਦਾਸੀ ਦੀ ਧੁਨ ਸੀ। ਪਰ ਜਦੋਂ ਆਲੇ ਦੁਆਲੇ ਦੇ ਭੰਵਰ ਵਿਚ ਮੈਂ ਆਪਣੇ ਆਪ ਨੂੰ ਝੋਪ ਕੇ ਫੜ ਲਿਆ, ਹਵਾ ਵਿਚ ਕਾਗ਼ਜ਼ ਦੇ ਟੁਕੜੇ ਵਾਂਗੂ ਉੱਡਣ ਦਾ ਅਹਿਸਾਸ ਜਿਸ ਵੇਲੇ ਖ਼ਤਮ ਹੋਇਆ, ਤੇ ਕੁਰਸੀ ਗਰਦਿਸ਼ ਛੱਡ ਕੇ ਮੈਂ ਪੈਰਾਂ ਹੇਠਾਂ ਸਥਿਰ ਹੋ ਗਈ, ਮੈਨੂੰ ਲੱਗਾ ਉਹ ਉਦਾਸੀ ਦੀ ਨਹੀਂ ਸਗੋਂ ਆਹਿਸਤਾ ਆਹਿਸਤਾ ਚੜ੍ਹਦੇ ਨਸ਼ੇ ਦੀ ਧੁਨ ਸੀ—ਤਾਂਘ ਦੀ, ਜੁਸਤਜੂ ਦੀ, ਜਦੋਂ ਪੂਰੀ ਰਾਤ ਸਾਹਮਣੇ ਹੋਵੇ, ਤੇ ਮਹਿਬੂਬ ਦੇ ਕਿਧਰੇ ਜਾਣ ਦਾ ਜਾਂ ਸੌਣ ਦਾ ਖ਼ਤਰਾ ਨਾ ਹੋਵੇ।

...ਹੋਠਾਂ ਦਾ ਪੈਰਾਂ ਤੋਂ ਉਤਾਂਹ ਆਹਿਸਤਾ ਆਹਿਸਤਾ ਤੁਰਦਾ ਸਫ਼ਰ...

ਥੋਹੜੀ ਦੇਰ ਮਗਰੋਂ ਉਸ ਸਾਰੇ ਵਿਸ਼ਾਲ ਰੈਸਤੋਰਾਂ ਦੀਆਂ ਬੱਤੀਆਂ ਮੱਧਮ ਹੋ ਗਈਆਂ, ਸਿਰਫ ਆਰਕੈਸਟਰਾ ਉੱਤੇ, ਤੇ ਆਰਕੈਸਟਰਾ ਦੇ ਨੇੜੇ ਫਲੋਰ 'ਤੇ ਤੇਜ਼ ਰੌਸ਼ਨੀ ਇਕੱਠੀ ਹੋ ਗਈ—ਖੰਭ ਸਮੇਟ ਕੇ। ਇਕ ਕੁੜੀ ਨੇ ਫਲੋਰ 'ਤੇ ਆ ਕੇ ਨੱਚਣਾ ਸ਼ੁਰੂ ਕਰ

ਦਿਤਾ। ਸਿਤਾਰਿਆਂ ਜੜਿਆਂ ਸਿਆਹ ਲਿਬਾਸ—ਅੱਧ ਪਚੱਧਾ। ਜਿਹੜਾ ਉਹਦੇ ਉਨਮਾਦਕ ਨਾਚ ਨਾਲ ਘਬਰਾਈਆਂ ਚਿੜੀਆਂ ਦੇ ਖੰਭਾਂ ਵਾਂਗੂੰ ਉੱਡਦਾ ਸੀ।

ਤੇ ਫੇਰ ਉਹ ਇਕ ਇਕ ਕਰਕੇ ਆਪਣੇ ਕੱਪੜੇ ਲਾਹੁਣ ਲੱਗੀ...

ਮੇਰੇ ਦੁਆਲੇ ਫੈਲੇ ਚਿਹਰੇ ਵੀ ਆਹਿਸਤਾ ਆਹਿਸਤਾ ਬੇ-ਨਕਾਬ ਹੋ ਰਹੇ ਸਨ। ਸਾਰੀ ਸ਼ਾਇਸਤਗੀ ਦੇ, ਤੇ ਕਲਚਰ ਦੇ, ਤੇ ਤਹਿਜ਼ੀਬ ਦੇ ਮੁਖੌਟੇ ਉਹਨਾਂ ਚਿਹਰਿਆਂ ਤੋਂ ਆਹਿਸਤਾ ਆਹਿਸਤਾ ਸਰਕ ਰਹੇ ਸਨ। ਹੇਠੋਂ ਨਿਕਲ ਰਹੇ ਸਨ ਪਸੀਨੇ ਨਾਲ ਨਹਾਏ, ਪਿਚਪਿਚੇ, ਲਿਜਲਿਜੇ, ਗੁੰਨ੍ਹੇ ਆਟੇ ਨਾਲ ਹੁਣੇ ਹੁਣੇ ਬਣਾਏ ਚਿਹਰੇ, ਨੰਗੇ ਕਾਮ-ਵੇਗ ਨਾਲ ਉੱਤੇਜਿਤ, ਬੌਰਾਏ, ਭੁੱਖੇ।

ਮੈਨੂੰ ਸਿਰਫ ਆਹਿਸਤਾ ਆਹਿਸਤਾ ਨੰਗੇ ਹੁੰਦੇ ਉਹਨਾਂ ਦੇ ਦੰਦ ਨਜ਼ਰ ਆ ਰਹੇ ਸਨ।

ਮੈਨੂੰ ਲੱਗਾ, ਮੈਨੂੰ ਉਲਟੀ ਆ ਜਾਵੇਗੀ।

ਮੈਂ ਓਮਾ ਦਾ ਹੱਥ ਫੜ ਕੇ ਤਰਲਾ ਕੀਤਾ, 'ਪਲੀਜ਼! ਆਈ ਕਾਂਟ ਸਟੈਂਡ ਇਟ।'

ਪਤਾ ਨਹੀਂ ਮੇਰਾ ਚਿਹਰਾ ਪੀਲਾ ਹੋ ਗਿਆ ਹੋਵੇਗਾ, ਜਾਂ ਸਫੈਦ, ਜਾਂ ਸਿਆਹ, ਉਹ ਤਿੰਨੇ ਮੇਰੇ ਵੱਲ ਤੱਕ ਕੇ ਘਬਰਾ ਗਏ। 'ਚਲੋ ਚੱਲਦੇ ਹਾਂ' — ਤੇ ਉਹਨਾਂ ਨੇ ਬਿੱਲ ਮੰਗਵਾਉਣ ਲਈ ਕਹਿ ਦਿਤਾ। ਓਮਾ ਮੈਨੂੰ ਲੈ ਕੇ ਬਾਹਰ ਵੱਲ ਤੁਰ ਪਿਆ।

ਉਸ ਹੋਟਲ ਦੇ ਪਿਛਵਾੜੇ ਛੋਟੀਆਂ ਛੋਟੀਆਂ ਗਲੀਆਂ ਸਨ—ਹਨੇਰੀਆਂ। ਸਿਰਫ ਕੁਝ ਦਰਵਾਜ਼ਿਆਂ ਦੁਆਲੇ ਰੌਸ਼ਨੀ ਦਾ ਛਿੜਕਾਅ ਸੀ। 'ਇਹ ਚੀਨੀ ਰੈਸਤੋਰਾਂ ਨੇ। ਚੀਨੀ ਰੋਟੀ ਖਾਈਏ ?' ਓਮਾ ਨੇ ਮੈਨੂੰ ਪੁੱਛਿਆ।

ਛੋਟੇ ਛੋਟੇ ਰੈਸਤੋਰਾਂ ਵੇਖ ਕੇ ਮੈਂ ਤਸੱਲੀ ਨਾਲ ਕਿਹਾ, 'ਠੀਕ ਏ'।

ਮੱਧਮ ਰੌਸ਼ਨੀਆਂ, ਨੀਵੇਂ ਮੇਜ਼, ਨਿੱਕੀਆਂ ਨਿੱਕੀਆਂ ਕੁਰਸੀਆਂ। ਏਅਰ-ਕੰਡੀਸ਼ਨਡ ਹੋਣ ਦੇ ਬਾਵਜੂਦ ਕਮਰੇ ਦੀ ਹਵਾ ਵਿਚ ਚੀਨੀ ਖਾਣੇ ਦੀ ਤਿੱਖੀ ਹਵਾਂਕ ਭੁਕਾਨੇ ਵਾਂਗੂੰ ਭਰੀ ਹੋਈ ਸੀ।

ਮੈਨੂੰ ਤਾਂ ਚੀਨੀ ਡਿਸ਼ਾਂ ਦੇ ਨਾਂ ਵੀ ਨਹੀਂ ਸਨ ਆਉਂਦੇ। ਆਰਡਰ ਓਮਾ ਨੇ ਤੇ ਗੌਤਮ ਨੇ ਹੀ ਦਿੱਤਾ।

ਆਰਡਰ ਦੇਣ ਮਗਰੋਂ ਮੇਜ਼ ਦੇ ਦੁਆਲੇ, ਤੇ ਮੇਜ਼ ਦੇ ਉੱਤੇ ਵੀ ਇਕ ਅਚਵੀ-ਭਰੀ ਖ਼ਾਮੋਸ਼ੀ ਛਾ ਗਈ।

'ਆਇ'ਮ ਸਾਰੀ। ਤੁਹਾਡੀ ਸ਼ਾਮ ਉਜਾੜ ਕੇ ਰੱਖ ਦਿਤੀ ਮੈਂ' — ਮੈਨੂੰ ਵਾਕਈ ਉਹਨਾਂ ਤਿੰਨਾਂ ਨਾਲ ਹਮਦਰਦੀ ਸੀ, ਤੇ ਆਪਣੇ ਗੁਨਾਹ ਦਾ ਅਹਿਸਾਸ।

'ਨਹੀਂ ਨਹੀਂ, ਸ਼ਾਮ ਕਿਸ ਤਰ੍ਹਾਂ ਉੱਜੜ ਸਕਦੀ ਏ ? ਜਦ ਤਕ ਤੂੰ ਸਾਡੇ ਨਾਲ ਏਂ' — ਗੌਤਮ ਨੇ ਕਿਹਾ।

'ਬਿਲਕੁਲ', ਓਮਾ ਮੁਸਕਰਾਏ।

'ਨਹੀਂ, ਸ਼ਾਇਦ ਇਹ ਏਸ ਕਰਕੇ ਹੋਇਆ ਕਿ ਮੈਂ ਇਹੋ ਜਿਹਾ ਮਾਹੌਲ ਅੱਗੇ ਕਦੇ ਵੇਖਿਆ ਹੀ ਨਹੀਂ ਸੀ।'

'ਫੇਰ ਕੀ ਹੋਇਆ!' — ਓਮੀ ਜਿਵੇਂ ਕਿਸੇ ਬੱਚੇ ਨੂੰ ਵਰਚਾ ਰਿਹਾ ਸੀ।

'ਅਸਲ ਵਿਚ ਸ਼ਾਇਦ ਇਹ ਮੇਰੀ ਬੈਕਗ੍ਰਾਊਂਡ ਦਾ ਕਸੂਰ ਏ, ਮਿਡਲ ਕਲਾਸ ਬੈਕਗ੍ਰਾਊਂਡ.....'

'ਪਰ ਇਹ ਸਾਰੇ ਰੈਸਤੋਰਾਂ ਮਿਡਲ ਕਲਾਸ ਦੇ ਸਿਰ 'ਤੇ ਹੀ ਚੱਲਦੇ ਨੇ। ਬਹੁਤ ਉਤਾਂਹ ਜਿਹੜੀ ਇਕ ਕਲਾਸ ਏ, ਛੋਟੀ ਜਿਹੀ, ਉਹ ਤਾਂ ਆਪਣੇ ਆਪਣੇ ਕੋਨੇ ਤਲਾਸ਼ ਕਰ ਲੈਂਦੀ ਏ। ਐਕਸਕਲੂਸਿਵ ਜਿਹੇ ਕਲੱਬ। ਵੱਡੇ ਹੋਟਲਾਂ ਦੇ ਸਾਰੇ ਸਾਲ ਲਈ ਬੁੱਕ ਕੀਤੇ ਸੁਈਟ। ਸਵਿਮਿੰਗ ਪੂਲ!' ਗੌਤਮ ਬੜੀ ਗੰਭੀਰਤਾ ਨਾਲ ਆਪਣੀ ਭਾਰੀ-ਗਹੁਰੀ ਆਵਾਜ਼ ਵਿਚ ਆਹਿਸਤਾ ਆਹਿਸਤਾ ਬੋਲ ਰਿਹਾ ਸੀ। ਆਪਣੇ ਖ਼ਾਸ ਤਰੰਨੁਮੀ ਸਟਾਈਲ ਵਿਚ। ਹਰ ਫਿਕਰੇ ਵਿਚ ਬਹੁਤ ਸਾਰੇ ਕਾਮੇ ਤੇ ਡੈਸ਼ ਲਗਾ ਕੇ।

'ਅਸਲ ਵਿਚ ਮਿਡਲ ਕਲਾਸ ਆਪ ਜਿਸ ਮਾਹੌਲ ਵਿਚ ਰਹਿੰਦੀ ਏ, ਉਸ ਵਿਚ ਬੇਹੱਦ ਘੁਟਣ ਏ। ਛੋਟੇ ਘਰ, ਨੰਗੀਆਂ ਦੀਵਾਰਾਂ, ਖ਼ੂਬਸੂਰਤੀ ਤੋਂ ਸੱਖਣੇ ਕੋਨੇ। ਇਹ ਖੁਲ੍ਹੇ ਰੈਸਤੋਰਾਂ, ਚਮਕਦੀਆਂ ਰੌਸ਼ਨੀਆਂ, ਰੰਗੀਨ ਸ਼ੇਡ, ਪੇਂਟਿੰਗਾਂ ਨਾਲ ਕੱਜੀਆਂ ਦੀਵਾਰਾਂ, ਉਹਨਾਂ ਨੂੰ ਕਲਚਰਡ ਹੋਣ ਦਾ ਅਹਿਸਾਸ ਦੇਂਦਿਆਂ ਨੇ—ਤੇ ਸਕੂਨ। ਤੇ ਬੋਰੀਅਤ ਨਾਲੋਂ, ਤੇ ਰੋਜ਼ਾਨਾ ਜ਼ਿੰਦਗੀ ਦੀ ਝਿਕ ਝਿਕ ਨਾਲੋਂ ਵੱਖਰਾ ਇਕ ਮਾਹੌਲ'—ਗੌਤਮ ਦੇ ਭਰਾ ਨੇ ਆਪਣੀ ਸਿਗਰਟ ਦੀ ਸੁਆਹ ਰਾਖਦਾਨੀ ਵਿਚ ਝਾੜੀ।

'ਤੇ ਮਿਡਲ ਕਲਾਸ ਵਿਚੋਂ ਹੀ ਸਾਰੀ ਦੁਨੀਆਂ ਦੇ ਰੈਵੋਲਿਊਸ਼ਨ ਪੈਦਾ ਹੋਏ ਨੇ। ਮਾਰਕਸ ਕਹਿੰਦਾ ਏ, ਇਤਿਹਾਸ ਦਾ ਪਹੀਆ ਘੁੰਮਦਾ ਏ। ਉਤਲੀ, ਯਾਨੀ ਸਰਮਾਏਦਾਰ ਜਮਾਤ ਮੁਲਕ ਦੀ ਸਾਰੀ ਦੌਲਤ ਸਮੇਟਦੀ ਚਲੀ ਜਾਂਦੀ ਏ, ਮਿਡਲ ਕਲਾਸ ਗ਼ਾਇਬ ਹੁੰਦੀ ਚਲੀ ਜਾਂਦੀ ਏ, ਤੇ ਹੇਠਲੀ, ਕੁਚਲੀ ਹੋਈ ਜਮਾਤ ਰੋਹ ਵਿਚ ਉੱਠ ਖੜੋਂਦੀ ਏ। ਪਰ ਕੋਈ ਪੁੱਛੇ, ਕਿ ਇਸ ਰੋਹ ਨੂੰ ਰਸਤਾ ਕੌਣ ਵਿਖਾਂਦਾ ਏ ? ਕੌਣ ਦੱਸਦਾ ਏ ਉਹਨਾਂ ਨੂੰ ਕਿ ਤੁਸੀਂ ਕੁਚਲੇ ਹੋਏ ਓ, ਏਸ ਕਰਕੇ ਗੁੱਸੇ ਹੋਣਾ ਲਾਜ਼ਮੀ ਏ ਤੁਹਾਡੇ ਲਈ ? ਕਿ ਤੁਹਾਡੇ ਨਾਲ ਬੇਇਨਸਾਫੀ ਹੋ ਰਹੀ ਏ, ਇਸ ਕਰਕੇ ਰੋਹ ਨਾਲ ਭਖ ਕੇ ਆਪਣੇ ਮੋਢਿਆਂ 'ਤੇ ਪਈ ਪੰਜਾਲੀ ਪਰ੍ਹਾਂ ਵਗਾਹ ਮਾਰੋ। ਇਹ ਰਸਤਾ ਦੱਸਣ ਵਾਲਾ ਦਿਮਾਗ਼, ਇਹ ਫਲਸਫੀ, ਇਹ ਸੋਚਣ ਤੇ ਮਹਿਸੂਸ ਕਰਨ ਵਾਲਾ ਆਦਮੀ ਹਮੇਸ਼ਾ ਮਿਡਲ ਕਲਾਸ ਵਿਚੋਂ ਪੈਦਾ ਹੁੰਦਾ ਏ।'

'ਏਸੇ ਮਿਡਲ ਕਲਾਸ ਵਿਚ ਦੁਨੀਆ ਦਾ ਸਭ ਤੋਂ ਖ਼ੂਬਸੂਰਤ ਸਾਹਿਤ ਤੇ ਅਜ਼ੀਮ ਕਲਾ ਰਚਣ ਵਾਲੇ ਲੋਕ ਪੈਦਾ ਹੁੰਦੇ ਨੇ। ਰੌਸ਼ਨ ਦਿਮਾਗ਼। ਇਨਵੈਂਟਰਜ਼। ਨਵੇਂ ਰਾਹ ਲੱਭਣ ਵਾਲੇ।'

'ਯਾਨੀ, ਮਿਡਲ ਕਲਾਸ, ਜ਼ਿੰਦਾਬਾਦ!' — ਓਮਾ ਨੇ ਹੱਸ ਕੇ ਕਿਹਾ।

ਹੁਣ ਚੀਨੀ ਰੋਟੀ ਵੀ ਸੁਆਦ ਲੱਗ ਰਹੀ ਸੀ। ਰੈਸਤੋਰਾਂ ਵੀ ਕਮਾਲ ਦਾ ਸੁਖਾਵਾਂ ਤੇ ਖ਼ੁਸ਼ਨੁਮਾ ਲੱਗ ਰਿਹਾ ਸੀ। ਸ਼ਾਮ ਬੇਹੱਦ ਖ਼ੂਬਸੂਰਤ ਜਾਪ ਰਹੀ ਸੀ।

— — —

ਓਸ ਦਿਨ ਧੁੱਪ ਬੜੀ ਸੁਖਾਵੀਂ ਸੀ। ਅਸੀਂ ਵਾਰਸੋਵਾ ਬੀਚ ਦੀ ਰੇਤ 'ਤੇ ਬੈਠੇ

ਗੱਪਾਂ ਮਾਰ ਰਹੇ ਸਾਂ। ਗੌਤਮ, ਤੇ ਮੈਂ, ਤੇ ਓਮਾ, ਤੇ ਓਮਾ ਦਾ ਇਕ ਬੰਬਈਆ ਦੋਸਤ।

ਗੌਤਮ ਨੇ ਕਿਹਾ, 'ਬਾਊ ਜੀ, ਯਾਦ ਏ ਜਦੋਂ ਪਿਛਲੀ ਵਾਰੀ ਬੰਬਈ ਆਏ ਸਾਂ ?'

ਓਮਾ ਜਿਸ ਤਰ੍ਹਾਂ ਝੇਂਪ ਕੇ ਨਿੱਕਾ ਜਿਹਾ ਮੁਸਕਰਾਇਆ, ਮੈਨੂੰ ਲੱਗਾ ਜ਼ਰੂਰ ਕੋਈ ਚਟਪਟੀ ਗੱਲ ਏ। ਮੈਂ ਜ਼ੋਰ ਲਾ ਕੇ ਪੁੱਛਿਆ।

ਪਰ ਦੋ ਮਰਦ ਜਿਹੜੇ ਇਕ ਔਰਤ ਦੇ ਸਾਹਮਣੇ ਆਪਣੇ ਚਮਕਦੇ ਖੰਭ ਤੇ ਕਲਗੀਆਂ ਵਿਖਾ ਕੇ ਮੁਰਗਿਆਂ ਵਾਂਗੂ ਠੁਮਕ ਰਹੇ ਸਨ, ਕਿਥੇ ਕਾਬੂ ਆਉਂਦੇ ਸਨ ?

ਖ਼ੈਰ, ਅਖੀਰ ਉਹਨਾਂ ਕੋਲੋਂ ਮੈਂ ਉਗਲਵਾ ਹੀ ਲਿਆ ਕਿ ਪਿਛਲੀ ਵਾਰੀ ਉਹ ਰੰਡੀਆਂ ਦੇ ਕੋਠੇ 'ਤੇ ਗਏ ਸਨ।

'ਰੰਡੀਆਂ ਹਰ ਥਾਂ 'ਤੇ ਇਕੋ ਜਿਹੀਆਂ ਹੀ ਹੁੰਦੀਆਂ ਨੇ। ਇਕੋ ਹੀ ਪੇਸ਼ਾ। ਪਰ ਅਜੀਬ ਗੱਲ ਏ ਕਿ ਹਰ ਸ਼ਹਿਰ ਦੇ ਕੋਠਿਆਂ ਦਾ ਆਪਣਾ ਹੀ ਜ਼ਾਇਕਾ ਹੁੰਦਾ ਹੈ—ਆਪਣੀ ਹੀ ਤਹਿਜ਼ੀਬ, ਆਪਣਾ ਵੱਖਰਾ ਅੰਦਾਜ਼। ਹਰ ਥਾਂ ਦੀ ਰੰਡੀ ਦੀ ਵੱਖਰੀ ਠੁਮਕ ਏ, ਵੱਖਰਾ ਨਖ਼ਰਾ, ਵੱਖਰਾ ਰੰਗ।' — ਬੰਬਈਆ ਦੋਸਤ ਨੇ ਕਿਹਾ।

'ਹੀਰਾ ਮੰਡੀ ਯਾਦ ਏ ?'

'ਕਿਆ ਬਾਤ ਏ ਜੀ ਹੀਰਾ ਮੰਡੀ ਦੀ। ਗਾਉਣ ਵਾਲੀਆਂ ਵਿਚ ਸੁਰ ਤਾਲ ਦੀ ਉਹ ਸਮਝ, ਕਿ ਵੱਡੇ ਤੋਂ ਵੱਡੇ ਗਵੱਈਏ ਕੋਲੋਂ ਵੀ ਪਾਣੀ ਭਰਵਾ ਲੈਣ। ਨੱਚਣ ਵਾਲੀਆਂ ਵਿਚ ਆਖ਼ਰਾਂ ਦੀ ਕਲਾਕਾਰੀ—ਰਸੀ ਹੋਈ, ਪੁਖ਼ਤਾ। ਵਰ੍ਹਿਆਂ ਦੇ ਰਿਆਜ਼ ਨਾਲ ਸਿੱਖੀ ਹੋਈ, ਤੇ ਪੂਰੇ ਹੁਸਨ ਤੇ ਨਜ਼ਾਕਤ ਨਾਲ ਪੇਸ਼ ਕੀਤੀ ਹੋਈ। ਸਿਰਫ ਜਿਸਮ ਦੀ ਹੀ ਤੇ ਗੱਲ ਨਹੀਂ ਨਾ ਹੁੰਦੀ, ਕਲਾ ਤੇ ਰੂਹ ਦੀ ਵੀ ਬਾਤ ਹੁੰਦੀ ਏ ਜੀ।'

'ਅੱਜ ਵੀ ਕਈ ਆਹਲਾ-ਤਰੀਨ ਗਾਉਣ ਵਾਲੀਆਂ ਹੀਰਾ ਮੰਡੀ ਦੇ ਤੇ ਲਖਨਊ ਦੇ ਕੋਠਿਆਂ ਦੀ ਪੈਦਾਵਾਰ ਨੇ।'

'ਪਰ ਬੰਬਈ ਦੀ ਪ੍ਰਾਸਟੀਚਿਊਟ ਦੀ ਹੋਰ ਗੱਲ ਏ। ਟੈਕਸੀ ਵਾਂਗੂ ਤੇਜ! ਹਿੰਦੁਸਤਾਨ ਦੇ ਹਰ ਕੋਨੇ ਵਿਚੋਂ ਕੁੜੀਆਂ ਏਥੇ ਇਕੱਠੀਆਂ ਹੁੰਦੀਆਂ ਨੇ। ਹਰ ਤਰ੍ਹਾਂ ਦਾ ਮਾਲ ਮਿਲਦਾ ਏ। ਪਰ ਸਭ ਕੁਝ ਬੇਹੱਦ ਕਾਹਲੀ ਵਿਚ ਹੁੰਦਾ ਏ। ਨੀਰਸ! ਫੋਕਾ! ਬੇ-ਜ਼ਾਇਕਾ। ਜਿਵੇਂ ਮਾਂਹ ਦੀ ਦਾਲ ਵਿਚ ਲੂਣ ਘੱਟ ਹੋਵੇ, ਤੇ ਮਿਰਚਾਂ ਹੋਣ ਈ ਨਾ।'

'ਮੈਨੂੰ ਕਿਉਂ ਨਹੀਂ ਲਿਜਾ ਕੇ ਵਿਖਾਂਦੇ ਤੁਸੀਂ ਦੋ ਚਾਰ ਕੋਠੇ ?' — ਮੈਂ ਰੇਤ ਨੂੰ ਉਂਗਲਾਂ ਵਿਚੋਂ ਕੇਰਦਿਆਂ ਕਿਹਾ।

'ਤੂੰ ਕੋਠੇ ਵੇਖਣੇ ਨੇ ? ਔਰਤਾਂ ਨਹੀਂ ਜਾ ਸਕਦੀਆਂ ਕੋਠਿਆਂ 'ਤੇ।'

'ਕਿਉਂ ਨਹੀਂ ਜਾ ਸਕਦੀਆਂ ?'

'ਬਸ, ਇਹ ਉਹਨਾਂ ਕੋਠਿਆਂ ਦਾ ਦਸਤੂਰ ਏ।'

ਜੋ ਗੱਲ 'ਨਹੀਂ ਹੋ ਸਕਦੀ', ਉਹਦੇ ਸਾਹਮਣੇ ਖੜੇ ਕੇ ਮੈਨੂੰ ਬੇਹੱਦ ਜ਼ਿਦ ਆਉਂਦੀ ਏ। 'ਕਿਉਂ ਨਹੀਂ ਹੋ ਸਕਦੀ ?' ਬੱਚਿਆਂ ਵਰਗੀ ਬੇ-ਸਿਰ-ਪੈਰ ਦੀ ਜ਼ਿਦ। ਤੇ ਜ਼ਿਦ ਵਿਚ ਮੈਨੂੰ ਇਹੋ ਜਿਹੀਆਂ ਮੁਸ਼ਕਲਾਂ ਦੇ ਅਜੀਬ ਹੱਲ ਸੁੱਝਦੇ ਨੇ। ਮੈਂ ਕਿਹਾ, 'ਕੋਈ

ਪੁੱਛੇ • ਂ ਤੁਸੀਂ ਕਹਿ ਦੇਣਾ, ਇਹ ਵੀ ਇਹੀ ਕੰਮ ਕਰਨਾ ਚਾਹੁੰਦੀ ਏ, ਏਸ ਕਰਕੇ ਆਪਣੇ ਲਈ ਕੋਈ ਚੰਗਾ ਜਿਹਾ ਕੋਠਾ ਲੱਭ ਰਹੀ ਏ ।'

'ਤੇ ਅਸੀਂ ਨਾਲ ਕਣਕ ਛੱਟ ਰਹੇ ਆਂ ?' — ਓਮਾ ਹੱਸਿਆ ।

'ਤੁਸੀਂ ? ਤੁਸੀਂ ਦਲਾਲ...'

ਗੌਤਮ ਹੈਰਾਨ ਮੇਰੇ ਮੂੰਹ ਵੱਲ ਵੇਖਣ ਲੱਗਾ । ਬੰਬਈਆ ਦੋਸਤ ਝੇਂਪ ਕੇ ਸਮੁੰਦਰ ਦੀਆਂ ਲਹਿਰਾਂ ਗਿਣਨ ਲੱਗਾ । ਓਮਾ ਕਹਿਣ ਲੱਗਾ, 'ਬਸ, ਫੇਰ ਓਥੋਂ ਕਿਸੇ ਨੇ ਵਾਪਸ ਨਹੀਂ ਆਉਣ ਦੇਣਾ ।'

'ਅੱਛਾ, ਐਂ ਕਰੋ, ਤੁਸੀਂ ਕਹਿਣਾ, ਔਹ ਇਕ ਤਾਂ ਮਿਲ ਗਈ ਏ, ਪਰ ਅਸੀਂ ਤਿੰਨ ਹਾਂ, ਸੋ ਦੋ ਹੋਰ ਲੱਭ ਰਹੇ ਆਂ ।'

'ਪਰ ਸ਼ਕਲ ਤੋਂ ਨਹੀਂ ਵੇਖ ਲੈਣਗੇ ਉਹ ? ਹਰ ਕੋਠੇ 'ਤੇ ਜਾਣ ਤੋਂ ਪਹਿਲੋਂ ਦਲਾਲਾਂ ਨਾਲ ਦੋ-ਚਾਰ ਹੋਣਾ ਪੈਂਦਾ ਏ, ਤੇ ਉਹਨਾਂ ਦੀਆਂ ਨਜ਼ਰਾਂ ਸਰਜੀਕਲ ਚਾਕੂ ਵਰਗੀਆਂ ਤੇਜ਼ ਹੁੰਦੀਆਂ ਨੇ ।'

'ਤੁਸੀਂ ਫ਼ਿਕਰ ਨਾ ਕਰੋ । ਮੈਂ ਆਪਣੀ ਲਿਪਸਟਿਕ ਗਲ੍ਹਾਂ ਉਤੇ ਵੀ ਮਲ ਲੈਨੀ ਆਂ — ਗਾਹੜੀ ਗਾਹੜੀ, ਸੂਹੀ ਸੁਰਖ਼ੀ । ਹੋਠਾਂ ਉਤੇ ਹੋਰ ਗੂਹੜੀ ਕਰ ਲੈਨੀ ਆਂ । ਤੇ ਰਤਾ ਪਰਸ ਝੁਲਾਂਦੀ ਹੋਈ, ਠੁਮਕਾ ਦੇ ਕੇ ਤੁਰਾਂਗੀ—ਐਂਜ ।' ਮੈਂ ਅੱਜ ਤੱਕ ਤੱਕੀਆਂ ਸਾਰੀਆਂ ਫ਼ਿਲਮਾਂ ਦੀਆਂ ਸਾਰੀਆਂ 'ਬਾਈਆਂ' ਦੀ ਚਾਲ ਦੀ ਨਕਲ ਕਰਦਿਆਂ ਦੋ ਕਦਮ ਤੁਰ ਕੇ ਵਿਖਾਏ ।

'ਠੀਕ ਏ, ਚੱਲੋ', ਹੁਣ ਤਕ ਸਾਰੇ ਇਸ ਖੇਡ ਵਿਚ ਸ਼ਾਮਲ ਹੋ ਚੁੱਕੇ ਸਨ ।

'ਪਰ ਕੋਠਿਆ ਦੇ ਪਤੇ ਕਿਥੋਂ ਲੱਭਣਗੇ ?' — ਮੈਂ ਫ਼ਿਕਰ ਨਾਲ ਪੁੱਛਿਆ ।

'ਉਹਦੀ ਕੋਈ ਫ਼ਿਕਰ ਵਾਲੀ ਗੱਲ ਨਹੀਂ । ਏਥੇ ਹਰ ਟੈਕਸੀ ਵਾਲਾ ਕੋਠਿਆਂ ਦੀ ਤੁਰਦੀ ਫਿਰਦੀ ਡਾਇਰੈਕਟਰੀ ਏ — ਐਨਸਾਈਕਲੋਪੀਡੀਆ ਬੰਬਈਆਨਾ । ਇਕ ਟੈਕਸੀ ਲੈ ਲੈਨੇ ਆਂ । ਹਰ ਥਾਂ 'ਤੇ ਉਹਨੂੰ ਆਖੀ ਜਾਵਾਂਗੇ, 'ਏਥੇ ਕੋਈ ਪਸੰਦ ਨਹੀਂ ਆਈ । ਹੋਰ ਕਿਧਰੇ ਲੈ ਚੱਲ ।' ਏਸ ਤਰ੍ਹਾਂ ਬੇਸ਼ਕ ਏਥੇ ਅੱਠ ਦਿਨ ਘੁੰਮਦੇ ਰਹਵੋ ।'

ਉਹ ਸਾਰੀ ਰਾਤ ਅਸੀਂ ਬੰਬਈ ਦੇ ਕੋਠਿਆਂ 'ਤੇ ਘੁੰਮਦੇ ਰਹੇ ।

ਹਨੇਰੀਆਂ ਪੌੜੀਆਂ ਵਾਲੇ ਤੇ ਮੱਧਮ ਰੌਸ਼ਨੀ ਵਾਲੇ ਕਮਰੇ । ਝੰਮ ਝੰਮ ਬੱਤੀਆਂ ਵਾਲੇ ਮੋਕਲੇ ਬੰਗਲੇ । ਭੀੜੀਆਂ, ਸੌੜੀਆਂ, ਹਨੇਰੀਆਂ ਗਲੀਆਂ । ਨੀਓਨ ਲਾਈਟਸ ਨਾਲ ਚਾਨਣਾਈਆਂ ਸੜਕਾਂ । ਮਰੀਅਲ, ਮੁੱਸੇ ਤਰੱਕੇ, ਰੱਦੀ ਕਾਗ਼ਜ਼ ਵਾਂਗੂ ਮਰੋੜੇ ਹੋਏ ਚਿਹਰੇ, ਕੂੜੇ ਦੇ ਢੇਰ ਵਿਚ ਸੁੱਟੇ ਕਚਰੇ ਵਰਗੇ ਚਿਹਰੇ, ਉਦਾਸ ਤੇ ਬੇਰੰਗ ਚਿਹਰੇ । ਮੁਸਕਰਾਉਂਦੇ, ਭਰੇ ਹੋਏ, ਲਿਸ਼ਕਦੇ ਚਿਹਰੇ । ਗਾਉਣ ਦੇ ਮਾਹਿਰ ਚਿਹਰੇ, ਤੇ ਸ਼ਿਅਰ ਸੁਣਾਉਣ ਵਾਲੇ ਚਿਹਰੇ । ਉਹ ਚਿਹਰੇ ਜਿਨ੍ਹਾਂ ਨੂੰ ਨਾ ਹਿੰਦੀ ਆਉਂਦੀ ਸੀ ਨਾ ਅੰਗਰੇਜ਼ੀ । ਅਜਨਬੀਅਤ ਦਾ ਗੁੰਗਾਪਣ ਲਪੇਟ ਕੇ ਉੱਖੜੇ ਪਲਸਤਰ ਵਾਲੀਆਂ ਬਦਰੰਗ ਕੰਧਾਂ ਵਰਗੇ ਚਿਹਰੇ । ਅਜੰਤਾ ਤੇ ਇਲੋਰਾ ਵਰਗੇ ਚਿਹਰੇ । ਕੈਲੰਡਰਾਂ ਦੀ ਸੀਤਾ ਤੇ ਰਾਧਾ ਵਰਗੇ ਚਿਹਰੇ । ਬੇਸ਼ੁਮਾਰ ਚਿਹਰੇ ।

ਸਵੇਰ ਸਾਰ ਅਸੀਂ ਵਾਪਸ ਹੋਟਲ ਮੁੜ ਆਏ । ਮਨ ਵਿਚ ਅੰਤਾਂ ਦੀ ਉਦਾਸੀ ਸੀ । ਅਜੀਬ ਬੌਂਝਲਪਣ । ਸਰ੍ਹਾਣੇ 'ਤੇ ਸਿਰ ਰੱਖਦਿਆਂ ਹੀ ਮੈਂ ਭੁੱਬਾਂ ਮਾਰ ਕੇ ਰੋ ਪਈ ।

— — —

ਅਗਲੇ ਦਿਨ...ਸਮੁੰਦਰ ਕੰਢੇ ਓਮਾ ਮੇਰਾ ਹੱਥ ਫੜ ਕੇ ਆਹਿਸਤਾ ਆਹਿਸਤਾ ਪਲੋਸਦੇ ਰਹੇ, ਘੁੱਟਦੇ ਰਹੇ । 'ਰੰਡੀਆਂ ਦੇ ਕੋਠੇ ਮੈਂ ਅੱਗੇ ਵੀ ਵੇਖੇ ਸਨ, ਕਈ ਵਾਰੀ । ਹਿੰਦੁਸਤਾਨ ਵਿਚ ਹੀ ਨਹੀਂ, ਯੌਰਪ ਵਿਚ, ਇੰਗਲੈਂਡ ਵਿਚ, ਅਮਰੀਕਾ ਵਿਚ ਵੀ । ਜਾਪਾਨ ਤੇ ਸਿੰਗਾਪੁਰ ਤੇ ਹਾਂਗਕਾਂਗ ਵਿਚ ਵੀ । ਹਮੇਸ਼ਾ ਮਜ਼ਾਕ ਸਮਝ ਕੇ । ਦੋ ਘੜੀਆਂ ਦਾ ਜੀਅ ਪਰਚਾਵਾ । ਪਰ ਕੱਲ੍ਹ ਤੇਰੇ ਨਾਲ ਜਦੋਂ ਮੈਂ ਗਿਆ, ਬਹੁਤ ਸਾਰੀ ਉਦਾਸੀ ਮੇਰੇ ਅੰਦਰ ਭਰ ਗਈ । ਜਿਵੇਂ ਕੋਠਿਆਂ 'ਤੇ ਨਹੀਂ, ਪੁਰਾਣੇ ਮਕਬਰਿਆਂ ਵਿਚ ਘੁੰਮ ਰਿਹਾ ਹੋਵਾਂ । ਰਾਤੀਂ ਵੀ ਸੋਚਦਾ ਰਿਹਾਂ, ਕਿਉਂ! ਸਮਝ ਨਹੀਂ ਆਈ ।'

ਸ਼ਾਇਦ ਇਹੀ ਉਹ ਮੁਕਾਮ ਸੀ ਜਦੋਂ ਪਹਿਲੀ ਵਾਰੀ ਓਮਾ ਦੇ ਜਜ਼ਬੇ ਨੂੰ ਮੈਂ ਗੰਭੀਰਤਾ ਨਾਲ ਲਿਆ । ਜਦੋਂ ਕੋਈ ਚੀਜ਼ ਉਹਦੇ ਜਿਸਮ ਵਿਚੋਂ ਤੁਰ ਕੇ ਮੇਰੇ ਪਿੰਡੇ ਵਿਚ, ਮੇਰੇ ਖ਼ੂਨ ਵਿਚ ਆ ਕੇ ਰਲ ਗਈ । ਓਥੇ...ਸਮੁੰਦਰ ਕੰਢੇ...ਦਿਨ ਦੇ ਆਖ਼ਰੀ, ਮੱਧਮ ਉਜਾਲੇ ਵਿਚ । ਸ਼ਾਮ ਦੇ ਪਹਿਲੇ ਪਿਘਲਦੇ ਪਰਛਾਵੇਂ ਵਿਚ ।

...ਅੱਗ ਦੀ ਇਕ ਲਪਟ, ਇਕ ਸ਼ੋਅਲਾ ।

...ਬਰਫ਼ਾਂ ਨਾਲ ਸੌਂ ਕੇ ਆਈ ਹਵਾ ।

...ਸਿਆਲ ਦੀ ਧੁੱਪ ।

...ਜੰਗਲਾਂ ਦੀ ਸਰਸਰਾਹਟ ਤੇ ਦਹਿਸ਼ਤ ।

...ਜੰਗਲੀ ਹਵਾਵਾਂ ਦੀ ਪਗਲਾਈ, ਆਵਾਰਾ ਖ਼ੁਸ਼ਬੂ ਤੇ ਹੂਕ ।

...ਸਿਆਲ ਦੀਆਂ ਠਰੀਆਂ ਰਾਤਾਂ ਵਿਚ ਚੀੜ ਦੀਆਂ ਲੱਕੜਾਂ ਨਾਲ ਬਾਲੀ ਅੱਗ ।

...ਸਮੁੰਦਰਾਂ ਦੀ ਲੂਣੀ ਮਹਿਕ ।

...ਮੀਂਹ ਤੋਂ ਪਹਿਲੋਂ ਦੀ ਹਵਾ ਦੀ ਖ਼ੁਨਕ ਖ਼ੁਸ਼ਬੂ ।

...ਸਹਿਰਾ ਦੀ ਤਰਕਾਲ ।

...ਮੀਂਹ ਦੇ ਤ੍ਰੌਂਕੇ ਮਗਰੋਂ ਧਰਤੀ ਵਿਚੋਂ ਉਠਣ ਵਾਲੀ ਹਵਾੜ੍ਹ, ਜਿਵੇਂ ਪਿਆਰ ਹੇਠਾਂ ਭਿੱਜ ਕੇ ਕੋਈ ਸੁੱਤ-ਉਨੀਂਦੀ ਤੀਵੀਂ ਮਹਿਬੂਬ ਦੀ ਸੇਜ ਤੋਂ ਉੱਠੀ ਹੋਵੇ ।

ਲਹੂ ਦੇ ਕਤਰੇ ਆਪਣੇ ਘੱਗਰਿਆਂ ਦੇ ਘੇਰ ਲਹਿਰਾਉਂਦੇ, ਲੌਂਟਾ ਲਿਸਕਾਉਂਦੇ, ਗੋਲਾਈਆਂ ਵਿਚ ਫੈਲਦੇ ਤੇ ਸਿਮਟਦੇ, ਝੋਲ ਖਾਂਦੇ, ਠੁਮਕ ਕੇ ਤੁਰ ਪਏ—ਸਾਰੇ ਪਿੰਡੇ ਵਿਚ ।

ਆਪਣੇ ਹੀ ਜਿਸਮ ਦਾ ਅਹਿਸਾਸ ਬੜੇ ਸਾਲਾਂ ਮਗਰੋਂ ਜਿਵੇਂ ਪਰਦੇਸੋਂ ਵਾਪਸ ਆ ਗਿਆ—ਇਕ ਲੰਬੀ ਜਲਾਵਤਨੀ ਭੋਗ ਕੇ ।

...ਮੈਂ ਆਪਣੇ ਜਿਸਮ ਦੇ ਘੋਗੇ ਨਾਲ ਆਪਣੇ ਕੰਨ ਜੋੜ ਕੇ ਸਮੁੰਦਰਾਂ ਦਾ ਸ਼ੋਰ ਸੁਣ ਰਹੀ ਸਾਂ ।

*(ਸ੍ਵੈ-ਜੀਵਨੀ 'ਖ਼ਾਨਾਬਦੋਸ਼' ਵਿਚੋਂ)*

# ਰਾਜਿੰਦਰ ਸਿੰਘ ਬੇਦੀ

## ਬਲਵੰਤ ਗਾਰਗੀ

ਬੇਦੀ ਨੂੰ ਪਹਿਲੀ ਵਾਰ ਮੈਂ ਲਾਹੌਰ 1944 ਵਿਚ ਮਿਲਿਆ। ਉਹਨੀਂ ਦਿਨੀਂ ਉਹ ਰੇਡੀਓ ਸਟੇਸ਼ਨ ਉਤੇ ਬਤੌਰ ਆਰਟਿਸਟ ਕੰਮ ਕਰਦਾ ਸੀ। ਇਥੇ ਉਸਨੇ ਉਰਦੂ ਦੇ ਆਹਲਾ ਰੇਡੀਓ ਨਾਟਕ ਲਿਖੇ। ਇਹਨਾਂ ਦਾ ਵਿਸ਼ਾ ਗਹਿਰਾ ਮਾਨਸਿਕ ਸੰਘਰਸ਼ ਤੇ ਉਪਚੇਤ ਵਿਚ ਤਪਦੇ ਭਾਵਾਂ ਦੀ ਟੱਕਰ ਬਾਰੇ ਸੀ। ਨਾਟਕਾਂ ਵਿਚ 'ਖ਼੍ਵਾਜਾ ਸਰਾ' ਤੇ 'ਨਕਲ-ਇ-ਮਕਾਨੀ' ਖ਼ਾਸ ਤੌਰ ਤੇ ਪ੍ਰਸਿੱਧ ਹੋਏ।

'ਖ਼੍ਵਾਜਾ ਸਰਾ' ਦਾ ਵਿਸ਼ਾ ਆਪਣੇ ਸਮੇਂ ਤੋਂ ਬਹੁਤ ਅੱਗੇ ਸੀ। ਇਸਦੇ ਬਹਾਦਰ ਹੀਰੋ ਕਬਾਦ ਨੂੰ ਨਵਾਬ ਦੀ ਕਨੀਜ਼ ਨਾਲ ਇਸ਼ਕ ਹੋ ਜਾਂਦਾ ਹੈ। ਨਵਾਬ ਦੇ ਸਾਲੇ ਦੀ ਇਕ ਕਨੀਜ਼ ਉਤੇ ਅੱਖ ਹੈ। ਇਕ ਵਾਰ ਕਬਾਦ ਤੇ ਨਵਾਬ ਦੇ ਸਾਲੇ ਵਿਚ ਲੜਾਈ ਹੋਈ ਤਾਂ ਕਬਾਦ ਉਸਨੂੰ ਘੋੜੇ ਤੋਂ ਥੱਲੇ ਸੁੱਟ ਕੇ ਆਪਣੀ ਤਲਵਾਰ ਨਾਲ ਵੱਢਣ ਲੱਗਾ ਸੀ ਪਰ ਰਹਿਮ ਖਾ ਕੇ ਉਸਨੂੰ ਛੱਡ ਦਿੱਤਾ। ਉਹ ਡਰਦਾ ਹੋਇਆ ਦੌੜ ਗਿਆ। ਕਬਾਦ ਨੇ ਹੁਸੀਨ ਕਨੀਜ਼ ਤੀਕ ਪਹੁੰਚਣ ਦੇ ਬਹੁਤ ਯਤਨ ਕੀਤੇ ਪਰ ਮਹਿਲ ਅੰਦਰ ਦਾਖਿਲ ਨਹੀਂ ਸੀ ਹੋ ਸਕਦਾ। ਇਸ਼ਕ ਦਾ ਮਾਰਿਆ ਆਪਣੀ ਮਹਿਬੂਬ ਦੀ ਜੁਦਾਈ ਨੂੰ ਬਰਦਾਸ਼ਤ ਨਾ ਕਰ ਸਕਿਆ। ਇਕੋ ਤਰੀਕਾ ਸੀ ਮਹਿਲ ਅੰਦਰ ਪਹੁੰਚਣ ਦਾ ਕਿ ਉਹ ਖ਼੍ਵਾਜਾ ਸਰਾ ਬਣ ਜਾਵੇ।

ਕਬਾਦ ਨੇ ਇਕ ਡੇਰੇ ਵਿਚ ਜਾ ਕੇ ਆਪਣੇ ਲਿੰਗ ਦੀ ਸ਼ਕਤੀ ਦਾ ਨਾਸ਼ ਕੀਤਾ ਤੇ ਰਸਮਾਂ-ਰੀਤਾਂ ਨਾਲ ਖ਼੍ਵਾਜਾ ਸਰਾ ਬਣ ਗਿਆ। ਫਿਰ ਉਹ ਮਹਿਲ ਵਿਚ ਕਨੀਜ਼ਾਂ ਦੀ ਰਾਖੀ ਲਈ ਭਰਤੀ ਹੋ ਗਿਆ।

ਜਦੋਂ ਕਨੀਜ਼ ਨੇ ਕਬਾਦ ਨੂੰ ਦੇਖਿਆ ਤਾਂ ਉਹ ਸੁੰਨ ਰਹਿ ਗਈ। ਉਸ ਨੂੰ ਕਬਾਦ ਦੀ ਮਾਸੂਮੀਅਤ ਤੇ ਆਦਰਸ਼ਵਾਦ ਨੇ ਝੰਜੋੜ ਸੁਟਿਆ। ਉਹ ਆਖਦੀ ਹੈ, 'ਕਬਾਦ, ਇਹ ਤੂੰ ਕੀ ਕੀਤਾ ?'

ਉਹ ਜਵਾਬ ਦੇਂਦਾ ਹੈ, 'ਤੇਰੇ ਤੀਕ ਪਹੁੰਚਣ ਦਾ ਹੋਰ ਕੋਈ ਰਾਹ ਨਹੀਂ ਸੀ। ਮੇਰਾ ਇਸ਼ਕ ਸੱਚਾ ਹੈ। ਮੈਂ ਤੇਰੇ ਬਗ਼ੈਰ ਨਹੀਂ ਰਹਿ ਸਕਦਾ।'

ਇਹ ਲਫ਼ਜ਼ ਕਨੀਜ਼ ਦੇ ਸੀਨੇ ਵਿਚ ਬਰਛੀ ਵਾਂਗ ਉਤਰ ਜਾਂਦੇ ਨੇ ਤੇ ਉਹ ਆਖਦੀ ਹੈ, 'ਮੇਰੇ ਭੋਲੇ ਕਬਾਦ, ਇਹ ਇਸ਼ਕ ਕਿਹੋ ਜਿਹਾ ਹੈ ?'

ਉਹ ਕਬਾਦ ਦਾ ਹੱਥ ਫੜਦੀ ਹੈ ਤਾਂ ਉਸਨੂੰ ਠੰਡਾ ਲਗਦਾ ਹੈ। ਕਬਾਦ ਸਮਝਦਾ

ਹੈ ਕਿ ਉਹ ਆਪਣੀ ਮਹਿਬੂਬਾ ਨਾਲ ਜਿਸਮਾਨੀ ਰਿਸ਼ਤਾ ਜੋੜੇ ਬਿਨਾਂ ਵੀ ਉਸਨੂੰ ਇਸ਼ਕ ਕਰ ਸਕਦਾ ਹੈ । ਆਖ਼ਰ ਕੁਝ ਮਹੀਨੇ ਪਿਛੋਂ ਹੀ ਕਬਾਦ ਦੀ ਸ਼ਕਲ ਬਦਲਣ ਲਗੀ । ਗਲ੍ਹਾਂ ਤੇ ਗਰਦਨ ਉਤੇ ਮਾਸ ਚੜ੍ਹਨ ਲਗਾ, ਆਵਾਜ਼ ਵੀ ਤੀਵੀਆਂ ਵਰਗੀ ਹੋ ਗਈ । ਉਸ ਵਿਚ ਮਰਦਾਊ ਸ਼ਕਤੀ ਤੇ ਤਪਦਾ ਹੋਇਆ ਵੇਗ ਘਟਦਾ ਗਿਆ ਤੇ ਅਖ਼ੀਰ ਵਿਚ ਉਹ ਮਰਦ ਤੋਂ ਤੀਵੀਂ ਦਾ ਹਾਸੋਹੀਣਾ ਤੇ ਡਰਪੋਕ ਮਧਵਰਤੀ ਰੂਪ ਬਣ ਗਿਆ । ਇਕ ਵਾਰ ਕਨੀਜ਼ ਨੂੰ ਕਬਾਦ ਦੇ ਸਾਹਮਣੇ ਨਵਾਬ ਦੇ ਸਾਲੇ ਨੇ ਫੜ ਲਿਆ ਤੇ ਸ਼ਹਿਵਤ ਵਿਚ ਅੰਨ੍ਹਾ ਉਸਨੂੰ ਧੂੰਹਦਾ ਹੋਇਆ ਲਿਜਾਣ ਲਗਾ ਤਾਂ ਉਸ ਨੇ ਦੁਹਾਈ ਪਾ ਕੇ ਕਬਾਦ ਨੂੰ ਆਖਿਆ ਕਿ ਉਹ ਉਸ ਨੂੰ ਬਚਾਵੇ । ਕਬਾਦ ਖਸਿਆਣੀ ਜਿਹੀ ਹਾਸੀ ਹੱਸ ਕੇ ਪਤਲੀ ਆਵਾਜ਼ ਵਿਚ ਬੋਲਿਆ, 'ਲੈ ਇੰਨੀ ਨਿੱਕੀ ਗੱਲ ਵਾਸਤੇ ਕੋਈ ਆਪਣੀ ਜਾਨ ਥੋੜ੍ਹਾ ਈ ਦੇ ਸਕਦਾ ਹੈ ?'

ਉਸ ਜ਼ਮਾਨੇ ਦੇ ਬਹੁਤੇ ਲੇਖਕ ਅਫਲਾਤੂਨੀ ਪਿਆਰ ਦਾ ਹੀ ਪ੍ਰਚਾਰ ਕਰਦੇ ਸਨ । ਗੁਰਬਖ਼ਸ਼ ਸਿੰਘ ਦੀਆਂ ਰਚਨਾਵਾਂ ਤੇ ਟੈਗੋਰ ਦੀਆਂ ਕਵਿਤਾਵਾਂ ਆਦਰਸ਼ਕ ਪਿਆਰ ਦੀਆਂ ਹਾਮੀ ਸਨ । ਬੇਦੀ ਦਾ 'ਖ਼ੁਾਜਾ ਸਰਾ' ਅਜਿਹੇ ਪਿਆਰ ਉਤੇ ਭਰਵੀਂ ਚੋਟ ਸੀ ।

ਨਾਟਕ ਬ੍ਰਾਡਕਾਸਟ ਹੋਇਆ ਤਾਂ ਸਾਰੇ ਤਹਿਲਕਾ ਮੱਚ ਗਿਆ ।

ਬੇਦੀ ਦਾ ਦੂਸਰਾ ਨਾਟਕ 'ਨਕਲ-ਇ-ਮਕਾਨੀ' ਸੀ ਜਿਸ ਦੀ ਉਸ ਨੇ 1968 ਵਿਚ 'ਦਸਤਕ' ਫਿਲਮ ਬਣਾਈ । ਇਸ ਨਾਟਕ ਦਾ ਵਿਸ਼ਾ ਹੈ ਕਿ ਕਿਸ ਤਰ੍ਹਾਂ ਮਾਹੌਲ ਤੁਹਾਡੇ ਇਖ਼ਲਾਕ ਤੇ ਮਿਜ਼ਾਜ ਨੂੰ ਢਾਲਦਾ ਹੈ । ਇਕ ਸ਼ਰੀਫ ਮੀਆਂ-ਬੀਵੀ ਲਾਹੌਰ ਵਿਚ ਮਕਾਨ ਨਾ ਮਿਲਣ ਕਰਕੇ ਰੰਡੀਆਂ ਦੇ ਮੁਹੱਲੇ ਇਕ ਮਕਾਨ ਕਿਰਾਏ ਉਤੇ ਲੈਂਦੇ ਹਨ । ਕੁਝ ਮਹੀਨਿਆਂ ਵਿਚ ਹੀ ਇਹ ਬੀਵੀ ਚੌਗਿਰਦੇ ਦੀਆਂ ਕਈ ਨਾਟਕੀ ਸਥਿਤੀਆਂ ਵਾਪਰਨ ਪਿਛੋਂ ਆਖ਼ਿਰ ਪੈਰਾਂ ਵਿਚ ਘੁੰਗਰੂ ਬੰਨ੍ਹ ਲੈਂਦੀ ਹੈ ਇਕ ਅਜਨਬੀ ਨੂੰ ਖ਼ੁਸ਼ ਕਰਨ ਖ਼ਾਤਰ ਨੱਚਣ ਤੇ ਗਾਣ ਲਈ ਤਿਆਰ ਹੋ ਜਾਂਦੀ ਹੈ । ਤਬਲਚੀ ਤੇ ਸਾਰੰਗੀ ਵਾਲੇ ਵੀ ਆ ਬੈਠਦੇ ਹਨ ।

ਇਸ ਖ਼ੌਫਨਾਕ ਸਮਾਜਕ ਸਚਾਈ ਤੇ ਚੌਗਿਰਦੇ ਦੇ ਅਸਰ ਨੂੰ ਜਿਸ ਖ਼ੂਬੀ ਨਾਲ ਬੇਦੀ ਨੇ ਬਿਆਨ ਕੀਤਾ ਹੈ ਸ਼ਾਇਦ ਹੀ ਕਿਸੇ ਹੋਰ ਲੇਖਕ ਨੇ ਕੀਤਾ ਹੋਵੇ ।

ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਬੇਦੀ ਵਧੀਆ ਨਾਟਕਕਾਰ ਵੀ ਸੀ ।

ਰੇਡੀਓ ਸਟੇਸ਼ਨ ਉਤੇ ਉਸਦੀ ਮੰਝੀ ਹੋਈ ਉਰਦੂ, ਅਦਬੀ ਚਾਸ਼ਨੀ ਤੇ ਲਤੀਫੇ ਮਸ਼ਹੂਰ ਸਨ । ਉਹ ਆਉਂਦਾ ਤਾਂ ਖ਼ੁਸ਼ੀ ਤੇ ਅਦਬੀ ਰੰਗ ਛਾ ਜਾਂਦਾ ।

ਇਸ ਤੋਂ ਪਹਿਲਾਂ ਉਹ ਪੋਸਟ ਆਫ਼ਿਸ ਵਿਚ ਕਲਰਕ ਸੀ । ਡਾਕਖ਼ਾਨੇ ਵਿਚ ਮੋਹਰਾਂ ਦੇ ਠੱਪੇ ਲਾਉਣ ਦੇ ਮਾਹੌਲ ਵਿਚ ਉਸਨੇ ਕਹਾਣੀਆਂ ਲਿਖਣੀਆਂ ਸ਼ੁਰੂ ਕੀਤੀਆਂ ਤੇ ਉੱਚਕੋਟੀ ਦੇ ਰਸਾਲਿਆਂ ਵਿਚ ਛਪੀਆਂ । ਮੌਲਾਨਾ ਸਲਾਹੁਦੀਨ--ਐਡੀਟਰ 'ਅਦਬੀ ਦੁਨੀਆ' — ਤੇ ਚੌਧਰੀ ਨਜ਼ੀਰ ਅਹਿਮਦ ਉਸਦੀ ਪ੍ਰਤਿਭਾ ਦੇ ਆਸ਼ਿਕ ਸਨ । ਕਹਾਣੀਆਂ ਦਾ ਸੰਗ੍ਰਹਿ ਛਾਪਿਆ, 'ਦਾਨਾ-ਓ-ਦਾਮ' ।

ਸਭ ਉਸਨੂੰ ਆਖਣ ਲੱਗੇ ਕਿ ਡਾਕਖ਼ਾਨੇ ਵਿਚ ਠੱਪੇ ਲਾਉਣ ਦੇ ਕੰਮ ਨੂੰ ਛਡ

ਕੇ ਉਹ ਕਹਾਣੀਆਂ ਲਿਖੇ ।

ਪਰ ਬੇਦੀ ਨੂੰ ਨੌਕਰੀ ਦੀ ਲੋੜ ਸੀ ਕਿਉਂਕਿ ਘਰ ਨੌਜਵਾਨ ਬੀਵੀ ਤੇ ਬੱਚੇ ਸਨ । ਉਸਨੂੰ ਰੇਡੀਓ ਸਟੇਸ਼ਨਾਂ ਉਤੇ ਬਤੌਰ ਆਰਟਿਸਟ ਨੌਕਰੀ ਪੇਸ਼ ਹੋਈ ਤੇ ਉਸਨੇ ਮਨਜ਼ੂਰ ਕਰ ਲਈ ।

ਉਹਨੀਂ ਦਿਨੀਂ ਕਰਤਾਰ ਸਿੰਘ ਦੁੱਗਲ ਪ੍ਰੋਗਰਾਮ ਅਸਿਸਟੈਂਟ ਸੀ ਤੇ ਬੇਦੀ ਆਰਟਿਸਟ । ਬੇਦੀ ਦੇ ਲਿਖੇ ਡਰਾਮੇ ਕਰਤਾਰ ਸਿੰਘ ਦੁੱਗਲ ਮਨਜ਼ੂਰ ਕਰਦਾ ਸੀ । ਬੇਦੀ ਨੂੰ ਇਸ ਸਰਕਾਰੀ ਵਤੀਰੇ ਉਤੇ ਗ਼ੁੱਸਾ ਆਇਆ ਜੋ ਆਰਟਿਸਟਾਂ ਨੂੰ ਮਤਰੇਆ ਪੁੱਤਰ ਸਮਝਦਾ ਸੀ । 'ਦੁੱਗਲ ਨੂੰ ਕੀ ਪਤਾ ਉਰਦੂ ਜ਼ਬਾਨ ਦਾ ? ਸਰਦਾਰਾਂ ਨੂੰ ਵੀ ਕਦੇ ਉਰਦੂ ਆਈ ਐ ?' ਉਹ ਕਹਿਕਹਾ ਮਾਰ ਕੇ ਹੱਸਦਾ ਕਿਉਂਕਿ ਉਹ ਖ਼ੁਦ ਇਕ ਅਜਿਹਾ ਸਰਦਾਰ ਸੀ ਜਿਸਨੇ ਉਰਦੂ ਅਦਬ ਵਿਚ ਆਪਣੀ ਸਰਦਾਰੀ ਮਨਵਾਈ ।

ਇਹ ਸਾਬਤ ਕਰਨ ਲਈ ਕਿ ਆਰਟਿਸਟ ਵੱਡਾ ਹੁੰਦਾ ਹੈ, ਉਹ ਆਲ ਇੰਡੀਆ ਰੇਡੀਓ ਦੀ ਪੱਕੀ ਨੌਕਰੀ ਦੀ ਇੰਟਰਵਿਊ ਲਈ ਪੇਸ਼ ਹੋਇਆ ਤੇ ਚੁਣਿਆ ਗਿਆ । ਫਿਰ ਉਹ ਦੁੱਗਲ ਵਾਂਗ ਪ੍ਰੋਗਰਾਮ ਪੇਸ਼ ਕਰਨ ਦਾ ਇਨਚਾਰਜ ਬਣ ਗਿਆ । ਪਰ ਕੁਝ ਮਹੀਨਿਆਂ ਪਿਛੋਂ ਹੀ ਬੇਦੀ ਨੇ ਨੌਕਰੀ ਤੋਂ ਅਸਤੀਫਾ ਦੇ ਦਿਤਾ ਤੇ ਫਿਰ ਬਤੌਰ ਆਰਟਿਸਟ ਕੰਮ ਕਰਨ ਲਗ ਪਿਆ । ਬੇਦੀ ਦੀ ਇਹ ਪੁੱਠੀ ਕ੍ਰਿਆ ਇਸ ਗੱਲ ਦੀ ਸਾਖੀ ਸੀ ਕਿ ਆਰਟਿਸਟ ਦਾ ਦਰਜਾ ਉੱਚਾ ਹੈ ।

ਇਕ ਸ਼ਾਮ ਬੇਦੀ ਮੈਨੂੰ ਆਪਣੇ ਨਾਲ ਟਾਂਗੇ ਵਿਚ ਬਿਠਾ ਕੇ ਘਰ ਲੈ ਗਿਆ । ਉਸਨੇ ਆਪਣੀ ਬੀਵੀ ਤੇ ਬੱਚਿਆਂ ਨਾਲ ਮੇਰੀ ਸਿਞਾਣ ਕਰਾਈ ।

ਮੈਨੂੰ ਇਹ ਨਕਸ਼ਾ ਹੁਣ ਤੀਕ ਨਹੀਂ ਭੁਲਦਾ । ਉਸਦੀ ਬੀਵੀ ਚੁਲ੍ਹੇ ਅੱਗੇ ਪੀੜ੍ਹੀ ਉਤੇ ਬੈਠੀ ਰੋਟੀਆਂ ਪਕਾ ਰਹੀ ਸੀ । ਮੈਂ ਤੇ ਬੇਦੀ ਸਾਹਮਣੇ ਬੈਠੇ ਇਕੋ ਥਾਲੀ ਵਿਚੋਂ ਖਾ ਰਹੇ ਸਾਂ । ਕਪਾਹ ਦੀਆਂ ਛਟੀਆਂ ਦੀ ਅੱਗ ਵਾਰ-ਵਾਰ ਭੜਕਦੀ ਜਿਸ ਨਾਲ ਬੇਦੀ ਦੀ ਬੀਵੀ ਦਾ ਚਿਹਰਾ ਦਮਕ ਉਠਦਾ । ਉਹ ਗੋਰੇ ਰੰਗ ਦੀ ਸਡੌਲ ਜਿਸਮ ਵਾਲੀ ਹੁਸੀਨ ਔਰਤ ਸੀ । ਸਿਆਹ ਵਾਲਾਂ ਵਾਲੀ ਮ੍ਰਿਗ-ਨੈਣੀ ।

ਬੇਦੀ ਬੋਲਿਆ, 'ਬਲਵੰਤ, ਤੈਨੂੰ ਪਤੈ ਆਪਾਂ ਇਕੋ ਥਾਲੀ ਵਿਚੋਂ ਕਿਉਂ ਰੋਟੀ ਖਾ ਰਹੇ ਹਾਂ ? ਇਸ ਲਈ ਨਹੀਂ ਕਿ ਅਸੀ ਦੋਸਤ ਹਾਂ ਸਗੋਂ ਇਸ ਲਈ ਕਿ ਮੇਰੀ ਬੀਵੀ ਨੂੰ ਦੂਜੀ ਥਾਲੀ ਨਾ ਮਾਂਜਣੀ ਪਵੇ । ਇਹ ਬਹੁਤ ਸੋਹਣੀ ਹੈ । ਮੇਰੀ ਸ਼ਕਲ ਤਾਂ ਐਵੇਂ ਹੀ ਐ ।'

'ਐਵੇਂ ਨਾ ਦੂਜਿਆਂ ਸਾਹਮਣੇ ਬੋਲੀ ਜਾਉ', ਬੀਵੀ ਨੇ ਪਿਆਰ ਨਾਲ ਘੂਰਿਆ ।

ਬੇਦੀ ਨੂੰ ਆਪਣੀ ਬੀਵੀ ਨਾਲ ਬੇਹੱਦ ਪਿਆਰ ਸੀ । ਰੇਡੀਓ ਸਟੇਸ਼ਨ ਉਤੇ ਜੇ ਕੋਈ ਉਸ ਨੂੰ ਸ਼ਾਮ ਦੇ ਖਾਣੇ ਲਈ ਰੋਕਦਾ ਤਾਂ ਉਹ ਕਦੇ ਨਾ ਰੁਕਦਾ । ਆਪਣੀ ਬੀਵੀ ਦੇ ਹੱਥ ਦੀ ਪੱਕੀ ਰੋਟੀ ਹੀ ਖਾਂਦਾ ।

ਮੈਨੂੰ ਆਖਣ ਲਗਾ, 'ਯਾਰ, ਮੈਂ ਜ਼ਰੂਰ ਮੋਤੀ ਦਾਨ ਕੀਤੇ ਹੋਣਗੇ, ਪਿਛਲੇ ਜਨਮ ਵਿਚ । ਐਨੀ ਖ਼ੂਬਸੂਰਤ ਐ ਮੇਰੀ ਬੀਵੀ । ਮੈਂ ਇਸਨੂੰ ਹਨੇਰੇ ਵਿਚ ਹੀ ਪਿਆਰ ਕਰ ਸਕਦਾ ਹਾਂ । ਮੈਨੂੰ ਸ਼ਰਮ ਆਉਂਦੀ ਐ ਇਹਦੇ ਸਾਹਮਣੇ ।'

ਬੇਦੀ ਵਿਚ ਬੇਹੱਦ ਵੇਗ ਸੀ। ਜਿਸਮਾਨੀ ਪਿਆਰ ਦੀ ਤਪਦੀ ਹੋਈ ਭੁੱਖ। ਉਹ ਖ਼ੂਬਸੂਰਤੀ ਦਾ ਪੁਜਾਰੀ ਸੀ।

ਮੁਲਕ ਦੀ ਵੰਡ ਪਿਛੋਂ ਉਹ ਦਿੱਲੀ ਆਇਆ, ਬੇਸ਼ੁਮਾਰ ਰੀਫ਼ੀਊਜੀਆਂ ਵਾਂਗ ਹਰ ਕੋਈ ਲੁੱਟਿਆ-ਪੁੱਟਿਆ ਸੀ। ਹਰ ਕੋਈ ਰੀਫ਼ੀਊਜੀ।

ਬੇਦੀ ਲੇਖਕਾਂ ਤੇ ਕਲਾਕਾਰਾਂ ਦੇ ਜੱਥੇ ਨਾਲ ਨਵੰਬਰ 1947 ਵਿਚ ਕਸ਼ਮੀਰ ਚਲਾ ਗਿਆ ਜਿਥੇ ਕਲਚਰਲ ਮੁਹਾਜ਼ ਬਣਾ ਕੇ ਸਾਰੇ ਕਲਾਕਾਰ ਕਬਾਇਲੀ ਹਮਲਾਵਰਾਂ ਦੇ ਖਿਲਾਫ਼ ਲੜ ਰਹੇ ਸਨ। ਇਸ ਜੱਥੇ ਵਿਚ ਮੈਂ ਵੀ ਸ਼ਾਮਿਲ ਸੀ। ਸ਼ੀਲਾ ਭਾਟੀਆ, ਅਚਲਾ ਸਚਦੇਵ ਤੇ ਗਿਆਨ ਸਚਦੇਵ ਵੀ।

ਮਹੀਨੇ ਪਿਛੋਂ ਬਹੁਤੇ ਕਲਾਕਾਰਾਂ ਨੂੰ ਸ਼ੇਖ ਅਬਦੁੱਲਾ ਨੇ ਧੰਨਵਾਦ ਸਹਿਤ ਰੁਖ਼ਸਤ ਕੀਤਾ ਤੇ ਬੇਦੀ ਨੂੰ ਰੇਡੀਓ ਕਸ਼ਮੀਰ ਦਾ ਡਾਇਰੈਕਟਰ ਬਣਾ ਦਿਤਾ।

ਬੇਦੀ ਨੇ ਬਤੌਰ ਡਾਇਰੈਕਟਰ ਬੜੀ ਖ਼ੂਬੀ ਨਾਲ ਕੰਮ ਨਿਭਾਇਆ। ਪਰ ਭਾਰਤ ਦੇ ਆਲ ਇੰਡੀਆ ਰੇਡੀਓ ਦੀ ਸਰਕਾਰੀ ਬਣਤਰ ਵਿਚ ਉਹ ਫਿਟ ਨਾ ਹੋਇਆ। ਬੇਦੀ ਅਸਤੀਫ਼ਾ ਦੇ ਕੇ ਦਿੱਲੀ ਆ ਗਿਆ।

ਇਥੇ ਆ ਕੇ ਉਸਨੇ ਰੇਡੀਓ ਸਟੇਸ਼ਨ ਦੇ ਕਈ ਫੇਰੇ ਪਾਏ ਪਰ ਉਸਨੂੰ ਨੌਕਰੀ ਨਾ ਮਿਲੀ। ਰੇਡੀਓ ਦੇ ਸਭ ਪੰਜਾਬੀ ਅਫ਼ਸਰ ਉਸਨੂੰ ਜਾਣਦੇ ਸਨ, ਪਰ ਨੌਕਰੀ ਦੇਣ ਲਈ ਤਿਆਰ ਨਹੀਂ ਸਨ ਕਿਉਂਕਿ ਉਹ ਉਰਦੂ ਦਾ ਅਦੀਬ ਸੀ, ਹਿੰਦੀ ਦਾ ਨਹੀਂ।

ਇਕ ਦਿਨ ਬੇਦੀ ਤੇ ਉਸਦੀ ਬੀਵੀ ਮੈਨੂੰ ਮਿਲਣ ਆਏ।

ਉਸ ਦੀ ਬੀਵੀ ਬੋਲੀ, 'ਭਰਾ ਜੀ ਤੁਸੀਂ ਫ਼ੈਸਲਾ ਕਰੋ। ਸਾਡੇ ਕੋਲ ਸਿਰਫ਼ ਸੱਤ ਸੌ ਰੁਪਈਆ ਹੈ। ਹੋਰ ਘਰ ਵਿਚ ਫੁੱਟੀ ਕੌਡੀ ਨਹੀਂ। ਇਹ ਬੰਬਈ ਜਾਣ ਲਈ ਜ਼ਿੱਦ ਕਰ ਰਹੇ ਨੇ। ਇਹ ਸੱਤ ਸੌ ਰੁਪਈਆ ਵੀ ਫੂਕ ਦੇਣਗੇ।'

ਬੇਦੀ ਬੋਲਿਆ, 'ਦਿੱਲੀ ਵਿਚ ਮੇਰੇ ਲਈ ਕੋਈ ਨੌਕਰੀ ਨਹੀਂ। ਮੇਰੇ ਲਈ ਇਹ ਬਹੁਤ ਛੋਟਾ ਸ਼ਹਿਰ ਹੈ। ਮੈਂ ਬੰਬਈ ਜਾ ਕੇ ਫਿਲਮਾਂ ਵਿਚ ਕੰਮ ਕਰਾਂਗਾ। ਉਥੇ ਮੇਰੇ ਦੋ-ਚਾਰ ਦੋਸਤ ਹਨ। ਮੈਂ ਸਿਰਫ਼ ਪੰਜ ਸੌ ਰੁਪਏ ਨਾਲ ਲੈ ਕੇ ਜਾਵਾਂਗਾ ਤੇ ਉਥੇ ਜਾ ਕੇ ਕਮਾਵਾਂਗਾ। ਮੇਰੀ ਬੀਵੀ ਨੂੰ ਸਮਝਾ।'

ਦੋਵੇਂ ਬਹੁਤ ਦੇਰ ਤੀਕ ਝਗੜਦੇ ਰਹੇ। ਬੀਵੀ ਰੋਣ ਲੱਗੀ। ਇਹ ਸੱਤ ਸੌ ਰੁਪਏ ਦੀ ਪੂੰਜੀ ਖ਼ਤਮ ਹੋ ਗਈ ਤਾਂ ਕੀ ਕਰਾਂਗੇ। ਕਿਸ ਅੱਗੇ ਹੱਥ ਅੱਡਾਂਗੇ।

ਬੇਦੀ ਨੇ ਦਿਲਾਸਾ ਦਿਤਾ, 'ਮੈਨੂੰ ਬੰਬਈ ਜਾ ਲੈਣ ਦੇ। ਮੈਂ ਬੰਬਈ ਫ਼ਤਹਿ ਕਰ ਸਕਦਾ ਹਾਂ ਪਰ ਨਾਭਾ ਜਾਂ ਲੁਧਿਆਣਾ ਨਹੀਂ, ਦੋ ਸੌ ਰੁਪਏ ਤੂੰ ਰੱਖ ਲੈ।'

ਦੂਜੀ ਸਵੇਰ ਉਹ ਬੰਬਈ ਚਲਾ ਗਿਆ।

ਉਸਨੇ ਬੰਬਈ ਵਿਚ ਰਹਿ ਕੇ ਰੁਪਿਆ ਕਮਾਇਆ, ਫਿਲਮਾਂ ਬਣਾਈਆਂ ਤੇ ਪ੍ਰਗਤੀਵਾਦੀ ਲੇਖਕਾਂ ਦੀ ਮੂਹਰਲੀ ਕਤਾਰ ਵਿਚ ਡਟਿਆ ਰਿਹਾ।

ਜਦੋਂ ਮੈਂ ਬੰਬਈ ਜਾਂਦਾ ਤਾਂ ਦੋ ਹਸਤੀਆਂ ਨੂੰ ਜ਼ਰੂਰ ਮਿਲਦਾ : ਪ੍ਰਵੀਨ ਬਾਬੀ ਤੇ ਰਾਜਿੰਦਰ ਸਿੰਘ ਬੇਦੀ।

ਪ੍ਰਵੀਨ ਬਾਬੀ ਹੁਸੀਨ ਐਕਟਰੈਸ ਸੀ, ਬੇਦੀ ਹੁਸੀਨ ਲੇਖਕ। ਦੋਵੇਂ ਬਿਮਾਰ

ਸਨ। ਦੋਵੇਂ ਇਸ਼ਕ ਦੇ ਮਰੀਜ਼। ਪ੍ਰਵੀਨ ਬਾਬੀ ਜਦੋਂ ਫ਼ਿਲਮੀ ਦੁਨੀਆ, ਛੱਡ ਕੇ ਲੋਪ ਹੋ ਗਈ ਤਾਂ ਸਿਰਫ਼ ਬੇਦੀ ਹੀ ਰਹਿ ਗਿਆ ਜੋ ਮੇਰੀ ਲਿਸਟ ਵਿਚ ਜ਼ਰੂਰੀ ਨਾਂ ਸੀ।

ਤਿੰਨ ਸਾਲ ਹੋਏ ਮੈਂ ਬੇਦੀ ਨੂੰ ਮਿਲਣ ਗਿਆ ਤਾਂ ਦੇਖਿਆ ਉਹ ਬਹੁਤ ਕਮਜ਼ੋਰ ਤੇ ਬੁੱਢਾ ਲਗ ਰਿਹਾ ਸੀ। ਦਾੜ੍ਹੀ ਚਿੱਟੀ ਹੋ ਗਈ ਸੀ ਤੇ ਅੱਖਾਂ ਬੇਨੂਰ। ਤੁਰਨ ਲੱਗੇ ਲੰਗ ਮਾਰਦਾ ਸੀ। ਇਹ ਅਧਰੰਗ ਦੇ ਦੌਰੇ ਦਾ ਅਸਰ ਸੀ।

ਉਹ ਆਪਣੇ ਕਮਰੇ ਵਿਚ ਇਕੱਲਾ ਬੈਠਾ ਸੀ। ਉਠ ਕੇ ਮੈਨੂੰ ਜੱਫੀ ਪਾਈ ਤੇ ਬੋਲਿਆ, 'ਸ਼ੁਕਰ ਐ ਤੂੰ ਆ ਗਿਐਂ। ਹੁਣ ਮੈਨੂੰ ਕੋਈ ਵੀ ਮਿਲਣ ਲਈ ਨਹੀਂ ਆਉਂਦਾ। ਦਿਨ ਬਹੁਤ ਮੁਸ਼ਕਿਲ ਨਾਲ ਕਟਦਾ ਹੈ। ਸਾਰਾ ਦਿਨ ਇੰਤਜ਼ਾਰ ਕਰਦਾ ਰਹਿੰਦਾ ਹਾਂ।'

'ਕਿਸ ਦਾ ?' ਮੈਂ ਪੁੱਛਿਆ।

'ਕਿਸੇ ਦਾ ਵੀ ਨਹੀਂ, ਤੇ ਹਰ ਇਕ ਦਾ। ਜੇ ਕੋਈ ਚਿੜੀ ਵੀ ਮੇਰੀ ਖਿੜਕੀ ਤੇ ਆ ਬੈਠੇ ਤਾਂ ਮੈਂ ਸਮਝਦਾਂ ਕੋਈ ਮਿਲਣ ਆ ਗਿਐ। ਅਸੀਂ ਚਿੜੀਆਂ, ਕਾਵਾਂ ਤੇ ਤੋਤਿਆਂ ਬਾਰੇ ਬਹੁਤ ਘਟ ਸੋਚਦੇ ਆਂ। ਮੈਂ ਅੱਜ-ਕੱਲ੍ਹ ...ਬੜੀ ਹੈਰਾਨੀ ਦੀ ਗੱਲ ਹੈ ਅੱਜ ਮੈਨੂੰ ਦੋ ਤਾਰਾਂ ਆਈਆਂ—ਇਕ ਮੁਬਾਰਕਬਾਦੀ ਦੀ ਇਕ ਮਾਤਮ ਦੀ। ਇਕ 'ਚ ਲਿਖਿਆ ਸੀ, ਮੇਰਾ ਸਾਲਾ ਮਰ ਗਿਐ, ਬੇਹੱਦ ਸ਼ਰਾਬ ਪੀਂਦਾ ਸੀ, ਮੇਰੀ ਬੀਵੀ ਨੇ ਉਹਦੀ ਸ਼ਹਿ ਉਤੇ ਮੈਨੂੰ ਕਈ ਵਾਰ ਗਾਲ੍ਹਾਂ ਕੱਢੀਆਂ...ਉਹ ਮਰ ਗਿਐ। ਦੂਜੀ ਤਾਰ...ਮੇਰਾ ਦੋਹਤਰਾ ਜੰਮਿਐ...ਮੈਂ ਨਾਨਾ...ਨਾਂਹ-ਨਾਂਹ ਕਰਦਾ ਹੋਇਆ ਨਾਨਾ ਬਣ ਗਿਆ।'

ਉਹ ਹੱਸਣ ਲੱਗਾ।

ਉਸਦੇ ਚਿਹਰੇ ਉਤੇ ਪੁਰਾਣੇ ਬੇਦੀ ਦਾ ਹਲਕਾ ਜਿਹਾ ਝਾਉਲਾ ਪਿਆ ਜੋ ਲਤੀਫਿਆਂ ਦਾ ਬਾਦਸ਼ਾਹ ਸੀ, ਹਾਸੀ-ਮਜ਼ਾਕ ਦਾ ਸਰੋਤ। ਫਿਰ ਫਿੱਕੀ ਸਲੇਟੀ ਛਾਂ ਫਿਰ ਗਈ ਚਿਹਰੇ ਉਤੇ, ਅੱਖਾਂ ਵਿਚ ਉਹੀ ਮੱਧਮ ਝਾਕਣੀ।

ਉਹ ਬੋਲਿਆ, 'ਮੈਨੂੰ ਲੋਕ ਭੁਲ ਗਏ ਹਨ...ਦਰਅਸਲ ਮੈਂ ਜ਼ਿੰਦਾ ਨਹੀਂ, ਮਰ ਗਿਆ ਹਾਂ। ਜੀਅ ਕਰਦੈ ਆਪਣੇ ਆਪ ਨੂੰ ਖ਼ਤਮ ਕਰ ਲਵਾਂ। ਇਸ ਕਮਰੇ ਵਿਚ ਕੈਦ ਹਾਂ। ਬਸ ਕਿਸੇ ਦਿਨ ਮੈਂ ਇਸ ਖਿੜਕੀ ਵਿਚੋਂ ਉਡ ਜਾਣੈ। ਮੈਂ ਫਿਲਮ ਬਣਾਈ ਅਛੂਤਾਂ ਉਤੇ। ਜ਼ਮੀਨ ਗਹਿਣੇ ਪਾ ਦਿਤੀ...ਹੁਣ ਗੌਰਮਿੰਟ ਆਖਦੀ ਐ ਮੈਂ ਪੈਸੇ ਵਾਪਸ ਕਰਾਂ। ਮੈਂ ਦਿੱਲੀ ਦੇ ਫੇਰੇ ਪਾ ਕੇ ਬਿਮਾਰ ਪੈ ਗਿਆਂ। ਫਿਲਮ ਦੇ ਦਸ ਡੱਬਿਆਂ ਨੂੰ ਲੰਮੇ ਸੰਦੂਕ ਵਿਚ ਚੁਕੀ ਫਿਰਦਾ ਹਾਂ ਜਿਵੇਂ ਕੋਈ ਮੁਰਦੇ ਦਾ ਤਾਬੂਤ ਚੁਕੀ ਫਿਰੇ...ਮੈਂ ਵੀ ਤਾਂ ਇਸ ਫਿਲਮ ਵਾਂਗ ਹੀ ਹਾਂ...ਮੈਂ ਗੌਰਮਿੰਟ ਦਾ ਮੇਰੇ ਹਿਸਾਬ ਸਿਰ ਪੰਜਾਹ-ਸੱਠ ਹਜ਼ਾਰ ਦੇਣਾ ਸੀ...ਮੈਂ ਆਖਿਆ ਇਹ ਫ਼ਿਲਮ ਲੈ ਲਉ। ਇਹ ਤੁਹਾਡੇ ਲਈ ਹੀ ਬਣਾਈ ਹੈ। ਕਿਤੇ ਰਿਲੀਜ਼ ਨਾ ਹੋਈ। ਦੋ-ਚਾਰ ਸਾਲ ਸੂਦ-ਦਰ-ਸੂਦ ਪਾ ਕੇ ਡੇਢ ਲੱਖ ਰੁਪਿਆ ਹੋ ਗਿਆ, ਫਿਰ ਤਿੰਨ ਲੱਖ। ਹੁਣ ਪੌਣੇ ਪੰਜ ਲੱਖ ਬਣਾਈ ਬੈਠੀ ਐ ਸਰਕਾਰ...ਕਿਵੇਂ ਤਾਰਾਂ ਇਹ ਰੁਪਈਆ...ਮੈਂ ਜ਼ਮੀਨ ਛੁਡਾ ਕੇ ਮਰਾਂਗਾ...ਮੈਂ ਉਦੋਂ ਤਕ ਨਹੀਂ ਮਰਨਾ ਜਦੋਂ ਤੀਕ ਜ਼ਮੀਨ ਨਾ ਛੁਡਾ ਲਵਾਂ...ਮੇਰੇ ਸਾਲੇ ਨੇ ਵੀ ਹਿੱਕ ਠੋਕ ਕੇ ਆਖਿਆ ਸੀ ਕਿ ਮੈਂ ਤੁਹਾਨੂੰ ਸਭ ਨੂੰ ਮਾਰ ਕੇ ਮਰਾਂਗਾ...ਪਰ ਉਹ ਮਰ ਗਿਆ। ਮੈਂ ਵੀ ਸ਼ਾਇਦ ਇਸੇ

ਤਰ੍ਹਾਂ ਆਖ ਰਿਹਾ ਹਾਂ..।'

ਬੇਦੀ ਬਹੁਤ ਦੇਰ ਤਕ ਮਰਨ ਦੀਆਂ ਗੱਲਾਂ ਕਰਦਾ ਰਿਹਾ।

ਮੈਂ ਸੋਚਦਾ ਰਿਹਾ ਕਿ ਮੈਂ ਕੀ ਗੱਲ ਕਰਾਂ ਆਪਣੇ ਯਾਰ ਨਾਲ ?

ਕੁਝ ਦੇਰ ਪਿਛੋਂ ਮੈਂ ਪੁੱਛਿਆ, 'ਇਸ਼ਕ ਦਾ ਕੀ ਹਾਲ ਹੈ!'

ਬੇਦੀ ਨੇ ਮੂੰਹ ਤੇ ਉਂਗਲ ਰਖ ਕੇ ਆਖਿਆ, 'ਚੁੱਪ! ਮੇਰਾ ਪੁੱਤ ਤੇ ਨੂੰਹ ਮੇਰੇ ਖ਼ਿਲਾਫ਼ ਨੇ। ਮੈਨੂੰ ਟੈਲੀਫ਼ੋਨ ਨਹੀਂ ਕਰਨ ਦਿੰਦੇ। ਹੁਣ ਮੈਂ ਟੈਲੀਫ਼ੋਨ ਆਪਣੇ ਕਮਰੇ ਵਿਚ ਲਵਾਵਾਂਗਾ ਤਾਂ ਕਿ ਸਿੱਧੀ ਗੱਲ ਕਰ ਸਕਾਂ। ਉਹ ਮੈਨੂੰ ਹੁਣ ਵੀ ਇਸ਼ਕ ਕਰਦੀ ਐ।'

'ਮਿਲੀ ਸੀ ?'

'ਹਾਂ ਚੋਰੀਉਂ, ਇਕ ਥਾਂ ਮਿਲੀ ਸੀ। ਭਾਵੇਂ ਉਸਨੇ ਵਿਆਹ ਕਰਵਾ ਲਿਐ, ਪਰ ਉਸਨੂੰ ਇਸ਼ਕ ਮੇਰੇ ਨਾਲ ਹੀ ਹੈ।'

ਬੇਦੀ ਨੇ ਆਪਣੀ ਇਸ ਮਹਿਬੂਬਾ ਬਾਰੇ ਮੇਰੇ ਨਾਲ 1975 ਵਿਚ ਗੱਲ ਕੀਤੀ ਸੀ। ਉਸਦੀ ਫ਼ੋਟੋ ਦਿਖਾਈ ਸੀ। ਉਹ ਅਜਿਹੀ ਜਿਸਮਾਨੀ ਤੇ ਰੂਹਾਨੀ ਲੱਜ਼ਤ ਭੋਗ ਰਿਹਾ ਸੀ ਜੋ ਪਰਮ-ਆਨੰਦ ਸੀ। ਇਸ ਤੋਂ ਉਪਰ ਕੋਈ ਸ਼ੈਅ ਨਹੀਂ ਸੀ। ਉਸਦੇ ਦੋਸਤ ਤੇ ਫ਼ੈਮਿਲੀ ਦੇ ਲੋਕ ਇਸ ਗੱਲ ਨੂੰ ਨਹੀਂ ਸਨ ਸਮਝ ਰਹੇ। ਆਪਣੀ ਬੀਵੀ ਦੀ ਮੌਤ ਪਿਛੋਂ ਬੇਦੀ ਕਈ ਦਿਨ ਧਾਹਾਂ ਮਾਰ ਕੇ ਰੋਇਆ। ਫਿਰ ਉਸਨੇ ਆਪਣੀ ਮਹਿਬੂਬਾ ਨੂੰ ਪੱਚੀ ਹਜ਼ਾਰ ਰੁਪਏ ਦੀਆਂ ਸੋਨੇ ਦੀਆਂ ਚੂੜੀਆਂ ਤੇ ਕੰਗਣ ਬਣਵਾ ਕੇ ਦਿਤੇ। ਬੇਦੀ ਦਾ ਪਿਆਰ ਸਦੀਵੀ ਰਿਸ਼ਤੇ ਦੀ ਗੰਢ ਵਿਚ ਪੱਕਾ ਹੋ ਰਿਹਾ ਸੀ। ਨਵੇਂ ਕਪੜੇ ਸਿਲਵਾ ਰਿਹਾ ਸੀ ਤੇ ਜ਼ਿੰਦਗੀ ਮੁੜ ਖ਼ੂਬਸੂਰਤੀ ਨਾਲ ਤੇ ਪਿਆਰ ਨਾਲ ਜੀਣ ਦੀ ਤਿਆਰੀ ਕਰ ਰਿਹਾ ਸੀ।

ਉਸਦੀ ਮਹਿਬੂਬਾ ਨੇ ਬੇਦੀ ਨੂੰ ਦੱਸੇ ਬਗ਼ੈਰ ਰਾਤੋ-ਰਾਤ ਜਾ ਕੇ ਕਿਸੇ ਨੌਜਵਾਨ ਮੁੰਡੇ ਨਾਲ ਵਿਆਹ ਕਰ ਲਿਆ। ਸੁਹਾਗ ਦਾ ਚੂੜਾ ਤੇ ਰੇਸ਼ਮੀ ਕਪੜੇ ਪਾ ਕੇ ਕਿਸੇ ਹੋਰ ਲਈ ਖਾਰੇ ਜਾ ਬੈਠੀ।

ਬੇਦੀ ਨੇ ਇਹ ਗੱਲ ਅਖ਼ਬਾਰ ਵਿਚ ਪੜ੍ਹੀ ਤਾਂ ਉਸਨੂੰ ਯਕਦਮ ਫ਼ਾਲਿਜ ਦਾ ਦੌਰਾ ਪਿਆ, ਜਿਸ ਨਾਲ ਉਸਦਾ ਚਿਹਰਾ ਟੇਢਾ ਹੋ ਗਿਆ ਤੇ ਲੱਤ ਵਿਚ ਵੀ ਕਾਨ ਪੈ ਗਈ।

ਉਹਨੀਂ ਦਿਨੀਂ ਮੈਂ ਬੇਦੀ ਨੂੰ ਮਿਲਣ ਗਿਆ। ਉਹ ਆਪਣੇ ਹੱਥ ਨਾਲ ਰੋਟੀ ਵੀ ਨਹੀਂ ਸੀ ਖਾ ਸਕਦਾ। ਉਸਦੀ ਨੂੰਹ, ਜੋ ਦੇਵੀ ਹੈ, ਬੁਰਕੀਆਂ ਉਸਦੇ ਮੂੰਹ ਵਿਚ ਪਾਉਂਦੀ ਸੀ ਤੇ ਉਸਦਾ ਪੂਰਾ ਖ਼ਿਆਲ ਰਖਦੀ ਸੀ। ਸਭ ਦੋਸਤ-ਯਾਰ ਤੇ ਰਿਸ਼ਤੇਦਾਰ ਬੇਦੀ ਦੀ ਸੇਵਾ ਵਿਚ ਲਗ ਗਏ।

ਹੌਲੀ-ਹੌਲੀ ਬੇਦੀ ਠੀਕ ਹੋਣ ਲਗਾ।

ਇਕ ਵਾਰ ਉਹ ਮੈਨੂੰ ਆਖਣ ਲੱਗਾ, 'ਸ਼ੀਸ਼ੇ ਵਿਚ ਮੈਨੂੰ ਆਪਣਾ ਚਿਹਰਾ ਟੇਢਾ ਲਗਦੈ। ਅੱਜ ਮੈਂ ਟੇਢਾ ਸ਼ੀਸ਼ਾ ਫੜਿਐ ਤਾਂ ਚਿਹਰਾ ਸਿੱਧਾ ਨਜ਼ਰ ਆਵੇ।'

ਬੇਦੀ ਆਪਣੀ ਸੂਰਤ ਤੋਂ ਬੇਜ਼ਾਰ ਹੋ ਗਿਆ। ਉਸਨੂੰ ਆਪਣੇ ਚਿਹਰੇ ਤੋਂ ਨਫ਼ਰਤ ਹੋ ਗਈ। ਉਹ ਕਈ-ਕਈ ਘੰਟੇ ਸ਼ੀਸ਼ੇ ਅੱਗੇ ਖੜਾ ਆਪਣਾ ਚਿਹਰਾ ਦੇਖਦਾ ਰਹਿੰਦਾ

ਤੇ ਨਕਸ਼ਾਂ ਨੂੰ ਮਰੋੜ-ਤਰੋੜ ਕੇ ਸ਼ੀਸ਼ੇ ਵਿਚ ਸਿੱਧਾ ਕਰਨ ਦੀ ਕੋਸ਼ਿਸ਼ ਕਰਦਾ।

ਹੱਸ ਕੇ ਬੋਲਿਆ :

'ਏਕ ਵੋਹ ਹੈਂ ਜਿਨਹੋਂ ਤਸਵੀਰ ਬਨਾ ਆਤੀ ਹੈ
ਏਕ ਹਮ ਹੈਂ ਕਿ ਲੀਆ ਆਪਣੀ ਹੀ ਸੂਰਤ ਕੋ ਬਿਗਾੜ।'

ਉਹ ਫਿਰ ਹੱਸਿਆ, ਟੇਢੀ-ਟੇਢੀ ਹਾਸੀ।

ਇਸ ਬਿਮਾਰੀ ਵਿਚ ਤੇ ਮਾਲੀ ਸੰਕਟ ਵਿਚ ਬੇਦੀ ਵਧੇਰੇ ਹੀ ਇਕੱਲਤਾ ਵਿਚ ਧੱਸਦਾ ਗਿਆ। ਉਹ ਦੁਨੀਆ ਨੂੰ ਤੇ ਜ਼ਿੰਦਗੀ ਨੂੰ ਮੂੰਹ ਨਹੀਂ ਸੀ ਦਿਖਾ ਸਕਦਾ। ਆਪਣੇ ਕਮਰੇ ਦੀ ਬਾਰੀ ਵਿਚੋਂ ਉਹ ਦੂਰ ਜ਼ਿੰਦਗੀ ਨੂੰ ਦੇਖਦਾ। ਬੁਢਾਪੇ ਵਿਚ ਹਾਰਿਆ ਉਹ ਸ਼ਾਹਜਹਾਨ ਲਗ ਰਿਹਾ ਸੀ ਜੋ ਕਿਲ੍ਹੇ ਦੀ ਖਿੜਕੀ ਵਿਚੋਂ ਜਮਨਾ ਦੇ ਦੂਜੇ ਪਾਰ ਤਾਜ ਮਹੱਲ ਦੇਖ ਰਿਹਾ ਹੋਵੇ।

ਉਸ ਮੈਨੂੰ ਪੁੱਛਿਆ, 'ਕੀ ਮੈਨੂੰ ਸੁਰਿੰਦਰ ਕੌਰ ਯਾਦ ਕਰਦੀ ਐ ?'

ਮੈਂ ਆਖਿਆ, 'ਹਾਂ।'

'ਅੰਮ੍ਰਿਤਾ ਪ੍ਰੀਤਮ ?'

'ਹਾਂ।'

'ਅਜੀਤ ਕੌਰ ?'

''ਹਾਂ।'

''ਤੇ ਖੁਸ਼ਵੰਤ ਸਿੰਘ ?'

'ਹਾਂ।'

'ਮੋਹਨ ਸਿੰਘ ?'

ਮੈਂ ਆਖਿਆ, 'ਉਹ ਮਰ ਗਿਐ।'

'ਕਦੋਂ ?'

ਮੈਂ ਤਾਰੀਖ਼ ਦੱਸੀ।

ਉਹ ਬੋਲਿਆ, 'ਮੈਨੂੰ ਲਖਨਊ ਬੁਲਾਇਐ ਕਿਸੇ ਇਨਾਮ ਵਾਸਤੇ, ਪੰਜ ਹਜ਼ਾਰ ਰੁਪਏ ਦੇਣਗੇ। ਮੈਂ ਬਸ ਹੁਣ ਇਨਾਮ ਕੱਠ ਕਰਨ ਤੇ ਹਾਂ। ਜਦੋਂ ਹਿੰਦੁਸਤਾਨ ਵਿਚ ਕੋਈ ਮਰਨ ਦੇ ਨੇੜੇ ਹੁੰਦੈ ਤਾਂ ਗੌਰਮਿੰਟ ਤੇ ਅੰਜੁਮਨਾਂ ਇਨਾਮ ਦੇਣ ਲਗਦੀਆਂ ਨੇ। ਮੈਨੂੰ ਇਸ ਉੱਤੇ ਇਕ ਸ਼ੇਅਰ ਯਾਦ ਆ ਰਿਹੈ...ਇਹ ਜਿਸ ਸ਼ਾਇਰ ਨੇ ਲਿਖਿਐ ਉਸ ਦਾ ਨਾਂ...ਮੈਨੂੰ ਉਸ ਦਾ ਨਾਂ...ਬੜਾ ਚੰਗਾ ਸ਼ਾਇਰ ਐ ਸਾਡੇ ਜ਼ਮਾਨੇ ਦਾ...ਇਸ ਵੇਲੇ ਨਾਂ ਵੀ ਯਾਦ ਨਹੀਂ ਆ ਰਿਹਾ...ਉਸ ਦਾ ਨਾਂ...?'

ਮੈਂ ਆਖਿਆ, 'ਫ਼ੈਜ਼ ?'

'ਨਹੀਂ।'

'ਸਾਹਿਰ ?'

'ਨਹੀਂ, ਨਹੀਂ। ਤੂੰ ਜ਼ਰਾ ਹੋਰ ਡੂੰਘਾ ਜਾਹ...ਮੈਨੂੰ ਹੁਣੇ ਯਾਦ ਸੀ ਇਹ ਨਾਂ, ਬਹੁਤ ਵੱਡਾ ਸ਼ਾਇਰ ਐ ਸਾਡੇ ਜ਼ਮਾਨੇ ਦਾ।'

'ਇਕਬਾਲ ?'

'ਬਈ ਉਹ ਸ਼ਾਇਰ...।' ਉਹ ਮੱਥੇ ਤੇ ਹੱਥ ਮਾਰ ਕੇ ਯਾਦ ਕਰਨ ਦੀ ਕੋਸ਼ਿਸ਼ ਕਰ ਰਿਹਾ ਸੀ ।

ਮੈਂ ਕਈ ਸ਼ਾਇਰਾਂ ਦੇ ਨਾਂ ਗਿਣਾਏ, ਪਰ ਉਹ ਹਰੇਕ ਨੂੰ ਰੱਦ ਕਰ ਦਿੰਦਾ । ਮੈਨੂੰ ਸਮਝ ਨਹੀਂ ਸੀ ਆ ਰਹੀ ਕਿ ਕਿਸ ਸ਼ਾਇਰ ਦਾ ਜ਼ਿਕਰ ਕਰ ਰਿਹੈ । ਆਖ਼ਰ ਮੈਂ ਥੱਕ ਕੇ ਆਖਿਆ, 'ਮੀਰ ਤਕੀ ਮੀਰ ?'

'ਐਡੀ ਦੂਰ ਕਿਥੇ ਪਹੁੰਚ ਗਿਆ ? ਉਹ ਤਾਂ ਸਾਡੇ ਨੇੜੇ ਹੀ ਹੈ ।'

ਮੈਂ ਖਿਝ ਕੇ ਆਖਿਆ, 'ਗ਼ਾਲਿਬ ?'

'ਹਾਂ, ਹਾਂ, ਗ਼ਾਲਿਬ । ਮੈਨੂੰ ਇਹ ਨਾਂ ਈ ਭੁੱਲ ਗਿਆ ਸੀ ।'

ਬੇਦੀ ਨੂੰ ਗ਼ਾਲਿਬ ਦਾ ਅੱਧਾ ਦੀਵਾਨ ਜ਼ੁਬਾਨੀ ਯਾਦ ਸੀ । ਉਸ ਨੇ 'ਗ਼ਾਲਿਬ' ਫਿਲਮ ਦੀ ਕਹਾਣੀ ਤੇ ਡਾਇਲਾਗ ਲਿਖੇ ਸਨ । ਗ਼ਾਲਿਬ ਉਸ ਦਾ ਮਹਿਬੂਬ ਸ਼ਾਇਰ ਸੀ, ਪਰ ਹੁਣ ਉਸ ਦਾ ਹਾਫ਼ਜ਼ਾ ਛਲਣੀ ਹੋ ਚੁਕਾ ਸੀ ਤੇ ਥਾਵਾਂ ਤੇ ਦੋਸਤਾਂ ਦੇ ਨਾਂ ਭੁਲਦੇ ਜਾ ਰਹੇ ਸਨ ।...

ਬੇਦੀ ਬੋਲਿਆ, 'ਮੈਂ ਠੀਕ ਹੋ ਰਿਹਾ ਹਾਂ । ਡਾਕਟਰਾਂ ਨੇ ਆਖਿਐ ਕਿ ਮੈਨੂੰ ਹਰ ਰੋਜ਼ ਸਮੁੰਦਰ ਦੇ ਤਟ ਉਤੇ ਸ਼ਾਮ ਨੂੰ ਇਕ ਘੰਟਾ ਸੈਰ ਕਰਨੀ ਚਾਹੀਦੀ ਹੈ । ਮੇਰੀ ਟੰਗ ਤੁਰਨ ਨਾਲ ਹੀ ਠੀਕ ਹੋਵੇਗੀ । ਚੱਲੇਂਗਾ ਮੇਰੇ ਨਾਲ ਸੈਰ ਕਰਨ ?'

ਮੈਂ ਆਖਿਆ, 'ਜ਼ਰੂਰ ।'

ਬੇਦੀ ਤੇ ਮੈਂ ਟੈਕਸੀ ਵਿਚ ਬੈਠੇ, ਰਸਤੇ ਵਿਚੋਂ ਉਸ ਨੇ ਮਸਾਲੇ ਵਾਲੇ ਚਾਰ ਪਾਨ ਲਏ ਤੇ ਅਸੀਂ ਜੁਹੂ ਬੀਚ ਪਹੁੰਚ ਗਏ ।

ਸਮੁੰਦਰ ਦੇ ਪਾਣੀਆਂ ਉਤੇ ਪੱਛਮ ਵਿਚ ਸੂਰਜ ਚਮਕ ਰਿਹਾ ਸੀ । ਹਵਾ ਚਲ ਰਹੀ ਸੀ । ਅਸੀਂ ਦੋਵੇਂ ਹੌਲੀ ਹੌਲੀ ਸੈਰ ਕਰਦੇ ਤੁਰੇ ਜਾ ਰਹੇ ਸਾਂ ।

ਰੇਤਲੇ ਤਟ ਉਤੇ ਨੌਜੁਆਨ ਜੋੜੇ ਤੇਜ਼ ਤੇਜ਼ ਜਾ ਰਹੇ ਸਨ । ਚਕਰਚੂੰਡੇ ਉਤੇ ਚੜ੍ਹੇ ਬੱਚੇ ਖੁਸ਼ੀ ਨਾਲ ਚੀਕਾਂ ਮਾਰ ਰਹੇ ਸਨ । ਭੁੰਨੀਆਂ ਹੋਈਆਂ ਛੱਲੀਆਂ, ਨਾਰੀਅਲ ਦਾ ਪਾਣੀ ਤੇ ਆਈਸਕ੍ਰੀਮ ਵੇਚਣ ਵਾਲੇ ਹੋਕੇ ਲਾ ਰਹੇ ਸਨ । ਨੌਜੁਆਨ ਕੁੜੀਆਂ ਚੁਸਤ ਜੀਨਜ਼ ਪਾਈ ਨੰਗੇ ਪੈਰੀਂ ਜਾ ਰਹੀਆਂ ਸਨ ।

ਬੇਦੀ ਬੋਲਿਆ, 'ਇਥੇ ਏਨੀ ਖ਼ਲਕਤ ਤੁਰੀ ਜਾਂਦੀ ਹੈ । ਇਹਨਾਂ ਵਿਚ ਮੈਂ ਬੁੱਢਾ ਲੰਙ ਮਾਰਦਾ ਹੋਇਆ ਜਾ ਰਿਹਾ ਹਾਂ । ਕੀ ਇਹਨਾਂ ਲੋਕਾਂ ਨੂੰ ਪਤਾ ਹੈ ਕਿ ਇਹ ਲੰਙ ਮਾਰਦਾ ਹੋਇਆ ਬੁੱਢਾ ਰਾਜਿੰਦਰ ਸਿੰਘ ਬੇਦੀ ਹੈ ? — ਉਰਦੂ ਦਾ ਵੱਡਾ ਅਦੀਬ । ਫ਼ਿਲਮ-ਮੇਕਰ, ਜਿਸ ਦੇ ਪਿਛੇ ਰੇਹਾਨਾ ਸੁਲਤਾਨ ਤੇ ਵਹੀਦਾ ਰਹਿਮਾਨ ਘੁੰਮਦੀਆਂ ਸਨ । ਜਿਸ ਨੂੰ ਦਲੀਪ ਕੁਮਾਰ ਸਲਾਮ ਕਰਦਾ ਸੀ ਤੇ ਰਾਜ ਕਪੂਰ ਝੁਕ ਕੇ ਮਿਲਦਾ ਸੀ । ਕੀ ਇਹਨਾਂ ਨੂੰ ਪਤਾ ਹੈ ਕਿ ਮੈਂ ਰਾਜਿੰਦਰ ਸਿੰਘ ਬੇਦੀ ਹਾਂ ?'

ਮੈਂ ਆਖਿਆ, 'ਤੁਸੀਂ ਕੀ ਲੈਣਾ ਹੈ ਪਤਾ ਕਰਕੇ ?'

ਉਹ ਬੋਲਿਆ, ਨਹੀਂ, ਮੈਂ ਪਤਾ ਲਾਉਣਾ ਚਾਹੁੰਦਾ ਹਾਂ ਕਿ ਕੀ ਇਹਨਾਂ ਲੋਕਾਂ ਨੂੰ ਪਤਾ ਹੈ ਕਿ ਮੈਂ ਰਾਜਿੰਦਰ ਸਿੰਘ ਬੇਦੀ ਹਾਂ ? ਇਹ ਲੋਕ ਤਾਂ ਇਹੋ ਸਮਝਦੇ ਹੋਣਗੇ ਕਿ ਕੋਈ ਰਿਟਾਇਰਡ ਬੁੱਢਾ ਲੰਙ ਮਾਰਦਾ ਤੁਰਿਆ ਜਾਂਦਾ ਹੈ ਤੇ ਇਸ ਹੁਸੀਨ ਫ਼ਿਜ਼ਾ

ਨੂੰ ਖ਼ਰਾਬ ਕਰ ਰਿਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਰਾਜਿੰਦਰ ਸਿੰਘ ਬੇਦੀ...'

ਉਸ ਨੂੰ ਆਪਣੀ ਹੋਂਦ ਉਤੇ ਸ਼ੱਕ ਹੋਣ ਲਗ ਪਿਆ ਸੀ। ਉਹ ਹੋਂਦ ਤੇ ਅਣਹੋਂਦ ਵਿਚਕਾਰ ਲਟਕਿਆ ਬਾਰ ਬਾਰ ਆਪਣੇ ਆਪ ਨੂੰ ਸੁਆਲ ਕਰ ਰਿਹਾ ਸੀ ਤੇ ਮਸ਼ਹੂਰ ਅਦੀਬ ਰਾਜਿੰਦਰ ਸਿੰਘ ਬੇਦੀ ਤੋਂ ਅਲਹਿਦਾ ਹੋ ਕੇ ਆਪਣੀ ਹੋਂਦ ਢੂੰਡ ਰਿਹਾ ਸੀ।

ਅਸੀਂ ਸੈਰ ਕਰਦੇ ਅੱਧ ਮੀਲ ਨਿਕਲ ਗਏ।

ਉਹ ਬੋਲਿਆ, 'ਆਪਾਂ ਇਥੇ ਤੁਰਦੇ ਫਿਰਦੇ ਓਜ਼ੂਨ ਫੱਕ ਰਹੇ ਹਾਂ। ਇਹ ਫੇਫੜਿਆਂ ਲਈ ਚੰਗੀ ਹੁੰਦੀ ਹੈ। ਉਮਰ ਲੰਮੀ ਕਰਦੀ ਹੈ। ਮੈਂ ਬਚਪਨ ਵਿਚ ਸੋਹਣ ਲਾਲ ਦੇ ਜੁਗਰਾਫ਼ੀਏ ਵਿਚ ਪੜ੍ਹਿਆ ਸੀ ਕਿ ਸਮੁੰਦਰ ਦੇ ਕੰਢੇ ਓਜ਼ੂਨ ਹੁੰਦੀ ਹੈ। ਅੱਜ ਮੈਂ ਉਸੇ ਓਜ਼ੂਨ ਦੇ ਲੰਮੇ ਲੰਮੇ ਸਾਹ ਭਰ ਰਿਹਾ ਹਾਂ। ਸ਼ਾਇਦ ਪੰਜ ਦਸ ਮਿੰਟ ਉਮਰ ਲੰਮੀ ਹੋ ਜਾਵੇ। ਇਨਸਾਨ ਕਿੰਨਾ ਲਾਲਚੀ ਹੈ। ਕੁੱਤਾ ਕਿਸੇ ਥਾਂ ਦਾ!'

ਮੈਂ ਇਸ ਗੱਲਬਾਤ ਵਿਚ 'ਹੂੰ ਹਾਂ' ਕਰਦਾ ਰਿਹਾ।

ਸੂਰਜ ਅਸਤ ਹੋਣ ਲਗਾ ਤਾਂ ਅਸੀਂ ਟੈਕਸੀ ਲੈ ਕੇ ਫਿਰ ਘਰ ਵਾਪਿਸ ਮੁੜੇ।

ਬੇਦੀ ਨੇ ਆਪਣੇ ਕਮਰੇ ਵਿਚ ਜਾ ਕੇ ਮੈਨੂੰ ਆਖਿਆ, 'ਲੈ, ਥੋੜ੍ਹੀ ਜਿਹੀ ਪੀ ਲੈ ਮੇਰੇ ਨਾਲ।'

ਉਹ ਵਿਸਕੀ ਦੀ ਬੋਤਲ ਕੱਢ ਲਿਆਇਆ। ਇਕ ਇਕ ਪੈੱਗ ਭਰਿਆ ਤੇ ਅਸੀਂ ਜ਼ਿੰਦਗੀ ਦੇ ਹੁਸਨ ਦੇ ਨਾਂ ਜਾਮ ਪੀਤਾ।

ਪਿਛਲੇ ਸਾਲ ਮੈਨੂੰ ਉਸ ਦੇ ਕਈ ਸੁਨੇਹੇ ਆਏ ਕਿ ਮੈਂ ਬੰਬਈ ਆਵਾਂ ਪਰ ਮੈਂ ਨਾ ਜਾ ਸਕਿਆ।

ਮੈਂ ਦਸੰਬਰ ਵਿਚ ਬੰਬਈ ਜਾਣ ਦੀ ਸੋਚ ਰਿਹਾ ਸਾਂ ਤੇ ਮੈਂ ਚਿੱਠੀ ਲਿਖੀ ਸੀ ਕਿ ਉਸ ਨੂੰ ਮਿਲਣ ਆਵਾਂਗਾ। ਪਰ ਦੂਜੇ ਦਿਨ ਹੀ ਅਖ਼ਬਾਰ ਵਿਚ ਖ਼ਬਰ ਪੜ੍ਹੀ ਕਿ ਬੇਦੀ ਸਦਾ ਦੀ ਨੀਂਦ ਸੌਂ ਗਿਆ ਹੈ।

ਅਕਤੂਬਰ 1984 ਵਿਚ ਰਾਜਿੰਦਰ ਸਿੰਘ ਬੇਦੀ ਸਦਾ ਲਈ ਸਾਥੋਂ ਵਿਛੜ ਗਿਆ।

*(ਪੁਸਤਕ 'ਸ਼ਰਬਤ ਦੀਆਂ ਘੁੱਟਾਂ' ਵਿਚੋਂ)*

# ਉਹ ਤਾਂ ਮੇਰੇ ਅੰਗ ਸੰਗ ਹੈ !

## (ਡਾ. ਜੀਤ ਸਿੰਘ ਸੀਤਲ)

## ਕੁਲਬੀਰ ਸਿੰਘ ਕਾਂਗ

ਅਸੀਂ ਦੋਵੇਂ, ਪਤੀ-ਪਤਨੀ, ਜਦੋਂ ਲਹੁਵੇ ਪਹਿਰ ਪਟਿਆਲਾ ਪਹੁੰਚੇ ਤਾਂ ਡਾ. ਸਾਹਿਬ ਦੀ ਦੇਹ ਦਾ ਸਸਕਾਰ ਕੀਤਾ ਜਾ ਚੁਕਾ ਸੀ। ਉਨ੍ਹਾਂ ਦੀ ਵਿਸ਼ਾਲ ਕੋਠੀ ਦੇ ਖੁਲ੍ਹੇ ਆਂਗਣ ਵਿਚ ਦਰੀਆਂ ਵਿਛੀਆਂ ਹੋਈਆਂ ਸਨ, ਇਕ ਪਾਸੇ ਚਿੱਟੇ ਦੁਪੱਟੇ ਓੜੀਆਂ ਤੀਵੀਆਂ ਦੇ ਘੇਰੇ ਵਿਚ 'ਸ੍ਰੀਮਤੀ' ਡਾ. ਸੀਤਲ ਅਤੇ ਹੋਰ ਨਿਕਟਵਰਤੀ ਰਿਸ਼ਤੇਦਾਰ ਔਰਤਾਂ ਡੂੰਘੇ ਵੈਣ ਪਾ ਰਹੀਆਂ ਸਨ, ਮੇਰੀ ਸ੍ਰੀਮਤੀ (ਡਾ. ਸਾਹਿਬ ਦੀ ਸਭ ਤੋਂ ਛੋਟੀ ਭੈਣ) ਇਕ ਲੇਰ ਜਿਹੀ ਮਾਰ ਕੇ ਆਪਣੀ ਭਾਬੀ ਦੇ ਗਲ ਜਾ ਲਗੀ, ਮੈਨੂੰ ਸ਼ਾਹ ਮੁਹੰਮਦ ਦੇ ਬੋਲ ਚੇਤੇ ਆ ਗਏ : 'ਸ਼ਾਹ ਮੁਹੰਮਦਾ ਪੈਣਗੇ ਵੈਣ ਡੂੰਘੇ, ਜਦੋਂ ਹੋਣ ਪੰਜਾਬਣਾਂ ਰੰਡੀਆਂ ਨੀ।'

ਉਨ੍ਹਾਂ ਦੀ ਭੂਰੀ (ਫੂਹੜੀ) ਤੇ ਬੈਠੇ ਸਨ ਡਾ. ਭਗਤ ਸਿੰਘ (ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ) ਰਾਜਿੰਦਰ ਸਿੰਘ ਡਾਇਰੈਕਟਰ ਭਾਸ਼ਾ ਵਿਭਾਗ ਤੇ ਹੋਰ ਅਧਿਕਰੀ, ਕਰਮਚਾਰੀ, ਪ੍ਰੋ. ਪ੍ਰੀਤਮ ਸਿੰਘ, ਪਿਆਰਾ ਸਿੰਘ ਪਦਮ, ਡਾ.ਰਵਿੰਦਰ ਰਵੀ, ਉਨ੍ਹਾਂ ਦਾ ਭਰਾ ਕ੍ਰਿਪਾਲ ਸਿੰਘ, ਡਾ. ਤ੍ਰੈਲੋਚਨ, ਪ੍ਰੋ. ਹਰੀ ਸਿੰਘ ਖਹਿਰਾ, ਹਰ ਵੇਲੇ ਦਾ ਯਾਰ ਪ੍ਰੀਤਮ ਸਿੰਘ, ਯੂਨੀਵਰਸਿਟੀ ਤੇ ਕਾਲਿਜਾਂ ਤੋਂ ਆਏ ਪ੍ਰਾਧਿਆਪਕ ਤੇ ਅਨੇਕਾਂ ਅਣਜਾਣੇ ਵਿਦਿਆਰਥੀ। ਪ੍ਰੋ. ਪ੍ਰੀਤਮ ਸਿੰਘ ਉਨ੍ਹਾਂ ਬਾਰੇ ਲਾਹੌਰ ਸਮੇਂ ਦੀਆਂ ਯਾਦਾਂ ਦਾ ਪੁਨਰ-ਚਿਤਵਨ ਕਰ ਰਹੇ ਸਨ, ਪਿਆਰਾ ਸਿੰਘ ਪਦਮ ਡਾ. ਸੀਤਲ ਦੇ ਡਾਇਰੈਕਟਰ ਭਾਸ਼ਾ ਵਿਭਾਗ, ਹੋਣ ਸਮੇਂ ਦੀਆਂ ਬਾਦਸ਼ਾਹੀਆਂ ਯਾਦ ਕਰ ਰਹੇ ਸਨ। ਕੁਝ ਬੱਚੇ ਵੀ ਸਨ, ਜਿਨ੍ਹਾਂ ਨੂੰ ਉਹ ਰੋਜ਼ ਟਾਫੀਆ ਵੰਡਿਆ ਕਰਦੇ ਸਨ, 'ਟਾਫ਼ੀਆਂ ਵਾਲਾ ਬਾਬਾ' ਅੱਖਾਂ ਮੀਟ ਗਿਆ ਸੀ। ਪ੍ਰੋ. ਖਹਿਰਾ ਆਪਣੇ ਸਾਹਿਤਿਕ ਗੁਰੂ ਅਤੇ ਧਰਮ-ਬਾਪ ਦੀ ਯਾਦ ਵਿਚ ਖਾਮੋਸ਼ ਉਂਧੀ ਪਾਈ ਬੈਠਾ ਸੀ। ਉਨ੍ਹਾਂ ਦੇ ਦੋ ਯੁਵਕ ਪੁੱਤਰ ਅਵਾਕ ਖੜ੍ਹੇ ਆਏ ਗਏ ਨੂੰ ਹੱਥ ਜੋੜ ਰਹੇ ਸਨ। ਉਸੇ ਨਗਰ ਦੇ ਗੁਰਦੁਆਰਾ ਸਾਹਿਬ (ਜਿਸ ਦੀ ਬੁਨਿਆਦ ਹੀ ਡਾ. ਸਾਹਿਬ ਨੇ ਰਖੀ ਸੀ) ਦੇ ਭਾਈ ਸਾਹਿਬ ਹਥ ਜੋੜ ਕੇ ਸ਼ਾਮ ਦੀ ਰਹਿਰਾਸ ਪੜ੍ਹਨ ਵਾਸਤੇ ਆਗਿਆ ਮੰਗ ਰਹੇ ਸਨ। ਸਾਰੀ ਫਿਜ਼ਾ ਡਾ. ਸੀਤਲ ਬਾਰੇ ਹੀ ਗੱਲਾਂ ਕਰ ਰਹੀ ਸੀ। ਮੈਨੂੰ ਫਿਰ ਗੁਰਵਾਕ ਯਾਦ ਆ ਗਏ :

## 'ਬਾਬਾਣੀਆ ਕਹਾਣੀਆ, ਪੁਤ ਸੁਪੁੱਤ ਕਰੇਨਿ'

ਕੁਝ ਪਲ ਪਹਿਲਾਂ ਲੋਕ ਉਨ੍ਹਾਂ ਨੂੰ ਚਿਖਾ ਉਤੇ ਰਖ ਕੇ ਆਖਰੀ ਸਲਾਮ ਕਰ ਆਏ ਸਨ। ਮੈਨੂੰ ਇਕ ਹੋਰ ਰਾਤ ਯਾਦ ਆ ਰਹੀ ਸੀ। ਲੋਹੜੀ ਦਾ ਦਿਨ ਸੀ — ਸ਼ਾਮ ਉੱਤਰ ਆਈ ਸੀ ਜਦ ਮੈਂ ਉਨ੍ਹਾਂ ਦੇ ਘਰ ਪੁੱਜਾ। ਵਿਸ਼ਾਲ ਆਂਗਣ ਵਿਚ ਭਰਵੀਂ ਲੋਹੜੀ ਭੱਖ ਰਹੀ ਸੀ।

ਉਸ ਰਾਤ ਮੈਂ ਤੇ ਡਾ. ਸਾਹਿਬ ਅੱਧੀ ਰਾਤ ਤੋੜੀ ਲੋਹੜੀ ਦੀ ਪਵਿੱਤਰ ਅਗਨੀ ਦਾ ਸਵਾਦ ਮਾਣਦੇ ਰਹੇ। ਜਦੋਂ ਕਦੀ ਅੱਗ ਮੱਠੀ ਪੈਣ ਲਗਦੀ ਤਾਂ ਮਿਸਿਜ਼ ਸੀਤਲ ਹੋਰ ਬਾਲਣ ਲਿਆ ਦੇਂਦੇ, ਇਸੇ ਤਰ੍ਹਾਂ ਜਦੋਂ ਗੱਲਾਂ ਦਾ ਸੇਕ ਘਟਣ ਲਗਦਾ ਤਾਂ ਡਾ. ਸਾਹਿਬ ਕਿਸੇ ਹੋਰ ਰੋਚਕ ਘਟਨਾ ਦੀ ਪਾਥੀ ਲਾ ਦੇਂਦੇ। ਬੜੀ ਮਾਦਕ ਰਾਤ ਸੀ, ਡਾ. ਸਾਹਿਬ ਮੂਡ ਵਿਚ ਸਨ, ਵਿਚੋਂ ਉਠ ਕੇ ਉਨ੍ਹਾਂ ਆਪ ਕਾਫੀ ਬਣਾਈ। ਕਣੀਆਂ ਦੀ ਹਲਕੀ ਜਿਹੀ ਫੁਹਰ ਵੀ ਪਈ, ਜਦ ਮੈਂ ਅੰਦਰ ਜਾਣ ਲਈ ਕਿਹਾ ਤਾਂ ਕਹਿਣ ਲਗੇ, 'ਬਹਿ ਜਾ, ਐਹੋ ਜਿਹੀ ਰਾਤ ਵੀ ਨਸੀਬਾਂ ਨਾਲ ਹੀ ਮਿਲਦੀ ਹੈ।'

ਭਰ ਜੋਬਨ ਸਰਦੀ ਤੇ ਮਘਦੀ ਅੱਗ ਵਿਚ ਉਨ੍ਹਾਂ ਦਾ ਚਿਹਰਾ ਬੜਾ ਜਲੌ ਵਾਲਾ ਲਗ ਰਿਹਾ ਸੀ। ਬਾਬੂ ਹਾਲੇ ਵੀ ਉਨ੍ਹਾਂ ਦੀ ਗੋਦ ਵਿਚ ਸੁੱਤਾ ਸੀ, ਉਹਦੇ ਉੱਤੇ ਉਨ੍ਹਾਂ ਇਕ ਕੰਬਲ ਚੰਗੀ ਤਰ੍ਹਾਂ ਵਲ੍ਹੇਟਿਆ ਹੋਇਆ ਸੀ। ਇਸ ਬਾਬੂ ਤੇ ਡਾ. ਸਾਹਿਬ ਦਾ ਵੀ ਜਿਵੇਂ ਜਨਮ-ਜਨਮਾਂਤ੍ਰਾਂ ਦਾ ਸਾਥ ਹੈ।

ਇਹ ਸਮਾਂ ਜਨਵਰੀ 1961 ਦਾ ਸੀ — 'ਬਾਬੂ' ਛੋਟਾ ਜਿਹਾ ਸੀ—ਉਹ ਭਾਵੇਂ ਉਨ੍ਹਾਂ ਦੀ ਝੋਲੀ ਵਿਚ ਹੋਵੇ ਜਾਂ ਮਾਂ ਦੀ ਗੋਦ ਵਿਚ, ਉਹ ਵੱਡੇ ਤੋਂ ਵੱਡੇ ਸਾਹਿਤਿਕ ਕਾਰਜ ਕਰਦੇ ਸਮੇਂ ਵੀ ਬਾਰ-ਬਾਰ 'ਬਾਬੂ ਓਇ!' ਦੀ ਉੱਚੀ ਹੇਕ ਜ਼ਰੂਰ ਕਢਦੇ ਸਨ। ਉਦੋਂ ਮੈਂ ਹਾਲੇ ਉਨ੍ਹਾਂ ਨਾਲ ਬਹੁਤਾ ਖੁਲ੍ਹਿਆ ਨਹੀਂ ਸਾਂ, ਉਨ੍ਹਾਂ ਦੀ ਸਭ ਤੋਂ ਛੋਟੀ ਭੈਣ ਨਾਲ ਸ਼ਾਦੀ ਹੋਇਆਂ ਹਾਲੇ ਸਾਲ ਹੀ ਹੋਇਆ ਸੀ ਜਾਂ ਪਹਿਲਾਂ ਸਾਲ ਹੀ ਸੀ—ਸਾਡੇ ਵਿਚ ਇਕ ਵਿਥ ਜਿਹੀ ਜ਼ਰੂਰ ਸੀ। ਉਸ ਰਾਤ ਉਨ੍ਹਾਂ ਨੇ ਉਹ ਵਿਥ ਤੋੜ ਦਿਤੀ... ਸ੍ਰੀਮਤੀ ਸੀਤਲ ਨੇ ਸਾਲ ਪਹਿਲਾਂ ਦੀ ਸਾਂਭੀ ਸਕਾਚ ਵਿਸਕੀ ਸਾਡੇ ਸਾਹਮਣੇ ਲਿਆ ਰਖੀ, ਮੈਂ ਬਥੇਰਾ ਓਹਲਾ ਰਖਣਾ ਚਾਹਿਆ ਪਰ ਉਹ ਬੋਲੀ ਗਏ, 'ਬਾਬੂ ਓਏ! ਚੱਕ ਦੇ ਵਾਹਿਗੁਰੂ ਕਹਿ ਕੇ! ਇਹ ਰਾਤ ਰੋਜ਼ ਰੋਜ਼ ਨਹੀਂ ਆਉਣੀ। ਨਾਲੇ ਭੁੱਲ ਜਾ ਕਿ ਤੂੰ ਤੇ ਮੈਂ ਰਿਸ਼ਤੇਦਾਰ ਹਾਂ। ਅਸੀਂ ਲੇਖਕ ਹਾਂ, ਸਿਰਫ ਲੇਖਕ! ਮਲੰਗ ਨਿਹੰਗ! ਬੁਰੇ ਦੀ ਮਾਂ...ਸਭ ਵਿਥਾਂ ਮਿਟ ਜਾਣਗੀਆਂ! ਸਭ ਪਾਸੇ ਲਾਲ ਹੋ ਜਾਵੇਗਾ। ਕੌਣ ਜੀਤਾ ਹੈ ਤੇਰੀ ਜ਼ੁਲਫ ਕੇ ਸਰ ਹੋਣੇ ਤਕ! ਜਾਣੇ ਯੇ ਰਾਤ ਫਿਰ ਆਏ ਕਿ ਨਾ! ਬਾਬੂ ਓਏ!'

ਉਸ ਰਾਤ ਮੈਂ ਹਾਸ਼ਮ ਦੇ ਦੋਹੇ ਗਾ ਕੇ ਸੁਣਾਏ, ਸੀਤਲ ਸਾਹਿਬ ਸ਼ੇਅਰ ਤੇ ਸ਼ੇਅਰ ਪੜ੍ਹੀ ਜਾ ਰਹੇ ਸਨ। ਕੁਝ ਸ਼ਿਅਰ ਫ਼ਾਰਸੀ ਦੇ ਵੀ ਸਨ, ਜੋ ਮੇਰੇ ਪੱਲੇ ਨਹੀਂ ਸਨ ਪੈ ਰਹੇ, ਪਰ ਮਾਹੌਲ ਦੀ ਮਾਦਕਤਾ ਤੋਂ ਮੈਂ ਉਨ੍ਹਾਂ ਦੇ ਅਰਥ ਸਮਝੀ ਜਾ ਰਿਹਾ ਸਾਂ। ਸਾਰੇ ਮਹੱਲੇ ਵਿਚ ਲੋਹੜੀ ਦਾ ਹੀ ਮਾਹੌਲ ਸੀ—ਲੋਕ ਬਾਰਾਂ ਵਜੇ ਤਕ ਸੌਂ ਚੁਕੇ ਸਨ,

ਅਸੀਂ ਸਵੇਰੇ ਉਦੋਂ ਉਠੇ ਜਦੋਂ ਤ੍ਰੇਲ ਪੈਣ ਲਗ ਪਈ ਸੀ ਪਰ ਮਨ ਵਿਚ ਅੱਗ ਮਚੀ ਹੋਈ ਸੀ।

— ਉਸ ਦਿਨ ਤੋਂ ਬਾਅਦ ਸਾਡੀ ਰਿਸ਼ਤੇਦਾਰੀ ਖ਼ਤਮ ਹੋ ਗਈ—ਉਸ ਦੀ ਥਾਂ ਇਕ ਲਾਸਾਨੀ ਦੋਸਤੀ ਨੇ ਜਨਮ ਲਿਆ। ਉਹ ਮੇਰੇ ਬਾਪ ਤੋਂ ਦੋ-ਤਿੰਨ ਸਾਲ ਵੱਡੇ ਸਨ, ਪਰ ਦੋਸਤੀ ਕਾਰਣ ਉਮਰਾਂ ਦੀ ਵਿਥ ਮਿਟ ਗਈ ਸੀ। ਜੇ ਕੋਈ ਸਾਕ-ਸੰਬੰਧ ਦਾ ਜ਼ਿਕਰ ਕਰਦਾ ਤਾਂ ਉਸ ਨੂੰ ਟੋਕ ਕੇ ਕਹਿੰਦੇ, 'ਬਾਲਕਾ ਕਾਂਗ ਕਹੋ, ਉਹ ਗੁਰੂ ਗੋਰਖ ਨਾਥ ਦਾ ਚੇਲਾ ਹੈ। ਮੇਰੇ ਬਾਅਦ 'ਹੀਰ ਰਾਂਝੇ' ਦੀ ਖੋਜ ਖ਼ਬਰ ਓਹੀ ਲਵੇਗਾ !'

— ਰਿਸ਼ਤਿਆਂ ਦੀ ਉਹ ਕਦਰ ਕਰਦੇ ਸਨ, ਪਰ ਪਰੰਪਰਾ ਨੂੰ ਹੱਥੋਂ ਨਹੀਂ ਸਨ ਛਡਦੇ। ਇਕ ਵਾਰ ਮੇਰੀ ਸੁਪਤਨੀ ਮੇਰੇ ਨਾਲ ਨਾਰਾਜ਼ ਹੋ ਕੇ ਪਟਿਆਲੇ ਚਲੀ ਗਈ। ਸਵੇਰ ਹੋਣ ਤਕ ਭਾਬੀ ਜੀ ਨੇ ਸਾਡੀ ਗੱਲ ਉਨ੍ਹਾਂ ਨੂੰ ਵੀ ਦੱਸੀ ਕਿ ਚੰਦਰਾ ਨਾਰਾਜ਼ ਹੋ ਕੇ ਆਈ ਹੈ ਤਾਂ ਉਸ ਨੂੰ ਉਸੇ ਵੇਲੇ ਆਪਣੇ ਪੜ੍ਹਨ-ਕਮਰੇ ਵਿਚਬੁਲਾ ਲਿਆ, 'ਦੇਖ ਬੇਟੀ, ਤੇਰੀ ਡੋਲੀ ਨੂੰ ਮੋਢਾ ਦਿਤਾ ਸੀ ਕਾਂਗ ਦੇ ਘਰ ਤਕ ਜਾਣ ਵਾਸਤੇ। ਹੁਣ ਜੇ ਮੈਂ ਜੀਊਂਦਾ ਰਿਹਾ, ਤਾਂ ਤੇਰੀ ਅਰਥੀ ਨੂੰ ਮੋਢਾ ਦਿਆਂਗਾ, ਪਰ ਉਦੋਂ ਜੇ ਉਹ ਕਾਂਗ ਦੇ ਘਰੋਂ ਨਿਕਲੇ।'

ਇਹ ਗੱਲ ਉਨ੍ਹਾਂ ਮੈਨੂੰ ਆਪ ਨਹੀਂ ਸੀ ਦੱਸੀ, ਸਗੋਂ ਭਾਬੀ ਨੇ ਦੱਸੀ ਸੀ—ਹੁਣ ਵੀ ਜਦ ਇਹ ਗੱਲ ਯਾਦ ਕਰਦਾ ਹਾਂ ਮੇਰਾ ਰੁਗ ਭਰ ਆਉਂਦਾ ਹੈ। ਆਪ ਪਹਿਲੇ ਟੁਰ ਗਿਆ ਹੈ, ਸਾਨੂੰ ਦੋਹਾਂ ਨੂੰ ਇਕੱਠਿਆਂ ਕਰ ਗਿਆ ਹੈ। ਸਾਡੀ ਅਰਥੀ ਨੂੰ ਹੁਣ ਕੌਣ ਮੋਢਾ ਦੇਵੇਗਾ!

ਉਹ ਪੂਰਨ ਅਰਥਾਂ ਵਿਚ ਬ੍ਰਹਮ ਗਿਆਨੀ ਸਨ। ਘਰ ਬਾਰੇ ਕੋਈ ਚਿੰਤਾ ਨਹੀਂ ਸੀ, ਸ੍ਰੀਮਤੀ ਜੋ ਕਰੇ ਠੀਕ ਹੈ। ਸਬਜ਼ੀ ਜਿਹੜੀ ਬਣਾ ਲਵੇ ਠੀਕ ਹੈ! ਜੇ ਕੁਝ ਵੀ ਨਾ ਹੁੰਦਾ ਤਾਂ ਸਲਾਦ ਦੀ ਵੱਡੀ ਸਾਰੀ ਪਲੇਟ ਆਪੇ ਕੱਟ ਕੇ ਬਣਾ ਲੈਂਦੇ—4-5 ਪੈੱਗ ਪੀ ਕੇ ਸੌਂ ਜਾਂਦੇ, ਫਿਰ ਦੋ ਵਜੇ ਉਠ ਕੇ ਰੇਡੀਓ ਔਨ ਕਰਦੇ ਤੇ ਲਿਖਣ ਬਹਿ ਜਾਂਦੇ, ਸਵੇਰੇ 6 ਵਜੇ ਜਦੋਂ ਟਬਰ ਜਾਗ ਰਿਹਾ ਹੁੰਦਾ, ਉਹ 'ਬੈਡ-ਟੀ' ਦੀ ਆਵਾਜ਼ ਦਾ ਨਾਅਰਾ ਬੁਲੰਦ ਕਰ ਦੇਂਦੇ।

ਹਰ ਸਾਲ, ਦੋ ਸਾਲਾਂ ਬਾਅਦ ਇਕ ਨਵਾਂ ਨਾਅਰਾ ਅਪਣਾ ਲੈਂਦੇ, ਉਸ ਨੂੰ ਉਨ੍ਹਾਂ ਦੇ ਭਗਤ ਹੀ ਸਮਝਦੇ ਸਨ। 'ਵੈਰੀ ਗੁੱਡ' ਤੇ 'ਹਰੀ ਅੱਪ' ਦੋ ਖਾਸ ਬੋਲੇ ਸਨ, ਜਿਸ ਦੇ ਅਰਥ ਗਿਆਨੀ ਲਾਲ ਸਿੰਘ ਨੂੰ ਵੀ ਪਤਾ ਸਨ। 'ਹਰੀ ਅੱਪ' ਸੁਣ ਕੇ ਤ੍ਰੈਲੋਚਨ (ਡਾ.) ਖਿਸਕ ਜਾਂਦਾ ਜਿਸ ਦਾ ਅਰਥ ਸੀ, 'ਤੇਰੀ ਖੈਰ ਨਹੀਂ!' ਮਿਸਿਜ਼ ਸੀਤਲ ਉਸ ਨੂੰ ਪਸੰਦ ਨਹੀਂ ਸੀ ਕਰਦੀ। ਪਰ ਦੋਹਾਂ ਦੀ ਯਾਰੀ ਸੀ, ਛੁਪ ਛੁਪ ਕੇ ਮਿਲ ਲੈਂਦੇ। 'ਵੈਰੀ ਗੁੱਡ' ਕਈ ਵਾਰ 'ਸਤਿ ਸ੍ਰੀ ਅਕਾਲ' ਦਾ ਉੱਤਰ ਹੁੰਦਾ, ਨਾ ਸਮਝਣ ਵਾਲਾ ਤਾਂ ਘਬਰਾ ਜਾਂਦਾ ਕਿ ਇਹ 'ਵੈਰੀ ਗੁੱਡ' ਕੀ ਹੋਇਆ। ਇਕ ਵਾਰ ਇਹ ਬੋਲ ਅਪਣਾ ਲਏ, 'ਹੋਗਾ ਜੀ ਹੋਗਾ, ਵਾਟਰ ਕਾ ਬਿਆਨ!'

ਜਿਸ ਦਾ ਅਰਥ ਸੀ ਕਿ ਨੌਕਰ ਪਾਣੀ ਗਰਮ ਕਰੇ, ਉਹ ਇਸ਼ਨਾਨ ਕਰਨਗੇ।

ਇਸ਼ਨਾਨ ਵੀ ਉਹ ਪੰਜ ਮਿੰਟ ਵਿਚ ਕਰਕੇ ਬਾਹਰ ਆ ਜਾਂਦੇ। ਇਹ ਵੀ ਜਾਦੂ ਹੀ ਸੀ। ਜ਼ਿੰਦਗੀ ਵਿਚ ਮੁਲੰਮਾ ਕਿਤੇ ਨਹੀਂ ਸੀ। ਇਕ ਵਾਰ ਅਸੀਂ ਲਾਲ ਕਿਲ੍ਹੇ ਵਿਚ ਘੁੰਮ ਰਹੇ ਸਾਂ। ਜਾਂ ਦੇਖਿਆ ਤਾਂ ਡਾ. ਸਾਹਿਬ ਗੁੰਮ! ਫਿਰ ਵੇਖਿਆ ਕਿ ਪੁਰਾਣੀ ਬੱਝੀ ਪੱਗ ਢਾਹ ਕੇ ਇਕ ਦਰਖਤ ਦੁਆਲੇ ਬਣੇ ਥੜ੍ਹੇ 'ਤੇ ਬੈਠੇ ਬੰਨ੍ਹ ਰਹੇ ਸਨ। ਮੈਂ ਕਿਹਾ, 'ਡਾ. ਸਾਹਿਬ! ਇਹ ਠੀਕ ਕਿਦਾਂ ਬੱਝੂ ?' ਉਹ ਬੋਲ, 'ਦੇਖਦਾ ਚਲ! ਅਸੀਂ ਛੋਟੇ ਹੁੰਦਿਆਂ ਪੱਗ ਬੰਨ੍ਹ ਕੇ ਛੱਪੜ ਵਿਚ ਆਪਣੇ ਪ੍ਰਛਾਵੇਂ ਵਿਚੋਂ ਆਪਣੀ ਨੁਹਾਰ ਵੇਖ ਲੈਂਦੇ ਸਾਂ। ਹੁਣ ਲਾਲ ਕਿਲ੍ਹੇ ਵਿਚ ਨਾ ਬੱਝੂ! ਵੈਰੀ ਗੁੱਡ, ਹਰੀ ਅੱਪ!' ਬਝ ਗਈ ਬਿਲਕੁਲ ਪਹਿਲਾਂ ਵਰਗੀ, ਸੱਜੀ ਅੱਖ ਨੂੰ ਢਕਦਾ ਹੋਇਆ ਆਖਰੀ ਲੜ!

ਜਦ ਵੀ ਪਟਿਆਲੇ ਜਾਂਦਾ ਤਾਂ ਸਭ ਤੋਂ ਪਹਿਲਾਂ ਡਾ. ਸਾਹਿਬ ਦੇ ਘਰ ਹੀ ਠਹਿਰਦਾ ਸਾਂ। ਇਕ ਵਾਰ ਰਾਤ ਦੇ 10 ਵਜੇ ਪਹੁੰਚਿਆ, ਮਿਸਿਜ਼ ਸੀਤਲ ਤੇ ਬੱਚੇ ਸੌਂ ਰਹੇ ਸਨ। ਡਾ. ਸਾਹਿਬ ਦੇ ਪੜ੍ਹਨ-ਕਮਰੇ ਵਿਚੋਂ ਆਵਾਜ਼ ਆ ਰਹੀ ਸੀ : 'ਬਾਬੂ ਓਇ! ਬੋਲ ਬਾਬੂ ਵਾਗਰੂ।' ਤੇ ਜਦ ਮੈਂ ਅੰਦਰ ਗਿਆ ਤਾਂ ਹੈਰਾਨ ਰਹਿ ਗਿਆ। ਖੱਬੇ ਗੋਡੇ ਤੇ ਉਨ੍ਹਾਂ ਦਾ ਸਭ ਤੋਂ ਛੋਟਾ ਲੜਕਾ ਬੈਠਾ ਸੀ ਤੇ ਆਪ ਡਾਕਟਰ ਸਾਹਿਬ ਸੱਜੇ ਹੱਥ ਨਾਲ ਫੁਲਸਕੇਪ ਦੇ ਕਾਗਜ਼ਾਂ ਤੇ ਦਬਾ ਦਬ ਲਿਖੀ ਜਾ ਰਹੇ ਸਨ।

'ਕੀ ਹੋ ਰਿਹੈ ਡਾ. ਸਾਹਿਬ ?' ਮੈਂ ਪੁੱਛਿਆ।

'ਐਵੇਂ ਅਹਿ ਜ਼ਰਾ ਥੀਸਸ ਦੇ ਕੁਝ ਸਫੇ ਰਹਿੰਦੇ ਸਨ, ਉਹ ਮੁਕਾ ਰਿਹਾਂ। ਇਹ ਬਾਬੂ ਹਮੇਸ਼ਾ ਮੇਰੀ ਛਾਤੀ 'ਤੇ ਸੌਂਦੇ, ਇਹਦੀ ਸੇਵਾ ਵੀ ਹੋ ਰਹੀ ਐ।'

ਅਜਿਹਾ ਬਹੁ-ਮੁਖੀ ਸੁਚੇਤ ਧਿਆਨ ਕਿਸੇ ਵਿਸ਼ਿਸਟ ਬੁੱਧੀ ਵਾਲੇ ਨੂੰ ਹੀ ਮਿਲਦਾ ਹੈ।

ਬੱਚਿਆਂ ਨੂੰ ਉਹ ਬਹੁਤ ਪਿਆਰ ਕਰਦੇ ਸਨ, ਘਰ ਆ ਕੇ ਉਨ੍ਹਾਂ ਵਲ ਉਚੇਚਾ ਧਿਆਨ ਦੇਂਦੇ। ਬੱਚਿਆਂ ਦੇ ਨਾਂ ਵੀ ਬੜੇ ਅਜੀਬ ਸਨ : ਬਾਂਗਾ, ਟੋਨੀ, 'ਵਾਂਗ-ਵਾਂਗ' ਆਦਿਕ। ਸਭ ਦੀਆਂ ਗੱਲਾਂ ਸੁਣਦੇ ਹਨ, ਸਭ ਨੂੰ ਰਜਵਾਂ ਪਿਆਰ ਮਿਲਦਾ ਸੀ।

ਧੀ 'ਰਾਣੀ' ਨਾਲ ਅੰਤਾਂ ਦਾ ਪਿਆਰ ਸੀ। ਵੱਡੇ ਪੁੱਤਰ 'ਬਾਂਗੇ' ਦੇ ਅਸਲ ਨਾਂ ਤੇ ਕੋਠੀ ਦਾ ਨਾਮ ਰਖਿਆ : 'ਸੁਖ ਸਹਿਜ ਨਿਵਾਸ!' ਜਦੋਂ ਉਹ, ਦੋ ਸਾਲ ਹੋਏ, ਗੁਜ਼ਰ ਗਿਆ ਤਾਂ ਉਸ ਦੇ ਭੋਗ ਸਮੇਂ ਜਿਹੜਾ ਲੈਕਚਰ ਡਾ. ਸੀਤਲ ਨੇ ਦਿਤਾ—ਉਸ ਨੂੰ ਅਸੀਂ ਭਰਥਰੀ ਹਰੀ ਦਾ ਚੌਥਾ ਵੈਰਾਗ ਆਖ ਸਕਦੇ ਹਾਂ। ਉਨ੍ਹਾਂ ਦੀ ਕੇਵਲ ਇਕ ਧੀ ਹੈ 'ਰਾਣੀ'—ਅੰਤਾਂ ਦੀ ਪਿਆਰੀ ਬੱਚੀ। ਅੱਜ ਕੱਲ੍ਹ ਅਮਰੀਕਾ ਹੈ। ਉਸ ਨੂੰ ਵੀ ਅੰਤਿਮ ਚਿੱਠੀ ਇਹੋ ਲਿਖੀ ਕਿ 'ਅੰਕਲ ਕਾਂਗ ਨੂੰ ਚਿੱਠੀ ਜ਼ਰੂਰ ਲਿਖਦੀ ਰਿਹਾ ਕਰ।' ਉਹ ਮੇਰੀ ਬੱਚੀ ਹੀ ਹੈ। ਡਾ. ਸੀਤਲ ਬੱਚਿਆਂ ਨੂੰ ਅੰਤਾਂ ਦਾ ਮੋਹ ਕਰਦੇ। ਯੂਨੀਵਰਸਿਟੀ ਦੇ ਕੇ. ਜੀ. ਸਕੂਲ ਵਿਚ ਜਦੋਂ ਅੱਧੀ ਛੁੱਟੀ ਹੁੰਦੀ ਤਾਂ ਬਹੁਤ ਸਾਰੇ ਬੱਚੇ ਉਨ੍ਹਾਂ ਦੀ ਬਾਰੀ ਲਾਗੇ ਆ ਜਾਂਦੇ, ਸਭ ਨੂੰ ਇਕ ਇਕ ਟਾਫ਼ੀ ਮਿਲਦੀ। ਅਜੀਤ ਨਗਰ ਪਟਿਆਲਾ ਵਿਚ ਜਦੋਂ ਰਿਕਸ਼ੇ ਤੋਂ ਉਤਰਦੇ ਤਾਂ ਸਭ ਬੱਚਿਆਂ ਨੂੰ ਗੋਲੀਆਂ ਵੰਡਦੇ, ਘਰ ਪਹੁੰਚਦੇ। ਮੇਰਾ ਛੋਟਾ ਬੱਚਾ ਸ਼ੈਲੇ ਉਨ੍ਹਾਂ ਨੂੰ ਬਹੁਤ ਪਿਆਰਾ ਲਗਦਾ ਸੀ, ਕਹਿੰਦੇ ਸਨ, 'ਇਹ ਸਾਹਬਜ਼ਾਦਾ ਅਜੀਤ ਸਿੰਘ ਹੈ, ਇਹ ਜਦ ਮੇਰੇ ਘਰ ਆਉਂਦਾ ਹੈ, ਬਰਕਤਾਂ ਨਾਲ

ਲੈ ਆਉਂਦਾ ਹੈ। ਹਰ ਚਿੱਠੀ ਦੇ ਅੰਤ ਵਿਚ ਲਿਖਦੇ, 'ਸ਼ੈਲੇ ਮਹਾਰਾਜ! ਹੁਣ ਕਦੋਂ ਦਰਸ਼ਨ ਦਿਓਗੇ ?' ਧੰਨ ਸੀ ਬਾਬਾ ਸੀਤਲ!

ਡਾ. ਸੀਤਲ ਦੇ ਦੇਹਾਂਤ ਨਾਲ ਇਕ ਯੁੱਗ ਖਤਮ ਹੋ ਗਿਆ ਹੈ, ਉਨ੍ਹਾਂ ਅਣਥੱਕ ਖੋਜੀਆਂ ਦਾ ਜੋ ਮਾਂ-ਬੋਲੀ ਦਾ ਭੰਡਾਰ ਭਰਦੇ ਰਹੇ। ਉਨ੍ਹਾਂ ਦੇ ਆਪਣੇ ਭੰਡਾਰ ਭਾਵੇਂ ਖਾਲੀ ਰਹੇ, ਪਰ ਡਾ. ਸੀਤਲ ਨੇ ਮਾਂ-ਬੋਲੀ ਦੀ ਸੇਵਾ ਲਗਾਤਾਰ 55 ਸਾਲ ਕੀਤੀ—75 ਸਾਲ ਦੀ ਆਯੂ ਬਿਤਾ ਕੇ ਹਾਲੇ ਵੀ ਉਨ੍ਹਾਂ ਦੇ ਮਨ ਵਿਚ ਕਈ ਯੋਜਨਾਵਾਂ ਸਨ। ਸਾਲ ਕੁ ਹੋਇਆ 'ਫਾਰਸੀ-ਪੰਜਾਬੀ ਡਿਕਸ਼ਨਰੀ' ਮੁਕੰਮਲ ਕੀਤੀ ਸੀ—ਉਸ ਤੋਂ ਬਾਅਦ 'ਕਿੱਸਾ ਕਾਵਿ-ਕੋਸ਼' ਪ੍ਰਾਜੈਕਟ 'ਤੇ ਘਰ ਬੈਠਿਆਂ ਹੀ ਕੰਮ ਕਰ ਰਹੇ ਸਨ। ਮੈਂ ਜਦੋਂ ਵੀ ਘਰ ਜਾਣਾ ਤਾਂ ਉਹ ਸਟੱਡੀ ਵਿਚ ਬੈਠੇ ਕਿਸੇ ਸ਼ਬਦ ਦੇ ਅਰਥਾਂ ਦੀ ਦੁਨੀਆ ਵਿਚ ਗੁਆਚੇ ਹੁੰਦੇ—ਵੇਖਦਿਆਂ ਸਾਰ ਹੀ ਉੱਚੀ ਆਵਾਜ਼ ਵਿਚ ਕਹਿੰਦੇ 'ਵੈਰੀ ਗੁੱਡ! ਆ ਗਿਆ ਸਾਹਿਤ-ਬਾਲਕਾ! ਹਰੀ ਅੱਪ!' — ਉਨ੍ਹਾਂ ਦੇ ਇਹ ਦੋ ਸੰਬੋਧਕੀ ਬੋਲ ਸਨ, 'ਵੈਰੀ ਗੁੱਡ, ਹਰੀ ਅੱਪ!' ਸਤਿ ਸ੍ਰੀ ਅਕਾਲ ਦਾ ਜਵਾਬ ਵੀ ਇਹੀ ਹੁੰਦਾ ਸੀ, ਉਹ ਹਰ ਸਮੇਂ ਕੋਈ ਨਾ ਕੋਈ ਉੱਚ-ਬੋਲ ਅਪਣਾ ਲੈਂਦੇ ਸਨ. ਮੌਜੀ ਤੇ ਦਰਵੇਸ਼ ਸਨ। ਸੂਫੀਆਂ ਵਾਂਗ ਕੋਈ ਨਾ ਕੋਈ ਵਾਕ ਜਾਂ ਮੁਹਾਵਰਾ ਪੰਜ-ਕੁ ਸਾਲ ਬੋਲਦੇ, ਫਿਰ ਹੋਰ ਸ਼ੁਰੂ ਕਰ ਦੇਂਦੇ। ਕੰਮ ਵਿਚ ਇੰਨੇ ਇਕਾਗਰ ਹੁੰਦਿਆਂ ਵੀ ਸਾਡੇ ਨਾਲ ਲਤੀਫੇਬਾਜ਼ੀ ਕਰੀ ਜਾਣਾ. ਪਹਿਲਾਂ ਛੋਟਾ ਪੁੱਤਰ 'ਬਾਬੂ' ਉਨ੍ਹਾਂ ਦੇ ਖੱਬੇ ਗੋਡੇ ਤੇ ਬੈਠਾ ਹੁੰਦਾ ਸੀ, ਅੱਜ ਕੱਲ੍ਹ ਉਸ ਦੀ ਗੱਦੀ ਪੋਤਰੇ ਨੇ ਲੈ ਲਈ ਸੀ। ਬੱਚਿਆਂ ਨਾਲ ਅਥਾਹ ਪਿਆਰ ਸੀ! ਅਸਲ ਵਿਚ ਉਨ੍ਹਾਂ ਦਾ ਆਪਣਾ ਨਿਸ਼ਕਪਟ ਮਨ. ਖੁਦ ਹੀ ਬੱਚਿਆਂ ਵਰਗਾ ਨਿਰਮਲ ਸੀ। ਵਰਨਾ ਉਨ੍ਹਾਂ ਵਰਗੇ ਆਲਮ ਫਾਜ਼ਲ ਤਾਂ ਮੱਥਾ ਸਿਕੋੜੀ ਰਖਦੇ ਹਨ। ਮੈਂ ਉਨ੍ਹਾਂ ਨੂੰ ਕਦੀ ਗੁੱਸੇ ਦੀ ਹਾਲਤ ਵਿਚ ਨਹੀਂ ਸੀ ਵੇਖਿਆ! ਹਾਂ, ਜਦੋਂ ਹਰਿਮੰਦਰ ਸਾਹਿਬ ਦੀ ਤਬਾਹੀ (1984) ਦਾ ਭਾਣਾ ਵਰਤਿਆ ਸੀ ਤਾਂ ਜ਼ਰੂਰ ਕਹਿੰਦੇ ਰਹੇ ਸਨ : 'ਤਬਾਹ ਹੋ ਜਾਵੇਗਾ, ਸਭ ਤਬਾਹ ਹੋ ਜਾਵੇਗਾ। ਗੁਰੂ ਘਰ 'ਤੇ ਹਮਲਾ ਕਰਨ ਵਾਲੇ ਜ਼ਿੰਦਾ ਨਹੀਂ ਰਹਿ ਸਕਦੇ! ਪ੍ਰਭੂ ਉਨ੍ਹਾਂ ਦਾ ਸੰਘਾਰ ਕਰੇਗਾ। ਜ਼ਰੂਰ ਕਰੇਗਾ!' — ਉਨ੍ਹਾਂ ਜ਼ਿੰਦਗੀ ਵਿਚ ਕਿਸੇ ਨੂੰ ਫਿਟਕਾਰ ਤਕ ਨਹੀਂ ਸੀ ਪਾਈ। ਘਰ ਵਿਚ ਦੁੱਖਾਂ ਦੇ ਤੂਫਾਨ ਵੀ ਆਏ, ਪਰ ਉਹ ਸਦਾ 'ਸੀਤਲ' ਰਹੇ, ਆਪਣੇ ਉਪਨਾਮ ਨਾਲ ਉਨ੍ਹਾਂ ਆਪਣੀ ਆਤਮਾ ਜੋੜ ਲਈ ਸੀ। ਪਰ ਇਸ ਘਟਨਾ ਕਾਰਣ ਉਨ੍ਹਾਂ ਦੇ ਸਬਰ ਦਾ ਕੜ ਵੀ ਟੁੱਟ ਗਿਆ ਸੀ।

ਲਾਹੌਰ ਵਿਚ ਜਦੋਂ ਫਾਰਸੀ ਦੇ ਪ੍ਰੋਫੈਸਰ ਸਨ ਤਾਂ ਲਾਹੌਰ ਦੇ ਮੌਲਵੀ ਉਨ੍ਹਾਂ ਦਾ ਫ਼ਾਰਸੀ ਲੈਕਚਰ ਸੁਣਨ ਆਉਂਦੇ ਸਨ, ਪ੍ਰੋ. ਆਬਦ ਅਲੀ ਉਨ੍ਹਾਂ ਨੂੰ ਸਜਦਾ ਕਰਦੇ ਸਨ। ਫੈਜ਼ ਉਨ੍ਹਾਂ ਦਾ ਕਾਲਿਜ-ਫੈਲੋ ਸੀ। ਮੁਸਲਮਾਨ ਘਰਾਣਿਆਂ ਦੀਆਂ ਬੁਰਕਿਆਂ ਵਿਚ ਰਹਿਣ ਵਾਲੀਆਂ ਨਾਜ਼ਕ ਕੁੜੀਆਂ ਉਨ੍ਹਾਂ ਤੋਂ ਟੀਊਸ਼ਨ ਪੜ੍ਹਦੀਆਂ। ਉਹ ਆਪ ਖੁਦ ਬੜੇ ਹੁਸੀਨ ਸਨ। ਉੱਚਾ-ਲੰਮਾ ਕੱਦ, ਗੋਰਾ ਰੰਗ, ਮਸਤ ਅੱਖਾਂ ਤੇ ਰੋਮਾਂਟਕ ਬੋਲਚਾਲ! ਉਥੇ ਉਨ੍ਹਾਂ ਦੀ ਪਹਿਲੀ ਕਿਤਾਬ 'ਸੰਤ ਸਹੇਲੀਆਂ' ਛਪੀ ਸੀ, ਖ਼ਬਰੇ ਉਨ੍ਹਾਂ ਦੇ ਆਪਣੇ ਹੀ ਸੱਤ ਰੋਮਾਂਸ ਸਨ, ਭੂਮਿਕਾ ਅੰਮ੍ਰਿਤਾ ਪ੍ਰੀਤਮ ਨੇ ਲਿਖੀ ਸੀ। ਪਰ ਅੰਤ ਉਨ੍ਹਾਂ ਦੀ

ਮੰਜ਼ਿਲ ਖੋਜ, ਆਲੋਚਨਾ, ਸੰਪਾਦਨਾ ਅਤੇ ਵਾਰਤਕ ਹੀ ਸੀ। ਕਿੱਸਾ-ਕਾਵਿ ਦੇ ਉਹ ਬਾਦਸ਼ਾਹ ਸਨ। ਲਾਹੌਰ ਵਿਚ ਰਹਿੰਦਿਆਂ ਹੀ ਘਰੋਗੀ ਦੁੱਖ ਕਾਰਣ ਸੁਖ-ਨਿਧਾਨ ਦੀ ਦੇਗ ਛਕਣ ਦੀ ਆਦਤ ਪੈ ਗਈ ਸੀ। ਪਰ ਦੇਗ ਛਕਣ ਉਪਰੰਤ ਜਦੋਂ ਲੈਕਚਰ ਕਰਦੇ ਸਨ ਤਾਂ ਸਰਸਵਤੀ ਦੇਵੀ ਉਨ੍ਹਾ ਦੀ ਜ਼ਬਾਨ 'ਤੇ ਆ ਜਾਂਦੀ। ਭਾਸ਼ਾ ਵਿਭਾਗ ਵਿਚ ਡਾਇਰੈਕਟਰ ਹੋਣ ਦੇ ਨਾਤੇ ਸੈਂਕੜੇ ਫਾਈਲਾਂ ਇਕ ਘੰਟੇ ਵਿਚ ਨਿਪਟਾ ਦੇਂਦੇ। ਅੰਗ੍ਰੇਜ਼ੀ, ਪੰਜਾਬੀ, ਉਰਦੂ, ਫਾਰਸੀ ਵਿਚ ਜੋ ਡਰਾਫਟ ਕਰਦੇ, ਉਹ ਅੰਤਿਮ ਹੀ ਹੁੰਦਾ ਸੀ। ਉਨ੍ਹਾਂ ਦੇ ਹੱਥ ਵਿਚ ਫੜਿਆ ਪੈੱਨ ਦਰਿਆ ਦੀਆਂ ਲਹਿਰਾਂ ਵਾਂਗ ਵਲ ਖਾਂਦਾ! ਅੱਖਰਾਂ ਸ਼ਬਦਾਂ ਦੇ ਮੋਤੀ ਕਿਰੀ ਜਾਂਦੇ! ਉਨ੍ਹਾਂ ਦੀਆਂ ਚਿੱਠੀਆਂ ਤਕ ਲੋਕਾਂ ਨੇ ਸੰਭਾਲ ਰਖੀਆਂ ਹਨ। ਇਕ ਵਾਰ ਸ. ਗੁਰਬਖ਼ਸ਼ ਸਿੰਘ ਨੇ ਪੁੱਛਿਆ ਵੀ ਸੀ, 'ਇੰਨੀ ਵਧੀਆ ਪੰਜਾਬੀ ਕਿਵੇਂ ਲਿਖ ਲੈਂਦੇ ਹੋ ?' ਹੱਸ ਕੇ ਬੋਲੇ ਸਨ, 'ਤੁਹਾਥੋਂ ਹੀ ਸਿਖੀ ਸੀ, ਚੇਲੇ ਕਈ ਵਾਰ ਛੜੱਪਾ ਵੀ ਮਾਰ ਜਾਂਦੇ ਨੇ! ਸਾਡੇ ਘਰ ਆਓ, ਤੁਹਾਨੂੰ ਵੀ ਆਪਣੇ ਰੰਗ ਵਿਚ ਰੰਗ ਲਵਾਂਗਾ।' ਪਿਛਲੇ ਕੁਝ ਸਾਲਾਂ ਤੋਂ ਭਾਵੇਂ ਸੁਖ-ਨਿਧਾਨ ਮਨ੍ਹਾਂ ਸੀ, ਪਰ ਤਾਂ ਵੀ ਉਨ੍ਹਾਂ ਵਿਚ ਸੂਫੀਆਂ ਵਰਗੀ ਮਸਤੀ ਕਾਇਮ ਸੀ।

ਜਦੋਂ ਮੈਂ ਦਿੱਲੀ ਸਾਂ, ਤਾਂ ਉਨ੍ਹਾਂ ਦੀ ਆਮਦ ਦਿੱਲੀ ਦੇ ਲੇਖਕਾਂ ਲਈ ਇਕ ਵਰਦਾਨ ਹੁੰਦੀ ਸੀ। ਲੇਖਕਾਂ ਦੇ ਉਹ ਬਹੁਤ ਦਿਲਦਾਦਾ ਸਨ—ਜਦੋਂ ਉਨ੍ਹਾਂ ਵਿਚ ਬੈਠ ਜਾਂਦੇ ਤਾਂ ਆਪਣੀ ਡਾਇਰੈਕਟਰਸ਼ਿਪ ਜਾਂ ਪ੍ਰੋਫੈਸਰਸ਼ਿਪ ਸਭ ਕੁਝ ਭੁੱਲ ਜਾਂਦੇ। ਉਦੋਂ ਦਿੱਲੀ ਵਿਚ ਗੁਲਜ਼ਾਰ ਸੰਧੂ ਉਨ੍ਹਾਂ ਦਾ ਵੱਡਾ ਮੇਜ਼ਬਾਨ ਸੀ, ਪਰ ਨਰਿੰਦਰਪਾਲ-ਪ੍ਰਭਜੋਤ, ਡਾ. ਹਰਿਭਜਨ ਸਿੰਘ, ਹਜ਼ਾਰਾ ਸਿੰਘ ਗੁਰਦਾਸਪੁਰੀ, ਤਾਰਾ ਸਿੰਘ, ਸੁਰਜਨ ਸਿੰਘ ਫਰਿਆਦੀ, ਦੇਵਿੰਦਰ, ਅਜੀਤ ਕੌਰ, ਅੰਮ੍ਰਿਤਾ ਪ੍ਰੀਤਮ, ਬਾਗ਼ਬਾਂ, ਜੋਗਾ ਸਿੰਘ ਜਗਿਆਸੂ, ਹਰਚਰਨ ਸਿੰਘ (ਡਾ.) ਸਭ ਨੂੰ ਤਾਂਘ ਹੁੰਦੀ ਸੀ ਕਿ ਉਹ ਉਸ ਦੇ ਘਰ ਹੀ ਠਹਿਰਨ! ਬਾਬਾ ਸੀਤਲ ਇਕ ਸੀ, ਪਰ ਉਨ੍ਹਾਂ ਦੇ ਮੁਤਲਾਸ਼ੀ ਅਨੇਕਾਂ! ਵਾਰੀ ਨਹੀਂ ਸੀ ਆਉਂਦੀ। ਮੈਂ ਤਾਂ ਸਕੂਟਰ ਵਿਚ ਬੈਠਾ ਉਨ੍ਹਾਂ ਦਾ ਐਸਕੋਰਟ ਹੀ ਹੁੰਦਾ ਸਾਂ। ਦੂਰ ਦੂਰ ਤਕ ਯਾਤਰਾ ਕਰਨ ਜਾਂਦੇ, ਲੈਕਚਰ ਦੇਂਦੇ। ਲੰਡਨ ਗਏ ਤਾਂ ਉਨ੍ਹਾਂ ਦੇ ਲੈਕਚਰ ਦੇਂਦਿਆਂ ਦੇਂਦਿਆਂ ਉਨ੍ਹਾਂ ਦੇ ਪੈਰਾਂ ਵਿਚ ਪੈਂਡਾਂ ਦੇ ਢੇਰ ਲਗ ਜਾਂਦੇ ਸਨ। ਮੈਂ ਉਨ੍ਹਾਂ ਦੇ ਲੈਕਚਰ ਸੁਣਦਾ ਸਾਂ ਤੇ ਜੋ ਵੀ ਗ੍ਰਹਿਣ ਕਰਦਾ, ਉਹ ਸਾਲਾਂ ਬੱਧੀ, ਆਪਣੇ ਲੈਕਚਰਾਂ ਵਿਚ ਵਰਤਦਾ ਸਾਂ।

ਅਜਿਹਾ ਗੁਣਵਾਨ, ਆਲਮ ਫਾਜ਼ਲ, ਖ਼ੁਦ ਦੂਜੇ ਆਲਮਾਂ ਦਾ ਵੱਡਾ ਕਦਰਦਾਨ ਸੀ। ਉਹ ਜਦੋਂ ਵੀ ਪ੍ਰੋ. ਗੁਲਵੰਤ ਸਿੰਘ ਨੂੰ ਮਿਲਦੇ ਉਨ੍ਹਾਂ ਦੇ ਗੋਡੀਂ ਹੱਥ ਲਾਉਂਦੇ, ਉਹ ਇਨ੍ਹਾਂ ਵਲ ਝੁਕਦੇ, ਇਹ ਉਨ੍ਹਾਂ ਵਲ। ਮੈਂ ਇਕ ਵਾਰ ਪੁੱਛਿਆ, 'ਤੁਸੀਂ ਪ੍ਰੋ. ਗੁਲਵੰਤ ਸਿੰਘ ਦੇ ਗੋਡੀਂ ਹੱਥ ਕਿਉਂ ਲਾਂਦੇ ਹੋ ?' ਕਹਿਣ ਲੱਗੇ, 'ਓਹ ਗਿਆਨ ਦਾ ਸਮੁੰਦਰ ਹੈ, ਇਸ ਲਈ। ਬਾਲਕੇ ਕਾਂਗ ਜੀ, ਵਿਦਵਾਨਾਂ ਤੋਂ ਜੋ ਵੀ ਮਿਲੇ, ਉਹ ਸਾਡੇ ਧੰਨ ਭਾਗ ਹਨ।' ਹਰ ਸ਼ਾਮ ਬੀਤਣ ਤੋਂ ਬਾਅਦ ਕਹਿੰਦੇ, 'ਵੈਰੀ ਗੁਡ ਈਵਨਿੰਗ', ਇਹ ਰੱਬ ਦਾ ਸ਼ੁਕਰਾਨਾ ਕਰਦੇ। ਇਕ ਵਾਰ ਦਿੱਲੀ ਆਏ ਤਾਂ ਸ਼ਾਸਤਰੀ ਜੀ ਵਲੋਂ ਜਾਰੀ ਕੀਤਾ ਗਿਆ ਸੋਮਵਾਰੀ ਵਰਤ ਸੀ, ਸਾਰੀ ਕੌਮ ਵਰਤ ਰਖਦੀ ਸੀ। ਸਾਨੂੰ ਕੁਝ ਨਾ

ਮਿਲਿਆ । ਤਾਂ ਘਰ ਮੁੜਦਿਆਂ ਫਿਰ ਵੀ ਕਹਿ ਰਹੇ ਸਨ : 'ਵੈਰੀ ਗੁੱਡ ਈਵਨਿੰਗ!'

ਪਟਿਆਲੇ ਵਿਚ ਅਸੀਂ ਇਕੱਠੇ ਹੀ ਯੂਨੀਵਰਸਿਟੀ ਵਿਚ ਕੰਮ ਕਰਦੇ ਸਾਂ । ਉਦੋਂ ਨਾਰੰਗ ਸਾਹਿਬ ਨੇ ਪੰਜਾਬ ਭਰ ਦੇ ਵਿਦਵਾਨ ਯੂਨੀਵਰਸਿਟੀ ਵਿਚ ਲਗਾ ਲਏ ਸਨ । ਪ੍ਰੋ. ਗੁਲਵੰਤ ਸਿੰਘ, ਡਾ. ਅਤਰ ਸਿੰਘ, ਡਾ. ਗੰਡਾ ਸਿੰਘ, ਡਾ. ਹਰਚਰਨ ਸਿੰਘ, ਡਾ. ਆਹਲੂਵਾਲੀਆ, ਡਾ. ਤਾਰਨ ਸਿੰਘ, ਡਾ. ਪਿਆਰ ਸਿੰਘ, ਡਾ. ਦਲੀਪ ਕੌਰ ਟਿਵਾਣਾ, ਸੂਬਾ ਸਿੰਘ, ਡਾ. ਸੁਰਜੀਤ ਸਿੰਘ ਸੇਠੀ, ਸ਼ਮਸ਼ੇਰ ਸਿੰਘ ਅਸ਼ੋਕ, ਪਿਆਰਾ ਸਿੰਘ ਪਦਮ, ਡਾ. ਕ੍ਰਿਪਾਲ ਸਿੰਘ, ਡਾ. ਵਜ਼ੀਰ ਸਿੰਘ ਤੇ ਹੋਰ ਅਨੇਕਾਂ । ਪ੍ਰੋ. ਮੋਹਨ ਸਿੰਘ (ਜੋ ਖਾਲਸਾ ਕਾਲਿਜ ਪਟਿਆਲਾ ਵਿਚ ਪ੍ਰੋਫੈਸਰ ਸਨ) ਨੂੰ ਵੀ 'ਨਾਨਕਾਇਣ' ਲਿਖਣ ਦਾ ਪ੍ਰਾਜੈਕਟ ਦੇ ਰਖਿਆ ਸੀ । ਇਨ੍ਹਾਂ ਵਿਚੋਂ ਕੁਝ ਇਕ ਮੇਰੇ ਘਰ ਇਕੱਠੇ ਹੁੰਦੇ ਸਨ । ਇਥੇ ਜਦੋਂ ਪ੍ਰੋ. ਮੋਹਨ ਸਿੰਘ ਰੰਗ ਵਿਚ ਆ ਜਾਂਦਾ ਤਾਂ ਗੰਜ-ਪੈਂਦੇ ਮੱਥੇ ਤੇ ਗਲਾਸ ਰਖ ਕੇ ਪੋਠੋਹਾਰੀ ਗੀਤ ਗਾਉਣ ਲਗ ਜਾਂਦਾ, 'ਢੋਲਾ, ਮੈਂਡਾ ਦਿਲ ਕਰਨਾ, ਮਿਘੀ ਘਿਨ ਵੰਜੇ ਢੋਲੇ ਕੋਲ!' ਤਾਂ ਡਾ. ਸੀਤਲ ਵੀ ਉਨ੍ਹਾਂ ਨਾਲ ਤਾਲ ਦੇਂਦੇ, ਨੱਚਦੇ ਤੇ ਪ੍ਰੋ. ਮੋਹਨ ਸਿੰਘ ਦੇ ਗੋਡਿਆਂ ਨੂੰ ਹੱਥ ਲਾ ਕੇ ਕਹਿੰਦੇ, 'ਬਾਬਿਆ, ਤੂੰ ਹੀ ਬੁਲ੍ਹੇ ਸ਼ਾਹ ਸੈਂ, ਸਾਡੇ ਵਿਚ ਫਿਰ ਆ ਗਿਆ ਏਂ!' ਅਜਿਹੀਆਂ ਮਹਿਫਲਾਂ ਨੂੰ ਮਨ ਹੁਣ ਤਰਸ ਗਿਆ ਹੈ! ਅੱਜ ਦੇ ਵਿਸ਼ੈਲੇ ਮਾਹੌਲ ਵਿਚ ਉਨ੍ਹਾਂ ਪਲਾਂ ਦੀ ਯਾਦ ਆਉਂਦੀ ਹੈ ਤਾਂ ਮਨ ਭਰ ਆਉਂਦਾ ਹੈ ।

ਉਨ੍ਹਾਂ ਦੀ ਚਿੱਠੀ ਤੋਂ ਗੱਲ ਯਾਦ ਆ ਗਈ ਕਿ ਪੰਜਾਬ ਵਿਚ ਉਨ੍ਹਾਂ ਵਰਗੀ ਚਿੱਠੀ ਲਿਖਣ ਵਾਲਾ ਕੋਈ ਟਾਂਵਾਂ ਹੀ ਹੋਵੇਗਾ । ਸੈਂਕੜੇ ਲੋਕਾਂ ਨੇ ਉਨ੍ਹਾਂ ਦੀਆਂ ਚਿੱਠੀਆਂ ਸਾਂਭ ਰਖੀਆਂ ਹਨ—ਅੱਜ ਦੇ ਸਭ ਲੇਕਾਂ ਤੋਂ ਚੋਣਵੀਆਂ ਚਿੱਠੀਆਂ ਮੰਗਵਾਈਆਂ ਜਾਣ ਤਾਂ 'ਚਿੱਠੀਆਂ ਜੀਤ ਸਿੰਘ ਸੀਤਲ ਦੀਆਂ ਪੰਜਾਬੀ ਅਦੀਬਾਂ ਦੇ ਨਾਮ' ਦੀ ਇਕ ਮੁਕੰਮਲ ਪੁਸਤਕ ਬਣ ਸਕਦੀ ਹੈ, ਜਿਵੇਂ ਸ. ਗੁਰਬਖਸ਼ ਸਿੰਘ ਦੀਆਂ ਆਪਣੀ ਪਤਨੀ 'ਜੀਤਾਂ' ਦੇ ਨਾਮ ਲਿਖੀਆਂ ਚਿੱਠੀਆਂ ਇਕ ਵੱਡੀ ਪੁਸਤਕ ਬਣ ਗਈ ਹੈ । ਡਾ. ਜੀਤ ਸਿੰਘ ਸੀਤਲ ਦੀਆਂ ਚਿੱਠੀਆਂ ਤਾਂ ਪਿਛਲੇ 40 ਸਾਲਾਂ ਦਾ ਪੰਜਾਬੀ ਸਾਹਿਤ ਦਾ ਇਤਿਹਾਸ ਹੈ, ਜਾਂ ਉਸ ਦੇ ਆਪਣੇ ਜੀਵਨ ਦੇ ਉਹ ਅਨੁਭਵ ਜੋ ਕੇਵਲ ਮਿੱਤਰਾਂ ਨਾਲ ਹੀ ਸਾਂਝੇ ਕੀਤੇ ਜਾ ਸਕਦੇ ਹਨ । ਕੇਵਲ ਮੇਰੇ ਪਾਸ ਹੀ ਲਗਭਗ 150 ਚਿੱਠੀਆਂ ਹਨ ਜੋ 1958 ਤੋਂ 1987 ਤਕ ਮੈਨੂੰ ਤੇ ਮੇਰੇ ਪਰਿਵਾਰ ਨੂੰ ਲਿਖੀਆਂ । ਆਖਰੀ ਚਿੱਠੀ ਉਨ੍ਹਾਂ ਨੇ ਆਪਣੀ ਭੈਣ ਦੇ ਨਾਮ ਲਿਖੀ, ਜਿਸ ਤੋਂ ਮੇਰਾ ਮੱਥਾ ਠਣਕਿਆ ਸੀ—ਕਿਉਂਕਿ ਸਾਰੀ ਜ਼ਿੰਦਗੀ ਤਾਂ ਚਿੱਠੀ ਮੈਨੂੰ ਹੀ ਸੰਬੋਧਿਤ ਹੁੰਦੀ ਸੀ—ਆਖਰੀ ਚਿੱਠੀ ਭੈਣ ਦੇ ਨਾਮ! ਜ਼ਰੂਰ ਕੁਝ ਵਾਪਰਨ ਵਾਲਾ ਹੈ, ਮੈਂ ਸੋਚਿਆ ਸੀ, ਸਚਮੁੱਚ ਹੀ ਉਹ ਦੁਖਾਂਤ ਵਾਪਰ ਹੀ ਗਿਆ ।

ਸਿਰਫ ਇਕ ਵਾਰ, ਕੇਵਲ ਇਕ ਵਾਰ, ਉਨ੍ਹਾਂ ਮੈਨੂੰ ਸਖਤ ਚਿੱਠੀ ਲਿਖੀ ਸੀ, ਜਿਵੇਂ ਕਿਸੇ ਡਿਕਟੇਟ ਕਰਾਈ ਹੋਵੇ । ਮੈਂ ਉੱਤਰ ਵਿਚ ਕੇਵਲ ਇਹੀ ਲਿਖਿਆ ਸੀ, 'ਬਾਬਿਓ! ਇਹ ਬੇਦਾਵਾ ਤੁਹਾਨੂੰ ਆਪਣੇ ਹੱਥ ਨਾਲ ਹੀ ਪਾੜਨਾ ਪਵੇਗਾ!'

ਸਚਮੁੱਚ ਹੀ ਉਨ੍ਹਾਂ ਉਹ ਚਿੱਠੀ ਆਪ ਫਾੜੀ ਤੇ ਕਿਹਾ, 'ਕਾਂਗ, ਇਹ ਮੈਂ ਨਹੀਂ ਲਿਖੀ, ਉਹ ਸੀਤਲ ਮੈਂ ਨਹੀਂ ਕੋਈ ਹੋਰ ਸੀ!'

ਵਸ ਕੀਤਿਆਂ ਉਹ ਮੇਰੇ ਨਾਲ ਨਾਰਾਜ਼ ਨਹੀਂ ਸਨ ਹੁੰਦੇ, ਸਿਰਫ ਮੈਨੂੰ ਗੁੱਸੇ ਦੇ ਰੋਗ ਤੋਂ ਝਿੜਕਦੇ ਸਨ ਤੇ ਮੇਰੇ ਸੁਭਾ ਦੇ ਕਾਹਲੇਪਣ ਨੂੰ ਘਟਾਉਣ ਦਾ ਉਪਦੇਸ਼ ਦੇਂਦੇ ਸਨ, ਵਰਨਾ ਕਾਂਗ ਤੇ ਸੀਤਲ-ਸੀਤਲ ਤੇ ਕਾਂਗ ਇਕ ਹੀ ਰੂਪ ਹੋ ਗਏ ਸਨ।

ਜ਼ਿੰਦਗੀ ਦਾ ਇਕ ਪਲ ਵੀ ਉਹ ਵਿਹਲੇ ਨਹੀਂ ਬਹਿ ਸਕੇ! ਹਰ ਸਮੇਂ ਕੰਮ, ਕੰਮ ਹੀ ਕੰਮ! ਗਿਆਨ ਦੀ ਅਖੁੱਟ ਖਾਣ ਹਰ ਰੋਜ਼ ਨਿਤ ਨਵੇਂ ਹੀਰੇ-ਮੋਤੀ ਉਗਲਦੀ ਰਹੇ—ਭਾਸ਼ਾ ਵਿਭਾਗ ਦੇ ਡਾਇਰੈਕਟਰ ਤੋਂ ਯੂਨੀਵਰਸਿਟੀ ਦੇ ਪ੍ਰੋਫੈਸਰ ਜਾ ਬਣੇ। ਜਦੋਂ ਉਥੋਂ ਵੀ ਅਵਕਾਸ਼-ਪ੍ਰਾਪਤ ਹੋ ਗਿਆ ਤਾਂ ਵੀ.ਸੀ. ਸਾਹਿਬ ਦੇ ਕਮਰੇ ਵਿਚ ਜਾ ਕੇ ਕਿਹਾ, 'ਮੈਂ ਦਾਨ, ਜਾਂ ਗ੍ਰਾਂਟ ਮੰਗਣ ਨਹੀਂ ਆਇਆ, ਸਿਰਫ ਇਕੋ ਬੇਨਤੀ ਹੈ ਕਿ ਮੈਨੂੰ ਅੰਤ ਸਵਾਸਾਂ ਤਕ ਪੰਜਾਬੀ ਸਾਹਿਤ ਦਾ ਕੋਈ ਕੰਮ ਬਖ਼ਸ਼ੀ ਜਾਣਾ। ਧੰਨਵਾਦੀ ਹੋਵਾਂਗਾ।'

ਬਿਮਾਰ ਹੋਣ, ਓਪਰੇਸ਼ਨ ਹੋਇਆ ਹੋਵੇ ਜਾਂ ਲੱਤ ਉਤੇ ਸੱਟ ਲਗੀ ਹੋਵੇ, ਤਾਂ ਵੀ ਜਿਸ ਵੇਲੇ ਵੀ ਕੋਈ ਪਲ ਮਿਲਦਾ, ਝਟ ਕੁਝ ਨਾ ਕੁਝ ਲਿਖ ਲੈਂਦੇ। ਉਸ ਇਕੱਲੇ ਆਦਮੀ ਨੇ ਫਾਰਸੀ—ਪੰਜਾਬੀ-ਕੋਸ਼ ਮੰਜੇ 'ਤੇ ਬਿਮਾਰ ਪਿਆਂ ਬਣਾਇਆ ਹੈ। ਇਕ ਵਾਰ ਮੈਂ ਜ਼ਿਕਰ ਕੀਤਾ, 'ਡਾ. ਸਾਹਿਬ, ਮੈਂ ਕਿੱਸਾ-ਕਾਵਿ-ਕੋਸ਼ ਬਣਾਉਣਾ ਚਾਹੁੰਦਾ ਹਾਂ। ਜਿਵੇਂ ਭਾਈ ਕਾਨ੍ਹ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਮਹਾਨ ਕੋਸ਼ ਬਣਾਇਆ ਹੈ। ਓਹੋ ਜਿਹਾ, ਜਾਂ ਉਸ ਤੋਂ ਵੀ ਵਧੀਆ ਬਣੇ। ਪਰ ਫਾਰਸੀ-ਅਰਬੀ ਦੇ ਸ਼ਬਦਾਂ ਵਿਚ ਕੁਝ ਦਿਕਤ ਆਵੇਗੀ।'...

ਉਨ੍ਹਾਂ ਮੇਰੀ ਗੱਲ ਸੁਣੀ ਤੇ ਸਿਰਫ ਮੁਸਕ੍ਰਾ ਪਏ। ਦੂਜੇ ਦਿਨ ਹੀ ਉਹ ਸਾਰੀ ਸਕੀਮ ਡਾਇਰੈਕਟਰ ਭਾਸ਼ਾ ਵਿਭਾਗ ਨੂੰ ਲਿਖ ਦਿੱਤੀ, ਪ੍ਰਯੋਜਨਾ ਉਸੇ ਵੇਲੇ ਪਰਵਾਨ ਹੋ ਗਈ। ਅੰਤਲੇ ਦਿਨਾਂ ਵਿਚ ਉਹ ਕਿੱਸਾ-ਕਾਵਿ-ਕੋਸ਼ ਹੀ ਬਣਾ ਰਹੇ ਸਨ, ਇਕ ਇਕ ਸ਼ਬਦ ਦੀ ਵਿਉਪਤੀ (Etymology) ਜਾਣਨ ਲਈ ਉਹ ਅਨੇਕਾਂ ਪੁਸਤਕਾਂ ਫੋਲਦੇ ਸਨ, ਜੋ ਉਨ੍ਹਾਂ ਦੁਆਲੇ ਇਸ ਤਰ੍ਹਾਂ ਪਈਆਂ ਹੁੰਦੀਆਂ ਸਨ ਜਿਵੇਂ ਕੋਈ ਅਜੋਕਾ ਬੱਚਾ ਆਧੁਨਿਕ ਪ੍ਰਕਾਰ ਦੇ ਖਿਡੌਣਿਆਂ ਵਿਚ ਘਿਰਿਆ, ਕਦੀ ਏਧਰ, ਕਦੀ ਔਧਰ ਹੱਥ ਮਾਰ ਰਿਹਾ ਹੋਵੇ!

ਸਵੇਰੇ ਉਠਦਿਆਂ ਸਾਰ ਹੀ ਡਾ. ਸਾਹਿਬ ਅੱਧਾ ਕੁ ਕੱਪ ਚਾਹ ਪੀਦੇ ਰਾਤ ਨੂੰ ਕਾਫੀ। ਉਨ੍ਹਾਂ ਦੀ ਸਰੀਰਕ ਤਿਆਰੀ ਤੇ ਮੁਸ਼ਕਲ ਨਾਲ ਅੱਧਾ ਘੰਟਾ ਸਮਾਂ ਲਗਦਾ ਸੀ—ਅਸਲ ਵਿਚ ਉਹ ਇੰਨੇ ਰੁਝੇ ਹੋਏ ਸਨ ਕਿ ਮਾੜੀਆਂ ਮੋਟੀਆਂ ਸਰੀਰਕ ਲੋੜਾਂ ਨੂੰ ਉਹ ਬਹੁਤੀ ਅਹਿਮੀਅਤ ਨਹੀਂ ਸਨ ਦੇਂਦੇ। ਉਨ੍ਹਾਂ ਦੇ ਸਾਰੇ ਨਿਜੀ ਕੰਮਾਂ ਦਾ ਖਿਆਲ ਮਿਸਿਜ਼ ਨੂੰ ਹੀ ਰਹਿੰਦਾ ਹੈ। ਏਥੋ ਤਕ ਕਿ ਕਮੀਜ਼ ਪੈਂਟ ਦੀ ਸਿਲਵਾਈ ਵਾਸਤੇ ਵੀ ਉਹ ਮੇਚਾ ਦੇਣ ਨਹੀਂ ਸਨ ਜਾਂਦੇ। ਭਾਬੀ ਸਾਹਿਬਾ ਉਨ੍ਹਾਂ ਦੀ ਕੋਈ ਪੁਰਾਣੀ ਕਮੀਜ਼ ਭੇਜ ਦੇਂਦੀ। ਕਪੜੇ ਧੋਤੇ ਹਨ ਜਾਂ ਅਣਧੋਤੇ, ਇਹਦਾ ਧਿਆਨ ਵੀ ਉਨ੍ਹਾਂ ਘਰ ਵਾਲੀ ਦੇ ਸਿਰ ਸੁੱਟਿਆ ਹੋਇਆ ਸੀ। ਰਿਸ਼ਤੇਦਾਰਾਂ ਨਾਲ ਵਰਤਣ-ਵਿਹਾਰ ਜਾਂ ਕੋਈ ਭਾਈਚਾਰਕ ਇਕੱਠ, ਇਸ ਸਭ ਬਾਰੇ ਉਨ੍ਹਾਂ ਨਾਲੋਂ ਜ਼ਿਆਦਾ ਉਨ੍ਹਾਂ ਦੀ ਮਿਸਿਜ਼ ਹੀ ਖਿਆਲ ਰਖਦੀ, ਉਹ ਸਿਰਫ ਸਮੇਂ ਸਿਰ ਹਾਜ਼ਰ ਹੋ ਜਾਂਦੇ ਸਨ।

ਉਨ੍ਹਾਂ ਦੀ ਸਾਰੀ ਪ੍ਰਾਪਤੀ ਉਨ੍ਹਾਂ ਦੀ ਮਿਹਨਤ ਦਾ ਸਿੱਟਾ ਹੈ। ਇਕ ਸਾਧਾਰਣ ਪਰਿਵਾਰ

ਵਿਚ ਪੈਦਾ ਹੋ ਕੇ ਵੀ ਉਨ੍ਹਾਂ ਬਹੁਤ ਉੱਚ ਵਿਦਿਆ ਪ੍ਰਾਪਤ ਕੀਤੀ। ਪੰਜਾਬੀ ਤੇ ਫਾਰਸੀ ਦੇ ਉਹ ਪ੍ਰੌੜ੍ਹ ਵਿਦਵਾਨ ਹਨ, ਇਕ ਪੀ-ਐੱਚ. ਡੀ. ਦਾ ਥੀਸਿਸ ਉਨ੍ਹਾਂ ਲਾਹੌਰ ਯੂਨੀਵਰਸਿਟੀ ਨੂੰ ਸਬਮਿਟ ਕੀਤਾ ਸੀ—ਪਰ 47 ਦੀ ਗੜਬੜ ਤੋਂ ਪਿਛੋਂ ਉਸਦੀ ਉਡੀਕ ਨਾ ਕਰਦਿਆਂ ਇਕ ਹੋਰ ਥੀਸਿਸ ਲਿਖ ਕੇ ਡਾਕਟ੍ਰੇਟ ਹਾਸਲ ਕਰ ਲਈ ਹੈ। ਜ਼ਿੰਦਗੀ ਦੀਆਂ ਪੌੜੀਆਂ ਚੜ੍ਹਨ ਲਈ ਉਨ੍ਹਾਂ ਨੂੰ ਬਾਹਰਮੁਖੀ ਠੁੰਮਣਿਆਂ ਦੀ ਲੋੜ ਨਹੀਂ ਪਈ, ਉਨ੍ਹਾਂ ਦੀ ਵਿਦਵਤਾ ਨੇ ਹੀ ਉਨ੍ਹਾਂ ਨੂੰ ਉੱਚ ਦਰਜੇ 'ਤੇ ਪਹੁੰਚਾਇਆ ਸੀ। ਵਿਦਵਤਾ ਦੇ ਨਾਲ ਨਾਲ ਉਨ੍ਹਾਂ ਦੀ ਮਿਹਨਤ ਸੋਨੇ ਤੇ ਸੁਹਾਗੇ ਵਾਲੀ ਗੱਲ ਹੈ।

ਡਾ. ਸੀਤਲ ਵਖ ਵਖ ਮੂਡਾਂ ਦੇ ਮਾਲਕ ਹਨ। ਕਦੀ ਤੁਸੀਂ ਉਨ੍ਹਾਂ ਨੂੰ ਮਿਲੋ ਤਾਂ ਬਿਲਕੁਲ ਚੁਪ-ਚੁਪ ਨਜ਼ਰ ਆਉਂਦੇ, ਪਰ ਮਨ ਜਦੋਂ ਤਰੰਗ ਵਿਚ ਹੁੰਦਾ ਤਾਂ ਅਨੇਕਾਂ ਗੱਲਾਂ ਸੁਣਾਉਂਦੇ। ਇਕ ਵਾਰ ਮੈਂ ਦਫਤਰ ਗਿਆ ਤਾਂ ਰਸਮੀ ਜਿਹੀ ਵਾਰਤਾਲਾਪ ਤੋਂ ਬਾਅਦ ਚੁਪ ਜਿਹੇ ਹੋ ਗਏ, ਮੈਂ ਜਿਹੜੀਆਂ ਵੀ ਗੱਲਾਂ ਕਰਾਂ ਉਹਦਾ ਉੱਤਰ 'ਹੂੰ ਹਾਂ' 'ਨਹੀਂ' ਦੇ ਕੇ ਚੁਪ ਹੋ ਜਾਣ। ਫਿਰ ਮੈਂ ਵੀ ਚੁਪ ਕਰ ਗਿਆ। ਉਨ੍ਹਾਂ ਦੇ ਨੇੜੇ ਪਏ ਅੰਗ੍ਰੇਜ਼ੀ ਰਿਸਾਲੇ ਵੇਖਣੇ ਸ਼ੁਰੂ ਕਰ ਦਿਤੇ। ਕੋਈ 15 ਕੁ ਮਿੰਟਾਂ ਬਾਅਦ ਅਚਾਨਕ ਹੀ ਉਨ੍ਹਾਂ ਖੂਬ ਗੱਲਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਮੈਂ ਉਦੋਂ ਤਕ ਕਿਸੇ ਕਹਾਣੀ ਵਿਚ ਮਹਿਵ ਹੋ ਗਿਆ ਸਾਂ, ਪਰ ਉਹ ਅਤਿ ਰੋਚਕ ਗੱਲਾਂ ਕਰ ਰਹੇ ਸਨ। ਪਾਲਿਟਿਕਸ ਦੀਆਂ, ਪੰਜਾਬੀ ਸਾਹਿਤਕਾਰਾਂ ਦੀਆਂ ਤੇ ਘਟੀਆ ਆਲੋਚਕਾਂ ਦੀਆਂ। ਤੇ ਜਿਹਨੂੰ ਉਨ੍ਹਾਂ ਨੇ ਨਿੰਦਣਾ ਹੋਵੇ ਉਹਨੂੰ ਖਾਸੀ ਮੋਟੀ ਪੰਜਾਬੀ ਗਾਲ੍ਹ ਕੱਢ ਕੇ ਸੰਬੋਧਨ ਕਰਦੇ ਸਨ। ਹਾਸ-ਰਸ ਉਨ੍ਹਾਂ ਦੀ ਤਬੀਅਤ ਵਿਚ ਰਮਿਆ ਹੋਇਆ ਸੀ। ਤੇ ਜਦੋਂ ਕਦੀ ਮੂਡ ਵਿਚ ਹੋਣ ਤਾਂ ਬਹੁਤ ਹੀ ਹਸਾਉਣੀਆਂ ਗੱਲਾਂ ਸੁਣਾਉਂਦੇ। ਕਈ ਵਾਰ ਉਨ੍ਹਾਂ ਨੂੰ ਸੁਤੇ-ਸਿਧ ਹੀ ਕੋਈ ਮਜ਼ਾਕ ਸੁਝ ਜਾਂਦਾ ਸੀ। ਇਕ ਵਾਰ ਚੰਡੀਗੜ੍ਹ ਵਿਚ ਭਾਸ਼ਾ ਵਿਭਾਗ ਦਾ ਸਾਲਾਨਾ ਸੈਮੀਨਾਰ ਹੋ ਰਿਹਾ ਸੀ। ਕਿਸੇ ਦੇ ਪੜ੍ਹੇ ਪੇਪਰ ਦੀ ਪੰਜਾਬੀ ਲੇਖਕ ਜੱਖਣਾ ਪੱਟ ਰਹੇ ਸਨ। 'ਹਸਰਤ' ਦੀ ਵਾਰੀ ਆਈ ਤਾਂ ਡਾ. ਸਾਹਿਬ ਨੇ ਬੜੇ ਘੋਟਵੇਂ ਸ਼ਬਦ ਵਿਚ ਕਹਿਣਾ ਸ਼ੁਰੂ ਕੀਤਾ : 'ਹੁਣ ਸ੍ਰੀ ਸੁਖਪਾਲ ਵੀਰ ਸਿੰਘ ਜੀ ਹਸਰਤ ਆਪਣੇ ਖਿਆਲ ਪ੍ਰਗਟਾਉਣਗੇ! ਘਬਰਾਓ ਨਾ, ਨਾਮ ਹੀ ਲੰਬਾ ਹੈ, ਵਿਅਕਤੀ ਇਕ ਹੀ ਹੈ।'

ਇਸੇ ਤਰ੍ਹਾਂ ਇਕ ਵਾਰ ਕਿਸੇ ਪੋਲਿੰਗ ਸਟੇਸ਼ਨ ਤੇ ਰੀਟਰਨਿੰਗ ਅਫ਼ਸਰ ਬਣ ਕੇ ਗਏ। ਰਾਤ ਦੇ ਦੋ ਵਜੇ ਤਕ ਵੋਟਾਂ ਦੀ ਗਿਣਤੀ ਹੁੰਦੀ ਰਹੀ, ਸਾਰੇ ਕਰਮਚਾਰੀਆਂ ਨੂੰ ਡਾਢੀ ਨੀਂਦਰ ਆਈ ਹੋਈ ਸੀ। ਜਦੋਂ ਰਾਤੀਂ 3 ਕੁ ਵਜੇ ਸਾਰੇ ਸੌਣ ਲਗੇ ਤਾਂ ਕੋਲ ਸੁੱਤੇ ਇਕ ਖਾਲਸਾ ਜੀ ਨੇ ਪਾਠ ਕਰਨਾ ਸ਼ੁਰੂ ਕਰ ਦਿਤਾ, ਪਾਠ ਵੀ ਉਨ੍ਹਾਂ ਦਾ ਬੇਤਰਤੀਬਾ ਜਿਹਾ ਸੀ, ਉਹ ਇਸ ਤੁਕ ਨੂੰ ਬਾਰ ਬਾਰ ਦੁਹਰਾ ਰਹੇ ਸਨ : 'ਇਆਣੀ ਬਾਲੀ ਕਿਆ ਕਰੇ, ਜਾ ਸਹੁ ਰਾਤੇ ਅਵਰਾਹਾ...

ਸਾਰੇ ਹੀ ਕਰਮਚਾਰੀ ਵਿਚੋ ਵਿਚ ਬਹੁਤ ਖਿਝ ਰਹੇ ਸਨ, ਅੰਤ ਹਾਰ ਕੇ ਡਾ. ਸਾਹਿਬ ਨੇ ਕਹਿ ਹੀ ਦਿਤਾ, 'ਸੌਂ ਜਾਓ, ਸੌਂ ਜਾਓ, ਖਾਲਸਾ ਜੀ, ਇਆਣੀ ਬਾਲੀ ਦਾ ਫਿਕਰ ਨਾ ਕਰੋ, ਆਪੇ ਸਵੇਰੇ ਉਹਦਾ ਕਾਜ ਵੀ ਰਚਾ ਦਿਆਂਗੇ, ਹੁਣ ਸੌਣ ਦਿਓ ਦੋ ਘੜੀਆਂ!'

ਉਨ੍ਹਾਂ ਦੀ ਸਭ ਤੋਂ ਲੁਭਾਉਣੀ ਸੂਰਤ ਉਦੋਂ ਨਜ਼ਰ ਆਉਂਦੀ ਸੀ ਜਦੋਂ ਉਹ ਕਦੀ

ਵਿਖਿਆਨ ਦੇ ਰਹੇ ਹੋਣ ਜਾਂ ਕਿਸੇ ਸਮਾਗਮ ਵਿਚ ਸਕੱਤ੍ਰ ਦੇ ਫਰਜ਼ ਨਿਭਾ ਰਹੇ ਹੋਣ। ਉਸ ਸਮੇਂ ਉਹ ਭਾਵਕ ਭਾਸ਼ਾ ਵਿਚ ਗੱਲ ਕਰਦੇ ਤੇ ਨਾਲੋ ਨਾਲ ਫ਼ਾਰਸੀ ਦੇ ਸ਼ਿਅਰ ਮੌਕੇ ਅਨੁਸਾਰ ਬੋਲੀ ਜਾਂਦੇ ਹਨ।

ਕਈ ਵਾਰ ਤਾਂ ਬੋਲਦੇ ਬੋਲਦੇ ਇੰਨੇ ਭਾਵਕ ਹੋ ਜਾਂਦੇ ਹਨ ਕਿ ਆਪ ਵੀ ਰੋਣ ਲਗ ਜਾਂਦੇ ਤੇ ਸ੍ਰੋਤੇ ਵੀ ਅੱਖਾਂ 'ਤੇ ਰੁਮਾਲ ਫੇਰਨ ਲਗ ਪੈਂਦੇ ਸਨ। ਇਕ ਵਾਰ ਉਨ੍ਹਾਂ ਦੇ ਘਰ ਉਨ੍ਹਾਂ ਦੀ ਲੜਕੀ (ਜੋ ਕਿ ਅਸਲ ਵਿਚ ਮਿਸਿਜ਼ ਦੀ ਭਣੇਵੀਂ ਹੈ—ਪਰ ਇਨ੍ਹਾਂ ਧੀ ਬਣਾ ਕੇ ਪਾਲੀ ਹੈ) ਦੀ ਸ਼ਾਦੀ ਸੀ। ਸ਼ਾਮ ਨੂੰ ਚੰਗਾ ਤਗੜਾ ਕਵੀ ਦਰਬਾਰ ਹੋਇਆ। ਸਵੇਰੇ ਲਾਵਾਂ ਵੇਲੇ ਜਦ ਡਾ. ਸਾਹਿਬ ਨੇ ਬੋਲਣਾ ਸ਼ੁਰੂ ਕੀਤਾ, ਉਹ ਵਿਖਿਆਨ ਮੇਰੇ ਵਿਚਾਰ ਅਨੁਸਾਰ ਵਿਯੋਗ ਦੇ ਸਾਹਿਤ ਵਿਚ ਬਹੁਤ ਉੱਚਾ ਦਰਜਾ ਰਖਦਾ ਹੈ। ਉਨ੍ਹਾਂ ਬੋਲਣਾ ਸ਼ੁਰੂ ਕੀਤਾ : 'ਇਹ ਬੂਟਾ ਓਦੋਂ ਮੇਰੇ ਘਰ ਲਗਾ, ਜਦੋਂ ਮੇਰੇ ਆਪਣੇ ਬਗ਼ੀਚੇ ਵਿਚ ਕੋਈ ਫੁੱਲ ਨਹੀਂ ਸੀ ਖਿੜਿਆ, ਅੱਜ ਮੇਰੇ ਇਸ ਬਗ਼ੀਚੇ ਵਿਚ ਪੰਜ ਫੁਲ ਖਿੜ ਪਏ, ਪਰ ਮੈਨੂੰ ਇਸ ਵਾਤਸਲੀ ਵੇਲ ਤੋਂ ਵਿਛੜਨ ਲਗਿਆਂ ਦਿਲ ਨੂੰ ਖੋਹ ਪੈ ਰਹੀ ਹੈ, ਮੇਰੀਆਂ ਆਂਦਰਾਂ ਜਿਵੇਂ ਕੁਠੀਆਂ ਗਈਆਂ ਹੋਣ...

ਡਾ. ਸਾਹਿਬ ਅੱਧਾ ਘੰਟਾ ਨਿਰੰਤਰ ਇਸੇ ਭਾਵਕ ਰੰਗ ਵਿਚ ਬੋਲੀ ਗਏ। ਅੰਤ ਵਿਚ ਉਹ ਆਪ ਵੀ ਰੋ ਰਹੇ ਸਨ ਤੇ ਸ੍ਰੋਤਿਆਂ ਵਿਚੋਂ ਕੋਈ ਵੀ ਅੱਖ ਅਜਿਹੀ ਨਹੀਂ ਸੀ ਜੋ ਭਿੱਜਣ ਤੋਂ ਰਹਿ ਗਈ ਹੋਵੇ। ਡਾ. ਸੀਤਲ ਕਰੁਣਾ, ਵਤਸਲ, ਮੁਹੱਬਤ, ਗਿਆਨ ਤੇ ਖੋਜ ਦਾ ਮੁਜੱਸਮ ਸਨ।

ਰੋਮਾਂਸ ਤਾਂ ਉਨ੍ਹਾਂ ਦੀ ਜ਼ਿੰਦਗੀ ਦੇ ਰੋਮ ਰੋਮ ਵਿਚ ਸਮਾਇਆ ਹੋਇਆ ਸੀ—ਹਾਲੇ ਯਾਰ੍ਹਵੀਂ (**F.A.**) ਵਿਚ ਹੀ ਪੜ੍ਹਦੇ ਸਨ ਕਿ ਇਕ ਪੰਡਿਤ-ਕੁੜੀ ਇਸ ਯੂਸਫ ਉੱਤੇ ਮੋਹਿਤ ਹੋ ਗਈ, ਉਸ ਨਾਲ ਹਰਦਵਾਰ ਜਾ ਪੁੱਜੇ। ਉਸ ਕੁੜੀ ਬਾਰੇ ਕਈ ਲੋਕੋਕਤੀਆਂ ਸੁਣਦੇ ਹਾਂ, ਪਰ ਡਾ. ਸਾਹਿਬ ਵਾਪਸ ਆ ਕੇ ਫਿਰ ਕਾਲਿਜ ਪੜ੍ਹਨ ਲਗ ਪਏ।

ਸਿਆਲਕੋਟ ਦਾ ਮੱਰੇ (**Murrey**) ਕਾਲਿਜ ਉਦੋਂ ਬੜਾ ਪ੍ਰਸਿਧ ਸੀ, ਫ਼ੈਜ਼ ਅਹਿਮਦ ਫ਼ੈਜ਼ ਡਾ. ਸੀਤਲ ਤੋਂ ਇਕ ਕਲਾਸ ਅੱਗੇ ਸਨ। ਉਸ ਕਾਲਿਜ ਨੇ ਭਾਰਤ ਨੂੰ ਬਹੁਤ ਸਾਰੇ ਵਿਦਵਾਨ ਦਿਤੇ ਹਨ। ਸੀਤਲ ਸਾਹਿਬ ਫ਼ਾਰਸੀ ਪੜ੍ਹਦੇ ਸਨ, ਵਿਦਿਆਰਥੀ ਹੁੰਦਿਆਂ ਵੀ ਪ੍ਰੋਫ਼ੈਸਰਾਂ ਨੂੰ ਮਾਤ ਕਰਦੇ ਸਨ। ਫਾਰਸੀ ਦੇ ਉਹ ਆਲਮ ਫਾਜ਼ਲ ਸਨ, ਇਸ ਖੇਤਰ ਵਿਚ ਉਹ ਕੇਵਲ ਪ੍ਰੋ. ਗੁਲਵੰਤ ਸਿੰਘ ਨੂੰ ਆਪਣੇ ਤੋਂ ਵੱਡਾ ਵਿਦਵਾਨ ਸਮਝਦੇ ਸਨ—ਪਰ ਮੂੰਹੋਂ ਆਪਣੇ ਬਾਰੇ ਇਕ ਲਫਜ਼ ਨਹੀਂ ਸਨ ਕਹਿੰਦੇ, ਦੁਨੀਆ ਸਿਫ਼ਤ ਕਰਦੀ ਸੀ। ਲਾਹੌਰ ਪਹਿਲਾਂ ਸਿੱਖ ਨੈਸ਼ਨਲ ਕਾਲਿਜ ਤੇ ਫਿਰ ਦਿਆਲ ਸਿੰਘ ਕਾਲਿਜ ਵਿਚ ਫ਼ਾਰਸੀ ਦੀ, ਲੈਕਚਰਰਸ਼ਿਪ ਤੋਂ ਹੀ ਜੀਵਨ ਸ਼ੁਰੂ ਕੀਤਾ ਸੀ। ਲਾਹੌਰ ਦੇ ਕਈ ਮੌਲਾਨਾ ਇਸ ਨੌਜਵਾਨ, ਗੋਰੇ ਸੁਣੱਖੇ ਨੌਜਵਾਨ 'ਸੀਤਲ' ਨੂੰ ਫਾਰਸੀ ਪੜ੍ਹਾਉਂਦਿਆਂ ਵੇਖਣ ਆਉਂਦੇ। ਬੁਰਕਿਆਂ ਵਿਚ ਢਕੀਆਂ ਹੁਸੀਨ ਮੁਸਲਮਾਨ ਕੁੜੀਆਂ ਉਨ੍ਹਾਂ ਤੋਂ ਟਿਊਸ਼ਨ ਪੜ੍ਹਨ ਵਿਚ ਫ਼ਖ਼ਰ ਮਹਿਸੂਸ ਕਰਦੀਆਂ ਸਨ। ਉਥੇ ਹੀ ਸ੍ਰੀਮਤੀ ਰਾਮ-ਪਿਆਰੀ ਨਾਲ ਉਨ੍ਹਾਂ ਦਾ ਵਿਆਹ ਹੋ ਗਿਆ ਜੋ ਲਾਹੌਰ ਦੀ ਇਕ ਹੁਸੀਨ ਔਰਤ ਸੀ। ਪਰ ਸੁਭਾਵਾਂ ਦਾ ਮਿਲਾਪ ਨਾ ਹੋ ਸਕਿਆ, ਨਿਖੇੜਾ ਸ਼ੁਰੂ ਹੋ ਗਿਆ, ਸੀਤਲ ਸਾਹਿਬ ਨਿਹੰਗਾਂ ਦੀ

ਬਗੀਚੀ ਵਿਚ ਦੁਪਹਿਰ ਕੱਟ ਆਉਂਦੇ, ਉਥੋਂ ਹੀ ਸੁਖ-ਨਿਧਾਨ ਦਾ ਅੰਮ੍ਰਿਤ ਲਿਆ ਅਤੇ ਕੇਵਲ ਅਖੀਰਲੇ 4-5 ਸਾਲ ਹੀ ਛਡਣਾ ਪਿਆ, ਵਰਨਾ ਉਨ੍ਹਾਂ ਦੇ ਸੁਖ-ਨਿਧਾਨ ਦੀਆਂ ਵਾਰਾਂ ਗਾਵੀਆਂ ਜਾਂਦੀਆਂ ਹਨ। ਉਨ੍ਹਾਂ ਦਾ ਇਕ ਚਪੜਾਸੀ ਰੋਜ਼ ਇਕ ਗੜਵੀ ਤਿਆਰ ਕਰਦਾ ਸੀ, ਜਿਸ ਵਿਚੋਂ ਕੇਵਲ ਦੋ ਚੁਲੇ ਆਪ ਲੈਂਦਾ, ਬਾਕੀ ਸਾਰਾ ਅੰਮ੍ਰਿਤ ਉਹ ਆਪ ਹੀ ਛਕਦੇ ਸਨ। ਮੇਰੇ ਵਰਗੇ ਸ਼ਿਸ਼ ਨੂੰ ਵੀ ਨੇੜੇ ਨਹੀਂ ਸਨ ਆਉਣ ਦੇਂਦੇ—ਜਿਹੜਾ ਉਨ੍ਹਾਂ ਤੋਂ ਇਹ ਅੰਮ੍ਰਿਤ ਬਦੋ-ਬਦੀ ਛੱਕ ਵੀ ਲੈਂਦਾ ਤਾਂ ਦੋ-ਤਿੰਨ ਦਿਨ ਡੌਰ-ਭੌਰ ਹੋ ਜਾਂਦਾ ਸੀ। ਇਹ ਜ਼ਹਿਰ ਉਨ੍ਹਾਂ ਨੇ ਸ਼ਿਵ ਵਾਂਗ ਪੀਤਾ ਸੀ। ਪਹਿਲੀ ਸੁਪਤਨੀ ਦੇਹਾਂਤ ਤਕ ਜ਼ਿੰਦਾ ਸੀ, ਜਿਸ ਨੇ ਮੁਕੱਦਮਿਆਂ ਦੁਆਰਾ ਜ਼ਲੀਲ ਵੀ ਬਹੁਤ ਕੀਤਾ, ਸਾਰੀ ਉਮਰ ਤਨਖ਼ਾਹ ਦਾ ਕੁਝ ਹਿੱਸਾ ਕਾਨੂੰਨ ਦਵਾਰਾ ਪ੍ਰਾਪਤ ਕੀਤਾ। ਉਸ ਦੇ ਭੁਗਤਾਨ ਵਿਚ ਜੇ ਦੋ ਮਹੀਨੇ ਦੇਰ ਹੋ ਜਾਂਦੀ ਤਾਂ ਡਾ. ਸੀਤਲ ਲਈ ਯੂਨੀਵਰਸਿਟੀ ਜਾਣਾ ਦੂਭਰ ਹੋ ਜਾਂਦਾ ਸੀ, ਉਸ ਦੀ ਕੁੱਖੋਂ ਵੀ ਡਾ. ਸਾਹਿਬ ਦੇ ਤਿੰਨ ਸਪੁੱਤਰ ਹੋਏ ਪਰ ਉਹ ਵੀ ਆਪਣੀ ਪੂਜਯ ਮਾਤਾ ਕਾਰਣ ਬਾਪ ਦੇ ਪਿਆਰ ਤੋਂ ਵਿਰਵੇ ਰਹੇ। ਇਸ ਬਿਹਾ ਦੌਰਾਨ ਡਾ. ਸੀਤਲ ਬਹੁਤ ਭਟਕਿਆ, ਅੰਤ ਤੀਜੀ ਪਤਨੀ (ਸ੍ਰੀਮਤੀ ਪ੍ਰਕਾਸ਼ ਕੌਰ) ਨੇ ਇਸ ਚਾਨਣ ਨੂੰ ਸੰਭਾਲ ਲਿਆ, ਇਸ ਦੀ ਸੇਵਾ ਕੀਤੀ, ਔਲਾਦ ਦਾ ਸੁਖ-ਦੁਖ, ਉਨ੍ਹਾਂ ਦੀ ਪ੍ਰਸਿਧੀ ਤੇ ਅੱਜ ਕੱਲ੍ਹ ਜਾਨਲੇਵਾ ਬਿਮਾਰੀ ਵੀ ਗ੍ਰਸਤ ਹੋਣਾ ਵੀ ਪ੍ਰਵਾਨ ਕੀਤਾ। ਮੈਂ ਤਾਂ ਉਨ੍ਹਾਂ ਨੂੰ ਕਿਹਾ ਕਰਦਾ ਸਾਂ, 'ਜਿਸ ਤਰ੍ਹਾਂ ਬਾਦਸ਼ਾਹ ਜਹਾਂਗੀਰ ਨੇ ਦੋ ਪਿਆਲਿਆਂ ਲਈ ਸਾਰਾ ਹਿੰਦੁਸਤਾਨ ਮਲਕਾ ਨੂਰ-ਜਹਾਂ ਦੇ ਹਵਾਲੇ ਕਰ ਰਖਿਆ ਸੀ, ਇਸੇ ਤਰ੍ਹਾਂ ਤੁਸਾਂ ਦੋ ਫੁਲਕਿਆਂ ਅਤੇ ਆਪਣੀ ਸੰਖੇਪ ਜਿਹੀ ਸੇਵਾ ਲਈ ਆਪਣੀ ਸਾਰੀ ਸਲਤਨਤ ਭਾਬੀ ਪ੍ਰਕਾਸ਼ ਕੌਰ ਨੂੰ ਦੇ ਰਖੀ ਹੈ।' — ਸੀਤਲ ਸਾਹਿਬ ਨੇ ਆਪਣੀ ਆਮਦਨ ਦਾ ਕਦੀ ਵੇਰਵਾ ਨਹੀਂ ਸੀ ਪੁੱਛਿਆ, ਸਭ ਕੁਝ ਸ੍ਰੀਮਤੀ ਦੇ ਹਵਾਲੇ! ਆਪ ਉਨ੍ਹਾਂ ਪਾਸ ਕਈ ਵਾਰ ਦੋ ਰੁਪਏ ਕੈਸ਼ ਨਹੀਂ ਸਨ ਹੁੰਦੇ। ਅਖੀਰ ਸ. ਮੁਬਾਰਕ ਸਿੰਘ ਦੀ ਨਸੀਹਤ ਤੇ ਚੈੱਕਾਂ ਦੁਆਰਾ ਆਉਂਦੇ ਪੈਸਿਆਂ ਲਈ ਬੈਂਕ ਦੇ ਹਿਸਾਬ ਨੂੰ ਆਪਣੇ ਹੱਥ ਵਿਚ ਰਖ ਕੇ ਅਖੀਰਲੇ ਕੁਝ ਸਾਲ ਸੌਖੇ ਕਢੇ ਪਰ ਓਸ ਮਲੰਗ ਦੀ ਹਾਲਤ ਇਕ ਫ਼ਕੀਰ ਵਰਗੀ ਹੀ ਸੀ, 'ਤਲੀ ਮੇਂ ਆਇਆ, ਗਲੀ ਮੇਂ ਖਾਇਆ!' ਮਿਤਰ—ਪਿਆਰੇ ਤੇ ਸ਼ਿਸ਼ ਉਨ੍ਹਾਂ ਦੀ ਸੇਵਾ ਕਰਦੇ, ਜਿਸ ਜਿਸ ਨੇ ਵੀ ਉਨ੍ਹਾਂ ਤੋਂ ਦੀਖਿਆ ਲਈ, ਉਸ ਦੀਆਂ ਸੱਤੇ ਖ਼ੈਰਾਂ ਰਹੀਆਂ। ਉਨ੍ਹਾਂ ਦੇ ਸ਼ਾਗਿਰਦ ਨਰਿੰਦਰਪਾਲ, ਗਿਆਨੀ ਲਾਲ ਸਿੰਘ ਤੋਂ ਲੈ ਕੇ ਅੱਜ ਦੇ ਬਹੁਤ ਸਾਰੇ ਲੇਖਕਾਂ ਵਿਚ ਵੇਖੇ ਜਾ ਸਕਦੇ ਹਨ। ਔਰਤਾਂ ਦੀ ਉਹ ਵਿਸ਼ੇਸ਼ ਤੌਰ ਤੇ ਕਦਰ ਕਰਦੇ ਸਨ। ਉਨ੍ਹਾਂ ਦੀ ਪਹਿਲੀ ਕਿਤਾਬ 'ਸੱਤ-ਸਹੇਲੀਆਂ' ਦੀ ਭੂਮਿਕਾ ਅੰਮ੍ਰਿਤਾ ਪ੍ਰੀਤਮ ਨੇ ਹੀ ਲਿਖੀ ਸੀ। ਪ੍ਰਭਜੋਤ, ਅਜੀਤ ਕੌਰ ਤੇ ਡਾ. ਦਲੀਪ ਕੌਰ ਟਿਵਾਣਾ ਤੋਂ ਲੈ ਕੇ ਅਜੋਕੀਆਂ ਆਧੁਨਿਕ ਲੇਖਕਾਵਾਂ, ਸਭ ਨੂੰ ਉਹ ਮੋਹ ਕਰਦੇ ਸਨ। ਘਟੀਆ ਪ੍ਰਕਾਰ ਦੇ ਰੋਮਾਂਸ ਨੂੰ ਉਹ ਨਫ਼ਰਤ ਕਰਦੇ ਸਨ। ਮੈਨੂੰ ਸਦਾ ਇਹੀ ਕਹਿੰਦੇ ਸਨ, 'ਔਰਤ ਮਨੁੱਖ ਦੀ ਮਾਂ ਹੈ, ਇਸ ਨਾਲ ਸਦਾ ਨਰਮੀ ਵਾਲਾ ਵਰਤਾਉ ਕਰੋ। ਇਹ ਪ੍ਰਭੂ ਹਨ—ਰੱਬ ਦਾ ਰੂਪ!'

ਮੈਂ ਪਹਿਲਾਂ ਵੀ ਦੱਸਿਆ ਸੀ ਕਿ ਉਹ ਸਾਲ, ਜਾਂ ਦੋ ਸਾਲ ਇਕ ਬੋਲ ਅਪਣਾ

ਲਿਆ ਕਰਦੇ ਸਨ, ਜਿਵੇਂ ਕੋਈ ਨਿਹੰਗ ਸੁਖ-ਨਿਧਾਨ ਦਾ ਰਗੜਾ ਲਾਉਂਦਾ ਹੋਇਆ ਕੋਈ ਉੱਚਾ ਜਿਹਾ ਬੋਲ ਦੁਹਰਾਈ ਜਾਂਦਾ ਹੈ। 'ਵੈਰੀ ਗੁੱਡ' ਤੇ 'ਹਰੀ ਅੱਪ' ਤੋਂ ਬਾਅਦ ਅਖੀਰਲੇ ਦੋ-ਤਿੰਨ ਸਾਲਾਂ ਤੋਂ ਇਕ ਹੋਰ ਨਵਾਂ ਬੋਲ ਅਪਣਾ ਲਿਆ ਸੀ : 'ਚਲ ਬਈ ਓਏ! ਟਾਈਮ ਚੱਕਣੈ!' ਆਮ ਤੌਰ ਤੇ ਪੰਜਾਬ ਦੇ ਡਰਾਈਵਰ ਤੇ ਕੰਡਕਟਰ ਇਕ ਦੂਜੇ ਨੂੰ ਇਹ ਕਿਹਾ ਕਰਦੇ ਹਨ, ਵਕਤ ਸਿਰ ਪਹੁੰਚੀਏ ਤੇ ਅਗਲੇ ਪੜਾਅ ਪੁਜੀਏ! ਸਭ ਨੂੰ ਪਤਾ ਸੀ। ਕੋਈ ਵਧੀਆ ਲੇਖ ਮੁਕਾ ਕੇ ਬੋਲ ਉਠਦੇ, 'ਚਲ ਬਈ ਓਇ, ਟਾਈਮ ਚੱਕਣੈ!' ਤਾਂ ਘਰ ਵਾਲੇ ਝਟ ਚਾਹ ਦਾ ਕੱਪ ਲਿਆ ਦੇਂਦੇ ਸਨ। ਉਹ ਆਮ ਤੌਰ ਤੇ ਅੱਧਾ ਕੱਪ ਹੀ ਪੀਆ ਕਰਦੇ ਸਨ, ਲਗਭਗ ਹਰ ਕੱਪ ਨਾਲ ਹੀ ਚੁੱਪ ਕਰਕੇ ਅਮਲ ਛਕ ਜਾਂਦੇ, ਉਹ ਉਨ੍ਹਾਂ ਦੇ ਨਾਲ ਸਵਾਸਾਂ ਤਕ ਨਿਭੀ ਹੈ। ਮਦਰਾ ਤੇ ਸੁਖ-ਨਿਧਾਨ ਤਾਂ ਉਨ੍ਹਾਂ ਨੂੰ ਡਾਕਟਰ ਨੇ ਮਨ੍ਹਾ ਕਰ ਦਿਤੇ ਸਨ ਪਰ ਇਹ ਅਮਲ ਅੰਤ ਤਕ ਕੋਸ਼ਿਸ਼ ਕੀਤਿਆਂ ਵੀ ਕਾਇਮ ਹੀ ਰਿਹਾ। 'ਚਲ ਬਈ ਓਇ।' ਸਾਰੇ ਚੇਲਿਆਂ ਨੇ ਹੀ ਅਪਣਾ ਲਿਆ ਸੀ—ਯੂਨੀਵਰਸਿਟੀ, ਪਟਿਆਲੇ ਤੇ ਸਾਰੇ ਪੰਜਾਬ ਵਿਚ ਉਨ੍ਹਾਂ ਦੀ ਸਿਖੀ-ਸੇਵਕੀ ਦਾ ਕੋਈ ਅੰਤ-ਸ਼ੁਮਾਰ ਨਹੀਂ ਸੀ, ਜੋ ਇਕ ਵਾਰ ਮਿਲਿਆ, ਸਦਾ ਲਈ ਉਨ੍ਹਾਂ ਦਾ ਹੋ ਗਿਆ। ਪ੍ਰੋ. ਹਰੀ ਸਿੰਘ ਖਹਿਰਾ ਉਨ੍ਹਾਂ ਨੂੰ 'ਪਿਤਾ' ਮੰਨਦਾ ਸੀ, ਡਾ. ਰਵੀ ਤੋਂ ਲੈ ਕੇ ਯੂਨੀਵਰਸਿਟੀ ਦੇ ਸਮੂਹ ਪ੍ਰੋਫੈਸਰਾਂ ਨਾਲ ਉਨ੍ਹਾਂ ਦਾ ਕੋਈ ਨਾ ਕੋਈ ਰਿਸ਼ਤਾ ਸੀ, ਹਰ ਕੋਈ ਇਹੀ ਸਮਝਦਾ ਸੀ ਕਿ ਡਾ. ਸੀਤਲ ਮੇਰਾ ਹੀ ਹੈ। ਉਨ੍ਹਾਂ ਦੇ ਅੰਤਿਮ ਪਾਠ ਭੋਗ ਤੇ ਕੜਕਦੀ ਧੁੱਪ ਵਿਚ 4-5 ਹਜ਼ਾਰ ਪ੍ਰਾਣੀ ਪਸੀਨਾ ਚੋਂਦੇ ਸਰੀਰ ਨਾਲ ਤਿੰਨ ਘੰਟੇ ਲਗਾਤਾਰ ਬੈਠੇ ਰਹੇ, ਗਿਆਨੀ ਲਾਲ ਸਿੰਘ ਲੈਕਚਰ ਨਹੀਂ ਸੀ ਕਰ ਰਿਹਾ ਦਿੱਲ ਦੇ ਅੱਥਰੂ ਰੋ ਰਿਹਾ ਸੀ। ਸਟੇਜ ਦੇ ਮਾਈਕ ਅੱਗੇ ਮੈਂ ਬੋਲ ਨਹੀਂ ਸਾਂ ਸਕਦਾ, ਗਲਾ ਭਰ ਆਉਂਦਾ। ਫਿਰ ਉਨ੍ਹਾਂ ਦਾ ਪਰਮ ਮਿਤਰ ਸ. ਦਲੀਪ ਸਿੰਘ (ਸਾਬਕਾ ਡਿਪਟੀ ਡਾਇਰੈਕਟਰ, ਭਾਸ਼ਾ ਵਿਭਾਗ) ਭਰੇ ਗਲੇ ਨਾਲ ਇਹ ਫਰਜ਼ ਨਿਭਾ ਰਿਹਾ ਸੀ। ਮੈਨੂੰ ਉਥੇ ਬੈਠਿਆਂ ਯਾਦ ਆ ਰਿਹਾ ਸੀ ਕਿ ਉਹ ਅੰਜ ਕੱਲ੍ਹ 'ਚਲ ਬਈ ਓਇ, ਟਾਈਮ ਚੱਕਣੈ!' ਕਿਉਂ ਕਹਿੰਦੇ ਸਨ ? ਆਪ ਤਾਂ ਉਹ ਟੁਰ ਗਏ ਇਕੱਲੇ ਹੀ, ਜ਼ਿੰਦਗੀ ਦੀ ਬੱਸ ਖ਼ਾਮੋਸ਼ ਖੜੀ ਹੈ, ਮੇਰੇ ਵਰਗੇ ਕਈ ਕੰਡਕਟਰ ਉਨ੍ਹਾਂ ਦੇ ਬੋਲ ਯਾਦ ਕਰ ਰਹੇ ਸਨ : 'ਚਲ ਬਈ ਓਇ! ਟਾਈਮ ਚੱਕਣੈ!'

# ਅਲੋਪ ਹੋ ਰਹੇ ਚੇਟਕ
## (ਮੁਖਬੰਧ)

### ਸੂਬਾ ਸਿੰਘ

ਮੈਂ ਡਰ ਗਿਆ। ਗੱਲ ਇਸ ਤਰ੍ਹਾਂ ਹੋਈ ਕਿ ਇਕ ਪੰਜਾਬੀ ਕਵੀ ਦੀ ਪੁਸਤਕ ਦੀ ਉਪਮਾ ਅੰਗਰੇਜ਼ੀ ਅਖ਼ਬਾਰ ਵਿਚ ਪੜ੍ਹ ਲਈ। ਲਿਖਿਆ ਸੀ ਕਿ ਕਵੀ ਨੇ ਪੰਜਾਬੀ ਕਵਿਤਾ ਨੂੰ ਇਕ ਅਜਿਹਾ ਰੂਪ ਬਖਸ਼ਿਆ ਹੈ ਜਿਸ ਦੀ ਝਲਕ ਝੱਲੀ ਨਹੀਂ ਜਾ ਸਕਦੀ। ਸੱਚੀ ਗੱਲ ਤਾਂ ਇਹ ਹੈ ਕਿ ਇਸ ਕਵੀ ਨੇ ਇਸ ਪੁਸਤਕ ਨਾਲ ਪੰਜਾਬੀ ਕਵਿਤਾ ਦੀਆਂ ਝੁਰੜੀਆਂ, ਕਲਾ-ਛੋਹ ਨਾਲ ਸਾਫ ਕਰ ਉਸ ਨੂੰ ਮੁੜ ਕੇ ਇਉਂ ਮੁਟਿਆਰ ਕਰ ਦਿੱਤਾ ਹੈ ਕਿ ਉਸ ਦੇ ਰੂਪ ਨਿਹਾਰ ਉਪਰ ਮੁੜ ਸੱਦਕੜੇ ਜਾਣ ਨੂੰ ਜੀਅ ਕਰੇ।

ਅਜਿਹੀ ਉਪਮਾ ਪੜ੍ਹ ਕੇ ਪੁਸਤਕ ਖਰੀਦਣ ਨੂੰ ਚਿਤ ਆਪਣੇ ਆਪ ਕਾਹਲਾ ਪੈ ਹੀ ਜਾਣਾ ਸੀ। ਤਿਰਕਾਲੀਂ ਜਾ ਕੇ ਬਾਜ਼ਾਰੋਂ ਕਿਤਾਬ ਲੈ ਆਂਦੀ। ਜਦੋਂ ਪਹਿਲੀ ਵਾਰ 'ਸੱਦਕੜੇ ਹੋਣ ਲਗਾ' ਤਾਂ ਮੁਖਬੰਦ ਉਪਰ ਨਜ਼ਰ ਪੈ ਗਈ ਲਿਖਿਆ ਸੀ :

'ਪਿਆਰੇ...ਮੇਰਾ ਦਿਲ ਨਹੀਂ ਸੀ ਕਰਦਾ ਕਿ ਤੁਹਾਡੀ ਪੁਸਤਕ ਦਾ ਮੁਖਬੰਧ ਲਿਖਾਂ। ਇਕ ਤਾਂ ਮੇਰੇ ਕੋਲ ਅਜਿਹੇ ਫਜ਼ੂਲ ਕੰਮ ਲਈ ਵੇਹਲ ਨਹੀਂ, ਦੂਜਾ ਇਹ ਕੇ ਜੇ ਲਿਖਾਂਗਾ ਵੀ ਤਾਂ ਕਹਾਂਗਾ ਕੀ ? ਓੜਕ ਅਜਿਹੀਆਂ ਕਵਿਤਾਵਾਂ ਵਿਚੋਂ ਸਿਫਤ ਕਰਨ ਲਈ ਕੁਝ ਲੱਭ ਸਕਣਾ, ਖੋਤੇ ਦੇ ਸਿਰ ਤੇ ਸਿੰਙ ਭਾਲਣ ਜਿੰਨਾ ਔਖਾ ਕੰਮ ਹੁੰਦਾ ਹੈ ਤੇ ਨਿੰਦਿਆ ਕਰਨ ਦਾ ਮੇਰੇ ਕੋਲ ਹੌਂਸਲਾ ਨਹੀਂ।

ਇਸ ਕਰਕੇ ਮੈਂ ਤੁਹਾਡੀਆਂ ਬੇਨਤੀਆਂ ਦਾ ਜਵਾਬ ਮੋੜਨਾ ਠੀਕ ਨਹੀਂ ਸੀ ਸਮਝਿਆ, ਮੈਂ ਬਲਿਹਾਰ ਜਾਂਦਾ ਹਾਂ ਤੁਹਾਡੇ ਜਿਗਰੇ ਤੇ ਤੁਸੀਂ ਮੇਰੀ ਚੁੱਪ ਨੂੰ ਆਪਣੀ ਤੌਹੀਨ ਸਮਝਣ ਤੋਂ ਉੱਕਾ ਹੀ ਇਨਕਾਰ ਕਰ ਦਿਤਾ। ਏਨੀਆਂ ਚਿੱਠੀਆਂ ਲਿਖ ਘਲੀਆਂ ਕਿ ਮੇਰਾ ਤਾਂ ਕੀ, ਡਾਕੀਏ ਦਾ ਨੱਕ ਵਿਚ ਦਮ ਕਰ ਮਾਰਿਆ। ਸ਼ਾਇਦ ਮੇਰਾ ਇਰਾਦਾ ਫੇਰ ਵੀ ਬਦਲਦਾ ਜਾਂ ਇਉਂ ਕਹੋ ਕਿ ਦਿਲ ਨਾ ਪੰਘਰਦਾ ਜੇ ਤੁਸੀਂ ਮੇਰੇ ਇਕ ਮੁਸਲਮਾਨ ਮਿੱਤਰ ਨੂੰ ਜੋ ਰਿਸ਼ਤੇ ਵਿਚੋਂ ਮੇਰਾ ਸਾਲਾ ਵੀ ਲਗਦਾ ਹੈ, ਨਾਲ ਲੈ ਕੇ ਮੇਰੇ ਘਰ ਨਾ ਆਉਂਦੇ।'

ਮੈਂ ਇਸ ਸਰਪ੍ਰਸਤੀ ਨੂੰ ਪੜ੍ਹ ਕੇ ਸਹਿਮ ਗਿਆ। ਕਿਸੇ ਵੱਡੇ ਮੁਖਬੰਧ ਲਿਖਾਰੀ ਨੂੰ ਬੇਨਤੀ ਕਰਨ ਦਾ ਹੌਂਸਲਾ ਜਾਂਦਾ ਰਿਹਾ। ਨਾ ਮੇਰੇ ਕੋਲ ਕਿਸੇ ਦਾ ਨੱਕ ਵਿਚ ਦਮ

ਕਰਨ ਜੋਗੀਆਂ ਚਿੱਠੀਆਂ ਲਿਖਣ ਲਈ ਮਾਇਆ ਰਾਮ ਹਾਜ਼ਰ ਸੀ ਨਾ ਹੀ ਮੇਰਾ ਕੋਈ ਅਜਿਹਾ ਮੁਸਲਮਾਨ ਮਿੱਤਰ ਹੈ ਜੋ ਕਿਸੇ ਮੁੱਖਬੰਧ ਲੇਖਕ ਮਹੋਦਯ ਨਾਲ ਸਾਲੇ ਵਰਗਾ ਪ੍ਰਭਾਵਸ਼ਾਲੀ ਰਿਸ਼ਤਾ ਰਖਦਾ ਹੋਵੇ। ਸਰਕਾਰੇ ਦਰਬਾਰੇ ਮੇਰਾ ਰਸੂਖ ਨਹੀਂ, ਸਾਹਿਤਕਾਰਾਂ, ਸਾਹਿਤ-ਪ੍ਰੇਮੀਆਂ ਤੇ ਸਰਪਰਸਤਾਂ ਦੇ ਧੜਿਆਂ ਤਕ ਨਾ ਮੇਰੀ ਪਹੁੰਚ ਹੈ ਨਾ ਉਨ੍ਹਾਂ 'ਚੋਂ ਕੋਈ ਮੈਨੂੰ ਝਲਣ ਲਈ ਤਿਆਰ ਹੈ ਇਸ ਲਈ ਮੇਰੀ ਪੁਸਤਕ ਦਾ ਕੋਈ ਮੁਖਬੰਦ ਲਿਖੇ ਵੀ ਤਾਂ ਕਿਉਂ ? ਕਿਸੇ ਨੂੰ ਕੀ ਪਈ ਹੈ ਕਿ ਉਹ ਉਪਮਾ ਨੂੰ ਉਸ ਥਾਂ ਵੰਡਦਾਂ ਫਿਰੇ ਜਿਥੇ ਗੁਣ ਨਾ ਉਪਕਾਰ ਅਤੇ ਨਾ ਕੋਈ ਲਾਭ ?

ਇਸ ਤਰ੍ਹਾਂ ਮੈਂ ਆਪ ਹੀ ਅਰਜੋਈਆਂ ਕਰਨੀਆਂ ਵਾਜਬ ਸਮਝੀਆਂ ਹਨ। ਹਾਥੀ ਨਿਕਲ ਗਿਆ ਹੈ ਪੂਛ ਵੀ ਨਿਕਲ ਜਾਏਗੀ। ਜੇ ਪੁਸਤਕ ਲਿਖੀ ਗਈ ਹੈ ਤਾਂ ਮੁਖਬੰਧ ਦੇ ਦੋ ਚਾਰ ਅੱਖਰ ਵੀ ਲਿਖੇ ਜਾਣਗੇ, ਕਿਸੇ ਨੂੰ ਕਿਉਂ ਖੇਚਲ ਦਿਤੀ ਜਾਏ ? ਮੇਰੇ ਖ਼ਿਆਲ ਵਿਚ ਜੇ ਕੋਈ ਦਸ ਸਾਲ ਕਲਮ-ਘਸਾਈ ਕਰਨ ਪਿਛੋਂ ਵੀ ਕਿਸੇ ਕੋਲੋਂ ਹੌਸਲਾ ਅਫਜ਼ਾਈ ਦੀ ਲੋੜ ਮਹਿਸੂਸ ਕਰੇ ਤਾਂ ਉਸ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਉਸ ਨੇ ਲਿਖਿਆ ਨਹੀਂ ਸਗੋਂ ਭੱਠ ਝੋਕਿਆ ਹੈ। ਕਈ ਵਾਰ ਮੈਨੂੰ ਇਉਂ ਜਾਪਦਾ ਹੈ ਕਿ ਮੇਰੇ ਵਰਗੇ ਸੱਜਣ ਮੁਖਬੰਧ ਲੇਖਕ ਦੀ ਸਨਦ ਇਸ ਤਰ੍ਹਾਂ ਭਾਲਦੇ ਹਨ ਜਿਵੇਂ ਰਤਨਾਕਰ ਵੱਡੀ ਜਾਂ ਸਪੈਸ਼ਲ ਵੱਟੀ ਵਾਲੇ ਨਾਹਕ ਹਕੀਮ ਤੇ ਵੈਦ ਇਸ ਪ੍ਰਕਾਰ ਦੇ ਇਸ਼ਤਿਹਾਰ ਛਾਪਿਆ ਕਰਦੇ ਸਨ, 'ਮੈਂ ਇਸ ਦਵਾਈ ਨੂੰ ਆਪ ਵਰਤਿਆ ਹੈ, ਇਸ ਨਾਲ ਨਾੜੀਆਂ ਵਿਚ ਨਵਾਂ ਖ਼ੂਨ ਦੌੜਨ ਲਗਦਾ ਹੈ, ਸਰੀਰ ਵਿਚ ਅਥਾਹ ਸ਼ਕਤੀ ਆ ਜਾਂਦੀ ਹੈ, ਨਵੇਂ ਚਾਅ, ਨਵੀਆਂ ਰੀਝਾਂ ਅਤੇ ਨਵੇਂ ਸ਼ੌਕ ਪੈਦਾ ਕਰਦੀ ਹੈ। ਇਹ ਠੀਕ ਹੀ ਅਨੇਕਾਂ ਜੀਵਨੀ ਜੜ੍ਹੀਆਂ ਬੂਟੀਆਂ ਦੀ ਨਚੋੜ ਹੈ...ਦਸਖਤ ਕਿਸੇ ਲੀਡਰ ਜਾਂ ਪ੍ਰਸਿੱਧ ਕਲਾਕਾਰ ਦੇ।'

ਉਹ ਵੱਖਰੀ ਗੱਲ ਹੈ ਕਿ ਇਸ ਕਿਸਮ ਦੇ ਸਰਟੀਫਿਕੇਟ ਦੇ ਪ੍ਰਭਾਵ ਅਧੀਨ ਕੋਈ ਹਮਾਤੜ ਉਹ ਦਵਾਈ ਖਰੀਦ ਕੇ ਵਰਤੇ ਤੇ ਉਮਰ ਭਰ ਜਣਦਿਆਂ ਨੂੰ ਰੋਂਦਾ ਰਹੇ।

ਸਮਾਜ ਬਦਲਦਾ ਹੈ ਤਾਂ ਉਸ ਨਾਲ ਰਸਮਾਂ, ਰਿਵਾਜ ਅਤੇ ਚੇਟਕ ਸਭ ਕੁਝ ਬਦਲ ਜਾਂਦਾ ਹੈ। ਜੇ ਅੱਜ ਤੋਂ ਸੌ ਸਾਲ ਪਹਿਲਾਂ ਮਨੁੱਖ ਕਿਧਰੇ ਕਰਾਮਾਤ ਨਾਲ ਫੇਰ ਜੀਉਂਦਾ ਹੋ ਜਾਏ ਤਾਂ ਉਹ ਅੱਜ ਦੇ ਲੋਕਾਂ ਦੀਆਂ ਰਹਿਣੀਆਂ ਸਹਿਣੀਆਂ, ਕਥਨੀਆਂ, ਕਰਨੀਆਂ ਅਤੇ ਭੱਜੋ-ਨੱਸੀਆਂ ਨੂੰ ਵੇਖ ਜਾਂ ਪਾਗਲ ਹੋ ਜਾਏ ਜਾਂ ਮੁੜ ਮਰਨ ਦੀ ਤਮੰਨਾ ਕਰੇ। ਇਹ ਚੰਗੀ ਗੱਲ ਹੈ ਕਿ ਅਜਿਹੀ ਕਰਾਮਾਤ ਹੋ ਨਹੀਂ ਸਕਦੀ, ਨਹੀਂ ਤਾਂ ਪਤਾ ਨਹੀਂ ਕਿਹੜੇ ਕਿਹੜੇ ਦੁਖਾਂਤ ਵਾਪਰਦੇ।

ਕੁਦਰਤ ਦੀ ਇਹ ਵੀ ਬੜੀ ਸੁਚੱਜੀ ਦੇਣ ਹੈ ਕਿ ਮਨੁੱਖ ਦੀ ਝਾਤੀ ਗੁਜ਼ਰੇ ਹੋਏ ਜ਼ਮਾਨੇ ਦੀਆਂ ਤਸਵੀਰਾਂ ਨੂੰ ਇੰਨ ਬਿੰਨ ਵੇਖ ਸਕਦੀ ਹੈ, ਪਰ ਭਵਿੱਖ ਨੂੰ ਨਹੀਂ ਫਰੋਲ ਸਕਦੀ। ਜੇ ਮਨੁੱਖ ਆਉਣ ਵਾਲੇ ਸਮੇਂ ਦੀ ਬੁੱਕਲ ਵਿਚ ਲੁਕੀਆਂ ਹੋਈਆਂ ਘਟਨਾਵਾਂ ਵੇਖ ਸਕਦਾ ਤਾਂ ਇਹ ਕਿਸੇ ਨੂੰ ਪੱਲਾ ਫੜਾਉਣ ਵਾਲਾ ਨਹੀਂ ਸੀ। ਭਵਿੱਖ ਦੇ ਡਰ ਨਾਲ ਵੀ ਇਹ ਬੰਦੇ ਦੇ ਪੁੱਤਾਂ ਵਾਲੀਆਂ ਗੱਲਾਂ ਕਰਨ ਤੋਂ ਮਜਬੂਰ ਹੈ ਨਹੀਂ ਤਾਂ ਇਹ ਰੱਬ ਨੂੰ ਵੀ ਨਾ ਸਿਵਾਣਦਾ।

ਸੋ, ਮਨੁੱਖੀ ਝਾਤੀ ਕੇਵਲ ਅਤੀਤ ਨੂੰ ਹੀ ਫੈਲ ਸਕਦੀ ਹੈ, ਬਿਲਕੁਲ ਉਸ ਤਰ੍ਹਾਂ ਜਿਵੇਂ ਕੋਈ ਮੰਗਤਾ ਇਕਾਂਤ ਵਿਚ ਆਪਣੀ ਪੁਰਾਣੀ ਗੋਦੜੀ ਵਿਚੋਂ ਵੰਨ-ਸਵੰਨੀਆਂ ਲੀਰਾਂ ਤੇ ਹੋਰ ਚੀਜ਼ਾਂ ਵਸਤਾਂ ਕਢ ਕਢ ਵੇਖਦਾ ਹੈ ਤੇ ਖੁਸ਼ ਹੁੰਦਾ ਹੈ, ਮੇਰੀ ਅਵਸਥਾ ਕੁਝ ਇਸ ਤਰ੍ਹਾਂ ਦੀ ਹੈ।

ਇਨ੍ਹਾਂ ਲੇਖਾਂ ਵਿਚ ਗੁਜ਼ਰੇ ਹੋਏ ਜ਼ਮਾਨੇ ਦੀਆਂ ਝਾਕੀਆਂ ਨੂੰ ਸੁਰਜੀਤ ਕਰਨ ਦੀ ਕੋਸ਼ਿਸ਼ ਹੀ ਹੈ। ਸਮੇਂ ਦੀ ਕੰਨੀ ਫੜ ਕੇ ਜਿੰਨਾ ਕੋਈ ਜੀਅ ਚਾਹੇ ਜ਼ੋਰ ਲਾ ਕੇ ਧਰੀਕੇ, ਸਮਾਂ ਕਿ ਨਹੀਂ ਮੰਨਦਾ, ਵਾਸਤਿਆਂ ਨਾਲ ਵੀ ਨਹੀਂ ਪੰਘਰਦਾ। ਜਿਸ ਤਰ੍ਹਾਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਕਿਹਾ ਸੀ, 'ਇਹ ਠਹਿਰਨ ਜਾਚ ਨਾ ਜਾਣਦਾ, ਲੰਘ ਗਿਆ ਨਾ ਮੁੜ ਕੇ ਆਂਵਦਾ।'

ਇਹ ਤਾਂ ਠੀਕ ਹੈ ਕਿ ਸਮਾਂ ਮੁੜ ਨਹੀਂ ਆਉਂਦਾ, ਪਰ ਉਸ ਦੀਆਂ ਮਿੱਠੀਆਂ ਕੌੜੀਆਂ ਤੇ ਫਿੱਕੀਆਂ ਯਾਦ-ਨਿਸ਼ਾਨੀਆਂ ਤਾਂ ਜ਼ਰੂਰ ਪਿੱਛੇ ਰਹਿ ਜਾਂਦੀਆਂ ਹਨ।

ਇਸ ਤਰ੍ਹਾਂ ਪਿਛਲੇ, ਤੀਹ ਚਾਲ੍ਹੀ ਸਾਲ ਪਹਿਲਾਂ ਦੇ ਪੰਜਾਬ ਦੇ ਲੋਕਾਂ ਦੇ ਚੇਟਕ ਅਤੇ ਮਨ-ਪ੍ਰਚਾਵੇ ਅਲੋਪ ਹੋ ਚੁਕੇ ਹਨ ਜਾਂ ਅਲੋਪ ਹੋ ਰਹੇ ਹਨ, ਇਹ ਉਹਨਾਂ ਦੀਆਂ ਯਾਦਾਂ ਨੂੰ ਸੰਭਾਲਣ ਦੀ ਇਕ ਨਿਮਾਣੀ ਤੇ ਨਿਤਾਣੀ ਜਿਹੀ ਕੋਸ਼ਿਸ਼ ਹੈ। ਚੇਟਕ ਸਮਾਜ ਦੀ ਤਸਵੀਰ ਦਾ ਇਕ ਹਿੱਸਾ ਹਨ। ਲੋਕਾਂ ਦੀ ਜ਼ਿੰਦਗੀ ਦਾ ਇਕ ਜ਼ਰੂਰੀ ਅੰਗ ਸਨ। ਇਹ ਚੇਟਕ ਜੇ ਨਾ ਹੁੰਦੇ ਤਾਂ ਲੋਕਾਂ ਦੀਆਂ ਜ਼ਿੰਦਗੀਆਂ ਬੇ-ਰਸ, ਫਿੱਕੀਆਂ ਫਿੱਕੀਆਂ ਤੇ ਅੱਕੀਆਂ ਹੋਈਆਂ ਹੁੰਦੀਆਂ। ਉਹਨਾਂ ਨਾਲ ਇਕ ਵੱਡਮੁੱਲਾ ਤੇ ਅਣਮੁੱਹਾਂ ਸ਼ਬਦ ਭੰਡਾਰ ਜੁੜਿਆ ਹੋਇਆ ਸੀ, ਉਹ ਵੀ ਇਹਨਾਂ ਚੇਟਕਾਂ ਦੇ ਨਾਲ ਹੀ ਸਮੇਂ ਦੇ ਪਾਣੀਆਂ ਵਿਚ ਘੁਲਿਆ ਜਾ ਰਿਹਾ ਸੀ, ਜਿਸ ਨੂੰ ਵੇਖਣ ਦੀ ਕੋਸ਼ਿਸ਼ ਕੀਤੀ ਗਈ ਹੈ। ਭਾਵੇਂ ਮੈਨੂੰ ਇਹ ਇਹਸਾਸ ਹੈ ਕਿ ਅੱਜ ਕਲ੍ਹ ਦੇ ਲਿਖਾਰੀਆਂ ਅਤੇ ਸਾਹਿਤਕਾਰਾਂ ਨੂੰ ਇਹਨਾਂ ਸ਼ਬਦਾਂ ਦੀ ਲੋੜ ਨਹੀਂ ਕਿਉਂਕਿ ਉਹਨਾਂ ਨੂੰ ਬਗਾਨੇ ਸਾਹਿਤ ਦੀਆਂ ਖੁਰਲੀਆਂ ਵਿਚ ਬੁਰਕ ਮਾਰਿਆਂ ਬਥੇਰਾ ਕੁਝ ਔਖੇ ਸੌਖੇ ਹੋ ਕੇ ਚੱਬਣ ਲਈ ਜੁੜ ਜਾਂਦਾ ਹੈ, ਫੇਰ ਵੀ ਇਹਨਾਂ ਸ਼ਬਦਾਂ ਦੀ ਆਪਣੀ ਵੱਖਰੀ ਖ਼ੂਬਸੂਰਤੀ ਹੈ। ਇਹ ਉਹਨਾਂ ਚੇਟਕਾਂ ਦੇ ਸ਼ੈਦਾਈਆਂ ਤੇ ਸਵਾਮੀਆਂ ਦੇ ਖੁਲ੍ਹੇ ਖੁਲਾਸੇ, ਨਿਰਛਲ ਤੇ ਵੱਡੇ ਜਿਗਰੇ ਦੇ ਪ੍ਰਤੀਕ ਹਨ। ਇਨ੍ਹਾਂ ਨੂੰ ਸੰਭਾਲਣਾ, ਗੁਜ਼ਰ ਚੁਕੇ ਤੇ ਗੁਜ਼ਰ ਰਹੇ ਸਮਾਜ ਦੀਆਂ ਤਸਵੀਰਾਂ ਨੂੰ ਸੰਭਾਲਣਾ ਹੈ। ਜਿਸ ਗਾਉਂਦੇ ਨੱਚਦੇ ਤੇ ਜੂਝਦੇ ਪੰਜਾਬ ਦੇ ਗੀਤਾਂ ਦਾ ਅਸੀਂ ਜ਼ਿਕਰ ਕਰਦੇ ਹਾਂ ਉਹ ਇਹਨਾਂ ਚੇਟਕਾਂ ਅਤੇ ਇਹਨਾਂ ਨਾਲ ਵਰਤੇ ਹੋਏ ਸ਼ਬਦਾਂ ਵਿਚ ਗੂੰਜਦਾ ਹੈ। ਉਸ ਦਾ 'ਟੂਥ ਬੁਰਸ਼', 'ਬਿੰਦੂਆਂ', 'ਅੱਖੀਆਂ ਵਿਚ ਪੁੱਠ ਬਿੰਬਾਂ' ਆਦਿ ਮਹਾਨ ਕਾਵਿ-ਪ੍ਰਾਪਤੀਆਂ ਨਾਲ ਉੱਕਾ ਹੀ ਵਾਸਤਾ ਨਹੀਂ।

ਕਿੱਥੇ ਹਨ ਉਹ 'ਅਬਦੁੱਲ ਕਰੀਮ' ਵਰਗੇ ਪੰਜਾਬੀ, ਜਿਨ੍ਹਾਂ ਨੇ ਬਰੀਇਮਾਮ ਦੇ ਮੇਲੇ ਜਾਣ ਲਈ ਪਹਿਲਾਂ 'ਜ਼ਰ ਨੂੰ ਅੱਗ ਲਾਵਣੀ' ਤੇੜ ਸਲਵਾਰ, ਪੈਰੀਂ ਤਿੱਲੇ ਵਾਲੀ ਪਿਸ਼ੌਰੀ ਚੱਪਲ, ਸਿਰ ਤੇ ਰੇਸ਼ਮੀ ਲੁੰਗੀ, ਗਲ ਵਿਚ ਕਸੀਦੇ ਵਾਲੀ ਕਾਲੀ ਵਾਸਕਟ, ਅੱਖੀਆਂ ਵਿਚ ਪੂਛਲਦਾਰ ਸੁਰਮਾ ਤੇ ਵੀਣੀਆਂ ਕਲੀਆਂ ਦੀਆਂ ਡੋਡੀਆਂ ਦੇ ਹਾਰਾਂ ਨਾਲ ਭਰੀਆਂ ਹੋਈਆਂ, ਮੁੱਛਾਂ ਤਿਖੀਆਂ, ਮੋਢੇ ਨਾਲ ਬੁਲਬੁਲ ਦਾ ਪਿੰਜਰਾ ਲਟਕਾਈ ਹੁਸੈਨੇ ਦੇ ਟਾਂਗੇ

ਤੇ ਕਲੰਦਰੀ ਤੇ ਸਿਕੰਦਰੀ ਸ਼ਾਨ ਨਾਲ ਮੇਲੇ ਤੇ ਜਾਣਾ। ਹੁਸੈਨ ਨੇ ਟਾਂਗੇ ਦੇ ਘੋੜੇ ਨੂੰ ਫੁੰਮਣਾਂ ਨਾਲ ਸ਼ਿੰਗਾਰਿਆ ਹੋਣਾ। ਟਾਂਗੇ ਨਾਲ ਰੇਸ਼ਮਾਂ ਦੀ ਫੁੰਮਣੀਆਂ ਤੇ ਚਾਂਦੀ ਦੀਆਂ ਘੁੰਗਰੀਆਂ, ਘੋੜੇ ਦੇ ਸੁੰਮਾਂ ਨੌਂਹਾਂ ਉਪਰ ਮਹਿੰਦੀ ਥੱਪੀ ਹੋਈ, ਕਿਵੇਂ ਉਹਨੇ ਮਚਕੇ ਮਚਕੇ ਤੁਰਨਾ।

ਕਿਥੇ ਹਨ ਉਹ ਮੇਲੇ ਉਪਰ ਤੰਬੂਆਂ ਦੀਆਂ ਕਤਾਰਾਂ, ਹਰ ਰੁੱਖ ਹੇਠ ਮੁਜਰੇ ਨਾਚਿਆਂ ਦੀਆਂ ਟੋਲੀਆਂ ਤੇ ਦੇਸ਼ ਭਰ ਵਿਚੋਂ 'ਇਮਾਮ' ਸਫੀ ਦੀਆਂ ਚੌਕੀਆਂ ਭਰਨ ਆਈਆਂ ਉਹ ਤਵਾਇਫ਼ਾਂ ਜਿਨ੍ਹਾਂ ਵਲ ਕੋਈ ਮੈਲੀ ਅੱਖ ਨਾ ਕਰ ਸਕੇ, ਕੇਵਲ ਕਲਾ ਦੀ ਉਪਾਸ਼ਨਾ।

ਤੇ ਉਹ ਅਬਦੁਲ ਕਰੀਮ, ਕਿਸੇ ਹੋਰ ਨੂੰ ਦਸ ਰੁਪਏ ਦਾ ਨੋਟ ਦਿੰਦਾ ਵੇਖ ਕੇ, ਆਈ ਤੇ ਆ ਜਾਏ ਤੇ ਕਹੇ—'ਖ਼ਾਨਾ, ਕੀ ਖਾਰ ਪਿਆ ਦੇਨਾ ਏਂ' ਤੇ ਫੇਰ ਸਾਰੇ ਖੀਸੇ ਖ਼ਾਲੀ ਕਰ ਦੇਵੇ। ਪਰ ਦਿਲ ਤੇ ਗੱਲ ਨਾ ਲਿਆਵੇ। ਵਾਪਸ, ਪੈਦਲ, ਕਿ ਹੱਥ ਤੇ ਬੁਲਬੁਲ ਬਿਠਾਈ, ਮੁੜਦੇ ਨੂੰ ਕੋਈ ਪੁੱਛੇ ਕਿ 'ਖ਼ਾਨ! ਤਾਂਗੇ ਤੇ ਕਿਉਂ ਨਹੀਂ ਆਏ ?' ਤਾਂ ਕਮਾਲ ਦੀ ਬੇਪ੍ਰਵਾਹੀ ਤੇ ਬੇਨਿਆਜ਼ੀ ਨਾਲ ਜਵਾਬ ਦੇਵੇ :

'ਹੁਸੈਨ ਦੇ ਤਾਂਗੇ ਤੇ ਜਨੌਰ (ਬੁਲਬੁਲ) ਨੂੰ ਧੱਕਾ ਪਿਆ ਲਗਦਾ ਸੀ।'

ਕਿਥੇ ਨੇ ਸਾਈਂ ਦਾਸ ਵਰਗੇ ਹਲਵਾਈ, ਜਿਸ ਦੀ ਦੁਕਾਨ ਉਪਰ ਸਾਰਾ ਸਾਰਾ ਦਿਨ ਭੀੜਾਂ ਜੁੜੀਆਂ ਰਹਿਣੀਆਂ। ਸਾਰੇ ਸ਼ਹਿਰ ਦੀਆਂ ਘਟਨਾਵਾਂ ਦੀ ਚਰਚਾ ਚਲਦੀ। ਸਾਈਂ ਦਾਸ ਨੇ ਇਕ ਪ੍ਰਕਾਰ ਦੇ 'ਪ੍ਰਸਾਰਨ ਸਟੇਸ਼ਨ' ਵਾਂਗ ਦੁੱਧਾਂ ਦੀਆਂ ਬਾਲਟੀਆਂ ਭਰਦਿਆਂ, ਮਲਾਈ ਕੱਟ ਕੇ ਪਾਉਂਦਿਆਂ ਤੇ ਛੱਤ ਨਾਲ ਬੱਝੇ ਟਲ ਨੂੰ ਖੜਕਾਉਂਦਿਆਂ ਦੱਸੀ ਜਾਣਾ, 'ਕਸਾਈ ਮਹੱਲੇ ਵਿਚ ਭੋਲੀ ਸ਼ਾਹ ਦੇ ਘਰ ਚੋਰ ਪਏ। ਗ਼ੁਲਾਮ ਅਲੀ ਚੌਧਰੀ ਦਾ ਨੌਕਰ ਨੱਸ ਗਿਆ, ਪਾਰਲੀ ਹਵੇਲੀ ਵਿਚ ਦੋ ਕਤਲ ਹੋ ਗਏ। ਕੀ ਤੁਹਾਨੂੰ ਪਤਾ ਨਹੀਂ, ਕੱਲੂ ਚੜ੍ਹੀ ਖੂਹੀ ਵਾਲੀ ਗਲੀ 'ਚੋਂ ਦੋ ਜਵਾਨ ਕੁੜੀਆਂ ਨੱਸ ਗਈਆਂ ? ਸਾਈਂ ਦਾਸ ਦੀ ਦੁਕਾਨ ਮਾਮੂਲੀ ਤਾਂ ਨਹੀਂ ਬਾਦਸ਼ਾਹੋ, ਇਥੇ ਕਿੱਕਰ ਸਿੰਘ ਲੱਸੀ ਪੀਂਦਾ ਸੀ। ਆਦਮੀ ਕਾਹਦਾ, ਦਿਓ, ਚਾਟਾ ਲੱਸੀ ਦਾ ਪੀ ਜਾਂਦਾ ਸੀ 'ਹੱਛਾ ਚੌਧਰੀ ਅਸੀਂ ਵੀ ਤੁਹਾਡੇ ਸਿਰੋਂ ਧੇਲੀ ਪੌਲੀ ਕਮਾਉਣਾ ਹੋਇਆ — ਸ਼ਾਹ ਜੀ, ਜਿੰਨਾ ਗੁੜ ਪਾਉਗੇ ਓਨਾ ਮਿੱਠਾ ਹੋਵੇਗਾ। ਸਾਈਂ ਦਾਸਾ। ਹੱਛਾ—ਇਥੇ ਬੈਠ ਕਿਸੇ ਨਹੀਂ ਰਹਿਣਾ, ਦੁਨੀਆ ਚੰਦ ਰੋਜ਼ ਦੀ। ਰਹਿਣ ਦਿਓ ਪੈਸੇ ਤੁਹਾਡੇ ਸਾਡੇ ਕੋਈ ਦੋ ਨੇ, ਫੇਰ ਆ ਜਾਣਗੇ-ਕੱਲ੍ਹ ਨੂੰ ਕਚਹਿਰੀ ਜਾਉਗੇ ਨਾ।'

ਦੁਕਾਨਾਂ ਹੁਣ ਵੀ ਨੇ, ਪਰ ਸਾਈਂ ਦਾਸ ਵਾਂਗ ਕੋਈ ਗਾਹਕਾਂ ਨਾਲ ਗੱਲਾਂ ਨਹੀਂ ਕਰਦਾ। ਦਿਲ ਨਹੀਂ ਫੋਲਦਾ—ਇਕ ਬਿਲਕੁਲ ਸੁੱਕਾ ਵਿਉਹਾਰ ਰਹਿ ਗਿਆ ਹੈ, ਨਿੱਘ ਅਲੋਪ ਹੋ ਚੁਕਿਆ ਹੈ।

ਜਾਮੂ ਤੇ ਚਰਨੇ ਵਰਗੇ ਸ਼ਿਕਾਰੀ ਕਿੱਥੇ ਲੱਭਣਗੇ। ਜਾਮੂ ਲੱਖ ਰੁਪਿਆ ਕੋਈ ਢੇਰੀ ਕਰੇ, ਉਹ ਸ਼ਿਕਾਰ ਵੇਚਣ ਨੂੰ ਤਿਆਰ ਨਹੀਂ ਸੀ। ਚਰਨੇ ਨੇ ਦੋ ਜੋਗਾਂ ਬਲਦਾਂ ਦੀਆਂ ਤੇ ਤਿੰਨ ਲਵੇਰੀਆਂ ਪੰਜ ਕਲਿਆਣੀਆਂ ਝੋਟੀਆਂ ਛੱਡ ਕੇ ਦੋ ਸ਼ਿਕਾਰੀ ਕੁਤੀਆਂ ਮੁੱਲ ਲਈਆਂ। ਉਸ ਦੇ ਸ਼ਿਕਾਰ ਦੇ ਸ਼ੌਕ ਨੂੰ ਕੌਣ ਪੁਜ ਸਕੇਗਾ ?

ਇਸ ਗੱਲ ਤੋਂ ਇਨਕਾਰ ਨਹੀਂ ਕਿ ਪੰਜਾਬ ਦਾ ਨਕਸ਼ਾ ਬਦਲ ਗਿਆ ਹੈ। ਰੱਕੜ ਵਾਹੇ ਗਏ ਹਨ, ਜੰਗਲਾਂ ਨੂੰ ਕੱਟ ਕੇ ਖੇਤਾਂ ਵਿਚ ਬਦਲਿਆ ਗਿਆ ਹੈ। ਰੋਹੀਆਂ, ਢਕੀਆਂ, ਮੈਰੇ ਤੇ ਰੱਖਾਂ ਨਹੀਂ ਰਹਿ ਗਈਆਂ, ਤਾਂ ਕੁੱਤਿਆਂ ਨਾਲ ਸ਼ਿਕਾਰ ਖੇਡਣ ਵਾਲੇ ਕਿਵੇਂ ਨਿਕਲਣਗੇ, ਕਿਹੜੇ ਪਾਸੇ ਜਾਣਗੇ, ਸੰਗਲੀਆਂ ਛਣਕਾਉਂਦੇ, 'ਹੁਲਿਆ ਹੁਲਿਆ' ਕਰਦੇ ?

ਕਪੜਿਆਂ ਦੀਆਂ ਮਿੱਲਾਂ ਨੇ ਤ੍ਰਿੰਞਣ ਹੂੰਝ ਛੱਡੇ ਹਨ। ਹੁਣ ਨਾ ਚਰਖੇ ਦਾ ਬੇੜ ਖ਼ਰਾਬ ਹੁੰਦਾ ਹੈ, ਨਾ ਮਾਹਲ ਟੁਟਦੀ ਹੈ, ਨਾ ਚਰਮੁਖਾਂ ਨਿਕਲ ਨਿਕਲ ਜਾਂਦੀਆਂ ਹਨ। ਨਾ ਹੀ ਤੱਕਲੇ ਨੂੰ ਵੱਲ ਪੈ ਕੇ ਤੰਦਾਂ ਟੁੱਟ ਟੁੱਟ ਜਾਂਦੀਆਂ ਹਨ। ਨਾ ਹੀ ਚਰਖਿਆਂ ਦੀਆਂ ਘੂਕਾਂ ਹਨ ਕਿ ਉਨ੍ਹਾਂ ਬਾਰੇ ਕੋਈ ਲੋਕ-ਕਵੀ ਇਹ ਕਹੇ ਕਿ :

'ਜੋਗੀ ਉਤਰ ਪਹਾੜੋਂ ਆਇਆ
ਚਰਖੇ ਦੀ ਘੂਕਰ ਸੁਣ ਕੇ।'

ਨਾ ਹੀ ਹੁਣ ਕੋਈ ਬੁਲ੍ਹੇ ਸ਼ਾਹ ਹੋ ਸਕਦਾ ਹੈ ਜੋ ਚਰਖੇ ਥਾਣੀਂ ਰੂਹਾਨੀ ਰਮਜ਼ਾਂ ਸਮਝਾਵੇ।

ਸ਼ਾਇਦ ਰੂਹਾਨੀ ਰਮਜ਼ਾਂ ਸਮਝਣ ਸਮਝਾਉਣ ਦੀ ਲੋੜ ਨਹੀਂ, ਕਿਉਂਕਿ ਹੁਣ ਦੁਨੀਆ ਦੀ ਹਕੀਕਤ ਪੈਸਾ ਹੈ ਤੇ ਪੈਸੇ ਦੀ ਹਕੀਕਤ ਸਭ ਕੁਝ ? ਇਹ ਕਲਾ, ਕਲਮ, ਕਲਾਮ, ਕਮਲ-ਨੈਣੀਆਂ, ਕਾਇਨਾਤ ਹਰ ਚੀਜ਼ ਖਰੀਦ ਸਕਦਾ ਹੈ। ਇਸ ਕਰਕੇ ਅੱਜ ਸਾਰੀਆਂ ਮਨੁੱਖੀ ਸੋਚਾਂ, ਕਾਵਿਸ਼ਾਂ ਤੇ ਸਾਜ਼ਿਸ਼ਾਂ ਪੈਸੇ ਦੀ ਪ੍ਰਾਪਤੀ ਉਦਾਲੇ ਹੀ ਘੁੰਮਦੀਆਂ ਹਨ।

ਰਾਸਧਾਰੀਆਂ ਦੀਆਂ ਰਾਸਾਂ ਸੁਣਨ ਦਾ ਪਿੰਡਾਂ ਵਿਚ ਚੇਟਕ ਸੀ, ਪਰ ਉਸ ਵੇਲੇ ਪਿੰਡਾਂ ਅਤੇ ਸ਼ਹਿਰਾਂ ਵਿਚਕਾਰ ਆਵਾਜਾਈ ਘੱਟ ਸੀ, ਪਰ ਅੱਜ ਤਾਂ ਪਿੰਡ ਪਿੰਡ ਲਾਗੇ ਦੀ ਸੜਕਾਂ ਲੰਘਦੀਆਂ ਹਨ, ਜਿਨ੍ਹਾਂ ਉਪਰ ਦਿਨ ਰਾਤ ਸਾਈਕਲ, ਗੱਡੇ, ਰੇਹੜੇ, ਸਕੂਟਰ, ਮੋਟਰ ਗੱਡੀਆਂ ਲੰਘਦੀਆਂ ਰਹਿੰਦੀਆਂ ਹਨ। ਪਿੰਡਾਂ ਦੇ ਸ਼ੌਕੀਨ ਗਭਰੂ ਸਾਈਕਲਾਂ ਤੇ ਰਾਤ ਨੂੰ ਸਿਨੇਮੇ ਵੇਖ ਕੇ ਘਰ ਮੁੜ ਸਕਦੇ ਹਨ। ਸਿਨੇਮਾ 'ਰਾਸ' ਨਾਲੋਂ ਹੋਇਆ ਵੀ ਵਧੇਰੇ ਰੋਚਕ।

ਕਿਧਰੇ ਪਹਿਲਾਂ ਕਵਾਲੀਆਂ ਹੁੰਦੀਆਂ ਸਨ, ਤਾਂ ਰਾਹ ਟੁੱਟ ਜਾਂਦੇ ਸਨ ਸਰੋਤਿਆਂ ਦੀਆਂ ਵਹੀਰਾਂ ਨਾਲ, ਪਰ ਹੁਣ ਪਿੰਡਾਂ ਵਿਚ ਘਰੋ ਘਰੀ ਰੇਡੀਓ ਸੈੱਟ ਹੈਦਰਾਬਾਦ ਤੱਕ ਤੋਂ ਕਵਾਲੀਆਂ ਸੁਣਾਉਂਦੇ ਹਨ।

ਖੂਹਾਂ ਦੀਆਂ ਮਣਾਂ ਉਪਰ ਘੜੇ ਰੱਖ ਕੇ ਪਿੰਡ ਦੀਆਂ ਮੁਟਿਆਰਾਂ ਇਕ ਦੂਜੀ ਨਾਲ ਦੁਖ ਸੁਖ ਫੋਲਦੀਆਂ, ਕੋਈ ਸੱਸ ਦੀਆਂ ਚੁਗਲੀਆਂ ਕਰਦੀ, ਕੋਈ ਨਣਾਨ ਦੀਆਂ ਸ਼ਿਕਾਇਤਾਂ ਕਰਦੀ ਤੇ ਕੋਈ ਨਿਣਾਨ ਦੇ ਵੀਰੇ ਦੀਆਂ ਨਿਰਮੋਹ ਆਪ-ਹੁਦਰੀਆਂ ਦਾ ਗਿਲਾ ਕਰਦੀ ਤੇ ਫੇਰ ਭੌਣੀਆਂ ਨਾਲ ਡੋਲ ਖਿਚਦੀਆਂ ਤੇ ਚੂੜੇ ਛਣਕਦੇ, ਗੋਰੀਆਂ ਗੋਰੀਆਂ ਬਾਂਹਵਾਂ ਲਿਸ਼ਕਦੀਆਂ ਤੇ ਕੋਈ ਨਾ ਕੋਈ ਗੀਤ ਸਰੋਦੀ ਲੈਅ ਨਾਲ ਛਿੜ ਜਾਂਦਾ। ਉਹ ਅਦਭੁਤ ਨਜ਼ਾਰੇ ਅਲੋਪ ਹਨ, ਕਿਉਂਕਿ :

'ਔਂਤਰੇ ਲਵਾ ਲਏ ਨਲਕੇ,
ਖੂਹਾਂ ਟੋਬਿਆਂ ਤੇ ਮਿਲਣੇ ਰਹਿ ਗਏ।'

ਚੰਦ ਉਦਾਲੇ ਘੁੰਮਣ ਵਾਲੇ ਰਾਕਟਾਂ ਅਤੇ ਪੁਲਾੜਾਂ ਨੂੰ ਗਾਹ ਜਾਣ ਵਾਲੇ ਜਹਾਜ਼ਾਂ ਦੇ ਜ਼ਮਾਨੇ ਵਿਚ ਗੰਡੇ ਦੇ ਯੁੱਗ ਦੀਆਂ ਗੱਲਾਂ ਭਾਲਣੀਆਂ ਮੂਰਖਤਾ ਤੋਂ ਸਿਵਾ ਹੋਰ ਕੁਝ ਨਹੀਂ। ਇਹ ਕਰਨੀ ਵਾਲਿਆਂ ਦਾ ਯੁੱਗ ਹੈ, ਪੀਨਕੀਆਂ, ਸੁਲਫ਼ਈਆਂ ਤੇ ਡੋਡੱਈਆਂ, ਨਕਲੀਆਂ ਤੇ ਭੰਡਾਂ ਦਾ ਨਹੀਂ। ਉਹ ਪੋਸਤੀਆਂ ਦੀਆਂ ਢਾਣੀਆਂ ਨਹੀਂ ਲਭ ਸਕਦੀਆਂ। ਜਿਹੜੇ ਮਨ ਦੀ ਮੌਜ ਵਿਚ ਬੱਕਰੀਆਂ ਨੂੰ ਬਰਫੀਆਂ ਚਾਰ ਕੇ ਪਾਲਣ ਦੇ ਸ਼ੌਕ ਨੂੰ ਪੂਰਾ ਕਰਨ ਵਾਸਤੇ ਜ਼ਮੀਨਾਂ ਫੂਕ ਦਿਆਂ ਕਰਦੇ ਸਨ। ਉਹ ਅਮਲੀ ਵੀ ਅਲੋਪ ਹਨ ਜੋ ਖੂਹਾਂ ਨੂੰ ਪੱਗਾਂ ਦੇ ਰੱਸੇ ਪਾ ਕੇ ਖਿੱਚ ਖਿੱਚ ਛਾਵੇਂ ਕਰਿਆ ਕਰਦੇ ਸੀ।

ਉਹ ਦੌਰ ਜਾਂਦਾ ਰਿਹਾ ਹੈ। ਲੀਟੇ ਤੇ ਨੱਥੂ ਮਰਾਸੀ ਦੀ ਥਾਂ ਜਾਨੀ ਵਾਕਰ ਤੇ ਖਿਰਾਇਤੀ ਭੈਂਗੇ ਨੇ ਮੱਲ ਲਈ ਹੈ, 'ਕੂੜ ਨਾ ਪੁਜੇ ਸੱਚ ਨੂੰ ਸੌ ਘਾੜਤ ਘੜੀਏ।' ਨੱਥੂ ਨਕਲੀਏ ਦੀ ਰੀਸ ਨਹੀਂ ਹੋ ਸਕਦੀ, ਜੋ ਵਕਤ ਦੇ ਹੁਕਮਰਾਨ ਨੂੰ ਵੀ ਟਿੱਚਰ ਕਰਨ ਦਾ ਖ਼ਤਰਾ ਸਹੇੜ ਸਕਦੇ ਸਨ।

ਇਹ ਵੀ ਠੀਕ ਹੈ ਕਿ ਅਲੋਪ ਹੋ ਰਹੇ ਚੇਟਕਾਂ ਨੂੰ ਜਾਗੀਰਦਾਰ ਕਲਾ ਦੀਆਂ ਯਾਦਾਂ ਜਾਂ ਨਿਸ਼ਾਨੀਆਂ ਕਹਿ ਕੇ ਭੰਡਿਆ ਜਾਂਦਾ ਹੈ, ਪਰ ਇਸ ਤੋਂ ਕੌਣ ਇਨਕਾਰ ਕਰ ਸਕਦਾ ਹੈ ਕਿ ਇਨ੍ਹਾਂ ਚੇਟਕਾਂ ਕਾਰਣ ਸਾਡੇ ਸਮਾਜ ਵਿਚ ਰੰਗੀਨੀ ਸੀ, ਸਵਾਦ ਸੀ, ਖੇੜਾ ਤੇ ਪਰਸਪਰ ਆਪੋ ਨੇੜਤਾ ਸੀ, ਘਿਰਣਾ ਤੇ ਈਰਖਾ ਨਹੀਂ ਸੀ। ਸਮਾਜ ਦੇ ਵਹਿਮਾਂ ਭਰਮਾਂ ਦੀ ਇਨ੍ਹਾਂ ਚੇਟਕਾਂ ਦੇ ਰਸੀਏ ਇੰਨੀ ਜ਼ਬਰਦਸਤ ਵਿਅੰਗ ਤੇ ਡੰਗ ਭਰੀ ਚੋਟ ਕਰ ਜਾਂਦੇ ਸਨ ਕਿ ਮਿਸਾਲ ਮਿਲਣੀ ਔਖੀ ਹੈ। ਪੈਂਚ ਨੂੰ ਨਾਚਿਆਂ ਦੇ ਅਖਾੜੇ ਲਵਾਉਣ ਅਤੇ ਸੁਣਨ ਦਾ ਚੇਟਕ ਸੀ। ਜਦੋਂ ਨਾਚਾ ਉਹਦੇ ਸਹੁਰੇ ਆਇਆ ਤਾਂ ਉਸ ਨੇ ਆਪਣੇ ਤਿੰਨ ਸੌ ਛਿਹੱਤਰ ਦੀ ਮਲਮਲ ਦੀ ਪੱਗ ਦਾ ਪੱਲਾ ਨਾਚੇ ਦੇ ਮੂੰਹ ਤੇ ਰੱਖ ਕੇ ਉਹਦੇ ਮੂੰਹ ਨੂੰ ਚੁੰਮਣ ਦਿੱਤਾ। ਪੁੱਛਿਆ ਪੈਂਚ ਇਹ ਕੀ ?

ਬੋਲਿਆ, ਮੈਂ ਕਿਹਾ, ਪਤਾ ਨਹੀਂ ਇਹ ਨਾਚੀ ਕਿਹੜੀ ਜਾਤ ਕੁਜਾਤ ਹੋਵੇਗੀ, ਮਤਾਂ ਕਿਤੇ ਭਿੱਟੇ ਨਾ ਜਾਈਏ। ਇਸ ਨਾਲੋਂ ਭਿੱਟ ਤੇ ਸਮਾਜਿਕ ਪਾਖੰਡ ਤੇ ਕਰਾਰਾ ਕਟਾਖਸ਼ ਹੋਰ ਭਲਾ ਕੀ ਹੋ ਸਕਦਾ ਸੀ ?

ਮੈਂ ਅਖੀਰ ਵਿਚ ਇਹੀ ਆਖਣਾ ਚਾਹੁੰਦਾ ਹਾਂ ਕਿ ਇਸ ਪੁਸਤਕ ਵਿਚਲੇ ਲੇਖ ਬੀਤੇ ਦੇ ਕੀਰਨੇ ਨਹੀਂ ਇਹ ਬਦਲਦੇ ਹੋਏ ਸਮਾਜ ਦੇ ਗੁਜ਼ਰ ਚੁਕੇ ਸ਼ਬਦ-ਚਿੱਤਰ ਹਨ। ਜਿਸ ਤਰ੍ਹਾਂ ਫ਼ਾਰਸੀ ਦਾ ਇਕ ਸ਼ਿਅਰ ਹੈ :

ਤਾਜ਼ਾ ਖਾਹੀ ਦਾਸ਼ਤਨ ਗਰਦ ਦਾਗਹਾ-ਏ-ਸੀਨਾ ਰਾ :
ਗਾਹੇ ਗਾਹੇ ਬਾਜ਼ ਖਾਂ ਈਂ ਕਿੱਸਾ ਏ ਪਾਰੀਨਾ ਰਾ।

ਇਹ ਪੁਰਾਣੀਆਂ ਯਾਦਾਂ ਨੂੰ ਤਾਜ਼ਾ ਕਰਨ ਦੀ ਕੋਸ਼ਿਸ਼ ਹੈ।

ਹੋ ਸਕਦਾ ਹੈ ਕਿ ਇਸ ਪੁਸਤਕ ਵਿਚ ਲਿਖੀਆਂ ਗੱਲਾਂ ਅੱਜ ਦੇ ਲਿਖਾਰੀਆਂ ਦੇ ਪੋਚ ਲਈ ਓਪਰੀਆਂ ਹੋਣ, ਅਤੇ ਉਹ ਇਨ੍ਹਾਂ ਨੂੰ ਪਿਛਾਂਹ-ਖਿੱਚੂ ਅਤੇ ਸਮੇਂ ਦੇ ਪ੍ਰਤੀਕੂਲ ਕਹਿ ਕੇ ਨੱਕ ਬੁਲ੍ਹ ਵੱਟਣ ਦੀ ਜ਼ਰੂਰਤ ਮਹਿਸੂਸ ਕਰਨ, ਕਿਉਂਕਿ ਅਜਿਹੀ ਹਰਕਤ ਕਰਨਾ ਉਨ੍ਹਾਂ ਦਾ ਜਮਾਂਦਰੂ ਹੱਕ ਬਣ ਚੁਕਿਆ ਹੈ, ਪਰ ਮੈਂ ਇਹ ਸਪੱਸ਼ਟ ਕਰ ਦੇਣਾ

ਚਾਹੁੰਦਾ ਹਾਂ ਕਿ ਇਸ ਵਿਚੋਂ ਕੋਈ ਆਲੋਚਕ ਜਾਂ ਸੂਝਵਾਨ ਅਗਰਗਾਮੀ ਕਿਤੇ ਨਵੇਂ ਸਮਾਜ ਦੀਆਂ ਕੀਮਤਾਂ ਨਾ ਭਾਲਦਾ ਫਿਰੇ ਕਿਉਂਕਿ ਇਸ ਵਿਚ ਕੋਈ ਅਜਿਹੀ ਚੀਜ਼ ਨਹੀਂ ਰੱਖੀ ਗਈ ।

ਮੈਂ ਮੁਆਫ਼ੀ ਮੰਗਦਾ ਹਾਂ, ਪੁਸਤਕ ਲਿਖਣ ਦੀ ਨਹੀਂ, ਸਗੋਂ ਇਸ ਗੱਲ ਦੀ ਕਿ ਇਸ ਦੀ ਸ਼ੈਲੀ ਵੱਖਰੀ ਤੇ ਨਵੇਕਲੀ ਤਾਂ ਜ਼ਰੂਰ ਹੈ, ਪਰ ਇਸ ਵਿਚ ਨਵੀਨਤਾ ਨਹੀਂ ਆ ਸਕਦੀ । ਨਵੀਨ ਸ਼ੈਲੀ ਗੁੰਝਲਦਾਰ ਤੇ ਆਮ ਸਮਝ ਬੂਝ ਤੋਂ ਪਰੇ ਹੋਣ ਦੇ ਗੁਣ ਦੀ ਧਾਰਨੀ ਹੈ ਤੇ ਇਹ ਹੁਣ ਮੇਰੀ ਕਲਮ ਨੂੰ ਲੱਖ ਯਤਨ ਕਰਨ ਤੇ ਵੀ ਨਸੀਬ ਨਹੀਂ ਹੋਈ ।

ਸਿੱਧ ਪੱਧਰੀ ਬੋਲੀ ਵਿਚ ਸਿੱਧ ਪੱਧਰੇ, ਸਾਦਾ ਸੁਭਾਅ ਲੋਕਾਂ ਨਾਲ ਸਰਲ ਜਿਹੀਆਂ ਗੱਲਾਂ ਲਿਖੀਆਂ ਹਨ । ਇਹ ਵਹਿਮ ਦਾ ਸ਼ਿਕਾਰ ਵੀ ਮੈਂ ਨਹੀਂ ਕਿ ਇਸ ਕਿਰਤ ਨਾਲ ਪੰਜਾਬੀ ਸਾਹਿਤ ਵਿਚ ਕੋਈ ਨਵੇਕਲਾ ਅਸਥਾਨ ਬਣਾ ਲਿਆ ਹੈ ਕਿਉਂਕਿ ਪੰਜਾਬੀ ਸਾਹਿਤ ਖੇਤਰ ਵਿਚ ਨਵੇਕਲਾ ਤਾਂ ਕੀ ਕਿਧਰੇ ਪੈਰਨ ਧਰਨ ਜੋਗ ਥਾਂ ਨਹੀਂ । ਤਿਲ ਮਾਰਿਆਂ ਭੁੰਜੇ ਨਹੀਂ ਡਿਗਦਾ । ਜੇ ਕੋਈ ਮੂਰਖਾਂ ਵਾਂਗ ਇਸ ਵਿਚ ਥਾਂ ਹਾਸਲ ਕਰਨ ਦੀ ਕਰੇ ਵੀ, ਤਾਂ ਜਿਹੜੇ ਪਹਿਲਾਂ ਕਾਬਜ਼ ਹਨ ਉਹ ਧੱਕੇ ਮਾਰ ਕੇ ਆਉਣ ਵਾਲੇ ਨੂੰ ਗਪੀਏ 'ਚੋਂ ਗੁਲੇਲ ਵਾਂਗ ਬਾਹਰ ਵਗ੍ਹਾ ਮਾਰਦੇ ਹਨ । ਮੈਂ ਅਜਿਹੀ ਕੋਸ਼ਿਸ਼ ਕਰਕੇ ਗੋਡੇ ਗਿੱਟੇ ਭੰਨਵਾਉਣ ਦਾ ਖ਼ਤਰਾ ਨਹੀ ਸੀ ਸਹੇੜ ਸਕਦਾ ।

ਹਾਂ, ਇੰਨਾ ਆਖ ਸਕਦਾ ਹਾਂ ਕਿ ਜਿਨ੍ਹਾਂ ਨੂੰ ਪੰਜਾਬ ਦੀ ਜ਼ਿੰਦਗੀ, ਉਸ ਦੇ ਲੋਕਾਂ ਦੀਆਂ ਚੇਟਕਾਂ, ਰੀਝਾਂ ਅਤੇ ਮਨਪਰਚਾਵਿਆਂ ਬਾਰੇ ਜਾਣਨ ਦੀ ਭੁੱਖ ਹੈ, ਉਹ ਇਸ ਪੁਸਤਕ ਨੂੰ ਪੜ੍ਹ ਕੇ ਆਨੰਦ ਹੁਲਾਰਿਆਂ ਨਾਲ ਝੂੰਮਦੇ ਹੋਏ ਇਕ ਵਾਰ ਤਾਂ ਜ਼ਰੂਰ ਕਹਿ ਉਠਣਗੇ, ਕਿ ਕਿੰਨੇ ਸੋਹਣੇ, ਕਿੰਨੇ ਨਿਰਛਲ ਸਨ ਅਲੋਪ ਹੋ ਰਹੇ ਚੇਟਕ ਤੇ ਚੇਟਕਾਂ ਵਾਲੇ ।

ਜਿਹੜੇ ਲੋਕੀਂ ਅਲੋਪ ਹੋਏ ਚੇਟਕਾਂ ਨਾਲ ਸਾਂਝ ਪਾ ਕੇ ਲੰਘੇ ਹਨ, ਉਨ੍ਹਾਂ ਨੂੰ ਇਹ ਯਾਦਾਂ ਤੜਫਾਉਣਗੀਆਂ ਤੇ ਉਹ ਸ਼ਾਇਦ ਕੁਰਲਾਉਣ ਲਗ ਜਾਣ ਕਿ :

ਯਾਦ ਮਾਜ਼ੀ ਅਜ਼ਾਬ ਹੈ ਯਾ ਰੱਬ,
ਛੀਨ ਲੇ ਮੁਝ ਸੇ ਹਾਫਜ਼ਾ ਮੇਰਾ ।

ਕਿਉਂਕਿ ਜੋ ਲੰਘ ਗਿਆ, ਉਹ ਮੁੜ ਨਹੀਂ ਆਉਣਾ । ਸਮੇਂ ਦੀ ਫਿਰਕੀ ਇਕੋ ਪਾਸੇ ਨੂੰ ਹੀ ਘੁੰਮਦੀ ਹੈ ।

**('ਅਲੋਪ ਹੋ ਰਹੇ ਚੇਟਕ' ਪੁਸਤਕ ਵਿਚੋਂ)**

# ਧਰਮਰਾਜ ਦੇ ਦਰਬਾਰ ਵਿਚ ਅੰਨ੍ਹੇਰ-ਗਰਦੀ

## ਪਿਆਰਾ ਸਿੰਘ ਦਾਤਾ

ਤੁਸੀਂ ਜੇਕਰ ਦਫ਼ਤਰੋਂ ਛੁੱਟੀ ਲੈਣੀ ਹੋਵੇ, ਜਾਂ ਆਪਣੀ ਅਰਜ਼ੀ ਨਾਲ ਡਾਕਟਰੀ ਸਰਟੀਫਿਕੇਟ ਨੱਥੀ ਕਰਨ ਦੀ ਥਾਂ ਮੋਟਰ ਲਾਈਸੈਂਸ ਜੜ ਦਿਓ, ਤੇ ਮੋਟਰ ਲਾਈਸੈਂਸ ਨਵਾਂ ਕਰਾਣ ਵੇਲੇ ਅਰਜ਼ੀ ਨਾਲ ਡਾਕਟਰੀ ਸਰਟੀਫਿਕੇਟ ਟਾਂਕ ਦਿਉ, ਤਾਂ ਜੋ ਤੁਹਾਡੀ ਦਰਖ਼ਾਸਤ ਦਾ ਹਸ਼ਰ ਹੋਵੇਗਾ, ਉਹੀ 'ਰਮਤੇ ਭਗਤ' ਦਾ ਭਗਵਾਨ ਦੇ ਦਰਬਾਰ ਘੱਲੇ ਗਏ ਬੇਨਤੀ-ਪੱਤਰ ਦਾ ਹੋਇਆ।

ਗੱਲ ਇੰਝ ਸੀ ਕਿ ਉਨ੍ਹੀਂ ਦਿਨੀਂ ਰਮਤਾ ਇਕ ਅਜਿਹੀ ਫਰਮ ਵਿਚ ਨੌਕਰ ਸੀ, ਜੋ ਉਸ ਦੀ ਝੁੱਗੀ ਤੋਂ ਪੂਰੇ ਬਾਰ੍ਹਾਂ ਮੀਲ ਦੂਰ ਸੀ। ਰੋਜ਼ ਪੰਝੀ ਮੀਲ ਦਾ ਸਫ਼ਰ ਤੇ ਸਵੇਰ ਦੇ ਨੌਂ ਵਜੇ ਤੋਂ ਰਾਤ ਦੇ ਅੱਠ ਵਜੇ ਤੀਕ ਨੌਕਰੀ। ਫਿਰ ਮਿਹਨਤਾਨਾ ਪੂਰੇ ਪੰਜਾਹ ਰੁਪਏ ਮਾਸਕ, ਜਿਸ ਨਾਲ ਕੱਲੇ ਰਮਤੇ ਦਾ ਪੇਟ ਹੀ ਨਾ ਭਰੇ, ਪਰ ਇਥੇ ਤਾਂ ਉਸ ਦੀ ਲੱਛਮੀ ਤੇ ਅੱਧੀ ਕੁ ਦਰਜਨ ਲੱਛਮੀ ਦੇ ਬੱਚਿਆਂ ਦੀ ਲਾਮ ਡੋਰੀ ਦੇ ਪੇਟ ਵੀ ਪੂਰਨੇ ਪੈਂਦੇ ਸਨ। ਘਾਲਣਾ ਬੜੀ ਔਖੀ ਸੀ। ਸੋ ਇਸ ਨੌਕਰੀ ਤੋਂ ਫੌਰੀ ਜਾਨ ਛੁਡਾਣ ਲਈ ਉਸ ਪ੍ਰਭੂ ਪ੍ਰਿਤ-ਪਾਲਕ ਤੇ ਘਟ ਘਟ ਦੇ ਜਾਣਨਹਾਰ 'ਹਰੀ ਹਰ' ਦੇ ਦਫਤਰ ਅਰਜ਼ੀ ਘੱਲੀ, ਹੇ ਨਾਰਾਇਣ! ਤੂੰ ਇਸ ਨੌਕਰੀ ਤੋਂ ਮੇਰੀ ਜਾਨ ਛੁਡਾ, ਮੈਂ ਡਾਢਾ ਤੰਗ ਹਾਂ। ਤੂੰ ਸਦਾ ਹੀ ਭਗਤਾਂ ਦੀ ਪੈਜ ਰੱਖਦਾ ਆਇਆ ਏ, ਹੁਣ ਵੀ ਕਿਰਪਾ ਕਰ ਤੇ ਰਮਤੇ ਭਗਤ ਨੂੰ ਇਸ ਚੰਦਰੀ ਨੌਕਰੀ ਤੋਂ ਛੁੱਟੀ ਦੁਆ ਦੇ, ਤੇਰੀ ਇਸ ਖੇਚਲ ਬਦਲੇ ਮਿਹਨਤਾਨੇ ਵਜੋਂ ਢਾਈ ਆਨਿਆਂ ਦਾ ਪ੍ਰਸਾਦ ਹਨੂਮਾਨ ਜੀ ਦੇ ਮੰਦਰ ਚੜ੍ਹਾਵਾਂਗਾ, ਤੂੰ ਭੁਲੀਂ ਨਾ—ਅੱਛਾ!'

ਰਮਤੇ ਸਮਝਿਆ, ਕਿ ਸ੍ਰੀ 'ਹਰੀ ਹਰ' ਦੇ ਦਫਤਰ ਵਿਚ ਯੋਗ ਪ੍ਰਬੰਧ ਹੋਵੇਗਾ, ਤੇ ਅਰਜ਼ੀਆਂ ਦੀ ਫੌਰੀ ਸੁਣਵਾਈ ਹੋ ਕੇ ਹੁਕਮ ਲਿਖ ਦਿਤੇ ਜਾਂਦੇ ਹੋਣਗੇ, ਪਰ ਪੂਰੇ ਛੇ ਮਹੀਨੇ ਤੀਕ ਭਗਤ ਦੀ ਉਸ ਭਗਵਾਨ ਦੇ ਦਰ ਤੇ ਕੋਈ ਸੁਣਵਾਈ ਨਾ ਹੋਈ ਤੇ ਉਹ ਪੰਜਾਹਾਂ ਦੀ ਉਸ ਚੰਦਰੀ ਨੌਕਰੀ ਰਾਹੀਂ ਹੀ ਆਪਣੇ ਤੰਦੂਰ ਨੂੰ ਝੁਲਕਾ ਦੇਂਦਾ ਰਿਹਾ।

ਡਾਢੀ ਔਖਿਆਈ ਬਣੀ। ਹੋਰ ਛੇ ਮਹੀਨੇ ਲੰਘ ਗਏ, ਤੇ ਜਦ ਪਾਣੀ ਸਿਰੋਂ ਲੰਘ ਗਿਆ, ਤਾਂ ਰਮਤੇ ਨੇ ਇਕਦਮ ਫੈਸਲਾ ਕਰ ਲਿਆ, ਕਿ ਅੱਜ ਤੋਂ ਹੀ ਨਹੀਂ, ਹੁਣੇ ਇਸੇ ਘੜੀ ਨੌਕਰੀ ਨੂੰ ਤਿਆਗ ਦੇਣਾ ਏ, ਭਾਵੇਂ ਉਸ ਨੂੰ ਬੱਚਿਆਂ ਸਣੇ 'ਗੁਰੂ ਕੇ ਲੰਗਰ'

ਹੀ ਪ੍ਰਸ਼ਾਦਾ ਕਿਉਂ ਨਾ ਛਕਣਾ ਪਵੇ।

ਅਜਿਹਾ ਜਾਪਦਾ ਸੀ ਕਿ ਭਗਵਾਨ ਰਮਤੇ ਨੂੰ ਤੇ ਰਮਤਾ ਭਗਵਾਨ ਨੂੰ ਭੁੱਲ ਚੁੱਕਾ ਹੈ। ਇੰਨੀ ਦੇਰ ਸਾਡੇ ਸਰਕਾਰੀ ਦਫਤਰਾਂ ਵਿਚ ਵੀ ਨਹੀਂ ਲਗਦੀ। ਉਹ ਵੀ ਅਰਜ਼ੀ ਪਹੁੰਚਣ ਤੋ ਇਕ ਮਹੀਨੇ ਦੇ ਅੰਦਰ ਅੰਦਰ ਜਵਾਬ ਦੇ ਘੱਲਦੇ ਹਨ--'ਤੁਹਾਡੀ ਅਰਜ਼ੀ ਤੇ ਗ਼ੌਰ ਹੋ ਰਿਹਾ ਹੈ।' ਭਾਵੇਂ ਉਹ 'ਗ਼ੌਰ' ਸਾਰੀ ਉਮਰ ਹੀ ਬੇ-ਗ਼ੌਰਿਆਂ ਪਿਆ ਰਹੇ, ਪਰ ਚਿੱਠੀ ਦਾ ਜੁਆਬ ਤਾਂ ਆ ਜਾਂਦਾ ਹੈ ਨਾ।

ਸਮਾਂ ਲੰਘਦਾ ਗਿਆ। ਇਕ ਸਕੂਲ ਵਿਚ ਇਕ ਅਜਿਹੇ ਮਾਸਟਰ ਦੀ ਲੋੜ ਸੀ, ਜੋ ਪੰਜਾਬੀ ਤੇ ਬੰਗਾਲੀ ਦੋਵੇਂ ਜ਼ੁਬਾਨਾਂ ਜਾਣਦਾ ਹੋਵੇ। ਉਥੇ ਕੋਸਿਸ਼ ਕੀਤੀ, ਤਾਂ ਰਮਤੇ ਨੂੰ ਸਹਿਜੇ ਹੀ ਨੌਕਰੀ ਮਿਲ ਗਈ। ਇਕਦਮ ਹੀ ਡੇਢ ਸੌ ਤਨਖਾਹ ਤੇ ਸਰਕਾਰੀ ਕਵਾਟਰ ਫਰੀ। ਬੱਸ ਵਾਛਾਂ ਖਿਲ ਗਈਆਂ, ਰਮਤੇ ਤੇ ਲੱਛਮੀ ਦੋਹਾਂ ਦੀਆਂ। ਚਿਰਾਂ ਤੋਂ ਰੁਕੀ ਘਰ ਦੀ ਗ੍ਰਸਥੀ ਫਿਰ ਚੰਗੀ ਤਰ੍ਹਾਂ ਚਲਣ ਲੱਗ ਪਈ। ਪੰਜ ਛੀ ਮਹੀਨਿਆਂ ਵਿਚ ਪਿਛਲੇ ਕਰਜ਼ੇ ਉਤਾਰ, ਘਰ ਦਾ ਨਵਾਂ ਸਮਿਆਨ ਵੀ ਆ ਗਿਆ। ਰੇਡੀਓ ਵੀ ਗਾਣੇ ਗਾਣ ਲੱਗ ਪਿਆ ਤੇ ਸਾਡੇ ਸਾਰਿਆਂ ਦੇ ਢਿੱਡ ਵੀ ਚੰਗੀ ਤਰ੍ਹਾਂ ਭਰਨੇ ਸ਼ੁਰੂ ਹੋ ਗਏ।

ਇਨ੍ਹਾਂ ਖ਼ੁਸ਼ੀ ਦੇ ਦਿਨਾਂ ਵਿਚ ਇਕ ਦਿਨ ਲੱਛਮੀ ਕਹਿਣ ਲਗੀ, 'ਕਿਸੇ ਦਿਨ ਤੁਸੀਂ ਹਨੂੰਮਾਨ ਜੀ ਦੇ ਮੰਦਰ ਜਾ ਕੇ ਪ੍ਰਸਾਦ ਹੀ ਚੜ੍ਹਾ ਆਉ।' ਕਿੰਨੀ ਚੰਗੀ ਨੌਕਰੀ ਮਿਲੀ ਕਿਤਨਾ ਸੁੰਦਰ ਬੰਗਲਾ, ਮੈਂ ਸਿਧਾ ਆਪਣੇ ਮੰਜੇ ਤੇ ਜਾ ਕੇ ਲੇਟ ਗਿਆ।

ਅੱਧੀ ਕੁ ਰਾਤ ਨੂੰ ਜਦੋਂ ਮੈਂ ਵੇਖਿਆ, ਮੇਰੇ ਬਿਨਾਂ ਸਭ ਲੁਕਾਈ ਸੁੱਤੀ ਪਈ ਹੈ ਤਾਂ ਉਠ ਬੈਠਾ। ਅੱਖਾਂ ਬੰਦ ਕਰਨ ਤੋ ਪਹਿਲਾਂ ਕੋੜਰ ਸੌ (ਇਕ ਸੌ ਇਕ) ਵਾਰ 'ਹਰੀ ਹਰ' 'ਹਰੀ ਹਰ' ਦਾ ਜਾਪ ਕੀਤਾ। ਫਿਰ ਨੇਤਰ ਮੂੰਦ ਕੇ ਭਗਵਾਨ ਨਾਲ ਡੋਰੀ ਜੋੜ ਦਿੱਤੀ। ਉਥੇ ਕੀ ਵੇਖਾਂ ਕਿ ਸਾਮ੍ਹਣੇ ਰੱਬੀ ਦਰਬਾਰ ਲੱਗਾ ਪਿਐ। ਇਕ ਬਹੁਤ ਵੱਡਾ ਪੰਗੜ ਬੰਨ੍ਹੀ ਸ੍ਰੀ ਧਰਮ ਰਾਜ ਜੀ ਇਕ ਬਹੁਤ ਪੁਰਾਣੀ ਐਨਕ ਨੱਕ ਤੇ ਟਿਕਾਈ ਚਿੱਤਰ-ਗੁਪਤ ਵਲੋ ਅੱਗੇ ਰੱਖੇ ਕਾਗਜ਼ਾਂ ਤੇ ਬਿਨਾਂ ਪੜ੍ਹੇ ਹੀ ਦਸਖਤ ਕਰਦੇ ਜਾ ਰਹੇ ਹਨ, ਬਿਲਕੁਲ ਇਵੇਂ ਹੀ ਜਿਵੇਂ ਸਾਡੀਆ ਕਚਹਿਰੀਆ ਵਿਚ ਹੁੰਦਾ ਹੈ। ਰੀਡਰ, ਜੱਜ ਅੱਗੇ ਕਾਗਜ਼ ਰੱਖੀ ਜਾਂਦਾ ਹੈ, ਤੇ ਉਹ ਮਸ਼ੀਨ ਵਾਂਗ ਦਸਖਤ ਕਰੀ ਜਾਂਦਾ ਹੈ, ਭਾਵੇਂ ਬਰੀ ਕਰਨ ਵਾਲੇ ਨੂੰ ਰੀਡਰ ਨੇ ਗ਼ਲਤੀ ਨਾਲ ਫਾਹੇ ਲਾਣਾ ਲਿਖ ਦਿੱਤਾ ਹੋਵੇ ਤੇ ਫਾਹੇ ਲਾਣ ਵਾਲੇ ਨੂੰ ਬਿਲਕੁਲ ਬਰੀ ਕਰ ਦਿਤਾ ਹੋਵੇ।

ਮੈਂ ਉੱਚੀ ਜਿਹੀ ਕੂਕ ਕੇ ਕਿਹਾ : ਧਰਮ ਰਾਜ! ਤੇਰੇ ਰਾਜ ਵਿਚ ਬਿਲਕੁਲ ਅੰਨ੍ਹੇਰ ਮੱਚਿਆ ਪਿਐ। ਇਥੇ ਕੋਈ ਇਨਸਾਫ ਨਹੀਂ ਹੁੰਦਾ ਮੈਂ ਕੱਲ੍ਹ ਸ਼ਾਮੀਂ ਅਰਜ਼ੀ ਘੱਲੀ ਸੀ, ਕਿ ਮੇਰੀ ਮੌਜੂਦਾ ਨੌਕਰੀ ਸਦਾ ਲਈ ਪੱਕੀ ਰਹੇ ਤੇ ਨਾਲ ਹੀ ਚੜ੍ਹਾਵਾ ਵੀ ਚੜ੍ਹਾ ਦਿਤਾ ਸੀ, ਮਤਾਂ ਤੂੰ ਸਮਝੇਂ ਕਿ ਭਗਤ ਦੀ ਸਰਧਾ ਟੁੱਟ ਗਈ ਹੈ ਪਰ ਤੂੰ ਨੌਕਰੀ ਪੱਕਿਆਂ ਕਰਨ ਦੀ ਥਾਂ ਮੈਨੂੰ ਨੌਕਰੀਉ ਹੀ ਜਵਾਬ ਦੁਆ ਦਿਤਾ ਏ। ਇਹ ਅੰਨ੍ਹੇਰ ਨਹੀਂ ਤਾਂ ਹੋਰ ਕੀ ਹੈ ?'

ਮੈਂ ਉੱਚੀ ਜਿਹੀ ਕੂਕ ਕੇ ਕਿਹਾ : 'ਧਰਮ ਰਾਜ! ਤੇਰੇ ਰਾਜ ਵਿਚ ਬਿਲਕੁਲ ਅੰਨ੍ਹੇਰ ਮੱਚਿਆ ਪਿਐ। ਇਥੇ ਕੋਈ ਇਨਸਾਫ ਨਹੀਂ ਹੁੰਦਾ। ਮੈਂ ਕੱਲ੍ਹ ਸ਼ਾਮੀਂ ਅਰਜ਼ੀ ਘੱਲੀ ਸੀ ਕਿ ਮੇਰੀ ਮੌਜੂਦ ਨੌਕਰੀ ਸਦਾ ਲਈ ਪੱਕੀ ਰਹੇ ਤੇ ਨਾਲ ਹੀ ਚੜ੍ਹਾਵਾ ਵੀ ਚੜ੍ਹਾ ਦਿਤਾ ਸੀ, ਮਤਾਂ ਤੂੰ ਸਮਝੇਂ ਕਿ ਭਗਤ ਦੀ ਸ਼ਰਧਾ ਟੁੱਟ ਗਈ ਹੈ ਪਰ ਤੂੰ ਨੌਕਰੀ ਪੱਕਿਆਂ ਕਰਨ ਦੀ ਥਾਂ ਮੈਨੂੰ ਨੌਕਰੀਉਂ ਹੀ ਜਵਾਬ ਦੁਆ ਦਿਤਾ ਏ। ਇਹ ਅੰਨ੍ਹੇਰ ਨਹੀਂ ਤਾਂ ਹੋਰ ਕੀ ਹੈ ?'

ਆਪਣੀ ਢਿੱਲੀ ਪਗੜੀ ਵਿਚ ਹੱਥ ਪਾ ਕੇ ਸਿਰ ਨੂੰ ਖੁਰਕਦੇ ਹੋਏ ਧਰਮਰਾਜ ਨੇ ਆਪਣੀ ਮੋਟਿਆਂ ਮੋਟਿਆਂ ਸ਼ੀਸ਼ਿਆਂ ਵਾਲੀ ਐਨਕ ਦੇ ਉਪਰ ਨਿਗਾਹ ਕੀਤੀ ਤੇ ਕਹਿਣ ਲੱਗਾ : 'ਭਗਤ ਜੀ! ਇਹ ਕਦੀ ਨਹੀਂ ਹੋ ਸਕਦਾ ਧਰਮਰਾਜ ਦੇ ਦਰਬਾਰ ਵਿਚ ਬੇ-ਇਨਸਾਫੀ ਨਹੀਂ ਹੋ ਸਕਦੀ, ਇਥੇ ਨਾ ਦੇਰ ਹੋ ਸਕਦੀ ਹੈ ਤੇ ਨਾ ਅੰਨ੍ਹੇਰ।'

ਇਹ ਆਖ ਉਸ ਨੇ ਚਿੱਤਰ ਗੁਪਤ ਨੂੰ ਇਸ਼ਾਰਾ ਕੀਤਾ — 'ਕੱਢੋ ਥਈ ਜਰਾ ਰਮਤੇ ਭਗਤ ਦਾ ਹਿਸਾਬ ਕਿਤਾਬ ਦੇਖੀਏ, ਇਸ ਨਾਲ ਕਿਵੇਂ ਬੇਇਨਸਾਫੀ ਹੋਈ ਹੈ।'

ਚਿੱਤਰ ਤੇ ਗੁਪਤ ਦੋਵੇਂ ਹੀ ਇਕਦਮ ਅੰਦਰ ਗੁਫਾ ਵਲ ਦੌੜੇ। ਕਾਫੀ ਦੇਰ ਪਿਛੋਂ ਉਹ ਇਕ ਪੁਰਾਣੀ ਜਿਹੀ ਵਹੀ ਲੈ ਕੇ ਪਰਤ ਆਏ। ਖਾਤਾ ਖੋਲ੍ਹ ਕੇ ਉਨ੍ਹਾਂ 'ਚੋਂ ਇਕ ਨੇ ਪੜ੍ਹਿਆ, 'ਅੱਜ ਤੋਂ ਡੇਢ ਸਾਲ ਪਹਿਲਾਂ ਰਮਤੇ ਭਗਤ ਨੇ ਇਕ ਅਰਜ਼ੀ ਘੱਲੀ ਸੀ। ਉਸ ਲਿਖਿਆ ਸੀ...'ਹੇ ਨਾਰਾਇਣ! ਤੂੰ ਇਸ ਨੌਕਰੀ ਤੋਂ ਮੇਰੀ ਜਾਨ ਛੁਡਾ ਡਾਢਾ ਤੰਗ ਹਾਂ। ਤੂੰ ਸਦਾ ਹੀ ਭਗਤਾਂ ਦੀ ਪੈਜ ਰੱਖਦਾ ਆਇਆ ਏਂ। ਹੁਣ ਵੀ ਕ੍ਰਿਪਾ ਕਰ, ਤੇ ਰਮਤੇ ਭਗਤ ਦੀ ਪੈਜ ਰੱਖਦਾ ਹੋਇਆ ਏਂ ਹੁਣ ਵੀ ਕ੍ਰਿਪਾ ਕਰ, ਤੇ ਰਮਤੇ ਭਗਤ ਨੂੰ ਇਸ ਚੰਦਰੀ ਨੌਕਰੀ ਤੋਂ ਛੁੱਟੀ ਦੁਆ. ਮੈਂ ਢਾਈ ਆਨਿਆਂ ਦਾ ਪ੍ਰਸ਼ਾਦ ਹਨੂਮਾਨ ਜੀ ਦੇ ਮੰਦਰ ਚੜ੍ਹਾਵਾਂਗਾ..।'

ਧਰਮ ਰਾਜ ਵਿਚੋਂ ਹੀ ਬੋਲ ਪਿਆ — 'ਤੇ ਢਾਈ ਆਨਿਆਂ ਦਾ ਪ੍ਰਸ਼ਾਦ ਭਗਤ ਨੇ ਚੜ੍ਹਾਇਆ ਸੀ ?'

ਗੁਪਤ ਬੋਲਿਆ, 'ਨਹੀਂ ਮਹਾਰਾਜ।'

'ਤੇ ਫੇਰ ਸੁਆਹ ਤੇਰੀ ਅਰਜ਼ੀ ਤੇ ਅਮਲ ਹੁੰਦਾ ਰਮਤਿਆ।' ਧਰਮ ਰਾਜ ਨੇ ਅਨੇ ਟੱਡ ਕੇ ਕਿਹਾ।

ਮੈਂ ਸਿਰ ਨੀਂਵਾ ਪਾ ਲਿਆ। ਸਚਮੁੱਚ ਪਹਿਲੇ ਅਰਜ਼ੀ ਘੱਲਣ ਸਮੇਂ ਮੈਨੂੰ ਹਨੂਮਾਨ ਜੀ ਦੇ ਮੰਦਰ ਪ੍ਰਸ਼ਾਦ ਚੜ੍ਹਾਣ ਦਾ ਚੇਤਾ ਹੀ ਨਹੀਂ ਸੀ ਰਿਹਾ। ਮੈਂ ਬੜਾ ਪ੍ਰੇਸ਼ਾਨ ਹੋਇਆ। ਹੁਣ ਮੈਨੂੰ ਯਕੀਨ ਹੋ ਗਿਆ ਕਿ ਹੋਰ ਕਿਧਰੇ ਹੋ ਜਾਵੇ ਤਾਂ ਹੋ ਜਾਵੇ, ਇਸ ਦਰਬਾਰ ਵਿਚ ਬੇਇਨਸਾਫੀ ਨਹੀਂ ਹੋ ਸਕਦੀ।

ਝੱਟ ਹੀ ਪਿੱਛੋਂ ਮੈਨੂੰ ਭੁੱਲੀ ਗੱਲ ਚੇਤੇ ਆ ਗਈ ਮੈਂ ਕਿਹਾ, 'ਮਹਾਰਾਜ, ਕੱਲ੍ਹ ਜੋ ਅਰਜ਼ੀ ਘੱਲੀ ਸੀ, ਉਸ ਨਾਲ ਤਾਂ ਪ੍ਰਸ਼ਾਦ ਵੀ ਚੜ੍ਹਾ ਦਿੱਤਾ ਸੀ। ਫਿਰ ਕਿਉਂ ਮੇਰੇ ਨਾਲ ਅੰਨ੍ਹੇਰ ਹੋਇਆ, ਤੇ ਮੈਨੂੰ ਨੌਕਰੀਉਂ ਜਵਾਬ ਮਿਲ ਗਿਆ ?'

ਧਰਮਰਾਜ ਨੇ ਐਨਕ ਨੂੰ ਜ਼ਰਾ ਨੱਕ ਤੋਂ ਉੱਚਾ ਕਰਕੇ ਚਿਤਰ-ਗੁਪਤ ਤੋਂ ਇਸ ਪ੍ਰਸ਼ਨ ਦਾ ਜਵਾਬ ਮੰਗਿਆ। ਚਿੱਤਰ ਨੇ ਵਹੀ ਦਾ ਅਗਲਾ ਪੰਨਾ ਪਰਤਿਆ ਤੇ ਬੋਲਿਆ :

'ਅਸੀਂ ਇਸ ਭਗਤ ਦੀ ਪਹਿਲੀ ਅਰਜ਼ੀ ਵਾਲੇ ਪ੍ਰਸ਼ਾਦ ਨੂੰ ਪੂਰਾ ਡੇਢ ਸਾਲ ਉਡੀਕਦੇ ਰਹੇ। ਕੱਲ੍ਹ ਸ਼ਾਮ ਨੂੰ ਖ਼ਬਰ ਪੁੱਜੀ ਕਿ ਭਗਤ ਨੇ ਆਪਣੀ ਪਹਿਲੀ ਅਰਜ਼ੀ ਵਿਚ ਦੱਸੀ ਸ਼ਰਧਾ ਮੁਤਾਬਿਕ ਹਨੂੰਮਾਨ ਜੀ ਦੇ ਮੰਦਰ ਚੜ੍ਹਾਵਾ ਚੜ੍ਹਾ ਦਿਤਾ ਹੈ। ਮੈਂ ਉਸੇ ਵਕਤ ਪਹਿਲੀ ਅਰਜ਼ੀ ਤੇ ਅਮਲ ਕਰਦਿਆਂ ਹੋਇਆਂ ਭਗਤ ਨੂੰ ਨੌਕਰੀਓਂ ਜਵਾਬ ਦੇ ਦਿੱਤਾ।

ਧਰਮਰਾਜ ਆਪਣੀ ਢਿੱਲੀ ਪਗੜੀ ਦਾ ਲੜ ਲਾਹ ਕੇ ਮੁੜ ਬੰਨ੍ਹਦਿਆਂ ਹੋਇਆਂ ਕਹਿਣ ਲੱਗੇ — 'ਬਿਲਕੁਲ ਠੀਕ-ਇਥੇ ਹਰ ਇਕ ਨਾਲ ਪੂਰਾ ਪੂਰਾ ਇਨਸਾਫ ਕੀਤਾ ਜਾਂਦਾ ਹੈ। ਹੋਰ ਬੋਲ ਕੁਝ ਕਹਿਣਾ ਈ ਭਗਤਾ ?'

ਮੈਂ ਕੂਕ ਕੇ ਕਿਹਾ — 'ਤੇ ਮੇਰੀ ਕੱਲ੍ਹ ਵਾਲੀ ਅਰਜ਼ੀ ਦਾ ਕੀ ਬਣਿਆ, ਜਿਸ ਵਿਚ ਸਾਫ ਲਿਖਿਆ ਸੀ ਕਿ ਮੈਨੂੰ ਇਸ ਨੌਕਰੀ ਦੀਆਂ ਸਹੂਲਤਾਂ ਸਦਾ ਲਈ ਪ੍ਰਾਪਤ ਰਹਿਣ ?'

ਚਿੱਤਰ ਤੇ ਗੁਪਤ ਦੋਵੇਂ ਹੀ ਇੱਕਠੇ ਬੋਲ ਪਏ — 'ਮਹਾਰਾਜ! ਰਮਤੇ ਭਗਤ ਦੀ ਇਸ ਅਰਜ਼ੀ ਵਿਚ ਸਾਫ ਲਿਖਿਆ ਹੈ, ਕਿ ਉਹ ਰਿਉੜੀ ਦੇ ਪ੍ਰਸ਼ਾਦ ਦਾ ਚੜ੍ਹਾਵਾ ਚੜ੍ਹਾਇਗਾ, ਪਰ ਉਸਨੇ ਹਾਲੀ ਤੀਕ ਨਹੀਂ ਚੜ੍ਹਾਇਆ। ਇਸ ਕਰਕੇ ਇਹ ਅਰਜ਼ੀ ਦੂਜੀ ਫਾਈਲ ਵਿਚ 'ਨਾ ਮੁਕੰਮਲ' ਸ਼ਬਦ ਲਿਖ ਕੇ ਫਾਈਲ ਕਰ ਦਿਤੀ ਗਈ ਹੈ।'

ਇਸ ਤੇ ਧਰਮਰਾਜ ਨੇ ਮੇਰੀ ਫਾਈਲ ਤੇ ਲਿਖ ਦਿਤਾ 'ਮੁਕਦਮਾ ਖਾਰਜ—ਰਮਤਾ ਭਗਤ ਵਾਪਸ ਜਾ ਸਕਦਾ ਹੈ।'

ਮੈਂ ਇਸ ਹਨੇਰ ਗਰਦੀ ਬਾਰੇ ਕੁਝ ਬੋਲਣ ਹੀ ਲੱਗਾ ਸੀ ਕਿ ਚਾਰ ਹਰਨਾਕਸ਼ ਰੂਪੀ ਜਮ, ਸਾਡੀ ਗਵਾਂਢਣ ਵੰਤੀ ਨੂੰ ਧਰੀਕਦੇ ਹੋਏ ਦਰਬਾਰ ਵਿਚ ਆ ਪਹੁੰਚੇ। ਉਹ ਉੱਚੀਆਂ ਉੱਚੀਆਂ ਢਾਹੀ ਮਾਰਦੀ ਆਵੇ, 'ਕਿਡਾ ਅੰਨ੍ਹੇਰ ਹੈ। ਮੈਂ ਆਪਣੇ 'ਚੰਦੂ' ਦੀ ਡੋਲੀ ਨੂੰ ਉਡੀਕ ਰਹੀ ਸਾਂ ਕਿ ਜਮਦੂਤਾਂ ਮੈਨੂੰ ਘਰੋਂ ਧਰੀਕ ਲਿਆਂਦਾ। ਇਹ ਜ਼ੁਲਮ ਹੈ, ਅਨਿਆਏ ਹੈ—ਅੱਤਿਆਚਾਰ ਹੈ।'

ਧਰਮਰਾਜ ਵੰਤੀ ਨੂੰ ਲਾਲ ਅੱਖਾਂ ਕਰਕੇ ਬੋਲੇ, ਇਸ ਧਰਤੀ ਤੇ ਜ਼ੁਲਮ ਨਹੀਂ ਹੋ ਸਕਦਾ।' ਫਿਰ ਉਹ ਦੋਹਾਂ ਵਲ ਮੂੰਹ ਕਰਕੇ ਬੋਲੇ 'ਕਿਉ ਬਈ ਸੰਤੀ ਇਸੇ ਦਾ ਨਾਂ ਹੈ ਨਾ ?' ਚਾਰੋ ਇਕ ਵਾਰਗੀ ਬੋਲ ਉਠੇ, 'ਹਾਂ ਜੀ।'

'ਉਮਰ ਸੱਤਰ ਸਾਲ ?'

'ਸੱਚ ਹੈ ਸ੍ਰੀ ਮਾਨ ਜੀ।'

'ਨਹੀਂ, ਨਹੀਂ, ਬਿਲਕੁਲ ਨਹੀਂ। ਮੇਰਾ ਨਾਂ ਸੰਤੀ ਨਹੀਂ ਵੰਤੀ ਹੈ, ਤੇ ਉਮਰ ਮੇਰੀ ਪੰਜਾਹ ਸਾਲ ਹੈ। ਇਹ ਨਿਗਾਰ-ਕੁਠੇ ਜਮ ਬਿਲਕੁਲ ਗ਼ਲਤ ਕਹਿੰਦੇ ਹਨ।'

ਧਰਮ ਰਾਜ ਨੇ ਮਾਈ ਨੂੰ ਉਂਗਲ ਦੇ ਇਸ਼ਾਰੇ ਨਾਲ ਚੁੱਪ ਰਹਿਣ ਦਾ ਹੁਕਮ ਦਿੱਤਾ, ਤੇ ਚਿੱਤਰ ਗੁਪਤ ਤੋਂ ਪੁੱਛਿਆ, 'ਸਾਡੀ ਵਹੀ ਵਿਚ ਇਸ ਦਾ ਸਿਰਨਾਵਾਂ ਦਰਜ ਹੈ ?'

'ਜੀ, ਕ੍ਰਿਸ਼ਨ ਨਗਰ ਵਿਚ ਐੱਚ ੩/16 ਦੇ ਨਾਲ ਸੀ ਵਨ ਕਵਾਟਰ। ਚਿੱਤਰ ਝੱਗੇ ਨਾਲ ਨੱਕ ਪੂੰਝਦਾ ਹੋਇਆ ਬੋਲਿਆ।

ਮਾਈ ਵੰਤੀ ਕਹਿਣ ਲੱਗੀ, 'ਬਿਲਕੁਲ ਗ਼ਲਤ ਹੈ ਮਹਾਰਾਜ! ਸਾਡਾ ਮਕਾਨ ਐੱਚ

8/16 ਦੇ ਖੱਬੇ ਹੱਥ ਹੈ।'

ਧਰਮ ਰਾਜ ਕੁਝ ਸੋਚੀਂ ਪੈ ਗਿਆ। ਐਸਾ ਜਾਪਦਾ ਸੀ ਕਿ ਉਸ ਨੂੰ ਆਪਣੇ ਹਿਸਾਬ ਕਿਤਾਬ ਤੇ ਪੂਰਾ ਪੂਰਾ ਵਿਸ਼ਵਾਸ ਨਹੀਂ ਹੈ।

ਮਾਈ ਵੰਤੀ ਮੈਨੂੰ ਆਪਣੇ ਪਾਸ ਖੜੋਤਿਆਂ ਵੇਖ ਕੇ ਕਹਿਣ ਲੱਗੀ, 'ਕਿਉਂ ਭਗਤ ਜੀ, ਮੇਰਾ ਘਰ ਐੱਚ 8/16 ਦੇ ਖੱਬੇ ਹੱਥ ਹੈ, ਤੇ ਇਸ ਦਾ ਨਾਂ ਵੰਤੀ ਹੈ, ਸੰਤੀ ਨਹੀਂ। ਇਸ ਦੀ ਉਮਰ ਵੀ ਪੰਜਾਹ ਤੋਂ ਉਪਰ ਨਹੀਂ। ਤੁਹਾਡੇ ਜਮਾਂ ਨੂੰ ਗ਼ਲਤੀ ਲੱਗੀ ਹੈ, ਮੋਤੀਆਂ ਵਾਲਿਓ!'

ਚਿੱਤਰ ਗੁਪਤ ਨੇ ਵਹੀ ਖੋਲ੍ਹ ਕੇ ਧਰਮ ਰਾਜ ਦੇ ਅੱਗੇ ਰੱਖ ਦਿਤੀ। ਧਰਮ ਰਾਜ ਨੇ ਚੰਗੀ ਤਰ੍ਹਾਂ ਅੱਖਾਂ ਮਲ ਕੇ ਆਪਣੇ ਉਪਰ ਕੀਤੇ ਮੋਟੇ ਖੇਸ ਦੀ ਕੰਨੀ ਨਾਲ ਆਪਣੀ ਐਨਕ ਦੇ ਮੋਟਿਆਂ ਸ਼ੀਸ਼ਿਆਂ ਨੂੰ ਪੂੰਝ ਪੂੰਝ ਕੇ ਵੇਖਣ ਪਿਛੋਂ ਕਿਹਾ :

'ਹਾਂ ਮਾਈ, ਇਨ੍ਹਾਂ ਮੂਰਖਾਂ ਨੂੰ ਗਲਤੀ ਲਗੀ ਹੈ, ਤੂੰ ਮੁਆਫ ਕਰੀਂ। ਅਸਲ ਵਿਚ ਇਨ੍ਹਾਂ ਨੇ ਸੰਤੀ 'ਸੁਨਿਆਰੀ' ਨੂੰ ਲਿਆਣਾ ਸੀ। ਉਸ ਦੀ ਉਮਰ ਇਸ ਘੜੀ ਪੂਰੇ ਸੱਤਰ ਵਰਸ਼ ਹੁੰਦੀ ਹੈ, ਪਰ ਇਹ ਗ਼ਲਤੀ ਨਾਲ ਤੈਨੂੰ ਫੜ ਲਿਆਏ ਹਨ, ਤੂੰ ਹੁਣ ਜਾ ਸਕਦੀ ਏਂ।'

ਇਸ ਪਿਛੋਂ ਉਸ ਨੇ ਆਪਣੇ ਜਮਾ ਨੂੰ ਤਕੜੀ ਝਾੜ ਪਾਈ, ਅਤੇ ਉਨ੍ਹਾਂ ਦੀ ਅਗਲੇ ਸਾਲ ਦੀ ਤਰੱਕੀ ਰੋਕ ਲੈਣ ਤੇ 15 ਦਿਨ ਦੀ ਤਨਖਾਹ ਜੁਰਮਾਨੇ ਵਜੋਂ ਕੱਟ ਲੈਣ ਦਾ ਹੁਕਮ ਦਿਤਾ।

ਜਮਦੂਤਾਂ ਮਾਈ ਵੰਤੀ ਨੂੰ ਛੱਡ ਦਿਤਾ ਤੇ ਉਹ ਸੰਤੀ ਸੁਨਿਆਰੀ ਨੂੰ ਲੈਣ ਵਗ ਤੁਰੇ। ਮਾਈ ਵੰਤੀ ਆਪਣੇ ਕਪੜੇ ਝਾੜਦੀ ਤੇ ਸਿਰ ਦੇ ਵਾਲ ਸੰਵਾਰਦੀ ਹੋਈ ਉੱਚੀ ਉੱਚੀ ਕੂਕਣ ਲੱਗੀ — 'ਧਰਮਰਾਜ ਤੇਰੇ ਦਰਬਾਰ ਵਿਚ ਅੰਨ੍ਹੇਰ ਹੈ ਅੰਨ੍ਹੇਰ ! ਤੇਰੇ ਰਾਜ ਪ੍ਰਬੰਧ ਤੇ ਸਾਡੇ ਸਰਕਾਰੀ ਪ੍ਰਬੰਧ ਵਿਚ ਜ਼ਰਾ ਵੀ ਅੰਤਰ ਨਹੀ—ਤੇਰੀ ਸਦਾ ਈ ਖੈਰ।'

ਇਹ ਆਖ ਉਹ ਮੇਰੇ ਨਾਲ ਹੀ ਰਾਜ ਦਰਬਾਰ ਛੱਡ ਕੇ ਆਪਣੇ ਘਰ ਵਲ ਤੁਰ ਪਈ।

— — —

ਘਰ ਪਹੁੰਚ ਕੇ ਮੈਂ ਆਪਣੀ ਗਵਾਂਢਣ ਵੰਤੀ ਦੇ ਘਰ ਉਸ ਨੂੰ ਮੁਬਾਰਕ ਦੇਣ ਤੁਰ ਪਿਆ।

ਉਹ ਦੂਰੋਂ ਹੀ ਮੈਨੂੰ ਵੇਖ ਕੇ ਦੌੜਦੀ ਆਈ ਤੇ ਸਾਡੇ ਚਰਨੀਂ ਢਹਿ ਪਈ — 'ਭਗਤ ਜੀ। ਜੇ ਤੁਸੀਂ ਅੱਜ ਮੇਰੀ ਹਾਮੀ ਨਾ ਭਰਦੇ ਤਾਂ ਉਨ੍ਹਾਂ ਖਸਮਾਂ ਖਾਣੇ ਜਮਦੂਤਾਂ ਨੇ ਭੁਲੇਖੇ ਵਿਚ ਹੀ ਮੇਰੀ ਜਾਨ ਕੱਢ ਲੈਣੀ ਸੀ।'

ਮੈਂ ਉਸ ਨੂੰ ਅਸੀਸ ਦਿਤੀ। ਇਸ ਪਿਛੋਂ ਅਸੀਂ ਦੋਵੇਂ ਸੰਤੀ ਦੇ ਘਰ ਉਸ ਦੇ ਪੁੱਤਰਾਂ ਨੂੰ ਖ਼ਬਰ ਦੇਣ ਤੁਰ ਪਏ, ਤਾਂ ਜੋ ਉਹ ਵੇਲੇ ਸਿਰ ਸਾਰੀ ਤਿਆਰੀ ਕਰ ਰੱਖਣ। ਇਸ ਤਰ੍ਹਾਂ ਇਕਦਮ ਜਮਦੂਤਾਂ ਦੇ ਆ ਜਾਣ ਤੇ ਭਾਜੜ ਨਹੀਂ ਪਵੇਗੀ। ਅਸੀਂ ਸੁਨਿਆਰਿਆਂ ਦੇ ਘਰੋਂ ਹਾਲੀ ਦੂਰ ਹੀ ਸਾਂ, ਕਿ ਉਨ੍ਹਾਂ ਦੇ ਗਵਾਂਢੀ ਕੁਮਿਹਾਰਾਂ ਦੇ ਘਰੋ

ਰੋਣ ਦੀ ਆਵਾਜ਼ ਆਈ। ਪੁੱਛਣ ਤੇ ਪਤਾ ਲੱਗਾ ਕਿ ਜਮਦੂਤ ਹੁਣੇ ਹੁਣੇ ਉਨ੍ਹਾਂ ਦੇ ਬੁੱਢੇ ਪਿਉ ਫੱਜੇ ਕੁਮਿਹਾਰ ਨੂੰ ਫੜ ਕੇ ਲੈ ਗਏ ਹਨ। ਹਤ ਤੇਰਾ ਸਤਿਆਨਾਸ—ਹੁਣ ਫਿਰ ਜਮਦੂਤਾਂ ਨੂੰ ਗ਼ਲਤੀ ਲੱਗ ਗਈ ਸੀ, ਤੇ ਉਹ ਸੰਤੀ ਸੁਨਿਆਰੀ ਦੀ ਥਾਂ ਫੱਜੇ ਕੁਮਿਹਾਰ ਨੂੰ ਫੜ ਕੇ ਲੈ ਗਏ ਸਨ। ਮੋਇਆਂ ਨੂੰ ਮਰਦ ਤੇ ਤੀਵੀਂ ਵਿਚਲੇ ਫਰਕ ਦਾ ਵੀ ਪਤਾ ਨਹੀਂ ਲੱਗਦਾ। ਇਹ ਵੇਖ ਮੈਂ ਤੇ ਮਾਈ ਵੰਤੀ ਨੇ ਆਪਣੇ ਘਰਾਂ ਵੱਲ ਭੱਜਣ ਦੀ ਕੀਤੀ, ਮਤਾਂ 'ਰਾਮ-ਰਾਜ' ਵਿਚ ਮੁੜ...ਅਸੀਂ ਦੋਵੇਂ ਕਾਬੂ ਨਾ ਆ ਜਾਵੀਏ।

*ਕਾਵਿ ਨਿਬੰਧ*

# ਜ਼ਿੰਦਗੀ

### ਡਾ. ਦੀਵਾਨ ਸਿੰਘ ਕਾਲੇਪਾਣੀ

'ਜ਼ਿੰਦਗੀ' ਇਕ ਬ੍ਰਿਛ ਹੈ ਤੇ 'ਖੁਸ਼ੀ' ਇਸਦੇ ਪੱਤਰ : ਪੱਤਰ ਨਿਕਲਦੇ ਨੇ, ਵਧਦੇ ਨੇ, ਕੁਮਲਾਂਦੇ ਨੇ ਤੇ ਸੁੱਕ ਕੇ ਝੜ ਪੈਂਦੇ ਨੇ, ਖ਼ਾਕ ਮਿੱਟੀ ਵਿਚ ਮਿਧੀਜ ਕੇ 'ਨੇਸਤ' ਹੋ ਜਾਂਦੇ ਨੇ।

ਹਾਂ, ਜ਼ਿੰਦਗੀ ਇਕ ਬ੍ਰਿਛ ਹੈ ਤੇ 'ਗ਼ਮ' ਇਸ ਦੀਆਂ ਜੜ੍ਹਾਂ। ਪੱਤਰ ਝੜ ਪੈਂਦੇ ਨੇ, ਟਹਿਨੀਆਂ ਨੰਗੀਆਂ ਹੋ ਜਾਂਦੀਆਂ ਨੇ, ਤੇ ਤਨੇ ਰੁੰਡ-ਮੁੰਡ ਹੋ ਰਹਿੰਦੇ ਨੇ, ਪਰ 'ਜੜ੍ਹਾਂ' ਧੁਰ ਧਰਤੀ ਦੇ ਅੰਦਰ ਹਰੀਆਂ ਤੇ ਮਜ਼ਬੂਤ ਅਹਿੱਲ ਰਹਿੰਦੀਆਂ ਨੇ।

ਬਸ ਛਿਨ ਭਰ ਦੀ ਉਡਾਰੂ 'ਖੁਸ਼ੀ' ਤੇ ਉਮਰ ਭਰ ਦੇ ਸਥਿਰ 'ਗ਼ਮ' ਦੇ ਇਕੱਠ ਦਾ ਨਾਮ ਹੈ 'ਜ਼ਿੰਦਗੀ'।

—*ਮਈ. 1937*

# ਮੌਤ

'ਨੀਂਦਰ' ਤੇ 'ਮੌਤ' ਦੋਵੇ ਸਹੇਲੀਆਂ ਨੇ—ਭੈਣਾਂ ਨੇ! ਮੇਰੇ ਨਾਲ ਦੋਵੇ ਰੁਠ ਰਹੀਆਂ ਨੇ!

ਜਦ ਦਾ 'ਪ੍ਰੀਤਮ' ਰੁਠ ਗਿਆ, ਨੀਂਦ ਨੇ ਤਾਂ ਨਹੀਂ ਸੀ ਆਉਣਾ, ਪਰ ਭੈੜੀ ਮੌਤ ਨੇ ਭੀ ਮੇਰੇ ਨਾਲ ਦਗ਼ਾ ਕਮਾਉਣ ਦੀ ਕਸਮ ਖਾ ਲਈ ਏ!

ਬਿਰਹੋਂ-ਕੁਠਿਆਂ ਨੂੰ ਨਾ ਨੀਂਦਰ ਆਉਂਦੀ ਏ ਨਾ ਮੌਤ!

ਕਦੇ ਕਦੇ ਰਾਤ ਦੇ ਘੁੱਪ ਹਨੇਰੇ ਵਿਚ ਮੈਨੂੰ ਕਿਸੇ ਦੇ ਜ਼ਹਿਰ-ਭਰੇ ਹਾਸੇ ਦੀ ਆਵਾਜ਼ ਸੁਣਾਈ ਦੇਂਦੀ ਏ—ਮੈਂ ਜਾਣਦੀ ਹਾਂ ਇਹ ਕੈਸਾ ਤੇ ਕਿਸ ਦਾ ਹਾਸਾ ਏ!

ਨੀਂਦਰ ਤੇ ਮੌਤ ਦੋਵੇ ਮੇਰੀ ਪ੍ਰੇਸ਼ਾਨੀ ਤੇ ਬੇਵਸੀ ਉੱਤੇ ਦੂਰ ਓਹਲੇ ਖਲੋ ਕੇ ਹੱਸਦੀਆਂ ਨੇ!

—*ਮਈ. 1937*

## ਕਰਮ

'ਕਰਮ' ਆਰਜ਼ੀ ਹੈ—ਥੋੜ੍ਹ-ਚਿਰਾ !

ਇਕ ਛਾਲ, ਇਕ ਧੱਪਾ, ਇਕ ਠੇਡਾ, ਹੱਥਾਂ ਪੈਰਾਂ ਦੀ ਇਕ ਹਰਕਤ, ਉਲਟੀ ਸਿੱਧੀ—ਬੱਸ!

ਤੇ ਪਿਛੋਂ—ਕਰਮ ਕਰ ਚੁੱਕਣ ਪਿੱਛੋਂ—ਅਸੀਂ ਹੈਰਾਨ ਹੁੰਦੇ ਹਾਂ, ਧੋਖਾ ਖਾਧੇ ਸ਼ਿਕਾਰ ਤੇ ਜਾਲ ਫਾਥੇ ਪੰਛੀ ਦੀ ਤਰ੍ਹਾਂ, ਕਿਉਂਕਿ ਦੁੱਖ-ਸੁੱਖ—'ਕਰਮ ਸਿੱਟੇ'—ਮੁਸਤਕਿਲ ਦਿਸਦੇ ਹਨ!

ਨਾ ਮੁੱਕਣ ਵਾਲੇ ਚੱਕਰ-ਜਾਲ—ਸੁੰਞੇ, ਕਾਲੇ, ਡਰਾਉਣੇ!

*—ਅਗਸਤ, 1937*

## ਤਿਆਗ

ਆਪਣੇ ਹਿੱਸੇ ਦੀ ਸਮੁੱਚੀ ਖ਼ੁਸ਼ੀ ਜਾਂ ਉਸਨੂੰ ਪੈਦਾ ਕਰਨ ਵਾਲੇ ਸਾਧਨਾਂ ਦਾ ਤਿਆਗ ਕਰਨ ਦੀ ਸਮਰੱਥਾ ਰਖਣਾ ਮਹਾਨਤਾ ਦਾ ਸੂਚਕ ਹੈ। ਜਿਹੜੇ ਲੋਕ ਆਪਣੇ ਆਪ ਨੂੰ ਨਿਜੀ ਖ਼ੁਸ਼ੀ ਤੋਂ ਵਾਂਝਿਆਂ ਰੱਖ ਕੇ, ਸੰਸਾਰ ਦੀ ਖ਼ੁਸ਼ੀ ਦੇ ਵਾਧੇ ਵਿਚ ਆਪਣਾ ਹਿੱਸਾ ਪਾਂਦੇ ਹਨ, ਉਨ੍ਹਾਂ ਲਈ ਸਾਡਾ ਸਿਰ ਮਾਨ ਨਾਲ ਝੁਕ ਜਾਂਦਾ ਹੈ।

ਬੁੱਧ ਦਾ ਮਹਾਨ ਤਿਆਗ, ਯਸੂ-ਮਸੀਹ ਦੀ ਸਲੀਬ, ਨਾਨਕ ਦਾ ਉੱਚਾ, ਸੁੱਚਾ ਤਿਆਗ ਤੇ ਵਡਿੱਤਣ ਅਤੇ ਗਾਂਧੀ ਦੀ ਸਵੈ-ਇੱਛਾ ਨਾਲ ਧਾਰਨ ਕੀਤੀ ਗ਼ਰੀਬੀ ਵਲ ਧਿਆਨ ਕਰੋ।

ਕੀ ਸੰਸਾਰ ਦੇ ਸਭ ਤੋਂ ਮਹਾਨ ਇਨ੍ਹਾਂ ਚਾਰ ਵਿਅਕਤੀਆਂ ਨੇ ਦੁਨੀਆ ਦੀ ਖ਼ੁਸ਼ੀ ਵਿਚ ਵਾਧਾ ਕੀਤਾ ਸੀ ? ਜਵਾਬ ਇਕ ਜ਼ੋਰਦਾਰ ਹਾਂ ਵਿਚ ਹੈ ਭਾਵੇਂ ਸੰਸਾਰ ਅਜੇ ਵੀ ਦੁਖੀ ਹੈ, ਉਦਾਸ ਹੈ, ਤੇ ਮਰਨ-ਕੰਢੇ ਪਏ ਰੋਗੀ ਵਰਗਾ ਹੈ।

ਕਦੋਂ ਅਸੀਂ—ਅਸੀਂ ਸਾਰੇ—ਸਾਡੇ ਵਿਚੋਂ ਹਰ ਇਕ—ਬੁੱਧ, ਯਸੂ, ਨਾਨਕ ਤੇ ਗਾਂਧੀ ਬਣ ਸਕਾਂਗੇ ? ਉਦੋਂ ਤੇ ਸਿਰਫ਼ ਉਦੋਂ ਹੀ ਦੁਨੀਆ ਖ਼ੁਸ਼, ਸ਼ਾਂਤ ਅਤੇ ਅਤਿ ਸੁੰਦਰ ਹੋਵੇਗੀ।

*—ਮਈ, 1942*

## ਸਾਧਨਾ

ਸਵਾਰਥ ਤੋਂ ਉਪਰੰਤ ਸਾਡੇ ਜੀਵਨ ਨੂੰ ਦੁੱਖੀ ਕਰਨ ਵਾਲਾ ਮੁੱਖ ਕਾਰਣ ਮਾਨਸਿਕ ਸਾਧਨਾ ਦੀ ਘਾਟ ਹੈ। ਜੇ ਤੁਸੀਂ ਖ਼ੁਸ਼ੀ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਆਪਣੇ ਵਿਚੋਂ ਸਵਾਰਥ

ਕੱਢ ਦਿਓ ਅਤੇ ਆਪਣੇ ਮਨ ਨੂੰ ਅਧਿਅਨ, ਪ੍ਰੇਖਣ ਅਤੇ ਚਿੰਤਨ ਦੁਆਰਾ ਸਾਧੋ। ਇਕ ਸਾਧਿਆ ਹੋਇਆ ਮਨ, ਦੁੱਖਾਂ ਅਤੇ ਤਕਲੀਫਾਂ ਵਿਚ ਵੀ, ਆਪਣੇ ਆਲੇ-ਦੁਆਲੇ ਦੇ ਪਸਾਰੇ ਵਿਚ, ਕੁਦਰਤ ਦੇ ਪਦਾਰਥਾਂ ਵਿਚ, ਕਲਾ ਦੀਆਂ ਪ੍ਰਾਪਤੀਆਂ ਵਿਚ, ਕਵਿਤਾ ਦੀ ਕਲਪਨਾ ਵਿਚ, ਇਤਿਹਾਸ ਦੀਆਂ ਘਟਨਾਵਾਂ ਵਿਚ, ਮਨੁੱਖਾਂ ਦੀ ਰਹਿਣੀ ਸਹਿਣੀ ਵਿਚ, ਮਾਨਵਤਾ ਦੀਆਂ ਪੁਰਾਣੀਆਂ ਅਤੇ ਨਵੀਆਂ ਪੀੜ੍ਹਾਂ ਵਿਚ, ਅਤੇ ਖ਼ੁਸ਼ੀਆਂ ਭਰੇ ਭਵਿੱਖ ਦੀਆਂ ਸੰਭਾਵਨਾਵਾਂ ਵਿਚ ਅਮੁੱਕ ਦਿਲਚਸਪੀ ਦਾ ਸੋਮਾ ਲੱਭ ਲੈਂਦਾ ਹੈ।

*—ਅਪ੍ਰੈਲ, 1942*

*('ਮੇਰਾ ਜੀਵਨ-ਮੇਰਾ ਗੀਤ' ਵਿਚੋਂ)*

*ਲਲਿਤ ਨਿਬੰਧ*

# ਘਰਾਂ ਨੂੰ ਪਰਤਦੇ ਪੰਛੀ

## ਕੁਲਬੀਰ ਸਿੰਘ ਕਾਂਗ

ਪੰਜਾਬ ਵਿਚ ਪਹਿਲਾਂ ਛੱਤਾਂ 'ਤੇ ਮੰਜੀਆਂ ਵਿਛਾ ਕੇ ਸੌਣ ਦਾ ਰਿਵਾਜ਼ ਸੀ। (ਹੁਣ ਲੋਪ ਹੁੰਦਾ ਜਾ ਰਿਹਾ ਹੈ)। ਹੁਨਾਲੇ ਦੀਆਂ ਚਾਨਣੀਆਂ ਰਾਤਾਂ ਨੂੰ ਅਸੀਂ ਤਾਰੇ ਗਿਣਦੇ ਤੇ ਕਦੀ ਸਪਤ ਰਿਸ਼ੀਆਂ ਨੂੰ ਲੱਭਦੇ। ਅੰਨ੍ਹੇਰੀਆਂ ਰਾਤਾਂ ਵੀ ਬੜੀਆਂ ਪਿਆਰੀਆਂ ਲਗਦੀਆਂ ਸਨ। ਓਦੋਂ ਕਦੀ ਕਦੀ ਪੰਛੀਆਂ ਦੀ ਇਕ ਡਾਰ ਉਡਾਰੀ ਮਾਰਦੀ ਸਾਡੇ ਸਿਰਾਂ ਤੋਂ ਦੀ ਲੰਘ ਜਾਂਦੀ ਹੈ। ਦਾਦੀ ਕਹਿੰਦੀ, 'ਹੁਣ ਤੇ ਪੰਛੀ ਵੀ ਘਰਾਂ ਨੂੰ ਤੁਰ ਪਏ ਜੇ, ਸੌਂ ਜਾਓ ਹੁਣ।' ਅਸੀਂ ਇਹਨਾਂ ਪੰਛੀਆਂ ਬਾਰੇ ਸੋਚਦੇ ਰਹਿੰਦੇ। ਕਦੀ ਕਦੀ ਇਕ ਇਕੱਲਾ ਪੰਛੀ ਵੀ ਲੰਘਦਾ, ਉਹ ਸ਼ਾਇਦ ਕਿਸੇ ਖ਼ਾਸ ਕਾਰਣ ਪਿੱਛੇ ਰਹਿ ਜਾਂਦਾ ਸੀ। ਇਸ ਤੋਂ ਵੀ ਪਹਿਲਾਂ ਸੂਰਜ ਡੁੱਬਦੇ ਸਮੇਂ ਘਰਾਂ ਵਿਚ ਵੱਸਣ ਵਾਲੇ ਪੰਛੀ ਚੀ ਚੀ ਕਰਦੇ ਛੱਤੀਰੀਆਂ ਦੇ ਗੁੱਝੇ ਆਲਿਆਂ ਵਿਚ ਆ ਵੜਦੇ। ਇਹਨਾਂ ਘਰਾਂ ਉਤੇ ਉਹਨਾਂ ਦਾ ਸਾਡੇ ਨਾਲੋਂ ਵੀ ਵਧੇਰੇ ਹੱਕ ਸੀ। ਉਹਨਾਂ ਹੀ ਤੇ ਇਹ ਜਗ੍ਹਾ ਸਾਨੂੰ ਦਿੱਤੀ ਸੀ, ਪਰਦੇਸੀ ਹੋ ਕੇ ਵੀ ਉਹ ਸਾਡੇ ਘਰਾਂ ਦੇ ਮਾਲਕ ਸਨ।

ਪਰ ਚੋਖੀ ਰਾਤ ਗਏ, ਸਾਡੇ ਸਿਰਾਂ ਤੋਂ ਦੀ ਲੰਘਦੇ ਇਹ ਖਾਮੋਸ਼ ਪੰਛੀ ਘਰਾਂ ਦੇ ਪੰਛੀਆਂ ਤੋਂ ਅਲੱਗ ਸਨ। ਉਹਨਾਂ ਨੇ ਹਾਲੇ ਜੰਗਲ ਨਹੀਂ ਸੀ ਤਿਆਗਿਆ, ਸੂਰਜ ਡੁਬਦਿਆਂ ਹੀ ਘਰਾਂ ਨੂੰ ਪਰਤਣਾ ਸ਼ੁਰੂ ਹੁੰਦੇ ਤੇ ਹਰ ਹਾਲਤ ਵਿਚ ਉਹਨਾਂ ਹੀ ਆਲ੍ਹਣਿਆਂ ਵਿਚ ਜਾਂਦੇ, ਨਗਰ ਦੀਆਂ ਸਹੂਲਤਾਂ ਉਹਨਾਂ ਨੂੰ ਪਸੰਦ ਨਹੀਂ ਸਨ।

ਕੁਝ ਸੂਝ ਵਧੀ, ਤਾਂ ਗੁਰੂ ਨਾਨਕ ਸਾਹਿਬ ਦੀ ਇਹ ਤੁਕ ਸਮਝ ਆਈ :

'ਊਡੇ ਊਡਿ ਆਵਹਿ ਸੈ ਕੋਸਾ ਤਿਸ ਪਾਛੈ ਬਚਰੇ ਛਰਿਆ।
ਤਿਨ ਕਵਨ ਖਲਾਵੈ ਕਵਨ ਚੁਗਾਵੈ ਮਨ ਮਹਿ ਸਿਮਰਨੁ ਕਰਿਆ।'

ਯਖ਼ ਸਰਦੀਆਂ ਵਿਚ ਇਹ ਕੂੰਜਾਂ ਸਾਇਬੇਰੀਆ ਦਾ ਮੈਦਾਨ ਛੱਡ ਕੇ ਸਾਡੇ ਨਿੱਘੇ ਦੇਸ਼ ਵਲ ਤੁਰ ਪੈਂਦੀਆਂ ਹਨ — ਪਿੱਛੇ ਬਰਫ਼ ਥੱਲੇ ਬੱਚੇ ਛੱਡ ਆਉਂਦੀਆਂ ਹਨ।

ਫਿਰ ਜਦੋਂ ਉਧਰ ਬਰਫ਼ਾਂ ਢਲਦੀਆਂ ਤਾਂ ਇਹ ਵਾਪਸ ਤੁਰ ਜਾਂਦੀਆਂ ਤੇ ਬੱਚਿਆਂ ਨੂੰ ਜਾ ਮਿਲਦੀਆਂ।

ਕੈਸਾ ਕ੍ਰਿਸ਼ਮਾ ਹੈ !

ਸ਼ਾਇਦ ਹੁਨਾਲੇ ਨੂੰ ਇਹੀ ਕੂੰਜਾਂ ਸਾਨੂੰ ਦਿਸਦੀਆਂ ਸਨ। ਉਹਨਾਂ ਪੰਛੀਆਂ ਬਾਰੇ ਮੈਨੂੰ ਅੱਜ ਤਕ ਪਤਾ ਨਹੀਂ ਲੱਗਾ। ਮੈਂ ਚਾਹੁੰਦਾ ਹਾਂ ਕਿ ਇਹ ਰਹੱਸ ਬਣਿਆ ਹੀ ਰਹੇ।

ਕਿਸੇ ਲੇਖ ਵਿਚ ਪੜ੍ਹਿਆ ਸੀ ਕਿ ਇਹ ਪੰਛੀ ਹਜ਼ਾਰਾਂ ਮੀਲਾਂ ਦੀ ਯਾਤਰਾ ਕਰਦੇ ਹਨ, ਸਮੁੰਦਰ ਪਾਰ ਜਾ ਕੇ ਫਿਰ ਆਪਣੇ ਮੂਲ ਸਥਾਨਾਂ ਵਲ ਮੁੜਦੇ ਹਨ। ਸਾਡੀ ਤਲੀ ਜਿਡੇ ਇਹ ਨਿੱਕੇ ਨਿੱਕੇ ਪੰਛੀ ਕਿੱਡੇ ਬਲਵਾਨ ਨੇ।

ਇਹਨਾਂ ਬਾਰੇ ਸੋਚਦਾ ਸੋਚਦਾ ਮੈਂ ਆਪਣੇ ਬਾਰੇ ਤੇ ਸਾਰੇ ਮਨੁੱਖਾਂ ਬਾਰੇ ਸੋਚਦਾ ਹਾਂ ਕਿ ਸਾਡਾ ਮੂਲ ਘਰ ਕਿਹੜਾ ਹੈ ? ਕੀ ਇਸ ਸੰਸਾਰ ਤੋਂ ਇਲਾਵਾ ਵੀ ਕੋਈ ਹੋਰ ਘਰ ਹੈ ? ਪੁਲਾੜਾਂ ਵਲ ਉਡਾਰੀ ਮਾਰਦਾ ਮਨੁੱਖ ਖਬਰੇ ਆਪਣੇ ਘਰ ਪਰਤਣ ਲਈ ਸੰਘਰਸ਼ ਹੀ ਕਰ ਰਿਹਾ ਹੈ।

ਪੰਛੀ ਹੁਣ ਵੀ ਹੁਨਾਲੀਆਂ ਰਾਤਾਂ ਨੂੰ ਸਾਡੇ ਸਿਰ ਤੋਂ ਦੀ ਲੰਘਦੇ ਹਨ। ਮੈਨੂੰ ਚਣੌਤੀ ਦੇ ਜਾਂਦੇ ਹਨ।

*('ਨਦੀ ਕਿਨਾਰੇ ਪਿਆਸਾ ਮਨੁੱਖ' ਵਿਚੋਂ)*

# ਇਕ ਸੁਆਣੀ ਦਾ ਗੀਤ

ਰਸੋਈ ਵਿਚ ਸੁਬ੍ਹਾ ਦਾ ਨਾਸ਼ਤਾ ਤਿਆਰ ਕਰਦੀ ਮੇਰੀ ਪਤਨੀ ਜਗਜੀਤ ਦੀ ਗਾਈ ਹੋਈ ਗ਼ਜ਼ਲ ਦੇ ਬੋਲ ਗੁਣਗੁਣਾ ਰਹੀ ਸੀ :

'ਹਮ ਜਿਸੇ ਗੁਨਗੁਨਾ ਨਹੀਂ ਸਕਤੇ,
ਵਕਤ ਨੇ ਐਸਾ ਗੀਤ ਕਿਉਂ ਗਾਇਆ ?
ਤੁਮ ਕੋ ਦੇਖਾ ਤੋ ਯੇ ਖਿਆਲ ਆਇਆ
ਜ਼ਿੰਦਗੀ ਧੂਪ, ਤੁਮ ਘਣਾ ਸਾਇਆ।'

ਉਸ ਦੀ ਆਵਾਜ਼ ਵੀ ਕਾਫੀ ਅੱਛੀ ਹੈ, ਕਾਲਜ ਵਿਚ ਬੈਸਟ ਸਿੰਗਰ ਦਾ ਐਵਾਰਡ ਉਸ ਨੂੰ ਮਿਲਿਆ ਸੀ। ਪਰ ਪਿਛਲੇ 30 ਸਾਲਾਂ ਤੋਂ ਉਹ ਘਰ ਦੀ ਚੱਕੀ ਵੇਂਦੀ ਤੇ ਕਾਲਜ ਦੀ ਨੌਕਰੀ ਦੇ ਚੱਕਰ ਵਿਚ ਧਰਤੀ ਵਾਂਗ ਆਪਣੇ ਦੁਆਲੇ ਤੇ ਪਰਿਵਾਰ ਦੁਆਲੇ ਘੁੰਮ ਰਹੀ ਹੈ। ਕਿੰਨੀਆਂ ਹੀ ਕਲਾਕਾਰ ਆਧੁਨਿਕ ਔਰਤਾਂ ਕੋਹਲੂ ਦੇ ਬੈਲਦ ਵਾਂਗ ਜ਼ਿੰਦਗੀ ਨਾਲ ਜੁੜ ਰਹੀਆਂ ਹਨ, ਉਨ੍ਹਾਂ ਵਿਚਲਾ ਕਲਾਕਾਰ ਅੰਦਰ ਹੀ ਦਮ ਘੁੱਟ ਕੇ ਮਰ ਜਾਂਦਾ ਹੈ।

ਮੈਂ ਸੋਚਦਾ ਹਾਂ :

ਬੁਲਬੁਲਾਂ ਕਿਉ ਕੈਦ ਹਨ ?

ਕੋਇਲ ਨੂੰ ਕਹੋ ਕਿ ਬਾਗ਼ਾਂ ਵਿਚ ਜਾ ਕੇ ਸੁਤੰਤਰ ਗਾਵੇ, ਉਹ ਕਿਉਂ ਕੈਦ ਹੈ ?

ਸ਼ਾਇਦ ਇਹ ਕੈਦ, ਇਹ ਜ਼ਿੰਦਗੀ, ਇਹ ਦਿਨ ਰਾਤ ਦਾ ਚੱਕਰ ਉਨ੍ਹਾਂ ਆਪ ਹੀ ਸਹੇੜਿਆ ਹੈ।

ਘਰ ਦਾ ਕੰਮ ਵੀ ਇਕ ਸੰਗੀਤ ਹੈ। ਮੈਂ ਕਈ ਵਾਰ ਆਪਣੇ ਕਪੜੇ ਆਪ ਧੋ ਕੇ ਬਹੁਤ ਖੁਸ਼ ਹੁੰਦਾ ਹਾਂ। ਅਜਿਹੇ ਸਮੇਂ ਮੈਨੂੰ ਆਪਣੇ ਕਪੜੇ ਬੜੇ ਪਿਆਰੇ ਲਗਦੇ ਹਨ। ਸਰਦੀਆਂ ਨੂੰ ਸੁਬ੍ਹਾ ਸਵੇਰੇ 4-5 ਵਜੇ ਉਠ ਕੇ ਆਪ ਚਾਹ ਬਣਾਉਂਦਾ ਹਾਂ ਤਾਂ ਉਹ ਅੰਮ੍ਰਿਤ ਵਰਗੀ ਲਗਦੀ ਹੈ। ਜੇ ਪਤਨੀ ਨੂੰ ਵੀ ਇਕ ਪਿਆਲਾ ਦੇ ਦਿੱਤਾ ਜਾਵੇ ਤਾਂ ਜ਼ਿੰਦਗੀ ਉਸ ਨੂੰ ਵੀ ਸਵਰਗ ਜਾਪਦੀ ਹੈ, ਪਰ ਇਹ ਛਿਣ ਉਸ ਨੂੰ ਕਦੀ ਹੀ ਨਸੀਬ ਹੁੰਦੇ ਹਨ!

ਕਦੀ ਕਦੀ ਆਲੇ-ਦੁਆਲੇ ਅਤੇ ਗੁਆਂਢ ਵਿਚ ਅਜਿਹੀਆਂ ਔਰਤਾਂ ਵੀ ਮਿਲਦੀਆਂ ਹਨ ਜਿਨ੍ਹਾਂ ਨੂੰ ਚੰਡਾਲਿਕਾ ਜਾਂ ਡਾਇਣਾਂ ਕਿਹਾ ਜਾ ਸਕਦਾ ਹੈ ਪਰ ਇਸ ਵਿਚ ਵਧੇਰੇ ਕਸੂਰ ਸਾਡੇ ਮਰਦ ਭਰਾਵਾਂ ਦਾ ਹੀ ਹੈ ਜਿਨ੍ਹਾਂ ਨੇ ਉਨ੍ਹਾਂ ਨੂੰ ਅਨਪੜ੍ਹ ਰੱਖ ਕੇ, ਤਸੀਹੇ ਦੇ ਕੇ ਵਹਿਮਾਂ ਭਰਮਾਂ ਤੇ ਜਾਦੂ ਟੂਣਿਆਂ ਦਾ ਗ਼ੁਲਾਮ ਬਣਾ ਦਿੱਤਾ ਹੈ। ਅਜਿਹੀਆਂ ਔਰਤਾਂ ਜਦੋਂ ਗਲੀ ਵਿਚ ਖਲੋ ਕੇ, ਬਿਨਾਂ ਰੁਕੇ ਲਗਾਤਾਰ ਗਾਲ੍ਹਾਂ ਕੱਢਦੀਆਂ ਜਾਂ ਲੜਦੀਆਂ ਭਿੜਦੀਆਂ ਹਨ ਤਾਂ ਮੈਨੂੰ ਉਨ੍ਹਾਂ ਦੀ ਮਜਬੂਰੀ 'ਤੇ ਤਰਸ ਆਉਂਦਾ ਹੈ। ਮਰਦ ਦੇ ਜ਼ੁਲਮ ਦਾ ਸਾਹਮਣਾ ਨਾ ਕਰ ਸਕਣ ਵਾਲੀ ਔਰਤ ਮਜਬੂਰੀ ਵਿਚ ਆਪਣੇ ਆਲੇ-ਦੁਆਲੇ ਲਈ ਚੰਡਾਲਿਕਾ ਬਣ ਜਾਂਦੀ ਹੈ, ਆਤਮਦਾਹ ਕਰ ਲੈਂਦੀ ਜਾਂ ਦੂਜੇ ਘਰਾਂ ਦੇ ਬੱਚਿਆਂ, ਮਰਦਾਂ ਦੀ ਮੌਤ ਦੇ ਟੂਣੇ ਕਰਦੀ ਕਰਦੀ ਖ਼ੁਦ ਡਾਇਣ ਬਣ ਜਾਂਦੀ ਹੈ। ਇਸ ਘੋਰ ਦੁਖਾਂਤ ਪਿੱਛੇ ਕਿਸੇ ਨਾ ਕਿਸੇ ਖਲਨਾਇਕ ਮਰਦ ਦਾ ਸੂਤਰਧਾਰੀ ਹੱਥ ਜ਼ਰੂਰ ਹੁੰਦਾ ਹੈ। ਵਰਨਾ ਔਰਤ ਇਕ ਮਹਿਕ ਹੈ, ਧਰਤੀ ਦਾ ਦੂਜਾ ਰੱਬ ਹੈ।

ਘਰ ਦੇ ਕੰਮਾਂ ਵਿਚ ਰੁੱਝੀਆਂ ਇਹ ਤੀਵੀਆਂ ਸਾਰਾ ਦਿਨ ਇਕ ਅਣਮੁੱਕ ਗੀਤ ਗਾਉਂਦੀਆਂ ਹਨ। ਇਸ ਗੀਤ ਵਿਚ ਧੁਣਕੀ ਵਰਗੀ ਨਾਦ-ਅਨਾਹਦੀ ਗੂੰਜ ਹੈ। ਇਹ ਗੂੰਜ ਮੈਂ ਆਪਣੇ ਇਕ ਪੁਰਾਣੇ ਘਰ ਵਿਚ ਸੁਣਿਆ ਕਰਦਾ ਸਾਂ। ਮੇਰੀ ਦਾਦੀ ਘਰ ਦੇ ਕੰਮ ਤੋਂ ਵਿਹਲੀ ਹੋ ਕੇ ਸਾਰਾ ਦਿਨ ਚਰਖਾ ਕੱਤਦੀ ਸੀ, ਮੈਂ ਵੀ ਵਿਹਲੇ ਸਮੇਂ, ਉਸ ਲਈ ਪੂਣੀਆਂ ਦੇ ਛੋਪੇ ਬਣਾ ਦੇਂਦਾ ਜਾਂ ਮੁੰਢੇ ਦੇ ਧਾਗੇ ਨੂੰ ਅਟੇਰਨੇ 'ਤੇ ਚਾੜ੍ਹਦਾ, ਪਰ ਮੇਰੇ ਲਈ ਉਹ ਦਿਨ ਬਹੁਤ ਖ਼ੁਸ਼ੀ ਭਰਿਆ ਹੁੰਦਾ ਸੀ ਜਦੋਂ ਗਲੀ ਵਿਚ ਪੇਂਜਾ ਆਉਂਦਾ ਤਾਂ ਸਾਡੀ ਖੁਲ੍ਹੀ ਡਿਉਢੀ ਵਿਚ ਅੱਡਾ ਬਣਾ ਕੇ ਸਾਰਾ ਦਿਨ ਰੂੰ ਪਿੰਜਦਾ, ਉਸ ਸੰਗੀਤ ਨੂੰ ਮੈਂ ਕੇਵਲ ਔਰਤ ਦੇ ਕੰਮ ਕਰਦਿਆਂ ਕਰਦਿਆਂ ਗੁਣਗੁਣਾਹਟ ਵਿਚੋਂ ਹੀ ਸੁਣਿਆ ਹੈ।

ਕਈ ਵਾਰੀ, ਮੈਂ ਮਿਸ਼ਰੀ ਬਾਜ਼ਾਰ ਵਿਚ ਮੁਰੱਬਿਆਂ ਦੇ ਕਾਰਖ਼ਾਨੇ ਵਿਚ ਕੰਮ ਕਰਦੀ ਆਪਣੀ ਵਿਧਵਾ ਮਾਸੀ ਪਾਸ ਵੀ ਜਾਂਦਾ ਸਾਂ। ਗੁਲਾਬ ਦੇ ਫੁੱਲਾਂ ਨੂੰ ਪੱਤੀ ਪੱਤੀ ਕਰਕੇ ਉਹ ਵੱਡੇ ਸਾਰੇ ਢੇਰ ਵਿਚ ਇਕ ਮਹਾਨ ਕਲਾਕਾਰ ਵਾਂਗ ਬੈਠੀ ਹੁੰਦੀ ਸੀ। ਉਥੇ ਹੀ ਇਕ ਮਾਸੀ ਵੀ ਕੰਮ ਕਰਦੀ ਸੀ, ਜਿਸ ਦਾ ਡਾਕੂ ਪਤੀ ਉਸ ਉਤੇ ਘੋਰ ਜ਼ੁਲਮ ਕਰਦਾ ਸੀ। ਹਾਰ ਕੇ ਉਹ ਸੁਹਾਗਣ ਹੁੰਦੀ ਹੋਈ ਵੀ ਵਿਧਵਾ ਤੀਵੀਆਂ ਵਾਂਗ ਇਥੇ ਸੇਅ ਚੋਗਦੀ ਜਾਂ ਗਾਜਰਾਂ ਛਿਲਦੀ ਸੀ। ਮਾਮੀ ਦੀ ਨੂੰਹ ਵੀ ਵਿਧਵਾ ਸੀ, ਉਹ ਵੀ ਇਥੇ ਹੀ ਕੰਮ ਕਰਦੀ। ਇਹ ਤਿੰਨੇ ਕੰਮ ਕਰਦੀਆਂ ਕਰਦੀਆਂ ਗੁਜਰਾਤ ਜਾਂ ਜਿਹਲਮ ਵੱਲ ਦਾ ਕੋਈ ਗੀਤ ਛੁਹ ਲੈਂਦੀਆਂ, ਉਸ ਵੇਲੇ ਉਨ੍ਹਾਂ ਨੂੰ ਸਭ ਦੁੱਖ ਭੁੱਲ ਜਾਂਦੇ। ਹੱਥ

ਕੰਮ ਕਰਦੇ, ਦਿਲ ਗੀਤ ਗਾਉਂਦਾ ਸੀ। ਉਨ੍ਹਾਂ ਨੂੰ ਵੇਖ ਕੇ ਦੁੱਖ ਤਾਂ ਹੁੰਦਾ ਸੀ, ਪਰ ਕਿਰਤ ਦੀ ਚਮਕ ਨਾਲ ਦਮਕਦੇ ਉਨ੍ਹਾਂ ਦੇ ਮੱਥਿਆਂ 'ਤੇ ਇਕ ਇਲਾਹੀ ਨੂਰ ਹੁੰਦਾ ਸੀ। ਮੈਂ ਮਨ ਹੀ ਮਨ ਉਹਨਾਂ ਨੂੰ ਨਮਸਕਾਰ ਕਰਦਾ ਸਾਂ।

ਅੱਜ ਸੁਬ੍ਹਾ ਸਵੇਰੇ ਮੇਰੀ ਪਤਨੀ, ਰਸੋਈ ਵਿਚ ਨਾਸ਼ਤਾ ਤਿਆਰ ਕਰਦੀ ਜਗਜੀਤ ਦੀ ਗਾਈ ਗ਼ਜ਼ਲ ਗੁਣਗੁਣਾ ਰਹੀ ਹੈ :

ਮੈਂ ਸੋਚ ਰਿਹਾ ਹਾਂ :
ਬੁਲਬੁਲ ਕਿਉਂ ਕੈਦ ਹੈ ?
ਕੋਇਲ ਨੂੰ ਕਹੋ ਕਿ ਬਾਗ਼ਾਂ ਵਿਚ ਦਰਖ਼ਤਾਂ 'ਤੇ ਬੈਠ ਕੇ ਗਾਏ!

*('ਹਰਿਮੰਦਰ ਮੁਸਕ੍ਰਾਂਦਾ ਹੈ' ਵਿਚੋਂ)*

*ਜਿਗਰਪਾਰਾ*

# ਮਾਚਸ ਦੀਆਂ ਮੇਮਾਂ

## ਗਗਨ ਪਾਕਿਸਤਾਨੀ

ਪਤਾ ਨਹੀਂ ਉਹ ਕਿਹੜੇ ਵੇਲੇ ਦੀਆਂ ਖੇਡਦੀਆਂ ਸਨ ਪਈਆਂ। ਰਾਤ ਅਧੀਓਂ ਵੱਧ ਬੀਤ ਚੁਕੀ ਸੀ। ਅਜੇ ਤਮਾਸ਼ੇ ਚਲ ਰਹੇ ਸਨ। ਸ਼ਾਮਾਂ ਪੈ ਰਹੀਆਂ ਸਨ। ਸ਼ਾਇਦ ਰੋਜ਼ ਰਾਤੀਂ ਉਹ ਇਸੇ ਤਰ੍ਹਾਂ ਕਰਦੀਆਂ ਹੋਣ।

ਮੇਰੀ ਪਰਮ ਸੁਖਲੀ ਭੁਖ : ਅੱਧੀ ਰਾਤੀ ਖਾਣ ਨੂੰ ਲਭਦੀ ਲਭਦੀ, ਰਸੋਈ ਦੀ ਝੀਥ 'ਚੋਂ ਅੰਦਰ ਲੰਘ ਗਈ।

ਵੇਖਿਆ ਤਾਂ ਅੰਦਰ ਮੇਮਾਂ ਦਾ ਨਾਚ ਹੋ ਰਿਹਾ ਸੀ। ਰਸੋਈ ਦੀ ਬੱਤੀ ਬੁਝੀ ਹੋਈ ਸੀ, ਪਰ ਮੇਮਾਂ ਦੇ ਚਮਚਮਾਂਦੇ ਸਰੀਰਾਂ ਦੀ ਲੋਅ ਨਾਲ ਜਗਮਗਾ ਰਹੀ ਸੀ। ਸਾਰੀਆਂ ਹੀ ਬਿਨ ਕਪੜੇ...ਨੰਗਮਨੰਗੀਆਂ। ਉਨ੍ਹਾਂ ਦੇ ਸਿਰਾਂ ਦੇ ਵਾਲ ਛੋਕਰਿਆਂ ਵਾਂਗ ਕਟੇ ਹੋਏ, ਮਾਠੇ ਹੋਏ, ਗਰਦਨ ਦੁਆਲੇ ਠੱਪੇ ਹੋਏ।

ਮਾਚਸ ਦੀਆਂ ਡੱਬੀਆਂ ਦਾ ਬੰਡਲ ਜ਼ਮੀਨ 'ਤੇ ਪਿਆ ਸੀ। ਸਾਰੀਆਂ ਨਵੀਆਂ-ਨਕੋਰ ਡੱਬੀਆਂ ਬੰਡਲ 'ਚੋਂ ਨਿਕਲ ਲੰਮੀ ਰੇਲਗੱਡੀ ਬਣਾ ਕੇ ਖੜ੍ਹੀਆਂ ਸਨ। ਸਭੇ ਡੱਬੀਆਂ ਅੱਧੀਆਂ ਅੱਧੀਆਂ ਖੁਲ੍ਹੀਆਂ ਹੋਈਆਂ। ਡੱਬੇ 'ਚੋਂ ਨਿਕਲ ਕੇ ਮਾਚਸ ਦੀਆਂ ਮੇਮਾਂ ਪੱਬਾਂ ਭਾਰ ਉਲਰ ਉਲਰ ਨੱਚਦੀਆਂ ਸੀ ਪਈਆਂ।

ਮਸ਼ਾਲਾਂ ਜਗਦੀਆਂ, ਬੁਝਦੀਆਂ ਲਾਟਾਂ ਸਾਅ ਕਰਕੇ ਭਬਕਦੀਆਂ, ਅਲੋਪ ਹੋ ਜਾਂਦੀਆਂ। ਮਾਚਸ ਦੀਆਂ ਤੀਲੀਆਂ ਸਨ, ਕਿ ਚਿੱਟੀਆਂ ਗੋਰੀਆਂ ਇਕੋ ਜੇਡੀਆਂ, ਲੰਮੀਆਂ, ਸੁਆਹਰੀਆਂ...ਇਕਹਿਰੀਆਂ ਮਾਚਸ ਦੀਆਂ ਮੇਮਾਂ ਸਨ। ਮੱਥੇ ਦੇ ਉਤਲੇ ਉਡਦੇ ਵਾਲ ਦੀ ਟੀਸੀ ਤੋਂ ਲੈ ਕੇ, ਪੈਰ ਦੀ ਚੀਚੀ ਦੇ ਪਚੀਕੇ ਜਿਵੇਂ ਨਹੁੰ ਤਾਈਂ ਸਾਰੀਆਂ ਸੋਹਣੀਆਂ।

ਬੰਦ ਹੋਠਾਂ 'ਚੋਂ, ਉਹ ਪਤਾ ਨਹੀਂ, ਕਿਹੜੀਆਂ ਰਾਗਨੀਆਂ ਦੀਆਂ ਚੁੰਨੀਆਂ ਨੂੰ ਚੋਣਾਂ ਪਾ ਰਹੀਆਂ ਸਨ...ਸਾਰੀ ਰਸੋਈ ਅੰਦਰ, ਸ਼ਹਿਦ ਦੀਆਂ ਉਜੜੀਆਂ ਮੱਖੀਆਂ ਦੇ ਝੁਰਮਟ ਦਾ ਗੀਤ ਗਾਂਦੀਆਂ ਸਨ ਪਈਆਂ।

ਮਾਚਸ ਦੀਆਂ ਮੇਮਾਂ ਦੀ ਇਕ ਟੋਲੀ; ਮੋਢਿਆਂ ਉਤੇ ਬਲਦੀਆਂ ਚੁਆਤੀਆਂ ਚੁਕੀ, ਉਧਰ ਦੂਰ ਜਾ ਰਹੀ ਸੀ। ਆਵਾਜ਼ ਆਉਂਦੀ —

'ਦੁਨੀਆ ਉਤੇ ਕੋਈ ਅਨ੍ਹੇਰ ਨਹੀਂ ਹੋਏਗਾ। ਅਸੀਂ ਆ ਗਈਆਂ ਵਾਂ। ਕੋਈ ਅੰਨ੍ਹਾ ਨਹੀਂ ਰਹੇਗਾ. ਅਸੀਂ ਰੌਸ਼ਨੀ ਲੈ ਕੇ ਆਈਆਂ ਹਾਂ। ਜਮਾਂਦਰੂ। ਅੰਧ ਨਾ ਅੰਧਕਾਰ। ਅਸੀਂ ਸਾਹ ਘੁਟਣੀਆਂ ਅਸਮਾਨ ਉੱਚੀਆਂ ਹੰਕਾਰੀ ਮੰਜ਼ਲਾਂ ਨੂੰ ਢੇਰੀ ਕਰ ਦਿਆਂਗੀਆਂ। ਪੈਸੇ ਦੇ ਅਡੰਬਰੀ ਅੰਬਰ ਸਾੜੇ ਜਾਣਗੇ। ਪੈਸੇ ਦੇ ਰਾਵਣ ਸਾੜ ਦਿਓ... ਅਗਨੀ ਦੀ ਜੈ...

ਮਾਚਸ ਦੀਆਂ ਮੇਮਾਂ ਦੀ ਇਕ ਢਾਣੀ ਉਧਰੋਂ ਆਉਂਦੀ ਇੰਜ ਕਹਿ ਰਹੀ ਸੀ, 'ਚਕਰੀਆਂ ਕਟਦੀ ਸੁਦੈਣ ਧਰਤੀ ਦੇ ਕਪੜਿਆਂ ਨੂੰ ਵੀ ਅੱਗ ਲੱਗੀ ਹੋਈ ਹੈ। ਜਦ ਤਕ ਇਹ ਅਮਨ-ਨਸੀਬੀ ਨਹੀਂ ਹੁੰਦੀ। ਜਦ ਤੱਕ ਇਸ ਤੋਂ ਊਚ ਨੀਚ ਤੇ ਗ਼ਰੀਬੀ ਦੂਰ ਨਹੀਂ ਹੁੰਦੀ...ਸਾੜ ਦਿਉ...ਆਪਣੇ ਹੀ ਘਰ ਦੀਆਂ ਅੱਗਾਂ ਨੇ। ਘਰਾਣੇ, ਆਸ਼ੀਆਨੇ ਸਾੜ ਸੁੱਟੇ ਨੇ। ਅਜੇ ਹੋਰ ਸੜੇਗੀ ਧਰਤੀ...ਅਜੇ ਹੋਰ ਸਾੜੇਗੀ ਧਰਤੀ।

ਖਲਕਤ ਦੇ ਅੰਦਰ ਦੀ ਭਰੀ ਅੱਗ ਜਦ ਤਕ ਦਧਕ ਕੇ ਬਾਹਰ ਨਹੀਂ ਆਉਂਦੀ, ਅਸੀਂ ਹਰ ਅਡੰਬਰ ਨੂੰ ਸਾੜ ਸੁਟਾਂਗੀਆਂ। ਆਤਿਸ਼...! ਪਾਇੰਦਾਬਾਦ....ਅਗਨੀ.... ਜ਼ਿੰਦਾਬਾਦ।

ਮਾਚਸ ਦੀਆਂ ਮੇਮਾਂ ਦੀ ਇਕ ਹੋਰ ਜੁੰਡਲੀ. ਇਕ ਕੋਨੇ ਬੈਠੀ ਭਾਸ਼ਨ ਸੁਣ ਰਹੀ ਸੀ...

'ਅਸੀਂ ਪਹਿਲੋਂ, ਕਦੇ ਕਿਸੇ ਨੂੰ ਕੁਝ ਨਹੀਂ ਕਹਿੰਦੀਆਂ। ਆਪੋ ਆਪਣੇ ਘਰਾਂ ਵਿਚ ਇਕੱਠੀਆਂ ਰਹਿੰਦੀਆਂ ਹਾਂ। ਅਸੀਂ ਸੂਰਜ-ਬੰਸੀ ਹਾਂ। ਸੂਰਜ ਦੇ ਵਿਰਸੇ...ਆਤਿਸ਼ ਨੂੰ ਅਸਾਂ ਸਿਰਾਂ 'ਚ ਸੰਭਾਲਿਆ ਹੋਇਐ। ...ਅਸਾਂ ਆਪਣੇ ਘਰਾਂ ਦੀਆਂ ਕੰਧਾਂ ਉਤੇ ਸਜਣਾਂ ਦੀਆਂ ਯਾਦਾਂ ਦਾ ਪੋਚਾ ਦਿਤਾ ਹੋਇਆ ਹੈ। ਜਦ ਸਾਡੇ ਦਿਲ ਅੰਦਰ ਉਸਦੀ ਯਾਦ ਤੂਫਾਨ ਚੁਕਣ ਲਗਦੀ ਹੈ। ਸਿਰ ਬੌਰਾ ਹੋ ਉਠਦਾ ਹੈ...ਸਾਡਾ ਸਿਰ ਕੰਧਾਂ ਨਾਲ ਘਿਸਰ ਘਿਸਰ ਜਾਂਦਾ ਹੈ ਜਦ...ਅਸੀਂ ਬਲ ਉਠਦੀਆਂ ਹਾਂ...ਅਸੀਂ ਸਾਰੀਆਂ ਇਕ ਹਾਂ, ਇਕ-ਭਾਵੀ ਹਾਂ. ਇਕ-ਸੁਭਾਵੀ ਹਾਂ।

ਅਸੀਂ ਕਿਸੇ ਨੂੰ ਸਾੜਨ ਤੋਂ ਪਹਿਲਾਂ ਆਪ ਸੜ ਜਾਂਦੀਆਂ ਹਾਂ —

ਖ਼ਲਕਤ ਦੀ ਰਸੋਈ ਸਾਡੀ ਚਿਤਾ ਉੱਤੇ ਪਕਦੀ ਏ...

ਬੜੇ ਬੜੇ ਨਾਅਰੇ. ਧਮਕੀਆਂ, ਕੁਰਬਾਨੀਆਂ, ਕੁਲ ਆਲਮ ਲਈ ਖ਼ਤਰੇ ਦਾ ਖ਼ਤ ਹਾਂ ਅਸੀਂ।

ਸ਼ਾਇਦ ਸੂਰਜ ਚੜ੍ਹਨ ਵਾਲਾ ਸੀ। ਚਿੜੀਆਂ ਦੀ ਚਹਿਚਹਾਣ ਸ਼ੁਰੂ ਹੋਣਾ ਚਾਹੁੰਦੀ ਸੀ। ਉਹ ਰੋਜ਼ ਹੀ ਐਸ ਤਰ੍ਹਾਂ ਕਰਦੀਆਂ ਹੋਣਗੀਆਂ...ਭਾਜੜ ਪੈ ਗਈ।

ਸਾਰੀਆਂ ਹੀ ਮਾਚਸ ਦੀਆਂ ਮੇਮਾਂ, ਘਰਾਂ ਵਿਚ ਵੀ ਅਣਕੱਜੀਆਂ ਹੀ ਰਹਿੰਦੀਆਂ — ਸਾਰੀਆਂ ਹੀ ਢਾਣੀਆਂ 'ਚੋ ਉਠ ਆਈਆਂ, ਇਕ ਦੂਜੀ ਨੂੰ ਫੜੀ ਉਹ ਆਪੋ ਆਪਣੀਆਂ ਡੱਬੀਆਂ ਦੀ ਗੱਡੀ ਵਿਚ ਘੁਸੜ ਘੁਸੜ ਕੇ ਬੈਠ ਰਹੀਆਂ ਸਨ। ਹਰ ਇਕ ਮਾਚਸ ਦੀ ਮੇਮ ਗੱਡੀ ਵਿਚ ਬੈਠਣ ਤੋਂ ਪਹਿਲਾਂ ਇਕ ਦੂਜੀ ਨੂੰ ਘੁਟ ਘੁਟ ਕੇ ਮਿਲ ਰਹੀ

ਸੀ ਕਿਉਂ ਜੋ ਸਵੇਰ ਹੋਣ ਤੇ ਉਨ੍ਹਾਂ ਵਿਚੋਂ ਪਤਾ ਨਹੀਂ ਕਿਨ੍ਹੇਂ ਕਿਨ੍ਹੇਂ ਸੜ ਜਾਣਾ ਸੀ ।

ਸਾਰੀਆਂ ਹੀ ਵਿਚਾਰੀਆਂ ਉਸੇ ਤਰ੍ਹਾਂ ਭਜ ਕੇ ਨੰਗੀਆਂ ਹੀ ਡੱਬੀਆਂ ਵਿੱਚ ਬਹਿੰਦੀਆਂ ਗਈਆਂ । ਡੱਬੀਆਂ ਦੀ ਕਤਾਰ ਵਿੱਚ ਇਕ ਦੂਸਰੀ ਤੋਂ ਟੁੱਟ ਆਪੇ ਬੰਦ ਹੋ ਗਈਆਂ ਅਤੇ ਮਕੜੀਆਂ ਵਾਂਗ ਉੱਡ ਕੇ ਬੰਡਲ ਵਿਚ ਜਾ ਵੜੀਆਂ ।

ਦਿਨ ਚੜ੍ਹ ਆਇਆ ਸੀ । ਰਸੋਈ ਰੋਜ਼ ਵਾਂਗ ਸਾਂਭੀ ਸਿਕਰੀ ਪਈ ਸੀ । ਮਾਚਸ ਦਾ ਬੰਡਲ ਅਡੋਲ ਪਿਆ ਸੀ ।

ਮੇਰੀ ਭੁੱਖ ਲਹਿ ਗਈ ।

*('ਦਰ-ਦਰਵੇਸ਼' ਵਿਚੋਂ)*

# ਯਾਤਰਾ ਦੇ ਨਵੇਂ ਹਸਤਾਖਰ

ਪ੍ਰੋ. ਕ੍ਰਿਪਾਲ ਸਿੰਘ ਕੋਮਲ
ਹਰਭਜਨ ਹਲਵਾਰਵੀ

ਯਾਤਰਾ-ਗਿਆਨ

# ਸੰਸਾਰ ਪ੍ਰਸਿੱਧ ਚਿੱਤਰ-ਸ਼ਾਲਾ: ਅਜੰਤਾ

## ਪ੍ਰੋ. ਕ੍ਰਿਪਾਲ ਸਿੰਘ ਕੋਮਲ

ਅਜੰਤਾ ਦੇ ਵਿਹੜੇ ਵਿਚ ਨੌਜਵਾਨਾਂ ਨੇ ਉਤਾਰਾ ਕੀਤਾ। ਖੱਬੇ ਹੱਥ ਅਤਿ ਸੁੰਦਰ ਨਵੇਂ ਢੰਗ ਦੀ ਇਮਾਰਤ ਸੀ — ਇਹ ਇਕ ਹੋਟਲ ਹੈ ਜੋ ਸਰਕਾਰ ਨੇ ਸੈਲਾਨੀਆਂ ਦੀ ਸਹੂਲਤ ਲਈ ਬਣਾ ਰੱਖਿਆ ਹੈ। ਸਾਹਮਣੇ ਤੇ ਸੱਜੇ ਹੱਥ ਉੱਚੀਆਂ ਪਹਾੜੀਆਂ ਹਨ। ਸਾਹਮਣੀ ਪਹਾੜੀ ਦੇ ਦਾਮਨ ਵਿਚ ਇਕ ਦਰਿਆ ਹੈ ਜੋ ਇਸ ਵਕਤ ਸੁੱਕਾ ਸੀ। ਯੁਵਕ ਇਸ ਸਮੇਂ ਮਹਾਰਾਸ਼ਟਰ ਦੀ ਰਿਆਸਤ ਵਿਚ ਬਿੰਧੀਆਚਲ ਦੀਆਂ ਵੀਰਾਨ ਪਹਾੜੀਆਂ ਦੇ ਵਿਚਕਾਰ ਵਘੋਰਾ ਦਰਿਆ ਦੇ ਕੰਢੇ ਖੜੇ ਸਨ। ਪਰ ਗ਼ੁਫਾਵਾਂ ਕਿੱਥੇ ਸਨ? ਪਹਿਲੀ ਤੱਕਣੀ ਤੇ ਕੋਈ ਗ਼ੁਫਾ ਨਜ਼ਰ ਨਾ ਆਈ। ਤਾਜ ਮਹੱਲ ਜਿਵੇਂ ਪਹਿਲੀ ਤੱਕਣੀ ਤੇ ਸਾਰੇ ਦਾ ਸਾਰਾ ਯੁਵਕਾਂ ਨੂੰ ਦਿੱਸ ਪਿਆ ਸੀ, ਇਥੇ ਇੰਜ ਨਾ ਹੋਇਆ। ਗੁਫਾਵਾਂ ਸੱਜੇ ਹੱਥ ਪਹਾੜੀ ਦੇ ਉੱਪਰ ਦਰਿਆ ਦੇ ਉਰਲੇ ਕੰਢੇ ਤੇ ਇਕ ਅਰਧ ਗੋਲੇ ਦੀ ਸ਼ਕਲ ਵਿਚ ਫੈਲੀਆਂ ਹੋਈਆਂ ਸਨ ਤੇ ਉਰਲੇ ਕੰਢੇ ਤੇ ਨਿਵਾਣ ਵਿਚ ਖਲੋ ਕੇ ਇਨ੍ਹਾਂ ਦਾ ਇਕਸਾਰ ਦਿਸ ਪੈਣਾ ਮੁਸ਼ਕਿਲ ਸੀ। ਹਾਂ ਪਾਰਲੇ ਕੰਢੇ ਤੇ ਹੋਣ ਨਾਲ ਇਹਨਾਂ ਗੁਫਾਵਾਂ ਦੀ ਕਤਾਰ ਪਹਿਲੀ ਤੱਕਣੀ ਤੇ ਦਿੱਸ ਸਕਦੀ ਸੀ।

ਬੱਸ ਵਿਚੋਂ ਨਿਕਲ ਨਿਕਲ ਕੇ ਯੁਵਕ ਇਧਰ-ਉਧਰ ਖਿੰਡ-ਪੁੰਡ ਗਏ। ਕੁਝ ਪਹਾੜੀਆਂ ਤੇ ਚੜ੍ਹ ਗਏ, ਕਈ ਦਰਿਆ ਵਿਚ ਉੱਤਰ ਗਏ ਤੇ ਇਕ ਦੋ ਹੋਟਲ ਵਿਚ ਵੀ ਲੋਪ ਹੋ ਗਏ; ਸ਼ਾਇਦ ਕੋਈ ਚਾਹ ਦਾ ਕੱਪ ਮਿਲ ਸਕੇ। ਪਰ ਸਵੇਰ ਹੋਣ ਕਰਕੇ ਨਾ ਅਜੇ ਗੁਫਾਵਾਂ ਦਾ ਦਾਖ਼ਲਾ ਸ਼ੁਰੂ ਹੋਇਆ ਸੀ ਤੇ ਨਾ ਹੀ ਹੋਟਲ ਤੋਂ ਕੁਝ ਖਾਣ ਨੂੰ ਮਿਲ ਸਕਦਾ ਸੀ। ਵਿਅਰਥ ਇਧਰ-ਉਧਰ ਘੁੰਮ ਘੁਮਾ ਕੇ ਜਾਂ ਇਕ ਦੋ ਰੁੱਖਾਂ ਹੇਠ ਬਣੇ ਪਲੇਟਫ਼ਾਰਮਾਂ ਉੱਪਰ ਬੈਠ ਕੇ ਬੱਸ ਦੇ ਸਫ਼ਰ ਦਾ ਥਕੇਵਾਂ ਲਾਹਿਆ। ਅੰਤ ਸਭ ਯੁਵਕ ਸੱਜੇ ਹੱਥ ਇਕ ਪਹਾੜੀ ਪਗਡੰਡੀ ਤੇ ਚੜ੍ਹਨ ਲੱਗੇ। ਫਿਰ ਚੜ੍ਹਾਈ ਰੁਕ ਗਈ ਤੇ ਪਗਡੰਡੀ ਹਮਵਾਰ ਹੋ ਗਈ, ਜਿਸ ਉੱਪਰ ਚਲਦੇ ਨੌਜਵਾਨ ਗੁਫਾਵਾਂ ਦੇ ਪ੍ਰਵੇਸ਼ ਸਥਾਨ 'ਤੇ ਆਣ ਪਹੁੰਚੇ। ਇਥੋਂ ਟਿਕਟਾਂ ਲਈਆਂ ਤੇ ਇਕ ਨੰਬਰ ਗੁਫਾ ਦੇ ਬੂਹੇ ਅੱਗੇ ਆਣ ਖੜੇ ਹੋਏ। ਬਹੁਤ ਸਾਰੀਆਂ ਗੁਫ਼ਾਵਾਂ ਇਸ ਥਾਂ ਤੋਂ ਦਿੱਸ ਪਈਆਂ। ਸਭ ਗੁਫ਼ਾਵਾਂ ਇਕ ਦੂਜੀ ਦੇ ਨਾਲ ਮਹਾਨ ਬੋਧੀ ਬੁੱਤ ਬਿਰਾਜਮਾਨ ਸੀ। ਗਾਈਡ ਨੇ ਸਭ ਤੋਂ ਪਹਿਲਾਂ ਇਸ

ਬੁੱਤ ਉੱਪਰ ਰੌਸ਼ਨੀ ਕੀਤੀ। ਉਸ ਨੇ ਯੁਵਕਾਂ ਨੂੰ ਦੱਸਿਆ ਕਿ ਦਰਸ਼ਕ ਕਿਸੇ ਪਾਸਿਓਂ ਵੀ ਇਸ ਬੁੱਤ ਨੂੰ ਵੇਖੇ, ਮਹਾਤਮਾ ਬੁੱਧ ਉਸੇ ਵੱਲ ਹੀ ਵੇਖਦੇ ਜਾਪਦੇ ਹਨ, ਜਿਵੇ ਇਹ ਬੁੱਧ-ਦ੍ਰਿਸ਼ਟੀ ਸਰਵੱਤ੍ਰ ਹੋਵੇ ਤੇ ਫਿਰ ਅਜੂਬਾ ਇਹ ਕਿ ਸਾਹਮਣਿਉ ਦੇਖਿਆਂ ਇਸ ਦ੍ਰਿਸ਼ਟੀ ਵਿਚੋਂ ਸ਼ਾਂਤੀ ਲੱਭਦੀ ਸੀ, ਖੱਬੇ ਪਾਸਿਓਂ ਵੇਖਿਆਂ ਇਹੀ ਚਿਹਰਾ ਗੰਭੀਰ ਬਣ ਜਾਂਦਾ ਸੀ ਤੇ ਸੱਜੇ ਪਾਸਿਉਂ ਵੇਖਣ ਨਾਲ ਇਹ ਮੰਦ-ਮੰਦ ਮੁਸਕਾਂਦਾ ਜਾਪਦਾ ਸੀ। ਕਲਾ ਦਾ ਇਹ ਕਮਾਲ ਵੇਖ ਕੇ ਨੌਜਵਾਨ 'ਕਮਾਲ! ਕਮਾਲ!' ਕਰ ਉੱਠੇ। ਮੂਰਤੀ ਦੇ ਕੰਨਾਂ ਵਿਚ ਕੰਗਣ ਸਨ, ਹੱਥ ਵਿਚ ਇਕ ਕੱਪੜਾ ਅਤੇ ਸਿਰ ਉੱਤੇ ਘੁੰਗਰਾਲੇ ਵਾਲ। ਪਦਮ-ਆਸਣ ਵਿਚ ਬਿਰਾਜਮਾਨ ਬੁੱਧ ਦਾ ਇਹ ਬੁੱਤ ਸੰਸਾਰ ਭਰ ਦੇ ਬੋਧ-ਬੁੱਤਾਂ ਵਿਚ ਵੱਖਰਾ ਅਤੇ ਅਨੂਠਾ ਹੈ। ਯੁਵਕਾਂ ਦਾ ਜੀ ਕਰੇ; ਉਹ ਇਸੇ ਬੁੱਤ ਨੂੰ ਸੱਜਿਓਂ-ਖੱਬਿਓਂ ਵੇਖੀ ਜਾਣ, ਪਰ ਅਜੇ ਤਾਂ ਅਜੰਤਾ ਦਾ ਪਹਿਲਾ ਕ੍ਰਿਸ਼ਮਾ ਹੀ ਉਨ੍ਹਾਂ ਵੇਖਿਆ ਸੀ।

ਬੁੱਤ ਤੋਂ ਲਾਂਭੇ ਹੋ ਕੇ ਗਾਈਡ ਨੇ ਬੁੱਤ ਦੇ ਖੱਬੇ ਪਾਸੇ ਇਕ-ਦੀਵਾਰੀ ਚਿੱਤਰ ਉਪਰ ਰੌਸ਼ਨੀ ਪਾਈ। ਇਸ ਚਿੱਤਰ ਵਿਚ ਸਿੱਧਾਰਥ ਨੂੰ ਤਪ ਕਰਦਿਆਂ ਵਿਖਾਇਆ ਗਿਆ ਹੈ। ਇੱਕ ਪਾਸੇ ਸੱਤ ਸੁੰਦਰ ਨਾਰੀਆਂ ਨਾਚ ਕਰ ਰਹੀਆਂ ਹਨ। ਦੂਜੇ ਪਾਸੇ ਕਾਮਦੇਵ ਹੈ, ਜਿਸ ਦਾ ਨਾਉਂ ਮਾਰ ਰਾਖਸ਼ਿਸ ਹੈ। ਬੁੱਧ ਦੇ ਉੱਪਰ ਸੱਪ ਹੈ, ਖੱਬੇ ਹੱਥ ਸ਼ੇਰ ਤੇ ਇਕ ਹੋਰ ਪਾਸੇ ਤਲਵਾਰ ਸੂਤ ਕੇ ਖਲੋਤਾ ਇਕ ਸੈਨਾਪਤੀ, ਪਰ ਇਹ ਸਭ ਮੋਹ ਅਤੇ ਭੈ ਦੇ ਦ੍ਰਿਸ਼ ਬੁੱਧ ਦੀ ਸਮਾਧੀ ਨੂੰ ਭੰਗ ਨਹੀਂ ਕਰ ਸਕਦੇ। ਇਸ ਚਿੱਤਰ ਨੂੰ 'ਬੁੱਧ ਪਰੀਖਿਆ' ਭੀ ਆਖਿਆ ਜਾਂਦਾ ਹੈ। ਅਸਲ ਵਿਚ ਇਹ ਚਿੱਤਰ ਮਹਾਤਮਾ ਬੁੱਧ ਦੀ ਉਸ ਆਤਮਿਕ ਜਿੱਤ ਦਾ ਪ੍ਰਗਟਾਵਾ ਹੈ, ਜੋ ਉਸ ਨੇ ਸੰਸਾਰਕ ਵਿਸੇ ਵਿਕਾਰਾਂ-ਕਾਮ ਆਦਿ—ਉੱਪਰ ਪ੍ਰਾਪਤ ਕੀਤੀ। ਛੋਟੀ ਗੁਫਾ ਵਿਚੋਂ ਬਾਹਰ ਨਿਕਲ ਕੇ ਹੁਣ ਗਾਈਡ ਨੇ ਵੱਡੀ ਗੁਫ਼ਾ ਦੇ ਚਿੱਤਰ ਵਿਖਾਲਣੇ ਆਰੰਭੇ। ਛੋਟੀ ਗੁਫਾ ਦੀ ਦਲ੍ਹੀਜ਼ ਦੇ ਖੱਬੇ ਹੱਥ ਵੱਡੀ ਗੁਫਾ ਦੀ ਦੀਵਾਰ ਉੱਪਰ ਬਲਬ ਦੀ ਰੌਸ਼ਨੀ ਨਾਲ ਗਾਈਡ ਨੇ ਇਕ ਹੋਰ ਚਿੱਤਰ ਨੂੰ ਰੌਸ਼ਨ ਕੀਤਾ।

ਇਸ ਚਿੱਤਰ ਦਾ ਨਾਂ 'ਅਵਿਲੋਕਤੇਸ਼ਵਰ' ਹੈ, ਜਿਸ ਦਾ ਅਰਥ ਹੈ ਉਹ ਦੇਵ ਜੋ ਦ੍ਰਿਸ਼ਟੀ ਪਾਉਂਦਾ ਹੈ। ਭਾਵ ਜੋ ਨੀਂਵਿਆਂ ਅਤੇ ਦੁਖੀਆਂ ਉੱਪਰ ਮਿਹਰ ਦੀ ਦ੍ਰਿਸਟੀ ਪਾਉਂਦਾ ਹੈ। ਗਾਈਡ ਨੇ ਇਸ ਚਿੱਤਰ ਨੂੰ ਭੀ ਅਜੰਤਾ ਦਾ ਇਕ ਪ੍ਰਸਿੱਧ ਚਿੱਤਰ ਦੱਸਿਆ। ਦੇਵ ਦਾ ਸੀਸ ਹੀਰਿਆਂ ਜੜੇ ਮੁਕਟ ਨਾਲ ਸੋਭਾ ਦੇ ਰਿਹਾ ਸੀ। ਗਰਦਨ ਦਾ ਝੁਕਾਅ ਖੱਬੇ ਪਾਸੇ ਵੱਲ ਥੋੜ੍ਹਾ ਜਿਹਾ ਖ਼ਮ, ਦ੍ਰਿਸ਼ਟੀ ਹਿਠਾਂਹ ਨੂੰ, ਗਲ ਵਿਚ ਮੋਤੀਆਂ ਦੀ ਮਾਲਾ ਤੇ ਚਿਹਰੇ ਦਾ ਪ੍ਰਭਾਵ ਬੜਾ ਪਿਆਰਾ, ਤਰਸ ਭਰਿਆ ਦਿੱਸ ਰਿਹਾ ਸੀ। ਸੱਜੇ ਹੱਥ ਵਿਚ ਪਦਮ-ਫੁਲ ਹੋਣ ਕਾਰਨ ਇਸ ਚਿੱਤਰ ਨੂੰ ਪਦਮਪਾਣਿ ਭੀ ਦੱਸਿਆ ਗਿਆ।

ਇਸ ਤੋਂ ਮਗਰੋਂ ਕਈ ਹੋਰ ਚਿੱਤਰ ਵੇਖੇ ਜਿਨ੍ਹਾਂ ਨਾਲ ਮਹਾਂਜਨਕ ਨਾਮੀ ਜਾਤਕਾਂ ਦੀਆ ਸਾਖੀਆਂ ਇੰਜ ਜੁੜੀਆਂ ਸਨ, ਜਿਵੇਂ ਕਿਸੇ ਲੜੀ ਵਿਚ ਪਰੁੱਚੀਆਂ ਹੋਣ। ਦੂਰੋਂ

ਇਹ ਕੋਠੜੀਆਂ ਜਿਹੀਆਂ ਲੱਗਦੀਆਂ ਸਨ ਤੇ ਇਨ੍ਹਾਂ ਦੇ ਅੰਦਰਲਾ ਹਨੇਰਾ ਬਾਹਰਲੇ ਚਾਨਣ ਵਿਚ ਬੜਾ ਗੂੜ੍ਹਾ ਹੋ ਕੇ ਦਿੱਸਦਾ ਸੀ ਜੋ ਦਰਸ਼ਕ ਦੇ ਮਨ ਉੱਪਰ ਇਕ ਸੁਪਨਮਈ ਪ੍ਰਭਾਵ ਪਾਉਂਦਾ ਸੀ ।

ਇਹ ਗੁਫਾਵਾਂ 259 ਫੁੱਟ ਉੱਚੀ ਇਕ ਲੰਬ-ਕੋਨੀ ਚਟਾਨ ਵਿਚ ਖੁੱਦੀਆਂ ਹੋਈਆਂ ਹਨ ਤੇ ਇਕ-ਤਿਹਾਈ ਮੀਲ ਦੇ ਫਾਸਲੇ ਵਿਚ ਦਰਿਆ ਦੇ ਕੰਢੇ ਦੇ ਨਾਲ-ਨਾਲ ਸਾਵੀਂ ਉਚਾਈ ਤੇ ਪੂਰਬ ਤੋਂ ਪੱਛਮ ਵੱਲ ਫੈਲੀਆਂ ਹੋਈਆਂ ਹਨ । ਪਤਾ ਲੱਗਾ ਕਿ ਕੁੱਲ ਗੁਫਾਵਾਂ 29 ਹਨ, ਜਿਨ੍ਹਾਂ ਵਿਚੋਂ 5 ਮੰਦਰ (ਚੈਤਯ) ਹਨ ਤੇ 24 ਮੱਠ (ਵਿਹਾਰ) । ਗੁਫਾਵਾਂ ਦਾ ਪਹਿਲਾ ਦ੍ਰਿਸ਼ ਹੀ ਯੁਵਕਾਂ ਨੂੰ ਇਕ ਵਿਸਮਾਦੀ ਆਨੰਦ ਦੇ ਗਿਆ । ਕੁਦਰਤ ਦੀ ਅੱਤ ਹੁਸੀਨ ਅਤੇ ਨਵੇਕਲੀ ਗੋਦ ਵਿਚ ਬਿਰਾਜਮਾਨ ਇਹ ਮੰਦਰ ਤੇ ਮੱਠ: ਜਿਵੇਂ ਭਾਰਤ ਦੀ ਦੱਖਣ ਪਠਾਰ ਦੇ ਸਿਰ ਦਾ ਕੋਈ ਛਤਰ ਹੋਣ । ਗੁਫਾਵਾਂ ਦੀ ਇਹ ਲੜੀ — ਜਿਵੇਂ ਭਾਰਤ ਦੀ ਧਰਤ-ਹਿਰਨੀ ਦੀ ਨਾਭੀ ਵਿਚ ਕੋਈ ਕਲਾ-ਕਸਤੂਰੀ ਹੋਵੇ, ਜਿਸ ਦੀ ਹੋਂਦ ਤੋਂ ਉਹ ਆਪ ਸਦੀਆਂ ਤੀਕ ਬੇਖ਼ਬਰ ਰਹੀ ਤੇ ਅੰਤ 1819 ਈਸਵੀ ਵਿਚ ਅੰਗ੍ਰੇਜ਼ੀ ਫੌਜ ਦੀ ਇਕ ਟੁਕੜੀ ਨੇ ਇਸ ਨੂੰ ਸਭ ਤੋਂ ਪਹਿਲੀ ਵੇਰ ਲੱਭ ਲਿਆ । ਦੂਜੀ ਸਦੀ ਪੂਰਵ ਈਸਵੀ ਤੋਂ ਲੈ ਕੇ 8ਵੀਂ ਸਦੀ ਈਸਵੀ ਤਕ ਇਹ ਗੁਫਾਵਾਂ ਉਸਰਦੀਆਂ ਰਹੀਆਂ । ਇਹ ਇਕ ਹਜਾਰ ਸਾਲ ਦਾ ਸਮਾਂ ਬੁੱਧ ਮੱਤ ਦੇ ਜਨਮ, ਵਿਕਾਸ ਤੇ ਵਿਨਾਸ਼ ਦਾ ਸਮਾਂ ਸੀ, ਪਰੰਤੂ ਬੁੱਧ ਮੱਤ ਦੇ ਲੋਪ ਹੋਣ ਨਾਲ ਇਹ ਵੀ ਭੁੱਲ ਵਿੱਸਰ ਗਈਆਂ ਤੇ ਇਕ ਹਜਾਰ ਸਾਲ ਵਿੱਸਰੀਆਂ ਰਹੀਆਂ । ਇਨ੍ਹਾਂ ਦਾ ਵਿੱਸਰ ਜਾਣਾ ਵੀ ਇਨ੍ਹਾਂ ਦੀ ਖ਼ੁਸ਼ਕਿਸਮਤੀ ਸੀ; ਨਹੀਂ ਤਾਂ ਇਸਲਾਮੀ ਤਾਕਤਾਂ ਦੇ ਹੱਥੋਂ ਇਨ੍ਹਾਂ ਮੰਦਰਾਂ, ਮੱਠਾਂ ਅਤੇ ਇਨ੍ਹਾਂ ਵਿਚਲੀ ਕਲਾ ਦਾ ਵੀ ਉਹੀ ਹਸਰ ਹੋਣਾ ਸੀ ਜੋ ਮਾਰਤੰਡ ਅਤੇ ਸੋਮਨਾਥ ਦੇ ਮੰਦਰਾਂ ਦਾ ਹੋਇਆ ਸੀ ।

ਗੁਫਾਵਾਂ ਦੀ ਬਾਹਰਲੀ ਸੈਟਿੰਗ ਤੇ ਮਸਰੂਰ ਹੋ ਕੇ ਨੌਜਵਾਨ ਪਹਿਲੀ ਗੁਫਾ ਵਿਚ ਦਾਖ਼ਲ ਹੋਏ ਤੇ ਦਾਖ਼ਲ ਹੁੰਦਿਆਂ ਸਾਰ ਇਸ ਗੁਫਾ ਦੇ ਆਕਾਰ ਅਤੇ ਸੌਂਦਰਯ ਨੂੰ ਵੇਖ ਉਹ ਦੰਗ ਰਹਿ ਗਏ । ਇਹ ਗੁਫਾ ਸੀ ਜਾਂ ਕਿਸੇ ਰਾਜ ਮਹੱਲ ਦਾ ਕੋਈ ਹਾਲ ਕਮਰਾ, ਜਿਸ ਨੂੰ ਮਨੁੱਖੀ ਹੱਥਾਂ ਨੇ ਆਪਣੀ ਸ਼ਕਤੀ ਨਾਲ ਪਹਾੜ ਦੇ ਇਕ ਟੋਟੇ ਵਿਚੋਂ ਮੂਰਤੀਮਾਨ ਕਰ ਲਿਆ ਸੀ । ਅੰਦਰ ਘੁੱਪ ਹਨੇਰਾ ਸੀ । ਗੁਫਾ ਦੇ ਚੌਕੀਦਾਰ ਨੇ ਲਾਈਟ-ਪਾਸ ਵੇਖਿਆ ਅਤੇ ਇਸ ਪਿੱਛੋਂ ਵੱਡੇ-ਵੱਡੇ ਬਿਜਲੀ ਬਲਬਾਂ ਨਾਲ ਗੁਫਾ ਦੀਆਂ ਦੀਵਾਰਾਂ ਉੱਤੇ ਰੌਸ਼ਨੀ ਸੁੱਟਣ ਲੱਗਾ । ਬੇਅੰਤ ਚਿੱਤਰਾਂ ਨਾਲ ਇਹ ਦੀਵਾਰਾਂ ਸ਼ਿੰਗਾਰੀਆਂ ਹੋਈਆਂ ਸਨ । ਗਾਈਡ ਨੇ ਸਮਝਾਇਆ ਕਿ ਇਸ ਗੁਫਾ ਦੇ ਚਿੱਤਰ 6ਵੀਂ-7ਵੀਂ ਸਦੀ ਈਸਵੀ ਦੀਆਂ ਬੁੱਧ ਯਾਦਗਾਰਾਂ ਹਨ । ਬੁੱਧ ਦੀਆਂ ਜਾਤਕਾਂ—ਸੀਬੀ ਜਾਤਕ, ਸੰਖਪਾਲ ਜਾਤਕ, ਮਹਾਜਨਕ ਜਾਤਕ—ਵਿਚੋਂ ਕਈ ਘਟਨਾਵਾਂ ਨੂੰ ਇਨ੍ਹਾਂ ਚਿੱਤਰਾਂ ਰਾਹੀ ਸਾਕਾਰ ਕੀਤਾ ਹੋਇਆ ਸੀ ।

ਯੁਵਕਾਂ ਨੂੰ ਆਪਣੇ ਮਗਰ ਆਉਣ ਲਈ ਕਹਿ ਕੇ ਗਾਈਡ ਗੁਫਾ ਦੀ ਸਾਹਮਣੀ

ਦੀਵਾਰ ਵੱਲ ਤੁਰ ਪਿਆ। ਵਿਚਕਾਰ ਕਰ ਕੇ ਉਸ ਦੀਵਾਰ ਦੇ ਅੰਦਰਵਾਰ ਇਕ ਛੋਟੀ ਜਿਹੀ ਕੋਠੜੀ ਸੀ—ਮਾਣੋ ਵੱਡੀ ਗੁਫਾ ਦੇ ਵਿਚ ਛੋਟੀ ਇਕ ਹੋਰ ਗੁਫਾ। ਇਸ ਛੋਟੀ ਗੁਫਾ ਵਿਚ ਇਕ ਕਹਾਣੀ ਨੂੰ ਚਿੱਤਰਦੇ ਸਨ। ਇਹ ਜਾਤਕ ਬੁੱਧ ਦੇ ਕਿਸੇ ਪਹਿਲੇ ਮਿਥਿਹਾਸਕ ਅਵਤਾਰ ਦੀ ਕਹਾਣੀ ਹੈ, (ਗਾਈਡ ਨੇ ਦੱਸਿਆ ਕਿ ਬੁੱਧ ਦੇਵ ਨੇ 55-ਜਨਮ ਧਾਰਨ ਕੀਤੇ ਹਨ) ਜਦੋਂ ਬੁੱਧ ਇਕ ਰਾਜੇ ਦੇ ਰੂਪ ਵਿਚ ਪ੍ਰਗਟ ਹੋ ਕੇ ਆਪਣੇ ਤਾਜ ਤਖ਼ਤ ਨੂੰ ਸਾਧੂ ਜੀਵਨ ਬਿਤਾਉਣ ਲਈ ਠੁਕਰਾ ਦਿੰਦਾ ਹੈ। ਇਕ ਚਿੱਤਰ ਵਿਚ ਰਾਜਾ ਆਪਣੀਆਂ ਰਾਣੀਆਂ ਦੇ ਵਿਚਕਾਰ ਬੈਠ ਕੇ ਉਨ੍ਹਾਂ ਨੂੰ ਆਪਣੀ ਰਾਜ-ਤਿਆਗ ਦੀ ਭਾਵਨਾ ਤੋਂ ਜਾਣੂ ਕਰਾ ਰਿਹਾ ਹੈ, ਜਿਸ ਨੂੰ ਸੁਣ ਕੇ ਰਾਣੀਆਂ ਦੇ ਚਿਹਰਿਆਂ ਉੱਤੇ ਵੱਖ-ਵੱਖ ਪ੍ਰਤੀਕਰਮ ਜਾਗਦੇ ਹਨ। ਰਾਜਾ ਆਪਣੀ ਪਟਰਾਣੀ ਵੱਲ ਬੜੇ ਕਰੁਣਾ ਅਤੇ ਤਰਸ ਭਰੇ ਅੰਦਾਜ਼ ਨਾਲ ਵੇਖ ਰਿਹਾ ਹੈ। ਰਾਣੀਆਂ ਦੇ ਸਰੀਰ ਆਮ ਤੌਰ ਤੇ ਅਰਧ-ਨਗਨ ਹਨ। ਪਟਰਾਣੀ ਦੇ ਉੱਪਰਲੇ ਧੜ ਦਾ ਨੰਗੇਜ ਬਾਕੀਆਂ ਨਾਲੋਂ ਵਧੇਰੇ ਉੱਘੜਵਾਂ ਹੈ। ਨਿਰਸੰਦੇਹ ਰਾਣੀਆਂ ਦੇ ਚਿਹਰਿਆਂ ਦੇ ਹਾਵ-ਭਾਵ ਉਹੀ ਹਨ, ਜੋ ਭਾਰਤ ਦੇ ਕਲਾਸਿਕੀ ਨ੍ਰਿੱਤ ਵਿਚ ਪ੍ਰਗਟਾਏ ਜਾਂਦੇ ਹਨ। ਇਕ ਹੋਰ ਚਿੱਤਰ ਵਿਚ ਰਾਜੇ ਦੇ ਦਿਲ-ਬਹਿਲਾਵੇ ਦਾ ਸਾਮਾਨ ਹੈ, ਪਰ ਉਸ ਦਾ ਦਿਲ ਬਹਿਲਦਾ ਨਹੀਂ। ਅਗਲੇ ਚਿੱਤਰ ਵਿਚ ਰਾਜਾ ਸਾਧੂ ਬਣ ਕੇ ਮਹੱਲ ਵਿਚੋਂ ਨਿਕਲਦਾ ਵਿਖਾਇਆ ਗਿਆ ਹੈ ਅਤੇ ਉਸ ਤੋਂ ਅਗਲੇਰੇ ਚਿੱਤਰ ਵਿਚ ਰਾਜਾ ਇਕ ਬੇੜੀ ਵਿਚ ਬੈਠ ਕੇ ਜ਼ਿੰਦਗੀ ਤੋਂ ਦੂਰ ਜਾ ਰਿਹਾ ਪ੍ਰਤੀਤ ਹੁੰਦਾ ਹੈ। ਇਹ ਚਿੱਤਰ ਗੁਫਾ ਦੀ ਖੱਬੀ ਦੀਵਾਰ ਉੱਪਰ ਸਨ। ਗਾਈਡ ਦੇ ਆਖਣ ਅਨੁਸਾਰ ਇਹ ਰਾਜਾ, ਮਿਥਲਾ ਨਗਰ ਦਾ ਰਾਜਾ ਸੀ, ਜਿਸ ਦਾ ਨਾਂ ਜਨਕ ਸੀ। ਇਸ ਰਾਜੇ ਦੇ ਨਾਂ ਉੱਤੇ ਜਾਤਕ ਦਾ ਨਾਂ ਮਹਾਜਨਕ ਜਾਤਕ ਹੈ।

ਤੇ ਹੁਣ ਗਾਈਡ ਨੇ ਬਲਬ ਦੀ ਰੌਸ਼ਨੀ ਨਾਲ ਗੁਫਾ ਦੀ ਛੱਤ ਨੂੰ ਰੌਸ਼ਨ ਕਰ ਦਿੱਤਾ। ਛੱਤ ਉੱਪਰ ਇਕ ਐਸੇ ਬਲਦ ਦਾ ਚਿੱਤਰ ਸੀ ਜੋ ਖੌਰੂ ਪਾਉਂਦਾ ਜਾਪਦਾ ਸੀ। ਗੁਫਾ ਦੇ ਚਹੁੰ ਨੁੱਕਰੀਂ ਘੁੰਮਣ ਨਾਲ ਇਹ ਬਲਦ ਭੀ ਦਰਸ਼ਕ ਨੂੰ ਆਪਣੇ ਨਾਲ ਘੁੰਮਦਾ ਪ੍ਰਤੀਤ ਹੁੰਦਾ ਸੀ। ਇਕ ਪਾਸੇ ਕੰਵਲ-ਫੁੱਲਾਂ ਨਾਲ ਘਿਰੇ ਹੋਏ ਇਕ ਹਾਥੀ ਦਾ ਚਿੱਤਰ ਸੀ, ਜੋ ਛੱਤ ਦੀ ਸ਼ੋਭਾ ਨੂੰ ਹੋਰ ਵਧਾ ਰਿਹਾ ਸੀ। ਦੀਵਾਰ ਉੱਪਰ ਚਿੱਤਰ ਬਣਾਣਾ ਸਹਿਲ ਹੈ, ਪਰ ਛੱਤ ਉੱਪਰ ਚਿੱਤਰਕਾਰੀ ਦਾ ਕੰਮ ਦੀਵਾਰੀ ਚਿੱਤਰਕਾਰੀ ਨਾਲੋਂ ਕਈ ਗੁਣਾ ਔਖੇਰਾ ਹੁੰਦਾ ਹੈ। ਪਰ ਇਉਂ ਜਾਪਦਾ ਹੈ ਜਿਵੇਂ ਅਜੰਤਾ ਦੇ ਕਲਾਕਾਰਾਂ ਲਈ ਕੁਝ ਔਖਾ ਨਹੀਂ ਸੀ। ਜਿਹੜੇ ਲੋਕ ਪਹਾੜਾਂ ਵਿਚੋਂ ਮਹੱਲ, ਇਮਾਰਤਾਂ ਤੇ ਮੰਦਰਾਂ ਦੇ ਮੰਦਰ ਵੇਲ ਲੈਂਦੇ ਸਨ, ਉਹ ਇਸ ਛੱਤ ਦੀ ਚਿੱਤਰਕਾਰੀ ਨੂੰ ਕੀ ਜਾਣਦੇ ਸਨ ਤੇ ਕੀ ਮਜਾਲ ਇਨ੍ਹਾਂ ਛੱਤ-ਚਿੱਤਰਾਂ ਵਿਚ ਉਨ੍ਹਾਂ ਦੇਵ ਕਲਾਕਾਰਾਂ ਦਾ ਹੱਥ ਕਿਤੇ ਥਿੜਕਿਆ ਹੋਵੇ, ਕਿਤੇ ਉਨ੍ਹਾਂ ਦਾ ਬੁਰਸ਼ ਕੰਬਿਆ ਹੋਵੇ ਜਾਂ ਉੱਝ ਹੀ ਸਰੀਰਕ ਅਸਥਿਰਤਾ ਨਾਲ ਕੋਈ ਵਾਧੂ ਲੀਕ ਵਿੰਗੀ-ਟੇਢੀ ਕਿਤੇ ਵਹਿ ਗਈ ਹੋਵੇ।

ਗੁਫਾ ਨੰਬਰ 1




1. ਰਾਜ ਤਿਆਗ ਦੀ ਘਟਨਾ
2. ਸੀਬੀ ਜਾਤਕ
3. ਬੁੱਧ ਦਾ ਮਤਰੇਆ ਭਰਾ ਨੰਦ
4. ਸੰਖਪਾਲ ਜਾਤਕ
5. ਮਹਾਜਨਕ ਜਾਤਕ
6. ਬਲਦਾ ਦੀ ਲੜਾਈ
7. ਇਕ ਦੰਪਤੀ ਜੋੜਾ
8. ਅਵਿਲੋਕਤੀਸ੍ਵਕ ਪਦਮਪਾਣਿ
9. ਮਾਰ ਰਾਖਸ਼ਿਸ ਦਾ ਬੁੱਧ ਨੂੰ ਭਰਮਾਣਾ
10. ਬੁੱਧ-ਬੁੱਤ
11. ਸ੍ਵਾਸਤੀ ਦੀ ਕਰਾਮਾਤ
12 ਕਾਲੀ ਰਾਜਕੁਮਾਰੀ
13. ਵੱਜਰ-ਪਾਣਿ
14. ਚੰਪਈ ਜਾਤਕ
15. ਚਾਰ ਹਿਰਨ-ਸਾਂਝਾ ਸਿਰ
16. ਪੁਲਕਸੈਨ-2. ਅਤੇ ਈਰਾਨੀ ਸਫ਼ੀਰ

ਇਕ ਹੋਰ ਚਿੱਤਰ ਵਿਚ ਇਕ ਇਸਤਰੀ ਨੂੰ ਨਾਚ ਕਰਦਿਆਂ ਵਿਖਾਇਆ ਗਿਆ ਹੈ, ਕੁਝ ਇਸਤਰੀਆਂ ਉਸ ਵੱਲ ਵੇਖ ਰਹੀਆਂ ਹਨ ਤੇ ਕੁਝ ਰਾਗ ਤੇ ਸਾਜ—ਖਾਸ ਤੌਰ ਉੱਤੇ ਬਾਂਸੁਰੀਆਂ—ਵਜਾਣ ਵਿਚ ਮਸਤ ਸਨ। ਬੁੱਧ ਜੀਵਨ ਤੋਂ ਇਲਾਵਾ ਉਸ ਸਮੇਂ ਦੇ ਸਾਧਾਰਨ ਮਨੁੱਖੀ ਅਤੇ ਪਸ਼ੂ ਜੀਵਨ ਦੀਆਂ ਝਾਕੀਆਂ ਭੀ ਇਨ੍ਹਾਂ ਦੀਵਾਰੀ ਚਿੱਤਰਾਂ ਵਿਚੋਂ ਵੇਖੀਆਂ ਗਈਆਂ। ਇਕ ਬਾਵਰਚੀਖਾਨੇ ਦਾ ਦ੍ਰਿਸ਼ ਹੈ। ਮਸਾਲੇ ਦਾ ਕਿਣਕਾ ਇਕ

ਔਰਤ ਦੀ ਅੱਖ ਵਿਚ ਪੈ ਗਿਆ ਹੈ ਤੇ ਉਹ ਅੱਖ ਵਿਚੋਂ ਕਿਣਕਾ ਕੱਢ ਰਹੀ ਹੈ। ਇਕ ਹੋਰ ਚਿੱਤਰ ਵਿਚ ਘੋੜੇ-ਉੱਪਰ ਲੈ ਜਾਈ ਜਾ ਰਹੀ ਇਕ ਇਸਤਰੀ ਬੇਹੋਸ਼ ਹੈ ਤੇ ਉਸ ਨੂੰ ਸਹਾਰਾ ਦਿੱਤਾ ਜਾ ਰਿਹਾ ਹੈ। ਇਕ ਪਾਸੇ ਇਕ ਭੁੱਖੇ ਮਹੰਤ ਦਾ ਚਿੱਤਰ ਹੈ। ਉਸ ਦੇ ਹੱਥ ਵਿਚ ਟ੍ਰੇ ਹੈ ਤੇ ਉਹ ਖਾਣ ਵਾਸਤੇ ਕੁਝ ਚੁਰਾਣ ਦੀ ਕੋਸ਼ਿਸ਼ ਕਰ ਰਿਹਾ ਹੈ। ਖੱਬੇ ਹੱਥ ਇਕ ਥੰਮ੍ਹ ਉੱਪਰ ਦੋ ਬਲਦਾਂ ਦੀ ਲੜਾਈ ਦਾ ਚਿੱਤਰ ਬੜਾ ਪਿਆਰਾ ਲੱਗਾ। ਹੁਣ ਗਾਈਡ ਸੱਜੀ ਕੰਧ ਵੱਲ ਹੋ ਤੁਰਿਆ ਤੇ ਸਭ ਤੋਂ ਪਹਿਲਾਂ ਉਸ ਨੇ ਕਾਲੀ ਰਾਜਕੁਮਾਰੀ ਦਾ ਚਿੱਤਰ ਵਿਖਾਇਆ। ਇਹ ਚਿੱਤਰ ਭੀ ਅਜੰਤਾ ਦੇ ਖ਼ਾਸ ਚਿੱਤਰਾਂ ਵਿਚੋਂ ਇਕ ਹੈ। ਇਸ ਦੇ ਨਾਲ ਹੀ ਇਕ ਦੇਵ ਹੈ ਜਿਸ ਦੇ ਹੱਥ ਵਿਚ ਵਜ੍ਰ ਹੈ ਤੇ ਜਿਸ ਕਰਕੇ ਇਸ ਦਾ ਨਾਂ ਵੱਜ੍ਰਪਾਣਿ ਹੈ। ਇਸ ਦੇ ਨਾਲ ਹੀ ਚੰਪਈ ਜਾਤਕ ਵਿਚੋਂ ਕੁਝ ਝਾਕੀਆਂ ਨੂੰ ਚਿੱਤਰਿਆ ਹੋਇਆ ਦੱਸਿਆ ਗਿਆ। ਸੱਜੇ ਹੱਥ ਇਕ ਥੰਮ੍ਹ ਉੱਪਰ ਚਾਰ ਹਿਰਨਾਂ ਦਾ ਇਕ ਬੁੱਤ-ਚਿੱਤਰ ਯੁਵਕਾਂ ਨੂੰ ਹੈਰਾਨ ਕਰ ਗਿਆ। ਇਨ੍ਹਾਂ ਚਹੁੰ ਹਿਰਨਾਂ ਦਾ ਧੜ ਵੱਖਰਾ, ਪਰ ਸਿਰ ਸਭ ਦਾ ਸਾਂਝਾ ਹੈ। ਇਕ ਹੋਰ ਚਿੱਤਰ ਵਿਚ ਭਾਰਤ ਦੇ ਇਕ ਪ੍ਰਾਚੀਨ ਰਾਜੇ ਪੁਲਕਸੈਨ-2, ਨੂੰ ਇਕ ਈਰਾਨੀ ਸਫੀਰ ਨੂੰ 'ਜੀ-ਆਇਆਂ' ਆਖਦਿਆਂ ਵਿਖਾਇਆ ਹੈ। ਇਹ ਚਿੱਤਰ ਪ੍ਰਾਚੀਨ ਭਾਰਤ ਦੇ ਈਰਾਨ ਨਾਲ ਮਿਤਰਾਨਾ ਸੰਬੰਧਾਂ ਦਾ ਲਖਾਇਕ ਦੱਸਿਆ ਗਿਆ।

ਹੁਣ ਇਸ ਗੁਫਾ ਵਿਚੋਂ ਨਿਕਲ ਨੌਜਵਾਨਾਂ ਨੇ ਅਗਲੀ ਗੁਫਾ ਵਿਚ ਪ੍ਰਵੇਸ਼ ਕੀਤਾ। ਇਥੇ ਵੀ ਬਿਜਲੀ ਦਾ ਪ੍ਰਬੰਧ ਸੀ। ਗੁਫਾ ਦੇ ਨਿਗਰਾਨ ਨੇ ਪਾਸ ਵੇਖਿਆ ਤੇ ਉਵੇਂ ਹੀ ਉਹ ਵੀ ਗੁਫਾ ਦੀਆ ਦੀਵਾਰਾਂ ਉੱਪਰ ਫਲੱਡ-ਲਾਈਟ ਸੁੱਟਣ ਲੱਗਾ। ਕੰਧਾਂ ਉੱਪਰ ਜਿਸ ਪਾਸੇ ਉਹ ਰੌਸ਼ਨੀ ਕਰਦਾ, ਨੌਜਵਾਨ ਨੱਸ ਕੇ ਉਧਰ ਜਾਂਦੇ ਤੇ ਫਿਰ ਗਾਈਡ ਉਨ੍ਹਾਂ ਚਿੱਤਰਾਂ ਦੀ ਵਿਆਖਿਆ ਵਿਚ ਰੁੱਝ ਜਾਂਦਾ। ਨੌਜਵਾਨ ਚਿੱਤਰਾਂ ਨੂੰ ਹੱਥ ਲਾ-ਲਾ ਵੇਖਣਾ ਚਾਹੁੰਦੇ, ਪਰ ਗਾਈਡ ਉਨ੍ਹਾਂ ਨੂੰ ਮਨ੍ਹਾਂ ਕਰ ਦਿੰਦਾ। ਰੁੱਤਾਂ ਅਤੇ ਕੀੜਿਆਂ ਕਾਢਿਆਂ ਨੇ ਇਨ੍ਹਾਂ ਚਿੱਤਰਾਂ ਨੂੰ ਥਾਂ-ਥਾਂ ਤੋਂ ਕਰੇਦ ਸੁੱਟਿਆ ਹੈ, ਰੰਗ ਵੀ ਧੁੰਦਲੇ ਪੈ ਗਏ ਹਨ, ਫਿਰ ਵੀ ਇਨ੍ਹਾਂ ਚਿੱਤਰਾਂ ਵਿਚ ਹਾਲੇ ਬੜੀ ਜਾਨ ਹੈ ਤੇ ਹਜ਼ਾਰਾਂ ਸਾਲ ਹੋਰ ਜਿਊਂਦੇ ਰਹਿਣ ਦਾ ਬਲ ਹੈ ਤੇ ਫਿਰ ਸਰਕਾਰ ਵੀ ਇਨ੍ਹਾਂ ਚਿੱਤਰਾਂ ਦੀ ਸੰਭਾਲ ਦਾ ਪ੍ਰਬੰਧ ਕਰ ਰਹੀ ਹੈ। ਇਕ ਪਾਸੇ ਇਕ ਨੌਜਵਾਨ ਚਿੱਤਰਕਾਰ ਕਿਸੇ ਚਿੱਤਰ ਦੀ ਨਕਲ ਉਤਾਰ ਰਿਹਾ ਸੀ। ਨਕਲ ਕੀਤੇ ਹੋਏ ਕਈ ਹੋਰ ਪੂਰੇ ਅਤੇ ਅਧੂਰੇ ਚਿੱਤਰ ਇਕ ਨੁੱਕਰੇ ਪਏ ਸਨ। ਇਸ ਤਰ੍ਹਾਂ ਨਕਲ ਕਰਕੇ ਭੀ ਇਨ੍ਹਾਂ ਚਿੱਤਰਾਂ ਨੂੰ ਅਜਾਇਬ-ਘਰਾਂ ਵਿਚ ਸੰਭਾਲ ਕੇ ਰੱਖਣ ਦਾ ਜਤਨ ਕੀਤਾ ਜਾ ਰਿਹਾ ਹੈ। ਇਹ ਉੱਦਮ ਸ਼ਲਾਘਾ-ਯੋਗ ਲੱਗਾ। ਆਖਦੇ ਹਨ 1933 ਤੋਂ ਪਹਿਲਾਂ ਇਟਲੀ ਦੇ ਮਾਹਿਰਾਂ—ਕਉਂਟ ਆਸੀਨੀ (**Count Orsini**) ਅਤੇ ਪ੍ਰੋਫੈਸਰ ਲਾਰੈਂਜ਼ੋ ਕਕੋਨੀ (**Prof. Lorenzo Cocconi**) ਨੇ ਭੀ ਇਸ ਸੰਸਾਰ ਪ੍ਰਸਿੱਧ ਚਿੱਤਰ-ਸ਼ਾਲਾ ਦੀ ਸੰਭਾਲ ਲਈ ਕੁਝ ਕੰਮ ਕੀਤਾ ਸੀ। ਕੁਝ ਕੁ ਭਾਰਤੀ ਉਦਮੀਆਂ

ਦੀ ਸਹਾਇਤਾ ਨਾਲ ਉਨ੍ਹਾਂ ਨੇ ਇਨ੍ਹਾਂ ਚਿੱਤਰਾਂ ਉੱਪਰ ਜੰਮੀ ਮਿੱਟੀ ਅਤੇ ਮੈਲ ਨੂੰ ਲਾਹਿਆ ਤੇ ਚਿੱਤਰਾਂ ਦੀ ਮੁਰੰਮਤ ਵੀ ਕੀਤੀ ਸੀ। ਇਉਂ ਜਦ ਤੋਂ ਅਜੋਕੇ ਮਨੁੱਖ ਨੂੰ ਕਲਾ ਦੇ ਇਸ ਮਹਾਨ ਵਿਰਸੇ ਦਾ ਪਤਾ ਲੱਗਾ ਹੈ, ਉਹ ਇਸ ਦੀ ਸੇਵਾ ਅਤੇ ਸੰਭਾਲ ਵਿਚ ਬਰਾਬਰ ਜੁੱਟਿਆ ਹੋਇਆ ਹੈ।

ਇਸ ਗੁਫਾ ਦਾ ਸਭ ਤੋਂ ਵੱਡਾ ਚਮਤਕਾਰ ਇਥੋਂ ਦੇ ਇਕ ਹਜਾਰ ਬੁੱਧ-ਚਿੱਤਰ ਹਨ, ਜੋ ਸਾਰੇ ਪਦਮ-ਆਸਨ ਵਿਚ ਬੈਠੇ ਹਨ। ਸਿਰ ਦੇ ਵਾਲ ਹਰ ਚਿੱਤਰ ਵਿਚ ਜੂੜੇ ਦੇ ਰੂਪ ਵਿਚ ਸਾਂਭੇ ਹੋਏ ਹਨ। ਸਭਨਾਂ ਦੇ ਹੱਥ ਛਾਤੀ ਦੇ ਕੋਲ ਉਤਾਹ ਨੂੰ ਉੱਠੇ ਹੋਏ ਹਨ, ਪਰ ਉਂਗਲਾਂ ਦੀ ਮੁਦ੍ਰਾ ਸਭਨਾਂ ਵਿਚ ਇਕ ਜੈਸੀ ਨਹੀਂ ਤੇ ਨਾ ਹੀ ਸਭਨਾਂ ਦੇ ਚਿਹਰੇ ਇਕਸਾਰ ਹਨ। ਥੋੜ੍ਹਾ-ਥੋੜ੍ਹਾ ਅੰਤਰ ਹਰ ਚਿਹਰੇ ਦੇ ਪ੍ਰਭਾਵ ਵਿਚ ਰੱਖਿਆ ਗਿਆ ਹੈ। ਹਾਂ ਇਨ੍ਹਾਂ ਚਿਹਰਿਆਂ ਦਵਾਲੇ ਰੌਸ਼ਨੀ ਦਾ ਇਕ ਚੱਕਰ ਹਰ ਮੂਰਤ ਵਿਚ ਹੈ। ਕੋਈ ਬੁੱਧ ਨਗਨ ਨਹੀ— ਸਭਨਾਂ ਨੇ ਚੋਗੇ ਪਹਿਣ ਰੱਖੇ ਹਨ, ਜੋ ਆਮ ਤੌਰ ਉੱਤੇ ਲਾਲ ਜਾਂ ਪੀਲੇ ਰੰਗ ਦੇ ਹਨ। ਇਹ ਚਿੱਤਰ ਛੇਵੀਂ ਸਦੀ ਈਸਵੀ ਦੇ ਮੰਨੇ ਗਏ ਹਨ। ਅਜੰਤਾ ਦੀਆਂ ਗ਼ਾਰਾਂ ਵਿਚ ਹਜਾਰਾਂ ਹੀ ਐਸੇ ਬੁੱਧ-ਚਿੱਤਰ ਹਨ। ਕੋਈ ਗੁਫਾ ਬੁੱਧ ਤੋਂ ਸੱਖਣੀ ਨਹੀ। ਛੋਟੇ-ਵੱਡੇ ਅਨੇਕ ਬੁੱਧਾਂ ਵਿਚ ਘਿਰਿਆ ਹੋਇਆ ਦਰਸ਼ਕ ਵੀ ਬੁੱਧ ਰੂਪ ਹੋ ਜਾਂਦਾ ਹੈ। ਇਕ ਅਜੀਬ ਪ੍ਰਕਾਰ ਦਾ ਆਤਮਕ ਪਰਿਵਰਤਨ ਉਸ ਨੂੰ ਆਪਣੇ ਅੰਦਰ ਹੋ ਰਿਹਾ ਪ੍ਰਤੀਤ ਹੁੰਦਾ ਹੈ।

ਇਨ੍ਹਾਂ ਹਜਾਰ ਚਿੱਤਰਾਂ ਤੋਂ ਵਿਹਲੇ ਹੋ ਕੇ ਗੁਫਾ ਦੇ ਨਿਗਰਾਨ ਨੇ ਜਗਦੇ ਹੋਏ ਬਲਬ ਦੀ ਰੌਸਨੀ ਨੂੰ ਇਕ ਹੋਰ ਚਿੱਤਰ ਉੱਪਰ ਕੇਂਦਰਿਤ ਕਰ ਦਿੱਤਾ। ਰੌਸ਼ਨੀ ਦੇ ਪੌਂਦਿਆਂ ਸਾਰ ਹਨ੍ਹੇਰੇ ਵਿਚ ਕੱਜਿਆ ਹੋਇਆ ਚਿੱਤਰ ਦੀਵਾਰ ਉੱਪਰ ਉੱਘੜ ਆਉਂਦਾ; ਮਾਣੋ ਗੋਬਿੰਦ ਰੂਪ ਬਿਜਲੀ ਦੇ ਪ੍ਰਕਾਸ਼ ਨੇ ਚਿੱਤਰ ਨੂੰ ਅਰੂਪੋਂ ਸਰੂਪ ਕਰ ਦਿੱਤਾ।

ਜਿਸ ਚਿੱਤਰ ਦੇ ਸਾਹਮਣੇ ਯੁਵਕ ਹੁਣ ਖੜੇ ਸਨ, ਉਹ ਮਹਾਤਮਾ ਬੁੱਧ ਦੇ ਜਨਮ ਨਾਲ ਸੰਬੰਧ ਰੱਖਦਾ ਹੈ। ਇਕ ਸਾਖੀ ਬੁੱਧ ਬਾਰੇ ਬੜੀ ਪ੍ਰਚਲਿਤ ਹੈ ਕਿ ਇਕ ਰਾਤ ਗਰਭਵਤੀ ਮਹਾਂਮਾਇਆ (ਸੁਧੋਦਨ ਦੀ ਪਤਨੀ) ਨੂੰ ਸੁਪਨੇ ਵਿਚ ਇਕ ਚਿੱਟਾ ਹਾਥੀ ਵਿਖਾਈ ਦਿੱਤਾ। ਸਵੇਰੇ ਉੱਠ ਕੇ ਮਹਾਂਮਾਇਆ ਨੇ ਆਪਣੇ ਪਤੀ ਨੂੰ ਇਸ ਸੁਪਨੇ ਤੋਂ ਜਾਣੂੰ ਕਰਵਾਇਆ। ਸੁਧੋਦਨ ਨੇ 64 ਜੋਤਸ਼ੀ ਬੁਲਾਏ ਤੇ ਉਨ੍ਹਾਂ ਦੀ ਬੜੀ ਖ਼ਾਤਰ ਕੀਤੀ। ਫਿਰ ਜੋਤਸ਼ੀਆਂ ਨੂੰ ਇਹ ਸੁਪਨਾ ਦੱਸ ਕੇ, ਉਨ੍ਹਾਂ ਤੋਂ ਇਸ ਸੁਪਨੇ ਦੀ ਤਾਬੀਰ ਪੁੱਛੀ। ਜੋਤਸ਼ੀਆਂ ਨੇ ਰਾਜੇ ਨੂੰ ਆਖਿਆ, 'ਚਿੰਤਾ ਨਾ ਕਰੋ, ਰਾਜਨ! ਮਹਾਰਾਣੀ ਗਰਭਵਤੀ ਹੈ ਤੇ ਇਹ ਗਰਭ ਨਰ ਹੈ ਮਾਦਾ ਨਹੀਂ। ਆਪ ਨੂੰ ਇਕ ਪੁੱਤਰ ਦੀ ਪ੍ਰਾਪਤੀ ਹੋਵੇਗੀ, ਤੇ ਜੇ ਇਹ ਪੁੱਤਰ ਘਰ ਵਿਚ ਰਿਹਾ ਤਾਂ ਇਕ ਰਾਜਾ ਬਣੇਗਾ, ਇਕ ਛੱਤ੍ਰਪਤੀ ਰਾਜਾ, ਅਤੇ ਜੇ ਉਹ ਘਰ ਨੂੰ ਛੱਡ ਗਿਆ ਅਤੇ ਸੰਸਾਰ ਯਾਤਰਾ ਕਰਨ ਲੱਗ ਪਿਆ ਤਾਂ ਉਹ ਇਕ ਬੁੱਧ ਬਣੇਗਾ—ਸੰਸਾਰ ਤੋਂ ਅਗਿਆਨ ਦਾ ਪਰਦਾ ਚੁੱਕ ਦੇਵੇਗਾ।'

ਇਹ ਸਾਖੀ ਹੈ ਜਿਸ ਨੂੰ ਵੱਖ-ਵੱਖ ਚਿੱਤਰਾਂ ਰਾਹੀਂ ਇਕ ਚਿੱਤਰ-ਲੜੀ ਵਿਚ ਇਥੇ ਦੀਵਾਰ ਉੱਪਰ ਪ੍ਰਗਟਾਇਆ ਹੋਇਆ ਸੀ। ਇਕ ਚਿੱਤਰ ਵਿਚ ਮਹਾਂਮਾਇਆ ਸੁੱਤੀ ਹੋਈ ਹੈ ਤੇ ਇਕ ਸਫੇਦ ਹਾਥੀ ਸਾਹਮਣੇ ਖੜਾ ਹੈ। ਇਕ ਚਿੱਤਰ ਵਿਚ ਰਾਣੀ ਆਪਣੇ ਪਤੀ ਨੂੰ ਸੁਪਨਾ ਸੁਣਾ ਰਹੀ ਹੈ ਤੇ ਇਕ ਹੋਰ ਚਿੱਤਰ ਵਿਚ ਜੋਤਸ਼ੀ ਰਾਜੇ ਨੂੰ ਸੁਪਨੇ ਦੀ ਤਾਬੀਰ ਦੱਸ ਰਹੇ ਹਨ।

ਇਉਂ ਅਜੰਤਾ ਦੇ ਕਈ ਚਿੱਤਰ ਕੇਵਲ ਚਿੱਤਰ ਹੀ ਨਹੀ ਹਨ, ਚਿੱਤਰ-ਕਹਾਣੀਆਂ ਵੀ ਹਨ, ਜਿਨ੍ਹਾਂ ਵਿਚ ਕਾਰਜ, ਪਾਤਰ, ਦ੍ਰਿਸ਼-ਵਰਣਨ ਸਭ ਕੁਝ ਹੈ। ਇਨ੍ਹਾਂ ਕਹਾਣੀਆਂ ਦੇ ਅਰਥ ਸਮਝਾਉਣ ਵਾਲਾ ਕੋਈ ਜਾਣਕਾਰ ਜ਼ਰੂਰ ਨਾਲ ਹੋਣਾ ਚਾਹੀਦਾ ਹੈ. ਨਹੀ ਤਾਂ ਪਹਿਲੀ ਨਜ਼ਰੇ ਇਹ ਕਹਾਣੀਆਂ ਗੂੰਗੀਆਂ ਅਤੇ ਅਰਥ-ਹੀਣ ਜਾਪਦੀਆ ਹਨ, ਪਰ ਜਦੋਂ ਸਮਝ ਪੈ ਜਾਂਦੀ ਹੈ ਤਾ ਦਰਸ਼ਕ ਦਾ ਮਨ ਖੁਸ਼ੀ ਵਿਚ ਤਾੜੀਆਂ ਮਾਰਦਾ ਹੈ।

ਇਸੇ ਗੁਫਾ ਦੀ ਪਿਛਲੀ ਗੈਲਰੀ ਦੀ ਛੱਤ ਉੱਪਰ ਬੜਾ ਖ਼ੂਬਸੂਰਤ ਚਿੱਤਰ ਹੈ। ਇਕ ਰਾਜਾ ਰਾਣੀ ਇਕ ਝਰੋਖੇ ਵਿਚ ਅੱਗੇ-ਪਿੱਛੇ ਬੈਠੇ ਵਿਖਾਈ ਦਿੰਦੇ ਹਨ। ਦੋਹਾਂ ਦੇ ਸਰੀਰ ਅਰਧ-ਨਗਨ ਹਨ ਤੇ ਪਰਸਪਰ ਸਪਰਸ ਨਾਲ ਦੋਵੇ ਆਨੰਦਿਤ ਹੋਏ ਪ੍ਰਤੀਤ ਹੁੰਦੇ ਹਨ। ਦੋਹਾਂ ਦੇ ਸਿਰਾਂ ਦਾ ਮਿਲਣ ਵਿਸਮਾਦੀ ਆਨੰਦ ਦਾ ਸੂਚਕ ਹੈ। ਚਿਹਰਿਆਂ ਉੱਤੇ ਮੁਸਕਾਣ ਹੈ। ਰਾਣੀ ਨੇ ਆਪਣੀ ਸੱਜੀ ਬਾਂਹ ਨਾਲ ਆਪਣੇ ਪ੍ਰੇਮੀ ਨੂੰ ਪਿੱਛੋ ਵਲਿਆ ਹੋਇਆ ਹੈ। ਉਸ ਦੀ ਖੱਬੀ ਕੂਹਣੀ ਉਸ ਦੇ ਆਪਣੇ ਲੱਕ ਉਪਰ ਟਿਕੀ ਹੋਈ ਹੈ ਤੇ ਆਪਣੇ ਅੱਧ ਮੀਟੇ ਹੱਥ ਉੱਪਰ ਉਸ ਨੂੰ ਆਪਣੀ ਖੱਬੀ ਗਲ੍ਹ ਨੂੰ ਟਿਕਾ ਰੱਖਿਆ ਹੈ। ਚਿੱਤਰ ਦੀ ਇਕ ਵੱਡੀ ਖ਼ੂਬਸੂਰਤੀ ਇਸ ਦੰਪਤੀ ਜੋੜੇ ਦੇ ਅੱਗੇ ਇਕ ਫੁੱਲ-ਚਿੱਤਰੇ ਪਰਦੇ ਵਿਚ ਵੀ ਹੈ। ਇਉਂ ਜਾਪਦਾ ਹੈ ਜਿਵੇਂ ਪਰਦਾ ਇਕ ਪਾਸਿਓਂ ਚੁਕਿਆ ਗਿਆ ਹੋਵੇ ਤੇ ਪਿੱਛੋਂ ਪ੍ਰੀਤ ਮੁਗਧ ਪ੍ਰੇਮੀ ਪ੍ਰੇਮਿਕਾ ਅਚਨਚੇਤ ਦਿੱਸ ਪਏ ਹੋਣ। ਜਾਂ ਫਿਰ ਇਉਂ ਵੀ ਲੱਗਦਾ ਹੈ ਜਿਵੇਂ ਸਾਰਾ ਪਰਦਾ ਹੁਣੇ ਡਿਗ ਪਵੇਗਾ।

ਗੁਫਾ ਦੀ ਸਾਹਮਣੀ ਦੀਵਾਰ ਦੇ ਸੱਜੇ ਹੱਥ ਇਕ ਅਧਿਆਪਕ ਅਤੇ ਵਿਦਿਆਰਥੀਆਂ ਦਾ ਚਿੱਤਰ ਹੈ। ਵਿਦਿਆਰਥੀਆਂ ਵਿਚੋਂ ਕੁਝ ਪੜ੍ਹ ਰਹੇ ਹਨ ਤੇ ਬਾਕੀ ਲੜ ਰਹੇ ਹਨ। ਬੜਾ ਹਸਾਉਣਾ ਤੇ ਪਿਆਰਾ ਦ੍ਰਿਸ਼ ਹੈ। ਸੱਜੀ ਕੰਧ ਉੱਪਰ ਇਕ ਹੋਰ ਬੜਾ ਪ੍ਰਸਿੱਧ ਚਿੱਤਰ ਹੈ, ਜਿਸ ਵਿਚ ਇਕ ਨਾਚੀ ਕੁੜੀ ਨੂੰ ਇਕ ਰਾਜੇ ਵੱਲੋਂ (ਉਹ ਰਾਜਾ ਸ਼ਾਇਦ ਨਾਗਰਾਜ ਹੈ) ਕਿਸੇ ਗੁਨਾਹ ਬਦਲੇ ਮੌਤ ਦੀ ਸਜਾ ਦਿੱਤੀ ਗਈ ਹੈ ਤੇ ਉਹ ਕੁੜੀ ਰਾਜੇ ਅੱਗੇ ਮੱਥਾ ਟੇਕ ਕੇ ਉਸ ਤੋਂ ਖਿਮਾਂ ਮੰਗ ਰਹੀ ਹੈ। ਉਸ ਦੇ ਪਰ, ਘੁਟਨੇ, ਸੀਸ ਤੇ ਹੱਥ ਸਭ ਧਰਤੀ ਉੱਪਰ ਟਿਕੇ ਹੋਏ ਹਨ। ਕਮਰ ਵਿਚ ਬੜਾ ਲਚਕਦਾਰ ਖ਼ਮ ਹੈ। ਉਸ ਦੇ ਅੰਗ-ਅੰਗ ਵਿਚੋਂ ਕਲਾ ਫੁਟਦੀ ਹੈ। ਖਿਮਾਂ ਮੰਗ ਰਹੀ ਇਸ ਮੁਟਿਆਰ ਨੂੰ ਤੱਕ ਕੇ ਬਾਵਾ ਬਲਵੰਤ ਦੀ ਇਹ ਸਤਰ ਅਵੱਸਿਉਂ ਹੀ ਚੇਤਾ ਆਉਂਦੀ ਹੈ :

'ਹਾਏ ਔਰਤ ਇਮਤਿਹਾਨਾਂ ਵਿਚ ਰਹੀ'

ਗੁਫਾ ਵਿਚ ਇਕ ਥਾਂ ਉੱਤੇ ਪਾਲੀ ਲਿਖਤ ਵੀ ਵੇਖਣ ਵਿਚ ਆਈ। ਕੁਝ ਇਕ ਚਿੱਤਰ ਹੋਰ ਵੇਖੇ ਜੋ ਹੰਸ-ਜਾਤਕ ਅਤੇ ਵਿਧੁਰ ਪੰਡਿਤ ਜਾਤਕ ਵਿਚੋਂ ਦੱਸੇ ਗਏ। ਬੱਚਿਆਂ ਦੀ ਰਖਸ਼ਿਕਾ ਹਰਿਤੀ ਦਾ ਚਿੱਤਰ ਵੀ ਇਕ ਥਾਂ ਉੱਤੇ ਵੇਖਣ ਵਿਚ ਆਇਆ। ਪਰ ਸਭ ਤੋਂ ਹੈਰਾਨ ਕਰਨ ਵਾਲੀ ਕਲਾ ਇਸ ਗੁਫਾ ਦੀ ਛੱਤ ਵਿਚ ਸੀ। ਇਸ ਛੱਤ ਉੱਪਰ ਪਸ਼ੂ ਜਾਂ ਫੁੱਲਾਂ ਦੇ ਕੋਈ ਚਿੱਤਰ ਨਹੀਂ ਸਨ, ਸਗੋਂ ਇਹ ਸਾਰਾ ਛੱਤ ਚੁਨਕਰੇ ਰੰਗੀਨ ਖਾਨਿਆਂ ਨਾਲ ਇਸ ਤਰ੍ਹਾਂ ਭਰਿਆ ਹੋਇਆ ਸੀ ਜਿਵੇਂ ਇਹ ਕੋਈ ਸ਼ਾਮਿਆਨਾ ਹੋਵੇ ਤੇ ਫਿਰ ਗਾਈਡ ਨੇ ਇਕ ਪਾਸਿਉਂ ਖਲੋ ਕੇ ਇਸ ਛੱਤ-ਸ਼ਾਮਿਆਨੇ ਵੱਲ ਵੇਖਣ ਲਈ ਯੁਵਕਾਂ ਨੂੰ ਕਿਹਾ ਤੇ ਦੱਸਿਆ ਕਿ ਜਿਵੇਂ ਹਵਾ ਨਾਲ ਕਿਸੇ ਸ਼ਾਮਿਆਨੇ ਵਿਚ ਲਹਿਰਾਂ ਪੈਂਦਾ ਹੁੰਦੀਆਂ ਹਨ, ਉਸ ਪ੍ਰਕਾਰ ਦੀਆਂ ਲਹਿਰਾਂ ਇਸ ਸ਼ਾਮਿਆਨੇ ਵਿਚ ਵੀ ਪੈਂਦਾ ਹੋ ਰਹੀਆਂ ਹਨ।

ਇਸ ਗੁਫਾ ਤੋਂ ਬਾਹਰ ਨਿਕਲ ਕੇ ਯੁਵਕਾਂ ਨੂੰ ਪਤਾ ਲੱਗਾ ਕਿ ਇਨ੍ਹਾਂ 29 ਗੁਫਾਵਾਂ ਵਿਚੋਂ ਕੁਝ ਹੀ ਵੇਖਣ-ਯੋਗ ਹਨ। ਸਾਰੀਆਂ ਗੁਫਾਵਾਂ ਨੂੰ ਵੇਖਣ ਵਾਸਤੇ ਉਨ੍ਹਾਂ ਪਾਸ ਬਹੁਤ ਸਮਾਂ ਵੀ ਨਹੀਂ ਸੀ। ਇਸ ਲਈ ਅਗਲੀਆਂ ਕੁਝ ਇਕ ਗੁਫਾਵਾਂ ਉੱਪਰ ਅੰਦਰੋਂ-ਬਾਹਰੋਂ ਕੇਵਲ ਝਾਤੀਆਂ ਮਾਰਨ ਲੱਗੇ। ਗੁਫਾ ਨੰਬਰ 4 ਨੂੰ ਸਭ ਤੋਂ ਵੱਡਾ ਮੁਕੰਮਲ ਮੱਠ ਦੱਸਿਆ ਜਾਂਦਾ ਹੈ, ਜੋ ਪਦਮਪਾਣਿ ਦੇ ਬੁੱਤਾਂ ਦੀ ਖੁਦਾਈ ਕਰਕੇ ਪ੍ਰਸਿੱਧ ਹੈ। ਮੁੱਖ ਦਵਾਰ ਦੇ ਸੱਜੇ ਪਾਸੇ ਦੀ ਕੰਧ ਉੱਪਰ ਕੁਝ ਬੁੱਤ ਉਕਰੇ ਹੋਏ ਹਨ, ਜਿਨ੍ਹਾਂ ਵਿਚ ਅਵਿਲੋਕਿਤੇਸ਼ਵਰ ਅੱਗੇ ਪ੍ਰਾਰਥਨਾ ਕੀਤੀ ਜਾ ਰਹੀ ਹੈ ਕਿ ਸਾਨੂੰ 8 ਬਲਾਵਾਂ (ਸ਼ੇਰ, ਹਾਥੀ, ਅੱਗ, ਸੱਪ, ਲੁਟੇਰਏ, ਪਾਣੀ, ਜੰਜੀਰਾਂ ਅਤੇ ਜਿੰਨਾਂ ਭੂਤਾਂ) ਤੋਂ ਬਚਾਈ ਰੱਖੀਂ।

ਇਸ ਮਗਰੋਂ ਗੁਫਾ ਨੰਬਰ 6 ਵਿਚ ਆਣ ਪੁੱਜੇ। ਇਹ ਇਕ ਹਾਲ ਕਮਰਾ ਸੀ। ਮਗਰਲੀ ਪਛਵਾੜੀ ਗੁਫਾ ਵਿਚ ਬੁੱਤ ਸੀ। ਇਸ ਗੁਫਾ ਦੀਆਂ ਦੋ ਮੰਜ਼ਿਲਾਂ ਦਿਸੀਆਂ। ਉੱਪਰਲੀ ਮੰਜ਼ਿਲ ਵਿਚ ਵੀ ਹਾਲ ਕਮਰਾ ਤੇ ਉਸ ਦੇ ਪਿਛੋਕੜ ਵਿਚ ਬੁੱਧ-ਬੁੱਤ ਦ੍ਰਿਸ਼ਟਮਾਨ ਹੋ ਰਿਹਾ ਸੀ। 7 ਨੰਬਰ ਗੁਫਾ ਨਿਰੇ ਪੁਰੇ ਦੋ ਬਰਾਂਡੇ ਸਨ। ਬੁੱਧ-ਬੁੱਤ ਇਥੇ ਵੀ ਸੀ। ਤੇ ਹੁਣ 9 ਨੰਬਰ ਦੀ ਇਕ ਵਿਸ਼ੇਸ਼ ਗੁਫਾ ਦਾ ਦੀਦਾਰ ਹੋਇਆ। ਇਥੇ ਜੋ ਕੁਝ ਦੇਖਿਆ ਉਸ ਨੇ ਨੌਜਵਾਨਾਂ ਦੀ ਦ੍ਰਿਸ਼ਟੀ ਨੂੰ ਹੋਰ ਵੀ ਚਕ੍ਰਿਤ ਕਰ ਦਿੱਤਾ। ਇਸ ਗੁਫਾ ਵਿਚ ਦੀਵਾਰੀ ਚਿੱਤਰ ਨਹੀਂ ਸਨ, ਪਰ ਇਕ ਮਹਾਨ ਸਤੂਪ ਜੋ ਬੁੱਧ-ਧਰਮ ਦਾ ਵਿਸ਼ੇਸ਼ ਚਿੰਨ੍ਹ ਹੈ—ਇਸ ਗੁਫਾ ਦੇ ਸਰੀਰ ਵਿਚ ਦਿਲ ਵਾਂਗ ਧੜਕ ਰਿਹਾ ਸੀ। ਇਸ ਦੀ ਛੱਤ ਚਿੱਤਰ-ਗੁਫਾਵਾਂ ਦੀ ਛੱਤ ਨਾਲੋਂ ਬਹੁਤ ਉੱਚੀ ਅਤੇ ਗੋਲਾਈ ਵਿਚ ਸੀ। ਕੁਦਰਤੀ ਰੌਸ਼ਨੀ ਵੀ ਚੰਗੀ ਸੀ, ਜਿਸ ਕਰਕੇ ਬਿਜਲੀ ਬਲਬਾਂ ਨਾਲ ਰੌਸ਼ਨੀ ਕਰਨ ਦੀ ਇਥੇ ਲੋੜ ਨਹੀਂ ਸੀ। ਗੁਫਾ ਦੇ ਮੱਥੇ ਵਿਚਲੇ ਇਕ ਰੌਸ਼ਨਦਾਨ ਵਿਚੋਂ ਬਾਹਰਲਾ ਚਾਨਣ ਗੁਫਾ ਵਿਚਲੇ ਅੰਨ੍ਹੇਰੇ ਵਿਚ ਆਪਣੇ ਆਪ ਘੁਲਦਾ ਜਾ ਰਿਹਾ ਸੀ। ਕਮਾਲ ਤਾਂ ਇਹ ਹੈ ਕਿ ਗੁਫਾ ਅਤੇ ਸਤੂਪ ਦੀ ਸਿਰਜਣਾ ਇਕੋ ਹੀ ਚਟਾਨੀ ਟੁਕੜੇ ਵਿਚੋਂ

ਹੋਈ ਹੈ। ਅਜਿਹਾ ਨਹੀਂ ਕਿ ਪਹਿਲਾਂ ਗੁਫਾ ਪੁੱਟੀ ਅਤੇ ਪਿੱਛੋਂ ਕੋਈ ਸਤੂਪ ਬਣਾ ਕੇ ਗੁਫਾ ਅੰਦਰ ਟਿਕਾ ਦਿੱਤਾ। ਦੋਹਾਂ ਵਿਚ ਕੋਈ ਓਪਰਾ ਜੋੜ ਨਹੀਂ। ਸਤੂਪ ਦੀ ਗੋਲਾਈ, ਸੁਮਾਪ, ਕਲਾਤਮਕ ਇਕਾਗਰਤਾ ਇਸ ਦੇ ਹੈਰਾਨਕੁਨ ਅਜੂਬੇ ਹਨ।

ਦਸ ਨੰਬਰ ਗੁਫਾ ਵਿਚ ਵੀ ਇਸੇ ਤਰ੍ਹਾਂ ਦਾ ਸਤੂਪ ਸੀ। ਇਹ ਸਭ ਤੋਂ ਵੱਡਾ ਸਿਮਰਣ ਸਥਾਨ 95 ਫੁੱਟ ਲੰਬਾ ਅਤੇ 36 ਫੁੱਟ ਚੌੜਾ ਹੈ। ਪ੍ਰਵੇਸ਼-ਦਵਾਰ ਉੱਪਰ ਝਰਨਾ ਇਥੇ ਵੀ ਹੈ। ਇਸ ਨੂੰ ਸਭ ਤੋਂ ਪੁਰਾਣੀ ਗੁਫਾ ਮੰਨਿਆ ਜਾਂਦਾ ਹੈ। ਇਸ ਦਾ ਸਮਾਂ ਪਹਿਲੀ ਅਤੇ ਦੂਜੀ ਸਦੀ ਪੂਰਵ-ਈਸਵੀ ਦਾ ਹੈ। ਪਰ ਪੰਜਵੀਂ ਅਤੇ ਛੇਵੀਂ ਸਦੀ ਈਸਵੀ ਦੇ ਚਿੱਤਰ ਵੀ ਇਸ ਵਿਚ ਹਨ। ਗੁਫਾ ਦੀ ਖੱਬੀ ਦੀਵਾਰ ਦੇ ਇਕ ਟੋਟੇ ਉੱਪਰ ਸ਼ੀਸ਼ੇ ਦੇ ਫਰੇਮ ਚੜ੍ਹੇ ਹੋਏ ਹਨ, ਜੋ ਨਿਰਸੰਦੇਹ ਇਸ ਲਈ ਚੜ੍ਹਾਏ ਗਏ ਹਨ ਕਿ ਮਨੁੱਖੀ ਹੱਥਾਂ ਦੀ ਛੋਹ ਇਨ੍ਹਾਂ ਨੂੰ ਹੋਰ ਖ਼ਰਾਬ ਨਾ ਕਰ ਸਕੇ। ਪਾਲੀ ਅੱਖਰਾਂ ਦੀ ਖੁਦਾਈ ਵੀ ਇਸ ਗੁਫਾ ਵਿਚ ਤੱਕਣ ਵਿਚ ਆਈ, ਜਿਸ ਦਾ ਅਰਥ ਇਹ ਕੱਢਿਆ ਗਿਆ ਹੈ ਕਿ ਇਕ ਵਿਸ਼ਿਸ਼ਟ ਪੁੱਤਰ ਕਠਾਦੀ ਨੇ ਇਹ ਗੁਫਾ ਬੋਧੀ ਸੰਘ ਨੂੰ ਭੇਟਾ ਕੀਤੀ ਸੀ।

ਅਗਲੀਆਂ ਕੁਝ ਗੁਫਾਵਾਂ ਸਾਧਾਰਨ ਜਿਹੀਆਂ ਸਨ ਤੇ ਫਿਰ 16 ਨੰਬਰ ਦੀ ਗੁਫਾ ਅੱਗੇ ਆਣ ਖੜੇ ਹੋਏ। ਇਥੇ ਵੀ ਬਿਜਲੀ ਦੀ ਰੌਸ਼ਨੀ ਦਾ ਪ੍ਰਬੰਧ ਸੀ। ਗੁਫਾ ਦੇ ਨਿਗਰਾਨ ਨੇ ਜ਼ਮੀਨ ਉੱਪਰ ਇਕ ਨੁੱਕਰ ਵਿਚ ਪਏ ਵੱਡੇ ਸਾਰੇ ਸਵਿੱਚ ਬੋਰਡ ਦੇ ਇਕ ਸੂ ਵਿਚ ਪਲੱਗ ਫਸਾ ਦਿੱਤਾ, ਜਿਸ ਨਾਲ ਇਕ ਲੰਬੀ ਮੋਟੀ ਤਾਰ ਤੇ ਦੂਜੇ ਸਿਰੇ ਉੱਤੇ ਲੱਗਿਆ ਇਕ ਵੱਡਾ ਬਲਬ ਜਗ ਪਿਆ। ਇਸ ਬਲਬ ਦੇ ਮਗਰ ਇਕ ਸ਼ੇਡ ਲੱਗਾ ਹੋਇਆ ਸੀ ਅਤੇ ਸ਼ੇਡ ਨਾਲ ਹੀ ਉੱਪਰ ਵੱਲ ਨੂੰ ਇਕ ਕੁੰਡਾ ਬਣਾਇਆ ਹੋਇਆ ਸੀ, ਜਿਸ ਨੂੰ ਹੱਥ ਪਾ ਕੇ ਬਲਬ ਨੂੰ ਅਸਾਨੀ ਨਾਲ ਮਰਜ਼ੀ ਮੁਜਬ ਇਧਰੋ-ਓਧਰ ਲਿਜਾਇਆ ਜਾ ਸਕਦਾ ਸੀ; ਉਸੇ ਤਰ੍ਹਾਂ ਜਿਵੇਂ ਕੋਈ ਰੇਲਵੇ ਦਾ ਕਰਮਚਾਰੀ ਰਾਤ ਨੂੰ ਹੱਥ ਵਿਚ ਬੱਤੀ ਲਈ ਫਿਰਦਾ ਹੈ। ਤਾਰ ਇਤਨੀ ਲੰਬੀ ਸੀ ਕਿ ਬਲਬ ਨੂੰ ਗੁਫਾ ਦੀ ਹਰ ਨੁੱਕਰ ਤਕ ਸਹਿਜੇ ਹੀ ਪੁਚਾਇਆ ਜਾ ਸਕਦਾ ਸੀ। ਬਲਬ ਦੇ ਇਕ ਨੁੱਕਰ ਤੋਂ ਦੂਜੀ ਨੁੱਕਰ ਤਕ ਘੁੰਮਣ ਨਾਲ ਤਾਰ ਵੀ ਗੁਫਾ ਦੇ ਫ਼ਰਸ਼ ਉੱਪਰ ਪਈ ਘੁੰਮਦੀ ਅਤੇ ਕਈ ਵਾਰ ਯਾਤਰੀਆਂ ਦੇ ਪੈਰਾਂ ਨਾਲ ਖਹਿਬੜ ਜਾਂਦੀ, ਪਰ ਮੂਲ ਤਾਰ ਦੇ ਉੱਪਰ ਰਬੜ ਦੇ ਦੂਹਰੇ-ਤੀਹਰੇ ਪਰਦੇ ਹੋਣ ਨਾਲ ਕਿਸੇ ਬਿਜਲੀ ਦੁਰਘਟਨਾ ਦੀ ਸੰਭਾਵਨਾ ਨਹੀਂ ਸੀ। ਜਿਤਨੀਆਂ ਟੋਲੀਆਂ ਗੁਫਾ ਵਿਚ ਆ ਜਾਂਦੀਆਂ ਉਤਨੇ ਹੀ ਬਲਬ ਗੁਫਾ ਵਿਚ ਜਗ ਪੈਂਦੇ ਤੇ ਉਤਨੀਆਂ ਹੀ ਮੋਟੀਆਂ ਰਬੜ ਤਾਰਾਂ ਫ਼ਰਸ਼ ਉੱਪਰ ਮੇਹਲਣ ਲੱਗ ਪੈਂਦੀਆਂ। ਕਈ ਵਾਰ ਇਕ ਦੂਜੀ ਨਾਲ ਭਿੜ ਵੀ ਜਾਂਦੀਆਂ।

ਨਿਗਰਾਨ ਨੇ ਸਭ ਤੋਂ ਪਹਿਲਾਂ ਗੁਫਾ ਦੀ ਸਾਹਮਣੀ ਦੀਵਾਰ ਵਿਚ ਛੋਟੀ ਗੁਫਾ (Cell) ਅੰਦਰਲੇ ਇਕ ਵੱਡੇ ਬੁੱਧ-ਬੁੱਤ ਉੱਪਰ ਰੌਸ਼ਨੀ ਕੀਤੀ। ਇਸ ਬੁੱਤ ਵਿਚ ਬੁੱਧ ਪਦਮ ਆਸਨ ਵਿਚ ਬਿਰਾਜਮਾਨ ਨਹੀਂ ਸਗੋਂ ਇਕ ਸਿੰਘਾਸਣ ਤੇ ਲੱਤਾਂ ਲਮਕਾ ਕੇ




ਗੁਫ਼ਾ ਨੰਬਰ 16

1. ਪਾਲੀ ਲਿਖਤ
2. ਰਾਜਕੁਮਾਰੀ ਅੰਤਮ ਸਾਹਾਂ ਉੱਤੇ
3. ਨੰਦ ਦਾ ਭਿਕਸ਼ੂ ਬਣਨਾ
4. ਅਪੱਸਰਾਂ
5. ਬੁੱਧ-ਬੁੱਤ (ਪ੍ਰਾਲੰਭਾਪਦ ਮੁਦ੍ਰਾ ਵਿਚ)
6. ਸੁਜਾਤਾ ਵੱਲੋਂ ਭੋਜਨ-ਸੇਵਾ

ਵਿਖਿਆਨ ਮੁਦ੍ਰਾ ਵਿਚ ਬੈਠੇ ਹਨ, ਜਿਵੇਂ ਕੋਈ ਗੱਲ ਸਮਝਾ ਰਹੇ ਹੋਣ। ਇਸ ਨੂੰ ਪ੍ਰਾਲੰਭਾਪਦ ਮੁਦ੍ਰਾ ਜਾਂ ਸਿਵਾਸਨ ਵੀ ਕਹਿ ਲੈਂਦੇ ਹਨ। ਬੁੱਧ ਦੇ ਹੱਥ ਵਿਚ ਇਕ ਕੱਪੜਾ ਹੈ, ਪੈਰ ਉਨ੍ਹਾਂ ਦੇ ਇਕ ਪਹਾੜ ਉੱਪਰ ਟਿਕੇ ਹੋਏ ਜਾਪਦੇ ਹਨ, ਜਿਵੇਂ ਕਲਾਕਾਰ ਬੁੱਧ-ਸ਼ਖ਼ਸੀਅਤ ਦੀ ਉੱਚਤਾ ਦਾ ਪ੍ਰਭਾਵ ਪਾਉਣਾ ਚਾਹੁੰਦੇ ਹੋਣ। ਉਨ੍ਹਾਂ ਦੇ ਵਿਸ਼ਾਲ ਕਦਮ ਬੁੱਧ ਵਿਚਲੇ ਮਹਾਂਪੁਰਸ਼ ਦੇ ਚਿੰਨ੍ਹ ਹਨ।

ਗੁਫ਼ਾ ਦੀ ਖੱਬੀ ਕੰਧ ਉਪਰ ਇਕ ਮਰ ਰਹੀ ਸ਼ਾਹਜ਼ਾਦੀ ਦਾ ਚਿੱਤਰ ਇਸ ਗੁਫ਼ਾ ਦੀ ਅੱਤ ਉੱਤਮ ਕਲਾ-ਕ੍ਰਿਤ ਹੈ। ਬੁੱਧ ਦੇ ਮਤਰਏ ਭਰਾ ਨੰਦ ਦੀ ਪਤਨੀ ਸੁੰਦਰੀ ਆਪਣੇ ਪਤੀ ਦੇ ਤਿਆਗੇ ਹੋਏ ਤਾਜ ਨੂੰ ਤੱਕ ਕੇ ਬੇਹੋਸ਼ ਹੋ ਗਈ ਹੈ। ਅੱਖਾਂ ਬੇਸੁਰਤ ਹਨ। ਸਰੀਰ ਨੂੰ ਇਕ ਤਕੀਏ ਨਾਲ ਟਿਕਾਇਆ ਹੋਇਆ ਹੈ। ਇਕ ਦਾਸੀ ਮਗਰੋਂ ਉਸ ਨੂੰ ਸਹਾਰਾ ਦੇ ਰਹੀ ਹੈ। ਨਰਸਾਂ, ਦਾਸੀਆਂ ਅਤੇ ਸੇਵਕ ਸਭ ਚਿੰਤਾਤੁਰ ਹਨ। ਇਕ ਦਾਸੀ ਦੀਆਂ ਉਂਗਲਾਂ ਦਾ ਇਸ਼ਾਰਾ ਦੱਸ ਰਿਹਾ ਹੈ ਕਿ ਸੁੰਦਰੀ ਹੁਣ ਦੋ

ਦੀਵਾਰ ਵੱਲ ਤੁਰ ਪਿਆ। ਵਿਚਕਾਰ ਕਰ ਕੇ ਉਸ ਦੀਵਾਰ ਦੇ ਅੰਦਰਵਾਰ ਇਕ ਛੋਟੀ ਜਿਹੀ ਕੋਠੜੀ ਸੀ—ਮਾਣੋ ਵੱਡੀ ਗੁਫਾ ਦੇ ਵਿਚ ਛੋਟੀ ਇਕ ਹੋਰ ਗੁਫ਼ਾ। ਇਸ ਛੋਟੀ ਗੁਫਾ ਵਿਚ ਇਕ ਕਹਾਣੀ ਨੂੰ ਚਿੱਤਰਦੇ ਸਨ। ਇਹ ਜਾਤਕ ਬੁੱਧ ਦੇ ਕਿਸੇ ਪਹਿਲ ਮਿਥਿਹਾਸਕ ਅਵਤਾਰ ਦੀ ਕਹਾਣੀ ਹੈ, (ਗਾਈਡ ਨੇ ਦੱਸਿਆ ਕਿ ਬੁੱਧ ਦੇਵ ਨੇ 55- ਜਨਮ ਧਾਰਨ ਕੀਤੇ ਹਨ) ਜਦੋਂ ਬੁੱਧ ਇਕ ਰਾਜੇ ਦੇ ਰੂਪ ਵਿਚ ਪ੍ਰਗਟ ਹੋ ਕੇ ਆਪਣੇ ਤਾਜ ਤਖ਼ਤ ਨੂੰ ਸਾਧੂ ਜੀਵਨ ਬਿਤਾਉਣ ਲਈ ਠੁਕਰਾ ਦਿੰਦਾ ਹੈ। ਇਕ ਚਿੱਤਰ ਵਿਚ ਰਾਜਾ ਆਪਣੀਆਂ ਰਾਣੀਆਂ ਦੇ ਵਿਚਕਾਰ ਬੈਠ ਕੇ ਉਨ੍ਹਾਂ ਨੂੰ ਆਪਣੀ ਰਾਜ-ਤਿਆਗ ਦੀ ਭਾਵਨਾ ਤੋਂ ਜਾਣੂ ਕਰਾ ਰਿਹਾ ਹੈ, ਜਿਸ ਨੂੰ ਸੁਣ ਕੇ ਰਾਣੀਆਂ ਦੇ ਚਿਹਰਿਆਂ ਉੱਤੇ ਵੱਖ-ਵੱਖ ਪ੍ਰਤੀਕਰਮ ਜਾਗਦੇ ਹਨ। ਰਾਜਾ ਆਪਣੀ ਪਟਰਾਣੀ ਵੱਲ ਬੜੇ ਕਰੁਣਾ ਅਤੇ ਤਰਸ ਭਰੇ ਅੰਦਾਜ਼ ਨਾਲ ਵੇਖ ਰਿਹਾ ਹੈ। ਰਾਣੀਆਂ ਦੇ ਸਰੀਰ ਆਮ ਤੌਰ ਤੇ ਅਰਧ-ਨਗਨ ਹਨ। ਪਟਰਾਣੀ ਦੇ ਉੱਪਰਲੇ ਧੜ ਦਾ ਨੰਗੇਜ ਬਾਕੀਆਂ ਨਾਲੋਂ ਵਧੇਰੇ ਉੱਘੜਵਾਂ ਹੈ। ਨਿਰਸੰਦੇਹ ਰਾਣੀਆਂ ਦੇ ਚਿਹਰਿਆਂ ਦੇ ਹਾਵ-ਭਾਵ ਉਹੀ ਹਨ, ਜੋ ਭਾਰਤ ਦੇ ਕਲਾਸਿਕੀ ਨ੍ਰਿੱਤ ਵਿਚ ਪ੍ਰਗਟਾਏ ਜਾਂਦੇ ਹਨ। ਇਕ ਹੋਰ ਚਿੱਤਰ ਵਿਚ ਰਾਜੇ ਦੇ ਦਿਲ-ਬਹਿਲਾਵੇ ਦਾ ਸਾਮਾਨ ਹੈ, ਪਰ ਉਸ ਦਾ ਦਿਲ ਬਹਿਲਦਾ ਨਹੀਂ। ਅਗਲੇ ਚਿੱਤਰ ਵਿਚ ਰਾਜਾ ਸਾਧੂ ਬਣ ਕੇ ਮਹੱਲ ਵਿਚੋਂ ਨਿਕਲਦਾ ਵਿਖਾਇਆ ਗਿਆ ਹੈ ਅਤੇ ਉਸ ਤੋ ਅਗਲੇਰੇ ਚਿੱਤਰ ਵਿਚ ਰਾਜਾ ਇਕ ਬੇੜੀ ਵਿਚ ਬੈਠ ਕੇ ਜ਼ਿੰਦਗੀ ਤੋਂ ਦੂਰ ਜਾ ਰਿਹਾ ਪ੍ਰਤੀਤ ਹੁੰਦਾ ਹੈ। ਇਹ ਚਿੱਤਰ ਗੁਫਾ ਦੀ ਖੱਬੀ ਦੀਵਾਰ ਉੱਪਰ ਸਨ। ਗਾਈਡ ਦੇ ਆਖਣ ਅਨੁਸਾਰ ਇਹ ਰਾਜਾ, ਮਿਥਲਾ ਨਗਰ ਦਾ ਰਾਜਾ ਸੀ, ਜਿਸ ਦਾ ਨਾਂ ਜਨਕ ਸੀ। ਇਸ ਰਾਜੇ ਦੇ ਨਾਂ ਉੱਤੇ ਜਾਤਕ ਦਾ ਨਾਂ ਮਹਾਜਨਕ ਜਾਤਕ ਹੈ।

ਤੇ ਹੁਣ ਗਾਈਡ ਨੇ ਬਲਬ ਦੀ ਰੌਸ਼ਨੀ ਨਾਲ ਗੁਫਾ ਦੀ ਛੱਤ ਨੂੰ ਰੌਸ਼ਨ ਕਰ ਦਿੱਤਾ। ਛੱਤ ਉੱਪਰ ਇਕ ਐਸੇ ਬਲਦ ਦਾ ਚਿੱਤਰ ਸੀ ਜੋ ਖੌਰੂ ਪਾਉਂਦਾ ਜਾਪਦਾ ਸੀ। ਗੁਫਾ ਦੇ ਚਹੁੰ ਨੁੱਕਰੀਂ ਘੁੰਮਣ ਨਾਲ ਇਹ ਬਲਦ ਭੀ ਦਰਸ਼ਕ ਨੂੰ ਆਪਣੇ ਨਾਲ ਘੁੰਮਦਾ ਪ੍ਰਤੀਤ ਹੁੰਦਾ ਸੀ। ਇਕ ਪਾਸੇ ਕੰਵਲ-ਫੁੱਲਾਂ ਨਾਲ ਘਿਰੇ ਹੋਏ ਇਕ ਹਾਥੀ ਦਾ ਚਿੱਤਰ ਸੀ, ਜੋ ਛੱਤ ਦੀ ਸ਼ੋਭਾ ਨੂੰ ਹੋਰ ਵਧਾ ਰਿਹਾ ਸੀ। ਦੀਵਾਰ ਉੱਪਰ ਚਿੱਤਰ ਬਣਾਣਾ ਸਹਿਲ ਹੈ, ਪਰ ਛੱਤ ਉੱਪਰ ਚਿੱਤਰਕਾਰੀ ਦਾ ਕੰਮ ਦੀਵਾਰੀ ਚਿੱਤਰਕਾਰੀ ਨਾਲੋਂ ਕਈ ਗੁਣਾ ਔਖੇਰਾ ਹੁੰਦਾ ਹੈ। ਪਰ ਇਉਂ ਜਾਪਦਾ ਹੈ ਜਿਵੇਂ ਅਜੰਤਾ ਦੇ ਕਲਾਕਾਰਾਂ ਲਈ ਕੁਝ ਔਖਾ ਨਹੀਂ ਸੀ। ਜਿਹੜੇ ਲੋਕ ਪਹਾੜਾਂ ਵਿਚੋਂ ਮਹੱਲ, ਇਮਾਰਤਾਂ ਤੇ ਮੰਦਰਾਂ ਦੇ ਮੰਦਰ ਵੇਲ ਲੈਂਦੇ ਸਨ, ਉਹ ਇਸ ਛੱਤ ਦੀ ਚਿੱਤਰਕਾਰੀ ਨੂੰ ਕੀ ਜਾਣਦੇ ਸਨ ਤੇ ਕੀ ਮਜਾਲ ਇਨ੍ਹਾਂ ਛੱਤ-ਚਿੱਤਰਾਂ ਵਿਚ ਉਨ੍ਹਾਂ ਦੇਵ ਕਲਾਕਾਰਾਂ ਦਾ ਹੱਥ ਕਿਤੇ ਥਿੜਕਿਆ ਹੋਵੇ, ਕਿਤੇ ਉਨ੍ਹਾਂ ਦਾ ਬੁਰਸ਼ ਕੰਬਿਆ ਹੋਵੇ ਜਾਂ ਉਂਝ ਹੀ ਸਰੀਰਕ ਅਸਥਿਰਤਾ ਨਾਲ ਕੋਈ ਵਾਧੂ ਲੀਕ ਵਿੰਗੀ-ਟੇਡੀ ਕਿਤੇ ਵਹਿ ਗਈ ਹੋਵੇ।

ਗੁਫਾ ਨੰਬਰ 1




1. ਰਾਜ ਤਿਆਗ ਦੀ ਘਟਨਾ
2. ਸੀਬੀ ਜਾਤਕ
3. ਬੁੱਧ ਦਾ ਮਤਰੇਆ ਭਰਾ ਨੰਦ
4. ਸੰਖਪਾਲ ਜਾਤਕ
5. ਮਹਾਜਨਕ ਜਾਤਕ
6. ਬਲਦਾਂ ਦੀ ਲੜਾਈ
7. ਇਕ ਦੰਪਤੀ ਜੋੜਾ
8. ਅਵਿਲੋਕਤੀਸੂਕ ਪਦਮਪਾਣਿ
9. ਮਾਰ ਰਾਖਸ਼ਿਸ ਦਾ ਬੁੱਧ ਨੂੰ ਭਰਮਾਣਾ
10. ਬੁੱਧ-ਬੁੱਤ
11. ਸੁਵਾਸਤੀ ਦੀ ਕਰਾਮਾਤ
12. ਕਾਲੀ ਰਾਜਕੁਮਾਰੀ
13. ਵੱਜਰ-ਪਾਣਿ
14. ਚੰਪਈ ਜਾਤਕ
15. ਚਾਰ ਹਿਰਨ-ਸਾਂਝਾ ਸਿਰ
16. ਪੁਲਕਸੰਨ-2. ਅਤੇ ਈਰਾਨੀ ਸਫੀਰ

ਇਕ ਹੋਰ ਚਿੱਤਰ ਵਿਚ ਇਕ ਇਸਤਰੀ ਨੂੰ ਨਾਚ ਕਰਦਿਆਂ ਵਿਖਾਇਆ ਗਿਆ ਹੈ, ਕੁਝ ਇਸਤਰੀਆਂ ਉਸ ਵੱਲ ਵੇਖ ਰਹੀਆਂ ਹਨ ਤੇ ਕੁਝ ਰਾਗ ਤੇ ਸਾਜ—ਖਾਸ ਤੌਰ ਉੱਤੇ ਬਾਂਸੁਰੀਆਂ—ਵਜਾਣ ਵਿਚ ਮਸਤ ਸਨ। ਬੁੱਧ ਜੀਵਨ ਤੋਂ ਇਲਾਵਾ ਉਸ ਸਮੇਂ ਦੇ ਸਾਧਾਰਨ ਮਨੁੱਖੀ ਅਤੇ ਪਸ਼ੂ ਜੀਵਨ ਦੀਆਂ ਝਾਕੀਆਂ ਭੀ ਇਨ੍ਹਾਂ ਦੀਵਾਰੀ ਚਿੱਤਰਾਂ ਵਿਚੋਂ ਵੇਖੀਆਂ ਗਈਆਂ। ਇਕ ਬਾਵਰਚੀਖਾਨੇ ਦਾ ਦ੍ਰਿਸ਼ ਹੈ। ਮਸਾਲੇ ਦਾ ਕਿਣਕਾ ਇਕ

ਔਰਤ ਦੀ ਅੱਖ ਵਿਚ ਪੈ ਗਿਆ ਹੈ ਤੇ ਉਹ ਅੱਖ ਵਿਚੋਂ ਕਿਣਕਾ ਕੱਢ ਰਹੀ ਹੈ। ਇਕ ਹੋਰ ਚਿੱਤਰ ਵਿਚ ਘੋੜੇ-ਉੱਪਰ ਲੈ ਜਾਈ ਜਾ ਰਹੀ ਇਕ ਇਸਤਰੀ ਬੇਹੋਸ਼ ਹੈ ਤੇ ਉਸ ਨੂੰ ਸਹਾਰਾ ਦਿੱਤਾ ਜਾ ਰਿਹਾ ਹੈ। ਇਕ ਪਾਸੇ ਇਕ ਭੁੱਖੇ ਮਹੰਤ ਦਾ ਚਿੱਤਰ ਹੈ। ਉਸ ਦੇ ਹੱਥ ਵਿਚ ਟ੍ਰੇ ਹੈ ਤੇ ਉਹ ਖਾਣ ਵਾਸਤੇ ਕੁਝ ਚੁਰਾਣ ਦੀ ਕੋਸ਼ਿਸ਼ ਕਰ ਰਿਹਾ ਹੈ। ਖੱਬੇ ਹੱਥ ਇਕ ਥੰਮ੍ਹ ਉੱਪਰ ਦੋ ਬਲਦਾਂ ਦੀ ਲੜਾਈ ਦਾ ਚਿੱਤਰ ਬੜਾ ਪਿਆਰਾ ਲੱਗਾ। ਹੁਣ ਗਾਈਡ ਸੱਜੀ ਕੰਧ ਵੱਲ ਹੋ ਤੁਰਿਆ ਤੇ ਸਭ ਤੋਂ ਪਹਿਲਾਂ ਉਸ ਨੇ ਕਾਲੀ ਰਾਜਕੁਮਾਰੀ ਦਾ ਚਿੱਤਰ ਵਿਖਾਇਆ। ਇਹ ਚਿੱਤਰ ਭੀ ਅਜੰਤਾ ਦੇ ਖਾਸ ਚਿੱਤਰਾਂ ਵਿਚੋਂ ਇਕ ਹੈ। ਇਸ ਦੇ ਨਾਲ ਹੀ ਇਕ ਦੇਵ ਹੈ ਜਿਸ ਦੇ ਹੱਥ ਵਿਚ ਵਜ੍ਰ ਹੈ ਤੇ ਜਿਸ ਕਰਕੇ ਇਸ ਦਾ ਨਾਂ ਵੱਜ੍ਰਪਾਣਿ ਹੈ। ਇਸ ਦੇ ਨਾਲ ਹੀ ਚੰਪਈ ਜਾਤਕ ਵਿਚੋਂ ਕੁਝ ਝਾਕੀਆਂ ਨੂੰ ਚਿੱਤਰਿਆ ਹੋਇਆ ਦੱਸਿਆ ਗਿਆ। ਸੱਜੇ ਹੱਥ ਇਕ ਥੰਮ੍ਹ ਉੱਪਰ ਚਾਰ ਹਿਰਨਾਂ ਦਾ ਇਕ ਬੁੱਤ-ਚਿੱਤਰ ਯੁਵਕਾਂ ਨੂੰ ਹੈਰਾਨ ਕਰ ਗਿਆ। ਇਨ੍ਹਾਂ ਚਹੁੰ ਹਿਰਨਾਂ ਦਾ ਧੜ ਵੱਖਰਾ, ਪਰ ਸਿਰ ਸਭ ਦਾ ਸਾਂਝਾ ਹੈ। ਇਕ ਹੋਰ ਚਿੱਤਰ ਵਿਚ ਭਾਰਤ ਦੇ ਇਕ ਪ੍ਰਾਚੀਨ ਰਾਜੇ ਪੁਲਕਸ਼ੈਨ-2, ਨੂੰ ਇਕ ਈਰਾਨੀ ਸਫੀਰ ਨੂੰ 'ਜੀ-ਆਇਆਂ' ਆਖਦਿਆਂ ਵਿਖਾਇਆ ਹੈ। ਇਹ ਚਿੱਤਰ ਪ੍ਰਾਚੀਨ ਭਾਰਤ ਦੇ ਈਰਾਨ ਨਾਲ ਮਿਤਰਾਨਾ ਸੰਬੰਧਾਂ ਦਾ ਲਖਾਇਕ ਦੱਸਿਆ ਗਿਆ।

ਹੁਣ ਇਸ ਗੁਫਾ ਵਿਚੋਂ ਨਿਕਲ ਨੌਜਵਾਨਾਂ ਨੇ ਅਗਲੀ ਗੁਫਾ ਵਿਚ ਪ੍ਰਵੇਸ਼ ਕੀਤਾ। ਇਥੇ ਵੀ ਬਿਜਲੀ ਦਾ ਪ੍ਰਬੰਧ ਸੀ। ਗੁਫਾ ਦੇ ਨਿਗਰਾਨ ਨੇ ਪਾਸ ਵੇਖਿਆ ਤੇ ਉਵੇਂ ਹੀ ਉਹ ਵੀ ਗੁਫਾ ਦੀਆਂ ਦੀਵਾਰਾਂ ਉੱਪਰ ਫਲੱਡ-ਲਾਈਟ ਸੁਟਣ ਲੱਗਾ। ਕੰਧਾਂ ਉੱਪਰ ਜਿਸ ਪਾਸੇ ਉਹ ਰੌਸ਼ਨੀ ਕਰਦਾ, ਨੌਜਵਾਨ ਨੱਸ ਕੇ ਉਧਰ ਜਾਂਦੇ ਤੇ ਫਿਰ ਗਾਈਡ ਉਨ੍ਹਾਂ ਚਿੱਤਰਾਂ ਦੀ ਵਿਆਖਿਆ ਵਿਚ ਰੁੱਝ ਜਾਂਦਾ। ਨੌਜਵਾਨ ਚਿੱਤਰਾਂ ਨੂੰ ਹੱਥ ਲਾ-ਲਾ ਵੇਖਣਾ ਚਾਹੁੰਦੇ, ਪਰ ਗਾਈਡ ਉਨ੍ਹਾਂ ਨੂੰ ਮਨ੍ਹਾਂ ਕਰ ਦਿੰਦਾ। ਰੁੱਤਾਂ ਅਤੇ ਕੀੜਿਆਂ ਕਾਢਿਆਂ ਨੇ ਇਨ੍ਹਾਂ ਚਿੱਤਰਾਂ ਨੂੰ ਥਾਂ-ਥਾਂ ਤੋਂ ਕਰੇਦ ਸੁੱਟਿਆ ਹੈ, ਰੰਗ ਵੀ ਧੁੰਦਲੇ ਪੈ ਗਏ ਹਨ, ਫਿਰ ਵੀ ਇਨ੍ਹਾਂ ਚਿੱਤਰਾਂ ਵਿਚ ਹਾਲੇ ਬੜੀ ਜਾਨ ਹੈ ਤੇ ਹਜ਼ਾਰਾਂ ਸਾਲ ਹੋਰ ਜਿਊਂਦੇ ਰਹਿਣ ਦਾ ਬਲ ਹੈ ਤੇ ਫਿਰ ਸਰਕਾਰ ਵੀ ਇਨ੍ਹਾਂ ਚਿੱਤਰਾਂ ਦੀ ਸੰਭਾਲ ਦਾ ਪ੍ਰਬੰਧ ਕਰ ਰਹੀ ਹੈ। ਇਕ ਪਾਸੇ ਇਕ ਨੌਜਵਾਨ ਚਿੱਤਰਕਾਰ ਕਿਸੇ ਚਿੱਤਰ ਦੀ ਨਕਲ ਉਤਾਰ ਰਿਹਾ ਸੀ। ਨਕਲ ਕੀਤੇ ਹੋਏ ਕਈ ਹੋਰ ਪੂਰੇ ਅਤੇ ਅਧੂਰੇ ਚਿੱਤਰ ਇਕ ਨੁੱਕਰੇ ਪਏ ਸਨ। ਇਸ ਤਰ੍ਹਾਂ ਨਕਲ ਕਰਕੇ ਭੀ ਇਨ੍ਹਾਂ ਚਿੱਤਰਾਂ ਨੂੰ ਅਜਾਇਬ-ਘਰਾਂ ਵਿਚ ਸੰਭਾਲ ਕੇ ਰੱਖਣ ਦਾ ਜਤਨ ਕੀਤਾ ਜਾ ਰਿਹਾ ਹੈ। ਇਹ ਉੱਦਮ ਸ਼ਲਾਘਾ-ਯੋਗ ਲੱਗਾ। ਆਖਦੇ ਹਨ 1933 ਤੋਂ ਪਹਿਲਾਂ ਇਟਲੀ ਦੇ ਮਾਹਿਰਾਂ—ਕਉਂਟ ਆਸੀਨੀ (Count Orsini) ਅਤੇ ਪ੍ਰੋਫੈਸਰ ਲਾਰੈਂਜ਼ੋ ਕਕੋਨੀ (Prof. Lorenzo Cocconi) ਨੇ ਭੀ ਇਸ ਸੰਸਾਰ ਪ੍ਰਸਿੱਧ ਚਿੱਤਰ-ਸ਼ਾਲਾ ਦੀ ਸੰਭਾਲ ਲਈ ਕੁਝ ਕੰਮ ਕੀਤਾ ਸੀ। ਕੁਝ ਕੁ ਭਾਰਤੀ ਉਦਮੀਆਂ

ਦੀ ਸਹਾਇਤਾ ਨਾਲ ਉਨ੍ਹਾਂ ਨੇ ਇਨ੍ਹਾਂ ਚਿੱਤਰਾਂ ਉੱਪਰ ਜੰਮੀ ਮਿੱਟੀ ਅਤੇ ਮੈਲ ਨੂੰ ਲਾਹਿਆ ਤੇ ਚਿੱਤਰਾਂ ਦੀ ਮੁਰੰਮਤ ਵੀ ਕੀਤੀ ਸੀ। ਇਉਂ ਜਦ ਤੋਂ ਅਜੋਕੇ ਮਨੁੱਖ ਨੂੰ ਕਲਾ ਦੇ ਇਸ ਮਹਾਨ ਵਿਰਸੇ ਦਾ ਪਤਾ ਲੱਗਾ ਹੈ, ਉਹ ਇਸ ਦੀ ਸੇਵਾ ਅਤੇ ਸੰਭਾਲ ਵਿਚ ਬਰਾਬਰ ਜੁੱਟਿਆ ਹੋਇਆ ਹੈ।

ਇਸ ਗੁਫਾ ਦਾ ਸਭ ਤੋਂ ਵੱਡਾ ਚਮਤਕਾਰ ਇਥੋਂ ਦੇ ਇਕ ਹਜ਼ਾਰ ਬੁੱਧ-ਚਿੱਤਰ ਹਨ, ਜੋ ਸਾਰੇ ਪਦਮ-ਆਸਨ ਵਿਚ ਬੈਠੇ ਹਨ। ਸਿਰ ਦੇ ਵਾਲ ਹਰ ਚਿੱਤਰ ਵਿਚ ਜੂੜੇ ਦੇ ਰੂਪ ਵਿਚ ਸਾਂਭੇ ਹੋਏ ਹਨ। ਸਭਨਾਂ ਦੇ ਹੱਥ ਛਾਤੀ ਦੇ ਕੋਲ ਉਤਾਂਹ ਨੂੰ ਉੱਠੇ ਹੋਏ ਹਨ, ਪਰ ਉਂਗਲਾਂ ਦੀ ਮੁਦ੍ਰਾ ਸਭਨਾਂ ਵਿਚ ਇਕ ਜੇਸੀ ਨਹੀਂ ਤੇ ਨਾ ਹੀ ਸਭਨਾਂ ਦੇ ਚਿਹਰੇ ਇਕਸਾਰ ਹਨ। ਥੋੜ੍ਹਾ-ਥੋੜ੍ਹਾ ਅੰਤਰ ਹਰ ਚਿਹਰੇ ਦੇ ਪ੍ਰਭਾਵ ਵਿਚ ਰੱਖਿਆ ਗਿਆ ਹੈ। ਹਾਂ ਇਨ੍ਹਾਂ ਚਿਹਰਿਆਂ ਦਵਾਲੇ ਰੌਸ਼ਨੀ ਦਾ ਇਕ ਚੱਕਰ ਹਰ ਮੂਰਤ ਵਿਚ ਹੈ। ਕੋਈ ਬੁੱਧ ਨਗਨ ਨਹੀਂ— ਸਭਨਾਂ ਨੇ ਚੋਗੇ ਪਹਿਣ ਰੱਖੇ ਹਨ, ਜੋ ਆਮ ਤੌਰ ਉੱਤੇ ਲਾਲ ਜਾਂ ਪੀਲੇ ਰੰਗ ਦੇ ਹਨ। ਇਹ ਚਿੱਤਰ ਛੇਵੀਂ ਸਦੀ ਈਸਵੀ ਦੇ ਮੰਨੇ ਗਏ ਹਨ। ਅਜੰਤਾ ਦੀਆਂ ਗ਼ਾਰਾਂ ਵਿਚ ਹਜ਼ਾਰਾਂ ਹੀ ਐਸੇ ਬੁੱਧ-ਚਿੱਤਰ ਹਨ। ਕੋਈ ਗੁਫਾ ਬੁੱਧ ਤੋਂ ਸੱਖਣੀ ਨਹੀਂ। ਛੋਟੇ-ਵੱਡੇ ਅਨੇਕ ਬੁੱਧਾਂ ਵਿਚ ਘਿਰਿਆ ਹੋਇਆ ਦਰਸ਼ਕ ਵੀ ਬੁੱਧ ਰੂਪ ਹੋ ਜਾਂਦਾ ਹੈ। ਇਕ ਅਜੀਬ ਪ੍ਰਕਾਰ ਦਾ ਆਤਮਕ ਪਰਿਵਰਤਨ ਉਸ ਨੂੰ ਆਪਣੇ ਅੰਦਰ ਹੋ ਰਿਹਾ ਪ੍ਰਤੀਤ ਹੁੰਦਾ ਹੈ।

ਇਨ੍ਹਾਂ ਹਜ਼ਾਰ ਚਿੱਤਰਾਂ ਤੋਂ ਵਿਹਲੇ ਹੋ ਕੇ ਗੁਫਾ ਦੇ ਨਿਗਰਾਨ ਨੇ ਜਗਦੇ ਹੋਏ ਬਲਬ ਦੀ ਰੌਸ਼ਨੀ ਨੂੰ ਇਕ ਹੋਰ ਚਿੱਤਰ ਉੱਪਰ ਕੇਂਦਰਿਤ ਕਰ ਦਿੱਤਾ। ਰੌਸ਼ਨੀ ਦੇ ਪੈਂਦਿਆਂ ਸਾਰ ਹਨੇਰੇ ਵਿਚ ਕੱਜਿਆ ਹੋਇਆ ਚਿੱਤਰ ਦੀਵਾਰ ਉੱਪਰ ਉੱਘੜ ਆਉਂਦਾ; ਮਾਨੋ ਗੋਬਿੰਦ ਰੂਪ ਬਿਜਲੀ ਦੇ ਪ੍ਰਕਾਸ਼ ਨੇ ਚਿੱਤਰ ਨੂੰ ਅਰੂਪੋਂ ਸਰੂਪ ਕਰ ਦਿੱਤਾ।

ਜਿਸ ਚਿੱਤਰ ਦੇ ਸਾਹਮਣੇ ਯੁਵਕ ਹੁਣ ਖੜੇ ਸਨ, ਉਹ ਮਹਾਤਮਾ ਬੁੱਧ ਦੇ ਜਨਮ ਨਾਲ ਸੰਬੰਧ ਰੱਖਦਾ ਹੈ। ਇਕ ਸਾਖੀ ਬੁੱਧ ਬਾਰੇ ਬੜੀ ਪ੍ਰਚਲਿਤ ਹੈ ਕਿ ਇਕ ਰਾਤ ਗਰਭਵਤੀ ਮਹਾਂਮਾਇਆ (ਸਧੋਦਨ ਦੀ ਪਤਨੀ) ਨੂੰ ਸੁਪਨੇ ਵਿਚ ਇਕ ਚਿੱਟਾ ਹਾਥੀ ਵਿਖਾਈ ਦਿੱਤਾ। ਸਵੇਰੇ ਉੱਠ ਕੇ ਮਹਾਂਮਾਇਆ ਨੇ ਆਪਣੇ ਪਤੀ ਨੂੰ ਇਸ ਸੁਪਨੇ ਤੋਂ ਜਾਣੂੰ ਕਰਵਾਇਆ। ਸਧੋਦਨ ਨੇ 64 ਜੋਤਸ਼ੀ ਬੁਲਾਏ ਤੇ ਉਨ੍ਹਾਂ ਦੀ ਬੜੀ ਖ਼ਾਤਰ ਕੀਤੀ। ਫਿਰ ਜੋਤਸ਼ੀਆਂ ਨੂੰ ਇਹ ਸੁਪਨਾ ਦੱਸ ਕੇ, ਉਨ੍ਹਾਂ ਤੋਂ ਇਸ ਸੁਪਨੇ ਦੀ ਤਾਬੀਰ ਪੁੱਛੀ। ਜੋਤਸ਼ੀਆਂ ਨੇ ਰਾਜੇ ਨੂੰ ਆਖਿਆ, 'ਚਿੰਤਾ ਨਾ ਕਰੋ, ਰਾਜਨ! ਮਹਾਰਾਣੀ ਗਰਭਵਤੀ ਹੈ ਤੇ ਇਹ ਗਰਭ ਨਰ ਹੈ ਮਾਦਾ ਨਹੀਂ। ਆਪ ਨੂੰ ਇਕ ਪੁੱਤਰ ਦੀ ਪ੍ਰਾਪਤੀ ਹੋਵੇਗੀ, ਤੇ ਜੇ ਇਹ ਪੁੱਤਰ ਘਰ ਵਿਚ ਰਿਹਾ ਤਾਂ ਇਕ ਰਾਜਾ ਬਣੇਗਾ, ਇਕ ਛਤ੍ਰਪਤੀ ਰਾਜਾ, ਅਤੇ ਜੇ ਉਹ ਘਰ ਨੂੰ ਛੱਡ ਗਿਆ ਅਤੇ ਸੰਸਾਰ ਯਾਤਰਾ ਕਰਨ ਲੱਗ ਪਿਆ ਤਾਂ ਉਹ ਇਕ ਬੁੱਧ ਬਣੇਗਾ—ਸੰਸਾਰ ਤੋਂ ਅਗਿਆਨ ਦਾ ਪਰਦਾ ਚੁੱਕ ਦੇਵੇਗਾ।'

ਇਹ ਸਾਖੀ ਹੈ ਜਿਸ ਨੂੰ ਵੱਖ-ਵੱਖ ਚਿੱਤਰਾਂ ਰਾਹੀਂ ਇਕ ਚਿੱਤਰ-ਲੜੀ ਵਿਚ ਇਥੇ ਦੀਵਾਰ ਉੱਪਰ ਪ੍ਰਗਟਾਇਆ ਹੋਇਆ ਸੀ । ਇਕ ਚਿੱਤਰ ਵਿਚ ਮਹਾਂਮਾਇਆ ਸੁੱਤੀ ਹੋਈ ਹੈ ਤੇ ਇਕ ਸਫੈਦ ਹਾਥੀ ਸਾਹਮਣੇ ਖੜਾ ਹੈ । ਇਕ ਚਿੱਤਰ ਵਿਚ ਰਾਣੀ ਆਪਣੇ ਪਤੀ ਨੂੰ ਸੁਪਨਾ ਸੁਣਾ ਰਹੀ ਹੈ ਤੇ ਇਕ ਹੋਰ ਚਿੱਤਰ ਵਿਚ ਜੋਤਸ਼ੀ ਰਾਜੇ ਨੂੰ ਸੁਪਨੇ ਦੀ ਤਾਬੀਰ ਦੱਸ ਰਹੇ ਹਨ ।

ਇਉਂ ਅਜੰਤਾ ਦੇ ਕਈ ਚਿੱਤਰ ਕੇਵਲ ਚਿੱਤਰ ਹੀ ਨਹੀਂ ਹਨ, ਚਿੱਤਰ-ਕਹਾਣੀਆਂ ਵੀ ਹਨ, ਜਿਨ੍ਹਾਂ ਵਿਚ ਕਾਰਜ, ਪਾਤਰ, ਦ੍ਰਿਸ਼-ਵਰਣਨ ਸਭ ਕੁਝ ਹੈ । ਇਨ੍ਹਾਂ ਕਹਾਣੀਆਂ ਦੇ ਅਰਥ ਸਮਝਾਉਣ ਵਾਲਾ ਕੋਈ ਜਾਣਕਾਰ ਜ਼ਰੂਰ ਨਾਲ ਹੋਣਾ ਚਾਹੀਦਾ ਹੈ, ਨਹੀਂ ਤਾਂ ਪਹਿਲੀ ਨਜ਼ਰੇ ਇਹ ਕਹਾਣੀਆਂ ਗੂੰਗੀਆਂ ਅਤੇ ਅਰਥ-ਹੀਣ ਜਾਪਦੀਆਂ ਹਨ, ਪਰ ਜਦੋਂ ਸਮਝ ਪੈ ਜਾਂਦੀ ਹੈ ਤਾਂ ਦਰਸ਼ਕ ਦਾ ਮਨ ਖੁਸ਼ੀ ਵਿਚ ਤਾੜੀਆਂ ਮਾਰਦਾ ਹੈ ।

ਇਸੇ ਗੁਫਾ ਦੀ ਪਿਛਲੀ ਗੈਲਰੀ ਦੀ ਛੱਤ ਉੱਪਰ ਬੜਾ ਖ਼ੂਬਸੂਰਤ ਚਿੱਤਰ ਹੈ । ਇਕ ਰਾਜਾ ਰਾਣੀ ਇਕ ਝਰੋਖੇ ਵਿਚ ਅੱਗੇ-ਪਿੱਛੇ ਬੈਠੇ ਵਿਖਾਈ ਦਿੰਦੇ ਹਨ । ਦੋਹਾਂ ਦੇ ਸਰੀਰ ਅਰਧ-ਨਗਨ ਹਨ ਤੇ ਪਰਸਪਰ ਸਪਰਸ਼ ਨਾਲ ਦੋਵੇ ਆਨੰਦਿਤ ਹੋਏ ਪ੍ਰਤੀਤ ਹੁੰਦੇ ਹਨ । ਦੋਹਾਂ ਦੇ ਸਿਰਾਂ ਦਾ ਮਿਲਣ ਵਿਸਮਾਦੀ ਆਨੰਦ ਦਾ ਸੂਚਕ ਹੈ । ਚਿਹਰਿਆਂ ਉੱਤੇ ਮੁਸਕਾਣ ਹੈ । ਰਾਣੀ ਨੇ ਆਪਣੀ ਸੱਜੀ ਬਾਂਹ ਨਾਲ ਆਪਣੇ ਪ੍ਰੇਮੀ ਨੂੰ ਪਿੱਛੋਂ ਵਲਿਆ ਹੋਇਆ ਹੈ । ਉਸ ਦੀ ਖੱਬੀ ਕੂਹਣੀ ਉਸ ਦੇ ਆਪਣੇ ਲੱਕ ਉਪਰ ਟਿਕੀ ਹੋਈ ਹੈ ਤੇ ਆਪਣੇ ਅੱਧ ਮੀਟੇ ਹੱਥ ਉੱਪਰ ਉਸ ਨੂੰ ਆਪਣੀ ਖੱਬੀ ਗਲ੍ਹ ਨੂੰ ਟਿਕਾ ਰੱਖਿਆ ਹੈ । ਚਿੱਤਰ ਦੀ ਇਕ ਵੱਡੀ ਖ਼ੂਬਸੂਰਤੀ ਇਸ ਦੰਪਤੀ ਜੋੜੇ ਦੇ ਅੱਗੇ ਇਕ ਫੁੱਲ-ਚਿੱਤਰੇ ਪਰਦੇ ਵਿਚ ਵੀ ਹੈ । ਇਉਂ ਜਾਪਦਾ ਹੈ ਜਿਵੇਂ ਪਰਦਾ ਇਕ ਪਾਸਿਓਂ ਚੁੱਕਿਆ ਗਿਆ ਹੋਵੇ ਤੇ ਪਿੱਛੋਂ ਪ੍ਰੀਤ ਮੁਗਧ ਪ੍ਰੇਮੀ ਪ੍ਰੇਮਿਕਾ ਅਚਨਚੇਤ ਦਿੱਸ ਪਏ ਹੋਣ । ਜਾਂ ਫਿਰ ਇਉਂ ਵੀ ਲੱਗਦਾ ਹੈ ਜਿਵੇਂ ਸਾਰਾ ਪਰਦਾ ਹੁਣੇ ਡਿਗ ਪਵੇਗਾ ।

ਗੁਫਾ ਦੀ ਸਾਹਮਣੀ ਦੀਵਾਰ ਦੇ ਸੱਜੇ ਹੱਥ ਇਕ ਅਧਿਆਪਕ ਅਤੇ ਵਿਦਿਆਰਥੀਆਂ ਦਾ ਚਿੱਤਰ ਹੈ । ਵਿਦਿਆਰਥੀਆਂ ਵਿਚੋਂ ਕੁਝ ਪੜ੍ਹ ਰਹੇ ਹਨ ਤੇ ਬਾਕੀ ਲੜ ਰਹੇ ਹਨ । ਬੜਾ ਹਸਾਉਣਾ ਤੇ ਪਿਆਰਾ ਦ੍ਰਿਸ਼ ਹੈ । ਸੱਜੀ ਕੰਧ ਉੱਪਰ ਇਕ ਹੋਰ ਬੜਾ ਪ੍ਰਸਿੱਧ ਚਿੱਤਰ ਹੈ, ਜਿਸ ਵਿਚ ਇਕ ਨਾਚੀ ਕੁੜੀ ਨੂੰ ਇਕ ਰਾਜੇ ਵੱਲੋਂ (ਉਹ ਰਾਜਾ ਸ਼ਾਇਦ ਨਾਗਰਾਜ ਹੈ) ਕਿਸੇ ਗੁਨਾਹ ਬਦਲੇ ਮੌਤ ਦੀ ਸਜ਼ਾ ਦਿੱਤੀ ਗਈ ਹੈ ਤੇ ਉਹ ਕੁੜੀ ਰਾਜੇ ਅੱਗੇ ਮੱਥਾ ਟੇਕ ਕੇ ਉਸ ਤੋਂ ਖਿਮਾਂ ਮੰਗ ਰਹੀ ਹੈ । ਉਸ ਦੇ ਪਰ, ਘੁਟਨੇ, ਸੀਸ ਤੇ ਹੱਥ ਸਭ ਧਰਤੀ ਉੱਪਰ ਟਿਕੇ ਹੋਏ ਹਨ । ਕਮਰ ਵਿਚ ਬੜਾ ਲਚਕਦਾਰ ਖ਼ਮ ਹੈ । ਉਸ ਦੇ ਅੰਗ-ਅੰਗ ਵਿਚੋਂ ਕਲਾ ਫੁਟਦੀ ਹੈ । ਖਿਮਾਂ ਮੰਗ ਰਹੀ ਇਸ ਮੁਟਿਆਰ ਨੂੰ ਤੱਕ ਕੇ ਬਾਵਾ ਬਲਵੰਤ ਦੀ ਇਹ ਸਤਰ ਅਵੱਸਿਉਂ ਹੀ ਚੇਤਾ ਆਉਂਦੀ ਹੈ :

'ਹਾਏ ਔਰਤ ਇਮਤਿਹਾਨਾਂ ਵਿਚ ਰਹੀ'

ਗੁਫਾ ਵਿਚ ਇਕ ਥਾਂ ਉੱਤੇ ਪਾਲੀ ਲਿਖਤ ਵੀ ਵੇਖਣ ਵਿਚ ਆਈ। ਕੁਝ ਇਕ ਚਿੱਤਰ ਹੋਰ ਵੇਖੇ ਜੋ ਹੰਸ-ਜਾਤਕ ਅਤੇ ਵਿਧੁਰ ਪੰਡਿਤ ਜਾਤਕ ਵਿਚੋਂ ਦੱਸੇ ਗਏ। ਬੱਚਿਆਂ ਦੀ ਰਕਸ਼ਿਕਾ ਹਰਿਤੀ ਦਾ ਚਿੱਤਰ ਵੀ ਇਕ ਥਾਂ ਉੱਤੇ ਵੇਖਣ ਵਿਚ ਆਇਆ। ਪਰ ਸਭ ਤੋਂ ਹੈਰਾਨ ਕਰਨ ਵਾਲੀ ਕਲਾ ਇਸ ਗੁਫਾ ਦੀ ਛੱਤ ਵਿਚ ਸੀ। ਇਸ ਛੱਤ ਉੱਪਰ ਪਸ਼ੂ ਜਾਂ ਫੁੱਲਾਂ ਦੇ ਕੋਈ ਚਿੱਤਰ ਨਹੀਂ ਸਨ, ਸਗੋਂ ਇਹ ਸਾਰਾ ਛੱਤ ਚੁਨਕਰੇ ਰੰਗੀਨ ਖਾਨਿਆਂ ਨਾਲ ਇਸ ਤਰ੍ਹਾਂ ਭਰਿਆ ਹੋਇਆ ਸੀ ਜਿਵੇਂ ਇਹ ਕੋਈ ਸ਼ਾਮਿਆਨਾ ਹੋਵੇ ਤੇ ਫਿਰ ਗਾਈਡ ਨੇ ਇਕ ਪਾਸਿਉਂ ਖਲੋ ਕੇ ਇਸ ਛੱਤ-ਸ਼ਾਮਿਆਨੇ ਵੱਲ ਵੇਖਣ ਲਈ ਯੁਵਕਾਂ ਨੂੰ ਕਿਹਾ ਤੇ ਦੱਸਿਆ ਕਿ ਜਿਵੇਂ ਹਵਾ ਨਾਲ ਕਿਸੇ ਸ਼ਾਮਿਆਨੇ ਵਿਚ ਲਹਿਰਾਂ ਪੈਦਾ ਹੁੰਦੀਆਂ ਹਨ, ਉਸ ਪ੍ਰਕਾਰ ਦੀਆਂ ਲਹਿਰਾਂ ਇਸ ਸ਼ਾਮਿਆਨੇ ਵਿਚ ਵੀ ਪੈਦਾ ਹੋ ਰਹੀਆਂ ਹਨ।

ਇਸ ਗੁਫਾ ਤੋਂ ਬਾਹਰ ਨਿਕਲ ਕੇ ਯੁਵਕਾਂ ਨੂੰ ਪਤਾ ਲੱਗਾ ਕਿ ਇਨ੍ਹਾਂ 29 ਗੁਫਾਵਾਂ ਵਿਚੋਂ ਕੁਝ ਹੀ ਵੇਖਣ-ਯੋਗ ਹਨ। ਸਾਰੀਆਂ ਗੁਫਾਵਾਂ ਨੂੰ ਵੇਖਣ ਵਾਸਤੇ ਉਨ੍ਹਾਂ ਪਾਸ ਬਹੁਤ ਸਮਾਂ ਵੀ ਨਹੀਂ ਸੀ। ਇਸ ਲਈ ਅਗਲੀਆਂ ਕੁਝ ਇਕ ਗੁਫਾਵਾਂ ਉੱਪਰ ਅੰਦਰੋਂ-ਬਾਹਰੋਂ ਕੇਵਲ ਝਾਤੀਆਂ ਮਾਰਨ ਲੱਗੇ। ਗੁਫਾ ਨੰਬਰ 4 ਨੂੰ ਸਭ ਤੋਂ ਵੱਡਾ ਮੁਕੰਮਲ ਮੱਠ ਦੱਸਿਆ ਜਾਂਦਾ ਹੈ, ਜੋ ਪਦਮਪਾਣਿ ਦੇ ਬੁੱਤਾਂ ਦੀ ਖੁਦਾਈ ਕਰਕੇ ਪ੍ਰਸਿੱਧ ਹੈ। ਮੁੱਖ ਦਵਾਰ ਦੇ ਸੱਜੇ ਪਾਸੇ ਦੀ ਕੰਧ ਉੱਪਰ ਕੁਝ ਬੁੱਤ ਉਕਰੇ ਹੋਏ ਹਨ, ਜਿਨ੍ਹਾਂ ਵਿਚ ਅਵਿਲੋਕਿਤੇਸ਼ਵਰ ਅੱਗੇ ਪ੍ਰਾਰਥਨਾ ਕੀਤੀ ਜਾ ਰਹੀ ਹੈ ਕਿ ਸਾਨੂੰ 8 ਬਲਾਵਾਂ (ਸ਼ੇਰ, ਹਾਥੀ, ਅੱਗ, ਸੱਪ, ਲੁਟੇਰਣ, ਪਾਣੀ, ਜ਼ੰਜੀਰਾਂ ਅਤੇ ਜਿੰਨਾਂ ਭੂਤਾਂ) ਤੋਂ ਬਚਾਈ ਰੱਖੀਂ।

ਇਸ ਮਗਰੋਂ ਗੁਫਾ ਨੰਬਰ 6 ਵਿਚ ਆਣ ਪੁੱਜੇ। ਇਹ ਇਕ ਹਾਲ ਕਮਰਾ ਸੀ। ਮਗਰਲੀ ਪਛਵਾੜੀ ਗੁਫਾ ਵਿਚ ਬੁੱਤ ਸੀ। ਇਸ ਗੁਫਾ ਦੀਆਂ ਦੋ ਮੰਜ਼ਿਲਾਂ ਦਿਸੀਆਂ। ਉੱਪਰਲੀ ਮੰਜ਼ਿਲ ਵਿਚ ਵੀ ਹਾਲ ਕਮਰਾ ਤੇ ਉਸ ਦੇ ਪਿਛੋਕੜ ਵਿਚ ਬੁੱਧ-ਬੁੱਤ ਦ੍ਰਿਸ਼ਟਮਾਨ ਹੋ ਰਿਹਾ ਸੀ। 7 ਨੰਬਰ ਗੁਫਾ ਨਿਰੇ ਪੂਰੇ ਦੋ ਬਰਾਂਡੇ ਸਨ। ਬੁੱਧ-ਬੁੱਤ ਇਥੇ ਵੀ ਸੀ। ਤੇ ਹੁਣ 9 ਨੰਬਰ ਦੀ ਇਕ ਵਿਸ਼ੇਸ਼ ਗਫਾ ਦਾ ਦੀਦਾਰ ਹੋਇਆ। ਇਥੇ ਜੋ ਕੁਝ ਦੇਖਿਆ ਉਸ ਨੇ ਨੌਜਵਾਨਾਂ ਦੀ ਦ੍ਰਿਸ਼ਟੀ ਨੂੰ ਹੋਰ ਵੀ ਚਕ੍ਰਿੱਤ ਕਰ ਦਿੱਤਾ। ਇਸ ਗੁਫਾ ਵਿਚ ਦੀਵਾਰੀ ਚਿੱਤਰ ਨਹੀਂ ਸਨ, ਪਰ ਇਕ ਮਹਾਨ ਸਤੂਪ ਜੋ ਬੁੱਧ-ਧਰਮ ਦਾ ਵਿਸ਼ੇਸ਼ ਚਿੰਨ੍ਹ ਹੈ—ਇਸ ਗੁਫਾ ਦੇ ਸਰੀਰ ਵਿਚ ਦਿਲ ਵਾਂਗ ਧੜਕ ਰਿਹਾ ਸੀ। ਇਸ ਦੀ ਛੱਤ ਚਿੱਤਰ-ਗੁਫਾਵਾਂ ਦੀ ਛੱਤ ਨਾਲੋਂ ਬਹੁਤ ਉੱਚੀ ਅਤੇ ਗੋਲਾਈ ਵਿਚ ਸੀ। ਕੁਦਰਤੀ ਰੌਸ਼ਨੀ ਵੀ ਚੰਗੀ ਸੀ, ਜਿਸ ਕਰਕੇ ਬਿਜਲੀ ਬਲਬਾਂ ਨਾਲ ਰੌਸ਼ਨੀ ਕਰਨ ਦੀ ਇਥੇ ਲੋੜ ਨਹੀਂ ਸੀ। ਗੁਫਾ ਦੇ ਮੱਥੇ ਵਿਚਲੇ ਇਕ ਰੌਸ਼ਨਦਾਨ ਵਿਚੋਂ ਬਾਹਰਲਾ ਚਾਨਣ ਗੁਫਾ ਵਿਚਲੇ ਅੰਨ੍ਹੇਰੇ ਵਿਚ ਆਪਣੇ ਆਪ ਘੁਲਦਾ ਜਾ ਰਿਹਾ ਸੀ। ਕਮਾਲ ਤਾਂ ਇਹ ਹੈ ਕਿ ਗੁਫਾ ਅਤੇ ਸਤੂਪ ਦੀ ਸਿਰਜਣਾ ਇਕੋ ਹੀ ਚਟਾਨੀ ਟੁਕੜੇ ਵਿਚੋਂ

ਹੋਈ ਹੈ। ਅਜਿਹਾ ਨਹੀਂ ਕਿ ਪਹਿਲਾਂ ਗੁਫ਼ਾ ਪੁੱਟੀ ਅਤੇ ਪਿੱਛੋਂ ਕੋਈ ਸਤੂਪ ਬਣਾ ਕੇ ਗੁਫ਼ਾ ਅੰਦਰ ਟਿਕਾ ਦਿੱਤਾ। ਦੋਹਾਂ ਵਿਚ ਕੋਈ ਓਪਰਾ ਜੋੜ ਨਹੀਂ। ਸਤੂਪ ਦੀ ਗੋਲਾਈ, ਸੁਮਾਪ, ਕਲਾਤਮਕ ਇਕਾਗਰਤਾ ਇਸ ਦੇ ਹੈਰਾਨਕੁਨ ਅਜੂਬੇ ਹਨ।

ਦਸ ਨੰਬਰ ਗੁਫ਼ਾ ਵਿਚ ਵੀ ਇਸੇ ਤਰ੍ਹਾਂ ਦਾ ਸਤੂਪ ਸੀ। ਇਹ ਸਭ ਤੋਂ ਵੱਡਾ ਸਿਮਰਣ ਸਥਾਨ 95 ਫ਼ੁੱਟ ਲੰਬਾ ਅਤੇ 36 ਫ਼ੁੱਟ ਚੌੜਾ ਹੈ। ਪ੍ਰਵੇਸ਼-ਦਵਾਰ ਉੱਪਰ ਝਰਨਾ ਇਥੇ ਵੀ ਹੈ। ਇਸ ਨੂੰ ਸਭ ਤੋਂ ਪੁਰਾਣੀ ਗੁਫ਼ਾ ਮੰਨਿਆ ਜਾਂਦਾ ਹੈ। ਇਸ ਦਾ ਸਮਾਂ ਪਹਿਲੀ ਅਤੇ ਦੂਜੀ ਸਦੀ ਪੂਰਵ-ਈਸਵੀ ਦਾ ਹੈ। ਪਰ ਪੰਜਵੀਂ ਅਤੇ ਛੇਵੀਂ ਸਦੀ ਈਸਵੀ ਦੇ ਚਿੱਤਰ ਵੀ ਇਸ ਵਿਚ ਹਨ। ਗੁਫ਼ਾ ਦੀ ਖੱਬੀ ਦੀਵਾਰ ਦੇ ਇਕ ਟੋਟੇ ਉੱਪਰ ਸ਼ੀਸ਼ੇ ਦੇ ਫਰੇਮ ਚੜ੍ਹੇ ਹੋਏ ਹਨ, ਜੋ ਨਿਰਸੰਦੇਹ ਇਸ ਲਈ ਚੜ੍ਹਾਏ ਗਏ ਹਨ ਕਿ ਮਨੁੱਖੀ ਹੱਥਾਂ ਦੀ ਛੋਹ ਇਨ੍ਹਾਂ ਨੂੰ ਹੋਰ ਖ਼ਰਾਬ ਨਾ ਕਰ ਸਕੇ। ਪਾਲੀ ਅੱਖਰਾਂ ਦੀ ਖ਼ੁਦਾਈ ਵੀ ਇਸ ਗੁਫ਼ਾ ਵਿਚ ਤੱਕਣ ਵਿਚ ਆਈ, ਜਿਸ ਦਾ ਅਰਥ ਇਹ ਕੱਢਿਆ ਗਿਆ ਹੈ ਕਿ ਇਕ ਵਿਸ਼ਿਸ਼ਟ ਪੁੱਤਰ ਕਠਾਦੀ ਨੇ ਇਹ ਗੁਫ਼ਾ ਬੋਧੀ ਸੰਘ ਨੂੰ ਭੇਟਾ ਕੀਤੀ ਸੀ।

ਅਗਲੀਆਂ ਕੁਝ ਗੁਫ਼ਾਵਾਂ ਸਾਧਾਰਨ ਜਿਹੀਆਂ ਸਨ ਤੇ ਫਿਰ 16 ਨੰਬਰ ਦੀ ਗੁਫ਼ਾ ਅੱਗੇ ਆਣ ਖੜੇ ਹੋਏ। ਇਥੇ ਵੀ ਬਿਜਲੀ ਦੀ ਰੌਸ਼ਨੀ ਦਾ ਪ੍ਰਬੰਧ ਸੀ। ਗੁਫ਼ਾ ਦੇ ਨਿਗਰਾਨ ਨੇ ਜ਼ਮੀਨ ਉੱਪਰ ਇਕ ਨੁੱਕਰ ਵਿਚ ਪਏ ਵੱਡੇ ਸਾਰੇ ਸਵਿੱਚ ਬੋਰਡ ਦੇ ਇਕ ਸੂ ਵਿਚ ਪਲੱਗ ਫਸਾ ਦਿੱਤਾ, ਜਿਸ ਨਾਲ ਇਕ ਲੰਬੀ ਮੋਟੀ ਤਾਰ ਤੇ ਦੂਜੇ ਸਿਰੇ ਉੱਤੇ ਲੱਗਿਆ ਇਕ ਵੱਡਾ ਬਲਬ ਜਗ ਪਿਆ। ਇਸ ਬਲਬ ਦੇ ਮਗਰ ਇਕ ਸ਼ੇਡ ਲੱਗਾ ਹੋਇਆ ਸੀ ਅਤੇ ਸ਼ੇਡ ਨਾਲ ਹੀ ਉੱਪਰ ਵੱਲ ਨੂੰ ਇਕ ਕੁੰਡਾ ਬਣਾਇਆ ਹੋਇਆ ਸੀ, ਜਿਸ ਨੂੰ ਹੱਥ ਪਾ ਕੇ ਬਲਬ ਨੂੰ ਅਸਾਨੀ ਨਾਲ ਮਰਜ਼ੀ ਮੁਜਬ ਇਧਰੋ-ਓਧਰ ਲਿਜਾਇਆ ਜਾ ਸਕਦਾ ਸੀ; ਉਸੇ ਤਰ੍ਹਾਂ ਜਿਵੇਂ ਕੋਈ ਰੇਲਵੇ ਦਾ ਕਰਮਚਾਰੀ ਰਾਤ ਨੂੰ ਹੱਥ ਵਿਚ ਬੱਤੀ ਲਈ ਫਿਰਦਾ ਹੈ। ਤਾਰ ਇਤਨੀ ਲੰਬੀ ਸੀ ਕਿ ਬਲਬ ਨੂੰ ਗੁਫ਼ਾ ਦੀ ਹਰ ਨੁੱਕਰ ਤਕ ਸਹਿਜੇ ਹੀ ਪੁਚਾਇਆ ਜਾ ਸਕਦਾ ਸੀ। ਬਲਬ ਦੇ ਇਕ ਨੁੱਕਰ ਤੋਂ ਦੂਜੀ ਨੁੱਕਰ ਤਕ ਘੁੰਮਣ ਨਾਲ ਤਾਰ ਵੀ ਗੁਫ਼ਾ ਦੇ ਫ਼ਰਸ਼ ਉੱਪਰ ਪਈ ਘੁੰਮਦੀ ਅਤੇ ਕਈ ਵਾਰ ਯਾਤਰੀਆਂ ਦੇ ਪੈਰਾਂ ਨਾਲ ਖਹਿਬੜ ਜਾਂਦੀ, ਪਰ ਮੂਲ ਤਾਰ ਦੇ ਉੱਪਰ ਰਬੜ ਦੇ ਦੂਹਰੇ-ਤੀਹਰੇ ਪਰਦੇ ਹੋਣ ਨਾਲ ਕਿਸੇ ਬਿਜਲੀ ਦੁਰਘਟਨਾ ਦੀ ਸੰਭਾਵਨਾ ਨਹੀਂ ਸੀ। ਜਿਤਨੀਆਂ ਟੋਲੀਆਂ ਗੁਫ਼ਾ ਵਿਚ ਆ ਜਾਂਦੀਆਂ ਉਤਨੇ ਹੀ ਬਲਬ ਗੁਫ਼ਾ ਵਿਚ ਜਗ ਪੈਂਦੇ ਤੇ ਉਤਨੀਆਂ ਹੀ ਮੋਟੀਆਂ ਰਬੜ ਤਾਰਾਂ ਫ਼ਰਸ਼ ਉੱਪਰ ਮੇਹਲਣ ਲੱਗ ਪੈਂਦੀਆਂ। ਕਈ ਵਾਰ ਇਕ ਦੂਜੀ ਨਾਲ ਭਿੜ ਵੀ ਜਾਂਦੀਆਂ।

ਨਿਗਰਾਨ ਨੇ ਸਭ ਤੋਂ ਪਹਿਲਾਂ ਗੁਫ਼ਾ ਦੀ ਸਾਹਮਣੀ ਦੀਵਾਰ ਵਿਚ ਛੋਟੀ ਗੁਫ਼ਾ (Cell) ਅੰਦਰਲੇ ਇਕ ਵੱਡੇ ਬੁੱਧ-ਬੁੱਤ ਉੱਪਰ ਰੌਸ਼ਨੀ ਕੀਤੀ। ਇਸ ਬੁੱਤ ਵਿਚ ਬੁੱਧ ਪਦਮ ਆਸਨ ਵਿਚ ਬਿਰਾਜਮਾਨ ਨਹੀਂ ਸਗੋਂ ਇਕ ਸਿੰਘਾਸਣ ਤੋਂ ਲੱਤਾਂ ਲਮਕਾ ਕੇ




ਗੁਫਾ ਨੰਬਰ 16

1. ਪਾਲੀ ਲਿਖਤ
2. ਰਾਜਕੁਮਾਰੀ ਅੰਤਮ ਸਾਹਾਂ ਉੱਤੇ
3. ਨੰਦ ਦਾ ਭਿਕਸ਼ੂ ਬਣਨਾ
4. ਅਪੰਸਰਾਂ
5. ਬੁੱਧ-ਬੁੱਤ (ਪ੍ਰਾਲੰਭਾਪਦ ਮੁਦ੍ਰਾ ਵਿਚ)
6. ਸੁਜਾਤਾ ਵੱਲੋਂ ਭੋਜਨ-ਸੇਵਾ

ਵਿਖਿਆਨ ਮੁਦ੍ਰਾ ਵਿਚ ਬੈਠੇ ਹਨ, ਜਿਵੇਂ ਕੋਈ ਗੱਲ ਸਮਝਾ ਰਹੇ ਹੋਣ। ਇਸ ਨੂੰ ਪ੍ਰਾਲੰਭਾਪਦ ਮੁਦ੍ਰਾ ਜਾਂ ਸਿਵਾਸਨ ਵੀ ਕਹਿ ਲੈਂਦੇ ਹਨ। ਬੁੱਧ ਦੇ ਹੱਥ ਵਿਚ ਇਕ ਕੰਪਤਾ ਹੈ, ਪੈਰ ਉਨ੍ਹਾਂ ਦੇ ਇਕ ਪਹਾੜ ਉੱਪਰ ਟਿਕੇ ਹੋਏ ਜਾਪਦੇ ਹਨ, ਜਿਵੇਂ ਕਲਾਕਾਰ ਬੁੱਧ-ਸ਼ਖ਼ਸੀਅਤ ਦੀ ਉੱਚਤਾ ਦਾ ਪ੍ਰਭਾਵ ਪਾਉਣਾ ਚਾਹੁੰਦੇ ਹੋਣ। ਉਨ੍ਹਾਂ ਦੇ ਵਿਸ਼ਾਲ ਕਦਮ ਬੁੱਧ ਵਿਚਲੇ ਮਹਾਂਪੁਰਸ਼ ਦੇ ਚਿੰਨ੍ਹ ਹਨ।

ਗੁਫਾ ਦੀ ਖੱਬੀ ਕੰਧ ਉਪਰ ਇਕ ਮਰ ਰਹੀ ਸ਼ਾਹਜ਼ਾਦੀ ਦਾ ਚਿੱਤਰ ਇਸ ਗੁਫ਼ਾ ਦੀ ਅੱਤ ਉੱਤਮ ਕਲਾ-ਕ੍ਰਿਤ ਹੈ। ਬੁੱਧ ਦੇ ਮਤਰਏ ਭਰਾ ਨੰਦ ਦੀ ਪਤਨੀ ਸੁੰਦਰੀ ਆਪਣੇ ਪਤੀ ਦੇ ਤਿਆਗੇ ਹੋਏ ਤਾਜ ਨੂੰ ਤੱਕ ਕੇ ਬੇਹੋਸ਼ ਹੋ ਗਈ ਹੈ। ਅੱਖਾਂ ਬੇਸੁਰਤ ਹਨ। ਸਰੀਰ ਨੂੰ ਇਕ ਤਕੀਏ ਨਾਲ ਟਿਕਾਇਆ ਹੋਇਆ ਹੈ। ਇਕ ਦਾਸੀ ਮਗਰੋਂ ਉਸ ਨੂੰ ਸਹਾਰਾ ਦੇ ਰਹੀ ਹੈ। ਨਰਸਾਂ, ਦਾਸੀਆਂ ਅਤੇ ਸੇਵਕ ਸਭ ਚਿੰਤਾਤੁਰ ਹਨ। ਇਕ ਦਾਸੀ ਦੀਆਂ ਉਂਗਲਾਂ ਦਾ ਇਸ਼ਾਰਾ ਦੱਸ ਰਿਹਾ ਹੈ ਕਿ ਸੁੰਦਰੀ ਹੁਣ ਦੋ

ਘੜੀਆਂ ਜਾਂ ਦੋ ਪਲ ਹੀ ਜੀਵੇਗੀ। ਇਟਲੀ ਅਤੇ ਫਰਾਂਸ ਦੇ ਕਲਾਕਾਰ ਰੰਗਾਂ ਦੀ ਸਕੀਮ ਭਾਵੇਂ ਇਸ ਤੋਂ ਚੰਗੀ ਦੇ ਸਕੇ ਹੋਣ, ਪਰ ਭਾਵ-ਪ੍ਰਦਰਸ਼ਨੀ ਇਸ ਤੋਂ ਉੱਤਮ ਨਹੀਂ ਕਰ ਸਕੇ। ਇਕ ਦਾਸੀ ਦੇ ਵਾਲ ਮੱਥੇ ਉੱਪਰੋਂ ਉਵੇਂ ਹੀ ਕੱਟੇ ਹੋਏ ਹਨ ਜਿਵੇਂ ਕੁਝ ਸਮਾਂ ਪਹਿਲਾਂ 'ਸਾਧਨਾ-ਕੱਟ' ਵਾਲਾਂ ਦਾ ਫੈਸ਼ਨ ਚਲਿਆ ਹੋਇਆ ਸੀ। ਇਕ ਨਰਸ ਦੇ ਗਲ ਵਿਚ 'ਸਕਾਰਫ' ਹੈ। ਇਕ ਨੇ ਅੱਧੀਆਂ ਬਾਹਾਂ ਵਾਲਾ 'ਬਲਾਊਜ਼' ਪਾਇਆ ਹੋਇਆ ਹੈ ਤੇ ਇਕ ਨੇ ਜਾਂਘੀਆ ਜਾਂ ਨਿੱਕਰ ਜਿਹੀ ਪਾ ਰੱਖੀ ਹੈ। ਚਿੱਤਰ ਦੀ ਪਿੱਠ ਭੂਮੀ ਵਿਚ ਮੋਰਾਂ ਦੀਆਂ ਤਸਵੀਰਾਂ ਹਨ।

ਹਰਨਾਕਸ਼ੀ ਤੇ ਮੀਨਾਕਸ਼ੀ—ਦੋ ਇਸਤਰੀਆਂ ਦੇ ਚਿੱਤਰ ਬੜੇ ਪਿਆਰੇ ਲੱਗੇ। ਹਰਨਾਕਸ਼ੀ ਉਹ ਇਸਤਰੀ ਹੈ ਜਿਸ ਦੀਆਂ ਅੱਖਾਂ ਹਿਰਨ ਦੀਆਂ ਅੱਖਾਂ ਵਰਗੀਆਂ ਹਨ; ਤੇ ਮੀਨਾਕਸ਼ੀ ਉਹ ਇਸਤਰੀ ਜਿਸ ਦੀਆਂ ਅੱਖਾਂ ਮੀਨ ਭਾਵ ਮੱਛੀ ਦੀਆਂ ਅੱਖਾਂ ਨਾਲ ਮੇਲ ਖਾਂਦੀਆਂ ਹਨ। ਸੱਜੀ ਕੰਧ ਦੀ ਪਰਲੀ ਨੁੱਕਰੇ ਇੱਕ ਰੁੱਖ ਹੇਠਾਂ ਬੁੱਧ ਤਪੱਸਿਆ ਕਰਦੇ ਵਿਖਾਏ ਹਨ, ਜਿੱਥੇ ਕਿ, ਗਾਈਡ ਨੇ ਦੱਸਿਆ, ਸੁਜਾਤਾ ਉਨ੍ਹਾਂ ਨੂੰ ਭੋਜਨ ਭੇਟ ਕਰੇਗੀ। ਇਕ ਪਾਸੇ ਨੰਦ ਨੂੰ ਭਿਕਸ਼ੂ ਬਣਦਾ ਵਿਖਾਇਆ ਹੈ ਤੇ ਉਹ ਸਿਰ ਮੁਨਾ ਰਿਹਾ ਹੈ।

ਇਸ ਗੁਫਾ ਵਿਚ ਚਿੱਤਰਾਂ ਦੀ ਬੜੀ ਵਨ-ਸੁਵੰਨਤਾ ਹੈ। ਹਾਥੀ ਸੁਪਨੇ ਵਾਲੀ ਸਾਖੀ ਦੇ ਚਿੱਤਰ ਇਥੇ ਵੀ ਹਨ। ਇਕ ਮਹੱਲ ਵਿਚ ਸੁੱਤੀ ਹੋਈ ਮਹਾਮਾਇਆ ਦੇ ਦੁਆਲੇ ਦਾਸੀਆਂ ਖੜੀਆਂ ਹਨ ਅਤੇ ਸਾਹਮਣੇ ਚਿੱਟੇ ਹਾਥੀ ਦਾ ਚਿੱਤਰ ਹੈ। ਇਕ ਹੋਰ ਚਿੱਤਰ ਵਿਚ ਚਾਰ ਥੰਮ੍ਹ ਵਿਖਾਏ ਹਨ। ਉਪਰ ਗੋਲ ਛੱਤ ਹੈ ਤੇ ਉਸ ਹੇਠ ਲੇਟੀ ਇਕ ਇਸਤਰੀ ਦੇ ਪੇਟ ਵਿਚਲੇ ਬੱਚੇ ਦਾ ਚਿੱਤਰ ਉਘਾੜਿਆ ਹੈ। ਇਹ ਕਮਾਲ ਦੀ ਕਲਪਨਾ ਹੈ ਤੇ ਉਸ ਕਲਪਨਾ ਦਾ ਨਿਰੂਪਣ ਵੀ ਕਮਾਲ ਹੈ। ਇਕ ਚਿੱਤਰ ਵਿਚ ਇਕ ਰਾਜ-ਕੰਨਿਆਂ ਦੇ ਹੱਥ ਵਿਚ ਸ਼ੀਸ਼ਾ ਹੈ ਤੇ ਉਹ ਸ਼ੀਸ਼ਾ ਵੇਖ ਰਹੀ ਹੈ। ਇਥੋਂ ਤਕ ਕਿ ਸ਼ੀਸ਼ੇ ਦਾ ਅਕਸ ਵੀ ਚਿੱਤਰਕਾਰ ਨੇ ਦਰਸਾਇਆ ਹੈ। ਇਕ ਪਾਸੇ ਮਾਨਵਾਂ ਤੇ ਦਾਨਵਾਂ ਦਾ ਯੁੱਧ ਵਿਖਾਇਆ ਗਿਆ ਹੈ। ਲੜਾਈ ਵਿਚ ਇਕ ਨੂੰ ਛੁਰਾ ਵੱਜਦਾ ਹੈ ਤੇ ਉਸ ਦੀਆਂ ਆਂਦਰਾਂ ਬਾਹਰ ਆ ਰਹੀਆਂ ਹਨ।

ਪਸ਼ੂਆਂ ਤੇ ਪੰਛੀਆਂ ਤੋਂ ਇਹ ਗੁਫਾ ਵੀ ਸੱਖਣੀ ਨਹੀਂ, ਸਗੋਂ ਇਥੇ ਇਨ੍ਹਾਂ ਦੇ ਚਿੱਤਰ ਵਧੇਰੇ ਰੌਚਕ ਹਨ। ਜਿਵੇਂ ਇਕ ਸ਼ਰਾਰਤੀ ਬਾਂਦਰ ਇਕ ਬਲਦ ਦੀਆਂ ਅੱਖਾਂ ਮੀਟ ਰਿਹਾ ਹੈ। ਇਸੇ ਤਰ੍ਹਾਂ ਇਕ ਹੋਰ ਚਿੱਤਰ ਵਿਚ ਬਾਂਦਰ ਇਕ ਮੱਝ ਦੀਆਂ ਅੱਖਾਂ ਮੀਟਦਾ ਹੈ। ਅਗਲੇ ਚਿੱਤਰ ਵਿਚ ਮੱਝ ਉਸ ਨੂੰ ਪਟਕਾ ਕੇ ਮਾਰਦੀ ਹੈ ਤੇ ਪੈਰਾਂ ਹੇਠ ਮਸਲਣ ਲੱਗਦੀ ਹੈ ਤੇ ਇਸ ਤੋਂ ਅਗਲੇ ਚਿੱਤਰ ਵਿਚ ਬਾਂਦਰ ਹੱਥ ਜੋੜਦਾ ਹੈ ਤੇ ਅੱਗੋਂ ਲਈ ਤੋਬਾ ਕਰਦਾ ਹੈ। ਇਕ ਹੋਰ ਨੁੱਕਰੇ ਇਕ ਹਾਥੀ ਦੀ ਬੜੀ ਰੌਚਕ ਪਰ ਕਰੁਣਾ ਭਰਪੂਰ ਕਹਾਣੀ ਵੱਖ-ਵੱਖ ਚਿੱਤਰਾਂ ਰਾਹੀਂ ਦਰਸਾਈ ਗਈ ਹੈ। ਇਕ ਹਾਥੀ-ਬੱਚੇ ਦੇ ਮਾਂ ਬਾਪ ਅੰਨ੍ਹੇ ਹਨ। ਉਸ ਬੱਚੇ ਨੂੰ, ਗਾਈਡ ਦੇ ਆਖਣ ਅਨੁਸਾਰ, ਬਨਾਰਸ ਦਾ ਰਾਜਾ ਫੜ

ਕੇ ਲੈ ਜਾਂਦਾ ਹੈ। ਰਾਜ ਮਹੱਲ ਵਿਚ ਗੰਨੇ ਤੇ ਹੋਰ ਰਸ ਉਸ ਦੇ ਅੱਗੇ ਰੱਖੇ ਜਾਂਦੇ ਹਨ, ਪਰ ਮਾਪਿਆਂ ਤੋਂ ਵਿਛੜਿਆ ਹੋਇਆ ਉਦਾਸ ਹਾਥੀ-ਬੱਚਾ ਇਨ੍ਹਾਂ ਪਦਾਰਥਾਂ ਵੱਲ ਤੱਕਦਾ ਨਹੀਂ। ਅਗਲੇ ਚਿੱਤਰ ਵਿਚ ਨੌਕਰ ਰਾਜੇ ਪਾਸ ਆ ਕੇ ਸ਼ਿਕਾਇਤ ਕਰਦਾ ਹੈ ਤੇ ਹਾਥੀ ਖਾਂਦਾ ਕੁਝ ਨਹੀਂ ਤੇ ਅਗਲੇਰੇ ਚਿੱਤਰ ਵਿਚ ਹਾਥੀ ਸੰਗਲ ਤੋੜ ਕੇ ਵਾਪਸ ਨੱਸ ਜਾਂਦਾ ਹੈ। ਇਸ ਤੋਂ ਅਗਲੇ ਚਿੱਤਰ ਵਿਚ ਉਸ ਬੱਚੇ ਦੀ ਅੰਨ੍ਹੀ ਮਾਂ ਉਸ ਨੂੰ ਆਪਣੀ ਸੁੰਡ ਨਾਲ ਕਾਬੂ ਕਰਦੀ ਵਿਖਾਈ ਗਈ ਹੈ ਤਾਂ ਜੋ ਫਿਰ ਉਸ ਨੂੰ ਛੱਡ ਕੇ




ਗੁਫਾ ਨੰਬਰ 17

1. ਪਾਲੀ ਲਿਖਤ
2. ਵਿਲਾਸ-ਗ੍ਰਸਤ ਜੋੜਾ
3. ਇੰਦਰ ਅਤੇ ਅਪੱਸਰਾਵਾਂ
4. ਨਾਲਾਗਿਰੀ ਦਾ ਵਸ਼ੀਕਰਣ
5. ਸ਼ੱਦਾਂਤ-ਜਾਤਕ
6. ਮਹਾਕਪੀ ਜਾਤਕ
7. ਹੰਸ ਜਾਤਕ
8. ਵਿਸ਼ਵੰਤਰ ਜਾਤਕ
9. ਬਦੇਸੀਆਂ ਨੂੰ ਉਪਦੇਸ
10. ਮਾਂ-ਪੁੱਤ ਬੁੱਧ ਸਨਮੁਖ
11. ਬੁੱਧ-ਬੁੱਤ
12. ਮੰਤਰੀ ਪੋਸ਼ ਜਾਤਕ
13. ਸ਼ਿੰਗਾਰ ਦ੍ਰਿਸ਼—ਧੁੰਦਲਕੇ ਵਿਚ ਮੋਤੀਆਂ ਦੀ ਚਮਕ

ਨਾ ਤੁਰ ਜਾਏ। ਪਸ਼ੂਆਂ ਵਿਚ ਵਾਤਸਲ ਪਿਆਰ ਦੀ ਇਹ ਇਕ ਬੜੀ ਦਰਦ-ਭਰਪੂਰ ਚਿੱਤਰ-ਕਹਾਣੀ ਹੈ।

ਅਜਿਹੇ ਬੇਅੰਤ ਚਿੱਤਰਾਂ ਨਾਲ ਗੁਫਾ ਦੀਆਂ ਦੀਵਾਰਾਂ ਭਰੀਆਂ ਪਈਆਂ ਸਨ। ਸ਼ਾਇਦ ਹੀ ਕੋਈ ਨੁੱਕਰ ਸੱਖਣੀ ਹੋਵੇ ਤੇ ਇਨ੍ਹਾਂ ਚਿੱਤਰਾਂ ਨੂੰ ਵੇਖ-ਵੇਖ ਨੌਜਵਾਨ ਵਿਸਮਯ ਦਾ ਰੂਪ ਬਣਦੇ ਜਾ ਰਹੇ ਸਨ। ਹਰ ਚਿੱਤਰ ਇਕ ਦੂਜੇ ਤੋਂ ਵੱਧ ਹੈਰਾਨ ਕਰ ਰਿਹਾ ਸੀ ਤੇ ਇਉਂ ਜਾਪਦਾ ਸੀ ਜਿਵੇਂ ਯੁਵਕਾਂ ਵਿਚ ਹੈਰਾਨ ਹੋਣ ਦੀ ਹੋਰ ਸਮਰਥਾ ਨਹੀਂ ਸੀ ਰਹੀ। ਆਖ਼ਰ ਕਿਤਨਾ ਕੁ ਕੋਈ ਹੈਰਾਨ ਹੋ ਸਕਦਾ ਹੈ ? ਮਨ ਦੇ ਹਰ ਭਾਵ ਦੀ ਕੋਈ ਸੀਮਾ ਹੁੰਦੀ ਹੈ, ਜਿਸ ਨੂੰ ਉਲੰਘ ਕੇ ਮਨੁੱਖ ਸਵੈ-ਚੇਤੰਨਤਾ ਖੁਹਾ ਬੈਠਦਾ ਹੈ ਤੇ ਨੌਜਵਾਨ ਵੀ ਇਸ ਸਮੇਂ ਆਪੇ ਤੋਂ ਬੇਖ਼ਬਰ ਸਨ। ਗਾਈਡ ਜੋ ਕੁਝ ਉਨ੍ਹਾਂ ਨੂੰ ਆਖਦਾ, ਉਹ, 'ਹਾਂ' ਵਿਚ ਪੋਲਾ-ਪੋਲਾ ਸਿਰ ਮਾਰ ਦਿੰਦੇ। ਉੱਚੀ ਆਵਾਜ਼ ਵਿਚ 'ਵਾਹ! ਵਾਹ!!' ਤੇ 'ਕਮਾਲ! ਕਮਾਲ!!' ਕਰਨਾ ਉਹ ਭੁੱਲ ਗਏ ਸਨ। ਅਧਿਐਨ ਕਰਨ ਆਏ ਸਨ, ਆਪ ਅਧਿਐਨ ਦਾ ਵਸਤੂ ਬਣ ਗਏ।

ਤੇ ਹੁਣ ਮਨੁੱਖੀ ਮੂਰਤਾਂ ਗੁਫਾ ਨੰਬਰ 17 ਦੀਆਂ ਮੂਰਤਾਂ ਵੇਖਣ ਤੁਰ ਪਈਆਂ।

ਇਸ ਗੁਫਾ ਦੀ ਡਿਉਢੀ ਵਿਚ ਹੀ ਕੁਝ ਐਸੇ ਚਿੱਤਰ ਹਨ ਜੋ ਵਿਸਵੰਤਰ ਜਾਤਕ ਵਿਚੋਂ ਲਏ ਗਏ ਹਨ। ਵਿਸ਼ਵੰਤਰ ਬੁੱਧ ਦੇਵ ਦਾ ਹੀ ਇਕ ਮਿਥਿਹਾਸਕ ਨਾਂ ਹੈ। ਇਕ ਚਿੱਤਰ ਵਿਚ ਰਾਜਕੁਮਾਰ ਆਪਣੀ ਪਤਨੀ ਨੂੰ ਇਹ ਦੱਸ ਰਿਹਾ ਹੈ ਕਿ ਉਸ ਨੂੰ ਉਸ ਦੇ ਪਿਤਾ ਦੇ ਰਾਜ ਵਿਚੋਂ ਦੇਸ-ਨਿਕਾਲਾ ਮਿਲ ਗਿਆ ਹੈ। ਪਤਨੀ ਇਹ ਸੁਣ ਕੇ ਮੂਰਛਾਗਤ ਹੋ ਰਹੀ ਹੈ ਤੇ ਰਾਜਕੁਮਾਰ ਉਸ ਨੂੰ ਸਹਾਰਾ ਦੇ ਰਿਹਾ ਹੈ; ਪਤਨੀ ਦਾ ਸਾਰਾ ਸਰੀਰ ਨਿੱਸਲ ਹੋ ਕੇ ਰਾਜਕੁਮਾਰ ਦੀ ਝੋਲੀ ਵਿਚ ਆ ਪਿਆ ਹੈ। ਖੱਬੇ ਹੱਥ ਨਾਲ ਰਾਜਕੁਮਾਰ ਰਾਣੀ ਦੇ ਇਕ ਪਾਸੇ ਝੁਕੇ ਸਿਰ ਨੂੰ ਸਹਾਰਾ ਦੇ ਰਿਹਾ ਹੈ ਤੇ ਸੱਜੇ ਹੱਥ ਨਾਲ ਇਕ ਪਿਆਲੇ ਵਿਚ ਉਸ ਨੂੰ ਸ਼ਾਇਦ ਸੋਮ-ਰਸ ਭੇਟਾ ਕਰ ਰਿਹਾ ਹੈ। ਦੋਵੇਂ ਇਕ ਸਿੰਘਾਸਣ ਉੱਪਰ ਬੈਠੇ ਹਨ। ਪਿਛੋਕੜ ਵਿਚ ਇਕ ਤਕੀਆ ਵੀ ਦਿੱਸ ਰਿਹਾ ਹੈ। ਚਿੱਤਰ ਵਿਚ ਕੇਵਲ ਨਾਇਕ ਤੇ ਨਾਇਕਾ ਨੂੰ ਪ੍ਰਗਟਾਉਣ ਉੱਤੇ ਚਿੱਤਰਕਾਰ ਨੇ ਬਸ ਨਹੀਂ ਕੀਤੀ, ਉਨ੍ਹਾਂ ਦੀ ਪਿੱਠ-ਭੂਮੀ ਨੂੰ ਵੀ ਬੜੀ ਰੀਝ ਨਾਲ ਉਘਾੜਿਆ ਹੈ। ਸਥਾਨ ਮਹੱਲ ਦੇ ਇਕ ਹਿੱਸੇ ਦਾ ਹੈ। ਅਤਿ ਖ਼ੂਬਸੂਰਤ ਲਾਲ ਰੰਗਦਾਰ ਗੋਲ ਥੰਮ੍ਹ ਹਨ, ਜਿਨ੍ਹਾਂ ਦੇ ਉੱਪਰ ਛੱਤ ਹੈ। ਪਿਛੋਕੜ ਵਿਚ ਦੋ ਥੰਮ੍ਹ ਹੋਰ ਹਨ, ਜਿਨ੍ਹਾਂ ਨਾਲ ਇਕ ਬਾਰੀ ਬਾਹਰ ਵੱਲ ਖੁਲ੍ਹਦੀ ਹੈ। ਸਿੰਘਾਸਣ ਦੇ ਸੱਜੇ ਹੱਥ ਇਕ ਸੇਵਕ ਹੱਥ ਵਿਚ ਸੁਰਾਹੀ ਲਈ ਖਲੋਤਾ ਹੈ ਤੇ ਥੋੜ੍ਹਾ ਜਿਹਾ ਅੱਗੇ ਨੂੰ ਝੁਕਿਆ ਹੋਇਆ ਚਿੰਤਾਤੁਰ ਚਿਹਰੇ ਨਾਲ ਰਾਜੇ ਵੱਲ ਵੇਖ ਰਿਹਾ ਹੈ। ਖੱਬੇ ਹੱਥ ਇਕ ਦਾਸੀ ਬੈਠੀ ਹੈ। ਉਸ ਦੀਆਂ ਨਿਗਾਹਾਂ ਵੀ ਰਾਜੇ ਉੱਤੇ ਕੇਂਦ੍ਰਿਤ ਹਨ। ਸਾਰੇ ਦ੍ਰਿਸ਼ ਨੂੰ ਹੋਰ ਉਘਾੜਨ ਲਈ ਵਿਰੋਧਾਭਾਸ ਵਜੋਂ

ਸਿੰਘਾਸਣ ਦੇ ਕੋਲ ਸਜੇ ਥੰਮ੍ਹ ਨਾਲ ਖਲੋਤਾ ਇਕ ਬੌਣਾ ਵੀ ਵਿਖਾਇਆ ਹੈ। ਸਾਰੇ ਸਿਰ ਨੂੰ ਉਤਾਹ ਚੁੱਕ ਕੇ ਉਹ ਰਾਜੇ ਵੱਲ ਵੇਖਦਾ ਹੈ ਜਿਵੇਂ ਆਕਾਸ਼ ਵੱਲ ਵੇਖ ਰਿਹਾ ਹੋਵੇ। ਚਿੱਤਰ ਵਿਚ ਬੜੀ ਅਮੀਰੀ ਹੈ। ਪਾਤਰ ਅਤੇ ਸਥਾਨ ਦੀ ਹਰ ਬਾਰੀਕੀ ਨੂੰ— ਲਿਬਾਸ ਨੂੰ, ਜੇਵਰਾਂ ਨੂੰ, ਫਰਸ਼ ਅਤੇ ਥੰਮ੍ਹਾਂ ਉੱਪਰ ਚਿੱਤਰੇ ਫੁੱਲਾਂ ਨੂੰ, ਸਿੰਘਾਸਨ ਨੂੰ, ਮਹੱਲ ਦੀਆਂ ਦੀਵਾਰਾਂ ਨੂੰ ਤੇ, ਸਭ ਤੋਂ ਵੱਧ ਪਾਤਰਾਂ ਦੇ ਹਾਵਾਂ-ਭਾਵਾਂ ਨੂੰ—ਬੜੀ ਰੀਝ ਨਾਲ ਚਿੱਤਰ ਕੇ ਯਥਾਰਥ ਦਾ ਪੂਰਨ ਪ੍ਰਭਾਵ ਪਾਇਆ ਹੈ। ਪਰ ਸਭ ਤੋਂ ਵੱਧ ਆਕਰਸ਼ਕ ਰਾਣੀ ਦੀ ਮੂਰਛਾ ਹੈ। ਉਸ ਦੀ ਸਰੀਰਕ ਅਵਸਥਾ ਤੋਂ ਉਸ ਦੇ ਚਿਹਰੇ ਦੇ ਇਕ ਪਾਸੇ ਝੁਕਾਉ ਤੋਂ, ਉਸ ਦੇ ਸਭ ਅੰਗਾਂ ਦੀ ਨਿੱਸਲਤਾ ਤੋਂ ਉਸ ਦਾ ਮਾਨਸਿਕ ਦੁਖਾਂਤ ਪ੍ਰਗਟ ਹੁੰਦਾ ਹੈ।

ਇਸ ਚਿੱਤਰ ਦੇ ਨਾਲ ਹੀ ਇਕ ਹੋਰ ਚਿੱਤਰ ਹੈ ਜਿਸ ਵਿਚ ਰਾਜਾ ਵਿਸਵੰਤਰ ਤੇ ਉਸ ਦੀ ਪਤਨੀ ਬਾਜ਼ਾਰ ਵਿਚੋਂ ਲੰਘ ਰਹੇ ਹਨ। ਕੁਝ ਸੇਵਕ ਨਾਲ ਹਨ, ਜਿਨ੍ਹਾਂ ਵਿਚੋਂ ਇਕ ਨੇ ਉਨ੍ਹਾਂ ਦੇ ਸਿਰ 'ਤੇ ਛਤਰ ਕੀਤਾ ਹੋਇਆ ਹੈ। ਕੋਲ ਹੀ ਇਕ ਭਿਖਾਰੀ ਹੈ ਜਿਸ ਦੇ ਲੱਕ ਲੰਗੋਟੀ ਹੈ। ਬੜਾ ਨਿਮਾਣਾ ਜਿਹਾ ਚਿਹਰਾ ਹੈ ਉਸ ਦਾ। ਖੱਬੀ ਬਾਂਹ ਨਾਲ ਵਲ ਕੇ ਉਸ ਨੇ ਇਕ ਪਿਆਲਾ ਹਿੱਕ ਨਾਲ ਲਾ ਰੱਖਿਆ ਹੈ ਤੇ ਉਸੇ ਹੱਥ ਵਿਚ ਇਕ ਸੋਟੀ ਫੜੀ ਹੈ ਜੋ ਵਲ ਖਾਂਦੇ ਸੱਪ ਵਾਂਗ ਵਿੰਗੀ ਹੈ।

ਇਸੇ ਗੁਫਾ ਵਿਚ ਇਕ ਬ੍ਰਾਹਮਣ ਦਾ ਚਿੱਤਰ ਬੜਾ ਖ਼ੂਬਸੂਰਤ ਹੈ, ਜੋ ਰਾਜਾ ਵਿਸ਼ਵੰਤਰ ਕੋਲੋਂ ਦੱਛਣਾ ਲੈ ਕੇ ਬੜਾ ਪ੍ਰਸੰਨ ਹੋ ਰਿਹਾ ਹੈ। ਚਿਹਰੇ ਉੱਤੇ ਸ਼ੁਕਰਾਨੇ ਦੇ ਭਾਵ ਪ੍ਰਤੱਖ ਹਨ। ਇਕ ਇਸਤ੍ਰੀ ਤੇ ਮਰਦ, ਜੋ ਭਿਖਾਰੀ ਹਨ, ਰਾਜੇ ਤੋਂ ਖ਼ੈਰਾਤ ਮੰਗਦੇ ਇਕ ਹੋਰ ਚਿੱਤਰ ਵਿਚ ਉਲੀਕੇ ਹੋਏ ਹਨ। ਇਨ੍ਹਾਂ ਭਿਖਾਰੀਆਂ ਦੇ ਪਿਛੋਕੜ ਵਿਚ ਤਿੰਨ ਘੋੜਿਆਂ ਵਾਲੀ ਇਕ ਬੱਘੀ ਹੈ, ਜਿਸ ਦਾ ਆਕਾਰ ਧੁੰਦਲਾ ਪੈ ਚੁੱਕਿਆ ਹੈ; ਪਰ ਘੋੜਿਆਂ ਦੇ ਚਿਹਰਿਆਂ ਉੱਪਰ ਅਜੇ ਬੜਾ ਜਲਾਲ ਹੈ। ਤਿੰਨ ਘੋੜੇ ਅੱਗੇ ਪਿੱਛੇ ਖਲੋਤੇ ਹਨ, ਜਿਸ ਨਾਲ ਪਿਛਲੇ ਦੋ ਘੋੜਿਆਂ ਦੇ ਚਿਹਰੇ ਅਗਲੇ ਘੋੜੇ ਤੇ ਚਿਹਰੇ ਪਿੱਛੇ ਲੁਕੇ ਹੋਏ ਹਨ। ਚਿੱਤਰਕਾਰ ਨੇ ਇਸ ਲੁਕੋ ਦੀ ਆੜ ਲੈ ਕੇ ਪਿਛਲੇ ਦੋ ਘੋੜਿਆਂ ਨੂੰ ਉੱਕਾ ਹੀ ਨਾ ਉਲੀਕਣ ਦੀ ਕਲਾਤਮਕ ਕਮਜ਼ੋਰੀ ਨਹੀਂ ਵਿਖਾਈ। ਪ੍ਰਭਾਵ ਤਿੰਨਾਂ ਦੀ ਹੋਂਦ ਦਾ ਹੀ ਪਾਇਆ ਹੈ। ਉਹ ਇਸ ਤਰ੍ਹਾਂ ਕਿ ਪਿਛਲੇ ਘੋੜਿਆਂ ਦੇ ਚਿਹਰਿਆਂ ਦਾ ਕੇਵਲ ਅਗਲਾ ਕੁਝ ਹਿੱਸਾ ਹੀ ਚਿੱਤਰਿਆ ਹੈ। ਪਹਿਲੇ ਘੋੜੇ ਦੀ ਅੱਖ ਸਾਰੀ ਵਿਖਾਈ ਹੈ, ਉਸ ਤੋਂ ਪਿਛਲੇ ਦੀ ਅੱਧੀ ਤੇ ਤੀਜੇ ਦੀ ਉਦੋਂ ਘੱਟ। ਇਹੀ ਦਸ਼ਾ ਉਨ੍ਹਾਂ ਦੇ ਮੂੰਹਾਂ ਦੀ ਤੇ ਮੂੰਹਾਂ ਵਿਚਲੀਆਂ ਲਗਾਮਾਂ ਦੀ ਹੈ। ਪਹਿਲੇ ਘੋੜੇ ਦੀ ਸਬੂਤੀ ਅੱਖ ਵੇਖਣ ਵਾਲੀ ਹੈ, ਜੋ ਇਤਨੀ ਜਾਨਦਾਰ ਹੈ ਕਿ ਇਸੇ ਵਿਚ ਹੀ ਘੋੜੇ ਦੀ ਜਾਨ ਸਮਝਣੀ ਚਾਹੀਦੀ ਹੈ ਤੇ ਜੇ ਇਹ ਬਦਕਿਸਮਤੀ ਨਾਲ ਝਰੀਟੀ ਜਾਏ ਤਾਂ ਇਉਂ ਨਹੀਂ ਜਾਪੇਗਾ ਕਿ ਘੋੜੇ ਦੀ ਅੱਖ ਨਿਕਲ ਗਈ ਹੈ ਸਗੋਂ ਇਹ ਕਿ ਘੋੜੇ ਦੀ ਜਾਨ ਨਿਕਲ ਗਈ ਹੈ।

ਵਿਸ਼ਵੰਤਰ ਜਾਤਕ ਵਿਚੋਂ ਇਕ ਹੋਰ ਚਿੱਤਰ ਵਿਚ ਇਹ ਦਰਸਾਇਆ ਗਿਆ ਹੈ ਕਿ ਇੰਦਰ ਦੇਵਤਾ 33 ਦੇਵਤਿਆਂ ਦੀ ਸੁਰਗਨਗਰੀ ਵੱਲ ਉੱਡਦਾ ਜਾ ਰਿਹਾ ਹੈ, ਜਿੱਥੇ ਕਿ ਉਸ ਨੇ ਬੁੱਧ ਦੇਵ ਦਾ ਦੀਦਾਰ ਕਰਨਾ ਹੈ। ਕੁਝ ਕੁ ਅਪੱਸਰਾਵਾਂ ਵੀ ਉਸ ਦੇ ਨਾਲ ਹਨ। ਉਡਾਰੀ ਦਾ ਪ੍ਰਭਾਵ ਪਾਣ ਲਈ ਕਲਾਕਾਰ ਨੇ ਕਈ ਹੁਨਰ-ਭਰਪੂਰ ਛੋਹਾਂ ਲਾਈਆਂ ਹਨ—ਇੰਦਰ ਦੇ ਗਲੇ ਦਾ ਹਾਰ ਪਿਛਾਂਹ ਵੱਲ ਹੁਲਾਰਾ ਖਾ ਰਿਹਾ ਹੈ, ਵਾਲ ਵੀ ਪਿੱਛੇ ਨੂੰ ਉੱਡ ਰਹੇ ਹਨ; ਉਸ ਕੱਪੜੇ ਵਿਚ ਫੜਫੜਾਹਟ ਵਿਖਾਈ ਹੈ ਜਿਹੜਾ ਇੰਦਰ ਨੇ ਲੱਕ ਦੁਆਲੇ ਵਲ੍ਹੇਟਿਆ ਹੋਇਆ ਹੈ, ਲੱਤਾਂ ਪਿੱਛੇ ਨੂੰ ਮੁੜੀਆਂ ਹੋਈਆਂ ਹਨ, ਖੱਬੀ ਬਾਂਹ ਦਾ ਝੁਕਾਅ ਉੱਪਰ ਵੱਲ ਹੈ. ਸਰੀਰ ਵਿਚ ਖ਼ਮ ਹੈ ਤੇ ਉੱਪਰ ਬੱਦਲਾ ਦਾ ਦ੍ਰਿਸ਼, ਜਿਸ ਤੋਂ ਆਕਾਸ ਦਾ ਝਾਉਲਾ ਪੈਂਦਾ ਹੈ—ਚਿੱਤਰ ਵਿਚਲਾ ਹਰ ਵਿਸਥਾਰ ਉਡਾਰੀ ਦੇ ਪ੍ਰਭਾਵ ਨੂੰ ਸੰਘਣਾ ਕਰਦਾ ਹੈ। ਇੰਦਰ ਨਾਲ ਉੱਡ ਰਹੀਆਂ ਅਪੱਸਰਾਵਾਂ ਵਿਚੋ ਇਕ ਅਪੱਸਰਾ ਦਾ ਚਿੱਤਰ ਅਜੰਤਾ ਦੇ ਅਤਿ ਖ਼ੂਬਸੂਰਤ ਚਿੱਤਰਾ ਵਿਚੋ ਇਕ ਹੈ। ਅਪੱਸਰਾ ਦੇ ਗਲ ਵਿਚ ਦੋ ਗਾਨੀਆਂ ਹਨ। ਹੇਠਲੀ ਗਾਨੀ ਵਿਚ ਵੱਡੇ ਗੋਲ ਹੀਰਿਆਂ ਦੇ ਨਾਲ-ਨਾਲ ਨਿੱਕੇ-ਨਿੱਕੇ ਬਰੀਕ ਮੋਤੀਆਂ ਦੀਆਂ ਕਈ ਲੜੀਆਂ ਹਨ। ਇਸੇ ਤਰ੍ਹਾਂ ਸਿਰ ਉੱਪਰ ਵੀ ਹੀਰੇ ਮੋਤੀਆ ਦੀ ਜੜਤ ਹੈ। ਅਪੱਸਰਾ ਦੀ ਉਡਾਰੀ ਨਾਲ ਮੋਤੀ ਲੜੀਆਂ ਵਿਚ ਹਰਕਤ ਆਉਣੀ ਸੁਭਾਵਕ ਹੈ. ਜਿਸ ਦਾ ਨਿਰੂਪਣ ਚਿੱਤਰ ਵਿਚ ਪ੍ਰਤੱਖ ਹੈ।

ਗੁਫਾ ਵਿਚ ਹੁੱਲਾਸ-ਗ੍ਰਸਤ ਇਕ ਰਾਜ ਘਰਾਣੇ ਦੇ ਦੰਪਤੀ ਜੋੜੇ ਦਾ ਚਿੱਤਰ ਬੜਾ ਪਿਆਰਾ ਲੱਗਦਾ ਹੈ। ਇਕ ਥਾਂ ਤੇ ਬੁੱਧ ਦੇਵ ਦਾ, ਨਾਲਾਗਿਰੀ ਨਾਂ ਦੇ ਹਲਕਾਏ ਹਾਥੀ ਨੂੰ ਵੱਸ ਕਰਨ ਦਾ ਚਿੱਤਰ ਸੀ। ਇਕ ਹੋਰ ਥਾਂ ਉੱਤੇ ਬੁੱਧ ਬਦੇਸ਼ੀਆਂ ਨੂੰ ਉਪਦੇਸ਼ ਦੇ ਰਹੇ ਨਜ਼ਰ ਆ ਰਹੇ ਸਨ।

ਸਾਹਮਣੀ ਦੀਵਾਰ ਦੇ ਖੱਬੇ ਹੱਥ ਇਕ ਬੜੇ ਪ੍ਰਸਿੱਧ ਚਿੱਤਰ ਦਾ ਦੀਦਾਰ ਹੋਇਆ। ਬੁੱਧ ਇਕ ਭਿਕਸ਼ੂ ਬਣ ਕੇ ਆਪਣੇ ਸ਼ਹਿਰ ਵਿਚ ਆਪਣੀ ਪਤਨੀ ਕੋਲੋਂ ਹੀ ਭਿਖਿਆ ਮੰਗਣ ਆਉਂਦੇ ਹਨ। ਰਾਹੁਲ ਯਸ਼ੋਧਰਾਂ ਦੇ ਕੋਲ ਖਲੋਤਾ ਹੈ। ਪਤਨੀ ਦੀ ਅੱਖ ਵਿਚ ਗਿਲਾ ਹੈ, ਜਿਵੇਂ ਆਖ ਰਹੀ ਹੋਵੇ, 'ਮੈਨੂੰ ਛੱਡ ਕੇ ਕਿਉਂ ਤੁਰ ਗਿਆ ਸੈਂ ?' ਪਰ ਬੁੱਲ੍ਹਾਂ ਉੱਪਰ ਸੁਆਗਤੀ ਮੁਸਕਾਣ ਹੈ ਕਿਉਂਕਿ ਚਿਰਾਂ ਪਿੱਛੋਂ ਸੱਜਣਾਂ ਦਾ ਦੀਦਾਰ ਹੋਇਆ ਹੈ। ਇਸਤਰੀ ਮਨ ਦੇ ਸੂਖਮ ਭਾਵਾਂ ਦਾ ਅਦੁੱਤੀ ਮਿਸ਼ਰਣ ਇਸ ਚਿੱਤਰ ਦਾ ਕਮਾਲ ਹੈ। ਸੱਜੀ ਕੰਧ ਉੱਪਰ ਉਰ੍ਹਾਂ ਕਰਕੇ ਹੀ ਇਕ ਸੁੰਦਰ ਰਾਜਕੁਮਾਰੀ ਦਾ ਚਿੱਤਰ ਹੈ। ਪਿਛੋਕੜ ਵਿਚ ਵਿਸ਼ਾਲ ਕੁਦਰਤ ਦਾ ਦ੍ਰਿਸ਼ ਹੈ। ਬੜੇ ਕਲਾਮਈ ਅੰਦਾਜ਼ ਵਿਚ ਖਲੋਤੀ ਰਾਜਕੁਮਾਰੀ ਆਪਣੇ ਪ੍ਰੇਮੀ ਦੀ ਉਡੀਕ ਕਰਦੀ ਜਾਪ ਰਹੀ ਹੈ। ਇਸ ਚਿੱਤਰ ਦਾ ਸਭ ਤੋਂ ਵੱਡਾ ਕਮਾਲ ਇਹ ਹੈ ਕਿ ਜਿਹੜੀ ਮਾਲਾ ਰਾਜਕੁਮਾਰੀ ਦੇ ਗਲ ਵਿਚ ਹੈ, ਉਸ ਦੇ ਮੋਤੀ ਅੱਤ ਮੱਧਮ ਰੌਸ਼ਨੀ ਵਿਚ ਸੁੱਚੇ ਚਿੱਟੇ ਮੋਤੀਆਂ ਵਾਂਗ ਲਿਸ਼ਕਦੇ

ਹਨ। ਗਾਈਡ ਨੇ ਹੱਥ ਵਿਚ ਫੜੇ ਬਲਬ ਦਾ ਝੁਕਾਅ ਹੌਲੀ-ਹੌਲੀ ਚਿੱਤਰ ਤੋਂ ਉਠਾ ਕੇ ਫਰਸ਼ ਵੱਲ ਕੀਤਾ ਤੇ ਮੋਤੀ ਸਚਮੁੱਚ ਚਮਕਣ ਲੱਗੇ। ਯੁਵਕਾਂ ਵਿਚ ਇਕ ਵਾਰ ਫਿਰ ਜਜ਼ਬਾਤੀ ਸ਼ੋਰ ਹੋਇਆ ਤੇ ਉਹ ਉਵੇਂ ਹੀ 'ਵਾਹ-ਵਾਹ !' ਕਰਨ ਲੱਗੇ ਜਿਵੇਂ ਪਹਿਲੀ ਗੁਫਾ ਦੇ ਬੁੱਧ ਨੂੰ ਵੇਖ ਕੇ ਉਨ੍ਹਾਂ ਦੇ ਦਿਲਾਂ ਨੇ ਉਛਾਲਾ ਮਾਰਿਆ ਸੀ। ਪਾਲੀ ਭਾਸ਼ਾ ਦੇ ਅੱਖਰ ਇਸ ਗੁਫਾ ਦੀ ਡਿਉਢੀ ਵਿਚ ਵੀ ਖੱਬੇ ਹੱਥ ਉਕਰੇ ਹੋਏ ਹਨ, ਜਿਸ ਦਾ ਅਰਥ ਇਹ ਦੱਸਿਆ ਜਾਂਦਾ ਹੈ ਕਿ ਇਹ ਗੁਫਾ ਵਕਾਟਕ ਘਰਾਣੇ ਵੱਲੋਂ ਬੁੱਧ-ਸੰਘ ਨੂੰ ਭੇਟਾ ਕੀਤੀ ਗਈ।

ਇਸ ਗੁਫਾ ਦੇ ਚਿੱਤਰ ਜਿਨ੍ਹਾਂ ਜਾਤਕਾਂ ਨੂੰ ਪ੍ਰਗਟਾਂਦੇ ਹਨ ਉਨ੍ਹਾਂ ਦੇ ਨਾਉ ਹਨ— ਸ਼ੱਦਾਂਤ ਜਾਤਕ, ਮਹਾਂਕਪੀ ਜਾਤਕ, ਹੰਸ ਜਾਤਕ, ਵਿਸਵੰਤਰ ਜਾਤਕ, ਮੰਤਰੀ ਪੋਸ ਜਾਤਕ।

ਅਨੇਕ ਹੋਰ ਚਿੱਤਰਾਂ ਨੂੰ ਅਣਵੇਖੇ ਛੱਡ ਕੇ ਯੁਵਕ ਗੁਫਾ ਵਿਚੋਂ ਨਿਕਲੇ। ਕਈ ਯੁਵਕਾਂ ਨੇ ਗੁਫਾ ਦੇ ਨਿਗਰਾਨ ਨੂੰ ਉਸ ਦੇ ਮਿਹਨਤਾਨੇ ਵਜੋਂ ਕੁਝ ਭੇਟਾ ਵੀ ਦਿੱਤੀ। ਗੁਫਾਵਾਂ ਦੀ ਕਤਾਰ ਦੇ ਮੂਹਰਿਓਂ ਲੰਘਦੇ ਉਹ ਅੱਗੇ ਤੁਰਨ ਲੱਗੇ। 19 ਨੰਬਰ ਦੀ ਗੁਫਾ ਵਿਚ ਸਤੂਪ ਸੀ। 20, 21 ਅਤੇ 23 ਨੰਬਰ ਦੀਆਂ ਗੁਫਾਵਾਂ ਵਿਚ ਛੋਟੇ-ਛੋਟੇ ਹਾਲ ਸਨ ਤੇ ਮਗਰ ਬੁੱਧ ਦੇ ਬੁੱਤ। 24ਵੀਂ ਗੁਫਾ ਦਾ ਫਰਸ਼ ਅਧੂਰਾ ਪਿਆ ਸੀ। 26ਵੀਂ ਗੁਫਾ ਵਿਚ ਮੁੜ ਪਾਲੀ ਲਿਖਤ ਵੇਖੀ ਗਈ। ਬੁੱਧਭੱਦ੍ਰ ਨੇ ਇਹ ਗੁਫਾ ਬੁੱਧ-ਸੰਘ ਦੀ ਭੇਟਾ ਕੀਤੀ ਸੀ। ਸਤੂਪ ਇਸ ਗੁਫਾ ਵਿਚ ਵੀ ਸੀ ਤੇ ਮਹਾਤਮਾ ਬੁੱਧ ਦਾ ਬੁੱਤ ਮਹਾਪਰੀਨਿਰਵਾਣ ਮੁਦ੍ਰਾ ਵਿਚ ਲੇਟਿਆ ਹੋਇਆ ਸੀ। ਇਸ ਦਾ ਪੰਚ-ਭੌਤਕ ਸਰੀਰ ਦੋ ਰੁੱਖਾਂ ਦੇ ਵਿਚਾਲੇ ਬੇਜਾਨ ਪਿਆ ਹੈ, ਆਤਮਾ ਚਾਲੇ ਪਾ ਚੁੱਕੀ ਹੈ ਤੇ ਹੁਣ ਹਨੇਰਾ ਹੀ ਹਨੇਰਾ ਹੈ। ਇਸ ਬੁੱਤ ਦੀ ਲੰਬਾਈ 25 ਫੁੱਟ ਦੱਸੀ ਜਾਂਦੀ ਹੈ। ਅਖੀਰਲੀਆਂ ਤਿੰਨ ਗੁਫਾਵਾਂ ਸੱਤਵੀਂ ਸਦੀ ਦੀਆਂ ਹਨ। ਇਨ੍ਹਾਂ ਦੀ ਖੁਦਾਈ ਨੂੰ ਅਧੂਰਾ ਹੀ ਛੱਡਿਆ ਹੋਇਆ ਹੈ।

*('ਅਜੰਤਾ-ਇਲੋਰਾ' ਯਾਤ੍ਰਾ-ਪੁਸਤਕ ਵਿਚੋਂ)*

# ਲੂ-ਸ਼ੁਨ ਦੇ ਸ਼ਹਿਰ ਵਲ

## ਹਰਭਜਨ ਹਲਵਾਰਵੀ

26 ਅਕਤੂਬਰ ਦੀ ਸਵੇਰ, ਨਾਸ਼ਤੇ ਮਗਰੋਂ ਅਸੀਂ ਵੈਨ ਵਿਚ 9 ਕੁ ਵਜੇ ਸ਼ੰਘਾਈ ਰੇਲਵੇ ਸਟੇਸ਼ਨ 'ਤੇ ਪੁੱਜ ਗਏ। ਹਾਂਗਚੋ ਜਾਣ ਵਾਲੀ ਗੱਡੀ ਤਿਆਰ ਖੜੀ ਸੀ। ਪਿਛਲੀ ਸ਼ਾਮ ਵਾਲੇ ਸਾਰੇ ਸੱਜਣ ਸਾਨੂੰ ਵਿਦਾ ਕਰਨ ਆਏ ਹੋਏ ਸਨ। ਤੁਰਨ ਤੋਂ ਪਹਿਲਾ ਪੈਮ ਨੇ ਸਾਰਿਆਂ ਨੂੰ ਇਕ ਇਕ ਤੁਹਫ਼ਾ ਦਿੱਤਾ ਜੋ ਉਨ੍ਹਾਂ ਧੰਨਵਾਦ ਸਹਿਤ ਲੈ ਲਿਆ। ਚੁਆਂਗ ਜਿਆ ਦੇ ਹਿੱਸੇ ਕੈਂਡਲ ਸਟੈਂਡ ਆਇਆ। ਉਸ ਨੇ ਕਿਹਾ ਕਿ ਤੁਹਫ਼ਾ ਭਾਵੇਂ ਨਿੱਕਾ ਹੈ ਪਰ ਮੇਰੇ ਦਿਲ ਵਿਚ ਇਸ ਦੀ ਵੱਡੀ ਥਾਂ ਰਹੇਗੀ। ਬੜੇ ਨਿੱਘੇ ਤੇ ਮੋਹ ਭਰੇ ਮਾਹੌਲ ਵਿਚ ਉਨ੍ਹਾਂ ਸਾਨੂੰ ਵਿਦਾ ਕੀਤਾ। ਹੁਣ ਸਾਡੇ ਨਾਲ ਸਿਰਫ਼ ਲੀ ਤੁੰਗ ਲਿਆ— ਤੇ ਵੂ ਸ਼ਿਆਓ ਚੁਨ ਸਨ, ਚੀਨ ਯਾਤਰਾ ਤੇ ਅਖ਼ੀਰ ਤਕ ਸਾਡੇ ਨਾਲ ਰਹਿਣ ਵਾਲੇ ਚੀਨੀ ਮਿੱਤਰ।

ਠੀਕ 9.30 ਵਜੇ ਗੱਡੀ ਤੁਰੀ ਅਤੇ ਤਿੰਨ ਘੰਟੇ ਦੀ ਯਾਤਰਾ ਮਗਰੋਂ ਅਸੀਂ ਹਾਂਗਚੋ ਸਟੇਸ਼ਨ 'ਤੇ ਪੁਜ ਗਏ ਜਿਥੇ ਸਾਨੂੰ 'ਜੀ ਆਇਆਂ' ਕਹਿਣ ਲਈ ਤਿੰਨ ਜਣੇ ਹਾਜ਼ਰ ਸਨ : ਮਿੱਤਰਤਾ ਐਸੋਸੀਏਸ਼ਨ ਦੀ ਚੇਚਿਆਂਗ ਪ੍ਰਾਂਤਕ ਬ੍ਰਾਂਚ ਦੇ ਉਪ ਪ੍ਰਧਾਨ ਸ੍ਰੀ ਰੇਨ ਕੁਆਨ ਯੀ, ਇਸੇ ਬ੍ਰਾਂਚ ਦੇ ਉਪ ਸਕੱਤਰ ਜਨਰਲ ਸ੍ਰੀ ਸੂ ਤੇਰੇਨ, ਅਤੇ ਸਟਾਫ਼ ਮੈਂਬਰ ਸ੍ਰੀ ਯਾਓ ਸ਼ੂਏ ਲਿਨ। ਹਾਂਗਚੋ ਦਾ ਸਟੇਸ਼ਨ ਸ਼ੰਘਾਈ ਦੇ ਸਟੇਸ਼ਨ ਨਾਲੋਂ ਵੀ ਖ਼ੂਬਸੂਰਤ ਜਾਪਿਆ; ਲੱਗਦਾ ਸੀ ਜਿਵੇਂ ਕਿਸੇ ਆਲੀਸ਼ਾਨ ਮਹਿਲ ਦੇ ਮਹਿਮਾਨ ਖਾਨੇ ਵਿਚ ਬੈਠ ਹੋਈਏ। ਕੰਧਾਂ 'ਤੇ ਭੋ-ਦ੍ਰਿਸ਼ਾਂ ਦੇ ਵੱਡੇ ਚਿੱਤਰ ਲਟਕ ਰਹੇ ਸਨ ਅਤੇ ਗਮਲਿਆਂ ਵਿਚ ਕਈ ਕਿਸਮ ਦੇ ਬੂਟੇ ਤੇ ਫੁੱਲ ਰਖੇ ਹੋਏ ਸਨ। ਇਕ ਬੂਟੇ 'ਤੇ ਸੰਤਰੇ ਦਾ ਫਲ ਲੱਗਾ ਨਜ਼ਰੀਂ ਪਿਆ। ਜੀਵਨ ਤਿਵਾੜੀ ਹੁਰੀਂ ਕਹਿਣ ਲਗੇ ਕਿ ਇਹ ਤਾਂ ਸੱਚੀਂਮੁੱਚੀਂ ਦਾ ਜਾਪਦਾ ਹੈ। ਹੋ ਸਕਦੈ ਸਜਾਵਟੀ ਮਾਡਲ ਹੀ ਰਖਿਆ ਹੋਵੇ। ਲੀ ਤੋਂ ਪੁੱਛਿਆ ਤਾਂ ਉਸ ਨੇ ਕਿਹਾ ਇਹ ਅਸਲ ਸੰਤਰਾ ਹੀ ਹੈ। ਪਰ ਸੰਤਰੇ ਦਾ ਬੂਟਾ ਤਾਂ ਕਾਫ਼ੀ ਵੱਡਾ ਹੁੰਦਾ ਹੈ, ਤਿਵਾੜੀ ਨੇ ਸ਼ੰਕਾ ਪ੍ਰਗਟ ਕਰਦਿਆਂ ਕਿਹਾ। ਲੀ ਨੇ ਕਿਹਾ ਕਿ ਇਹ ਮੱਧਰੀ ਕਿਸਮ ਦਾ ਬੂਟਾ ਹੈ। ਚੀਨੀ ਬਾਗ਼ਬਾਨੀ ਦੇ ਮਾਹਿਰਾਂ ਨੇ ਸੈਂਕੜੇ ਰੁੱਖਾਂ, ਬੂਟਿਆਂ ਦੀਆਂ ਮਧਰੀਆਂ ਕਿਸਮਾਂ ਤਿਆਰ ਕਰ ਰਖੀਆਂ ਹਨ, ਚੀਲ ਤੇ ਦਿਆਰ ਵਰਗੇ ਉੱਚੇ ਰੁੱਖਾਂ ਦੇ ਦੋ ਢਾਈ ਫੁੱਟੇ ਮਿੰਨੀ ਰੁੱਖ ਬਣਾ ਧਰੇ ਹਨ।

ਇਥੋਂ ਵੈਨ ਦੁਆਰਾ 5-7 ਕਿਲੋਮੀਟਰ ਦੂਰ ਪਹਾੜ ਦੀ ਵੱਖੀ ਨਾਲ ਵਿਦੇਸ਼ੀਆਂ

ਲਈ ਬਣੇ ਪੰਜ-ਮੰਜ਼ਲੇ ਹੋਟਲ 'ਹਾਂਗਚੋ' ਵਿਚ ਪੁੱਜੇ ਅਤੇ ਦੁਪਹਿਰ ਦਾ ਖਾਣਾ ਖਾਣ ਮਗਰੋਂ ਸਵਾ ਦੋ ਵਜੇ ਵੈਨ ਰਾਹੀ ਪ੍ਰਸਿਧ ਚੀਨੀ ਲੇਖਕ ਲੂ ਸ਼ੁਨ ਦੇ ਸ਼ਹਿਰ ਸ਼ਾਓ ਸ਼ਿੰਗ ਵਲ ਚਲ ਪਏ, ਜੋ ਇਥੋਂ 67 ਕਿਲੋਮੀਟਰ ਦੂਰ ਉੱਤਰ-ਪੂਰਬ ਵਲ ਹੈ। ਲੀ ਤੇ ਵੂ ਤੋਂ ਬਿਨਾਂ ਸੂ ਤੇ ਯਾਓ ਵੀ ਸਾਡੇ ਨਾਲ ਗਏ। ਹੋਟਲ ਤੋਂ ਕੁਝ ਕਿਲੋਮੀਟਰ ਸ਼ਹਿਰ ਦੇ ਬਾਹਰ ਵਲ ਆਏ ਤਾਂ ਕਾਫੀ ਚੌੜਾ ਦਰਿਆ ਨਜ਼ਰ ਆਇਆ, ਜਿਸ ਦਾ ਨਾਂ ਸ਼ਿਆਨ ਤਾਂਗ ਹੈ। ਇਸ ਦਾ ਪੁੱਲ ਲੰਘਣ ਮਗਰੋਂ ਅਸੀਂ ਸ਼ਾਓ ਸ਼ਿੰਗ ਦੀ ਸੜਕ 'ਤੇ ਪੈ ਗਏ। ਸਾਰੇ ਰਾਹ ਦੋਹੀਂ ਪਾਸੀਂ ਧਾਨ ਦੇ ਹਰੇ ਭਰੇ ਖੇਤ, ਜਿਥੋਂ ਤਕ ਨਜ਼ਰ ਜਾਂਦੀ ਸੀ, ਦਿਖਾਈ ਦਿੰਦੇ ਸਨ। ਹਰੇ ਖੇਤਾਂ ਵਿਚ ਥਾਂ-ਪੁਰ-ਥਾਂ ਬਣੇ ਸਫੈਦ ਮਕਾਨਾਂ ਦੇ ਝੁੰਡ ਬੜੇ ਦਿਲ-ਖਿੱਚਵੇਂ ਜਾਪਦੇ ਸਨ।

ਧਾਨ ਦੀ ਫਸਲ ਏਨੀ ਭਰਵੀਂ ਅਤੇ ਸੰਘਣੀ ਵਿਖਾਈ ਦੇ ਰਹੀ ਸੀ ਕਿ ਸ੍ਰੀ ਤਿਵਾੜੀ ਹੈਰਾਨ ਹੋ ਕੇ ਹੱਸਦਿਆਂ ਮੈਨੂੰ ਪੁੱਛਣ ਲੱਗੇ : 'ਸਰਦਾਰ, ਇਨ੍ਹਾਂ ਨੇ ਅਜਿਹੀ ਫਸਲ ਕਿਵੇਂ ਉਗਾ ਲਈ ਹੈ ? ਤੂੰ ਤਾਂ ਕਮਿਊਨਿਸਟ ਹੈਂ, ਤੈਨੂੰ ਤਾਂ ਇਸ ਦਾ ਪਤਾ ਹੋਵੇਗਾ।' ਕੁਝ ਦੇਰ ਚੁੱਪ ਰਹਿ ਕੇ ਉਹ ਫੇਰ ਕਹਿਣ ਲੱਗੇ : 'ਮੈਂ ਤਾਂ ਸਮਝਦਾ ਸੀ ਕਿ ਚੀਨ ਭੁੱਖਾ ਨੰਗਾ ਤੇ ਸਾਡੇ ਨਾਲੋਂ ਵੀ ਪੱਛੜਿਆ ਹੋਵੇਗਾ। ਪਰ ਏਥੇ ਤਾਂ ਸਿਲਸਿਲਾ ਹੀ ਹੋਰ ਹੈ। ਮੈਂ ਬੜੀ ਦੁਬਿਧਾ ਵਿਚ ਹਾਂ। ਜੇ ਦੇਸ ਜਾ ਕੇ ਚੀਨ ਦੀ ਤਰੱਕੀ ਬਾਰੇ, ਝੂਠ ਬੋਲਾਂ ਤਾਂ ਮਨ ਨਹੀਂ ਮੰਨੇਗਾ, ਅਤੇ ਜੇ ਸੱਚ ਦੱਸਿਆ ਤਾਂ ਬਹੁਤਿਆਂ ਨੇ ਇਤਬਾਰ ਨਹੀਂ ਕਰਨਾ। ਕਹਿਣਗੇ ਦੋ ਹਫਤੇ ਚੀਨੀਆਂ ਦਾ ਲੂਣ ਖਾ ਕੇ ਉਨ੍ਹਾਂ ਦਾ ਪ੍ਰਚਾਰਕ ਬਣ ਗਿਆ ਹੈ। ਤੂੰ ਦੱਸ ਮੈਂ ਕੀ ਕਰਾਂ ?' ਮੈਂ ਮੁਸਕਰਾ ਕੇ ਏਨਾ ਹੀ ਕਿਹਾ : 'ਬਸ ਦੁਬਿਧਾ ਛਡ ਦਿਓ, ਜੋ ਮਹਿਸੂਸ ਕਰਦੇ ਹੋ, ਜੋ ਦੇਖਿਆ ਹੈ, ਉਹੀ ਦੱਸਦੇ ਰਹਿਣਾ। ਮੈਂ ਵੀ ਇਉਂ ਹੀ ਕਰਾਂਗਾ। ਜੇ ਕੋਈ ਅਮਰੀਕਾ ਦੀ ਤਰੱਕੀ ਦੀ ਸਿਫਤ ਕੀਤਿਆਂ ਸਾਡੀ ਨੀਅਤ 'ਤੇ ਸ਼ੱਕ ਨਹੀਂ ਕਰਦਾ ਤਾਂ ਚੀਨ ਦੀ ਤਰੱਕੀ ਬਾਰੇ ਸੱਚ ਦੱਸਦਿਆਂ ਕਿਉਂ ਕਰੇ ? ਜੇ ਕੋਈ ਕਰੇ ਵੀ ਤਾਂ ਉਸ ਦੀ ਮਰਜ਼ੀ. ਆਪਾਂ ਕੀ ਕਰ ਸਕਦੇ ਹਾਂ ?'

## ਲੂ ਸ਼ੁਨ ਦੇ ਸ਼ਹਿਰ ਵਿਚ

ਸ਼ਾਓ ਸ਼ਿੰਗ ਪਹੁੰਚਦਿਆਂ ਸ਼ਾਮ ਪੈ ਗਈ ਸੀ। ਸ਼ਹਿਰ ਦੇ ਇਕ ਪਾਸੇ ਨਿੱਕੀ ਜਿਹੀ ਪਹਾੜੀ ਦੇ ਅਨ ਨੇੜੇ ਬਣੇ ਇਕ ਹੋਟਲ ਵਿਚ ਵੈਨ ਜਾ ਰੁਕੀ। ਮਿੱਤਰਤਾ ਐਸੋਸੀਏਸ਼ਨ ਦੀ ਸ਼ਾਓ ਸ਼ਿੰਗ ਬ੍ਰਾਂਚ ਦੇ ਉਪ ਪ੍ਰਧਾਨ ਸ੍ਰੀ ਯਿੰਗ ਯਾਓ ਚੂ ਅਤੇ ਸਟਾਫ ਮੈਂਬਰ ਸ੍ਰੀਮਤੀ ਚਨ ਲਿਨ ਤੀ ਨੇ ਸਾਡਾ ਸੁਆਗਤ ਕੀਤਾ। ਜਦੋਂ ਮੈਂ ਉਨ੍ਹਾਂ ਨਾਲ ਵਾਰੀ ਵਾਰੀ ਹੱਥ ਮਿਲਾਂਦਿਆਂ ਚੀਨੀ ਵਿਚ 'ਨੀ ਹਾਓ' (ਤੁਹਾਡਾ ਕੀ ਹਾਲ ਹੈ?) ਕਿਹਾ ਤਾਂ ਉਹ ਬੜੇ ਹੈਰਾਨ ਹੋਏ ਤੇ ਪੁੱਛਣ ਲੱਗੇ ਕਿ ਕੀ ਮੈਂ ਚੀਨੀ ਜਾਣਦਾ ਹਾਂ ? ਤਾਂ ਮੈਂ ਕਿਹਾ ਕਿ ਅਜੇ ਤਕ ਸਿਰਫ ਦੋ ਸ਼ਬਦ ਹੀ ਸਿੱਖੇ ਹਨ: 'ਨੀ ਹਾਓ' ਤੇ 'ਸ਼ੇ ਸ਼ੇ' (ਧੰਨਵਾਦ)।

ਸ਼ਾਓ ਸ਼ਿੰਗ ਮਹਾਨ ਚੀਨੀ ਲੇਖਕ ਲੂ ਸ਼ੁਨ (1881-1936) ਦੀ ਜਨਮ ਭੂਮੀ ਹੈ ਅਤੇ ਇਸ ਸਾਲ ਉਸ ਦੀ ਸੌਂਵੀ ਵਰ੍ਹੇ-ਗੰਢ ਮਨਾਈ ਜਾ ਰਹੀ ਸੀ। 11 ਲੱਖ ਦੀ ਆਬਾਦੀ ਵਾਲਾ ਇਹ ਸ਼ਹਿਰ ਕੁਆਈ ਚੀ ਪਹਾੜੀ ਦੇ ਨੇੜੇ ਵਾਦੀ ਵਿਚ ਵਸਿਆ ਹੋਇਆ ਹੈ ਅਤੇ ਇਸ ਤੋਂ ਥੋੜ੍ਹੀ ਦੂਰ ਪੂਰਬੀ ਝੀਲ ਹੈ।

ਹੋਟਲ ਵਿਚ ਖਾਣਾ ਖਾਣ ਮਗਰੋਂ ਸਾਨੂੰ ਸਥਾਨਕ ਥੀਏਟਰ ਵਿਚ ਇਕ ਨਾਚ-ਨਾਟਕ ਦਿਖਾਉਣ ਲਈ ਲਿਜਾਇਆ ਗਿਆ। ਇਹ ਇਤਿਹਾਸਕ ਨਾਟਕ ਇਥੋਂ ਦੀ ਇਕ ਕ੍ਰਾਂਤੀਸਾਰੀ ਇਸਤ੍ਰੀ ਚਿਊ ਚਿਨ ਬਾਰੇ ਸੀ ਜਿਸ ਨੂੰ ਸਥਾਨਕ ਰਜਵਾੜੇ ਨੇ 1907 ਵਿਚ ਮੌਤ ਦੇ ਘਾਟ ਉਤਾਰ ਦਿੱਤਾ ਸੀ। ਓਦੋਂ ਉਸ ਦੀ ਉਮਰ 32-33 ਸਾਲ ਦੀ ਸੀ ਅਤੇ ਉਹ ਇਕ ਬੱਚੇ ਦੀ ਮਾਂ ਸੀ। ਚਿਊ ਚਿਨ ਖ਼ੁਦ ਜਾਗੀਰਦਾਰ ਘਰਾਣੇ ਨਾਲ ਸੰਬੰਧਿਤ ਸੀ ਪਰ ਉਸ ਨੂੰ ਇਸ ਵਰਗ ਦੀ ਬੇਹੂਦਾ ਅਯਾਸ਼ੀ ਨਾਲ ਬਹੁਤ ਨਫਰਤ ਸੀ। 1905 ਵਿਚ ਉਹ ਚੀਨੀ ਇਨਕਲਾਬੀਆਂ ਦੇ ਇਕ ਗੋਹ ਨਾਲ ਜਪਾਨ ਚਲੀ ਗਈ ਜਿਥੇ ਉਹ ਚੀਨ ਦੇ ਮਹਾਨ ਆਗੂ ਡਾ. ਸੇਨ ਯਾਤ ਸੇਨ ਦੇ ਸੰਪਰਕ ਵਿਚ ਆਈ। ਉਹ ਇਕ ਗੁਪਤ ਇਨਕਲਾਬੀ ਟੋਲੀ ਦੀ ਆਗੂ ਬਣ ਗਈ ਅਤੇ ਵਾਪਸ ਸਾਓ ਸ਼ਿੰਗ ਆ ਕੇ ਲੜਕੀਆਂ ਦੇ ਸਕੂਲ ਵਿਚ ਪੜ੍ਹਾਉਣ ਲਗ ਪਈ, ਅਤੇ ਆਪਣੀਆਂ ਗੁਪਤ ਇਨਕਲਾਬੀ ਸਰਗਰਮੀਆਂ ਜਾਰੀ ਰੱਖੀਆਂ। ਉਹਦੀ ਟੋਲੀ ਨੇ ਸਥਾਨਕ ਰਜਵਾੜੇ ਵਿਰੁਧ ਬਗ਼ਾਵਤ ਦੀ ਯੋਜਨਾ ਬਣਾਈ ਪਰ ਇਕ ਮੈਂਬਰ ਦੇ ਵਿਸਾਹਘਾਤ ਕਰਨ ਨਾਲ ਸਾਰਾ ਭੇਤ ਖੁਲ੍ਹ ਗਿਆ। ਜਦੋਂ ਰਜਵਾੜੇ ਦੇ ਸਿਪਾਹੀ ਜਿਊ ਚਿਨ ਨੂੰ ਗ੍ਰਿਫ਼ਤਾਰ ਕਰਨ ਆਏ ਤਾਂ ਉਸ ਨੇ ਆਪਣੇ ਪਿਸਤੌਲ ਵਿਚੋਂ ਉਨ੍ਹਾਂ 'ਤੇ ਗੋਲੀਆਂ ਚਲਾਈਆਂ। ਪਰ ਅੰਤ ਨੂੰ ਉਹ ਤੇ ਉਸ ਦਾ ਇਕ ਹੋਰ ਸਾਥੀ ਪੁਲੀਸ ਨੇ ਕਾਬੂ ਕਰ ਲਏ ਤੇ ਨਗਰ ਦੇ ਚੌਰਾਹੇ ਵਿਚ ਖੜਾ ਕਰਕੇ ਉਨ੍ਹਾਂ ਦੇ ਸਿਰ ਕੁਹਾੜੇ ਨਾਲ ਲਾਹ ਦਿਤੇ ਗਏ। ਉਪਰੋਕਤ ਸਾਰੀਆਂ ਘਟਨਾਵਾਂ ਨਾਚ-ਨਾਟਕ ਵਿਚ ਬੜੀਆਂ ਭਾਵਪੂਰਤ ਮੁਦਰਾਵਾਂ ਦੁਆਰਾ ਪੇਸ਼ ਕੀਤੀਆਂ ਗਈਆਂ।

ਚਿਊ ਚਿਨ ਨੂੰ ਚੀਨੀ ਇਸਤ੍ਰੀ ਦੀ ਜਾਗ੍ਰਤੀ ਦੇ ਚਿੰਨ੍ਹ ਅਤੇ ਮਹਾਨ ਸ਼ਹੀਦ ਵਜੋਂ ਸਤਿਕਾਰਿਆ ਜਾਂਦਾ ਹੈ। ਜਿਸ ਥਾਂ ਉਤੇ ਉਹਦਾ ਸਿਰ ਕੁਹਾੜੇ ਨਾਲ ਲਾਹਿਆ ਗਿਆ ਸੀ, ਉਸ ਥਾਂ 'ਤੇ ਹੁਣ ਇਕ ਯਾਦਗਾਰੀ ਸਤੰਭ ਬਣਿਆ ਹੋਇਆ ਹੈ। ਉਸ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਡਾ. ਸੇਨ ਯਾਤ ਸੇਨ ਨੇ ਹਾਂਗਚੋ ਵਿਚ ਯਾਦਗਾਰੀ ਸੋਕ ਮੀਟਿੰਗ ਕਰ ਕੇ ਉਸ ਨੂੰ 'ਮਹਾਨ ਨਾਇਕਾ' ਕਹਿ ਕੇ ਸਰਧਾਂਜਲੀ ਭੇਟ ਕੀਤੀ। ਪ੍ਰਸਿੱਧ ਸਮਕਾਲੀ ਕਵੀ ਕੋ ਮੋ ਰੋ ਨੇ ਇਸ ਲੋਕ-ਨਾਇਕਾ ਬਾਰੇ ਸ਼ਰਧਾਂਜਲੀ ਵਜੋਂ ਕਵਿਤਾ ਲਿਖੀ। ਹਾਂਗਚੋ ਦੇ ਇਕ ਪਾਰਕ ਵਿਚ ਚਿਊ ਚਿਨ ਦਾ ਬੁੱਤ ਲਗਾ ਹੋਇਆ ਹੈ।

ਅਗਲੀ ਸਵੇਰ (27 ਅਕਤੂਬਰ) ਅਸੀ ਜਿਊ ਚਿਨ ਦਾ ਘਰ ਦੇਖਣ ਗਏ ਜਿਥੇ ਇਕ ਕਮਰੇ ਵਿਚ ਉਸ ਦਾ ਕੋਟ, ਹੈਟ, ਹੈਂਡ ਬੈਗ ਤੇ ਉਸ ਦੀਆਂ ਪੜ੍ਹੀਆਂ ਪੁਸਤਕਾਂ ਰਖੀਆਂ ਹੋਈਆਂ ਹਨ। ਫਿਰ ਉਸ ਦੇ ਯਾਦਗਾਰੀ ਸਤੰਭ ਨੂੰ ਦੇਖ ਕੇ ਲੂ ਸੁਨ ਦਾ ਯਾਦਗਾਰੀ ਭਵਨ ਦੇਖਣ ਗਏ, ਜਿਸ ਦੇ ਅਗਲੇ ਕਮਰੇ ਵਿਚ ਉਸ ਦਾ ਪੂਰੇ ਆਕਾਰ ਦਾ ਬੁੱਤ ਰਖਿਆ ਹੋਇਆ ਹੈ। ਇਹ ਭਵਨ 1951 ਵਿਚ ਉਸਾਰਿਆ ਗਿਆ ਅਤੇ 1953 ਵਿਚ ਖੋਲ੍ਹਿਆ ਗਿਆ ਸੀ। 1972 ਵਿਚ ਇਸ ਦਾ ਵਿਸਤਾਰ ਕਰਕੇ ਉਦੋਂ ਹੀ ਲੂ ਸੁਨ ਦਾ ਇਹ ਬੁੱਤ ਰੱਖਿਆ ਗਿਆ। ਹਰ ਰੋਜ ਇਕ ਹਜ਼ਾਰ ਚੀਨੀ ਲੋਕ ਅਤੇ ਸਾਲ ਵਿਚ ਦੋ ਤਿੰਨ ਹਜ਼ਾਰ ਵਿਦੇਸ਼ੀ ਵੀ ਇਸ ਨੂੰ ਦੇਖਣ ਆਉਂਦੇ ਹਨ। ਇਸ ਭਵਨ ਦੇ ਦਰਜਨ ਕੁ ਹੋਰ ਕਮਰੇ ਹਨ ਜਿਨ੍ਹਾਂ ਵਿਚ ਲੂ ਸੁਨ ਦੀਆਂ ਵਖ ਵਖ ਸਮੇਂ ਦੀਆਂ ਤੇ ਵਖ ਵਖ ਲੋਕਾਂ ਨਾਲ ਤਸਵੀਰਾਂ, ਲਿਖਤਾਂ ਤੇ ਖਰੜੇ, ਖ਼ਤ, ਉਸ ਦੀਆਂ ਪ੍ਰਕਾਸ਼ਿਤ

ਪੁਸਤਕਾਂ ਅਤੇ ਉਸ ਦੇ ਜੀਵਨ ਦਾ ਵਿਸਤ੍ਰਿਤ ਵਰਣਨ ਕਰਨ ਵਾਲੀ ਹੋਰ ਸਮੱਗਰੀ ਪਈ ਹੈ। ਇਸ ਭਵਨ ਦੀ ਇਨਚਾਰਜ ਸ੍ਰੀਮਤੀ ਯੂ ਹੁਈ ਚੁਆਨ, ਜੋ 35 ਕੁ ਵਰ੍ਹਿਆਂ ਦੀ ਸਿਆਣਪ ਭਰਪੂਰ ਚਿਹਰੇ ਵਾਲੀ ਇਸਤ੍ਰੀ ਹੈ, ਨੇ ਹਰ ਚੀਜ਼ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਮੈਂ ਪਹਿਲਾਂ ਹੀ ਲੂ ਸ਼ੁਨ ਦੀਆਂ ਕੁਝ ਅਹਿਮ ਰਚਨਾਵਾਂ ਪੜ੍ਹੀਆਂ ਹੋਈਆਂ ਸਨ, ਇਸ ਲਈ ਮੈਨੂੰ ਇਹ ਸਭ ਜਾਣਨ ਦੀ ਬੜੀ ਖਿੱਚ ਸੀ। ਕੁਝ ਵਾਕਫ਼ੀਅਤ ਸ੍ਰੀਮਤੀ ਆਸ਼ਾ ਵਰਮਾ ਨੂੰ ਵੀ ਇਸ ਲੇਖਕ ਬਾਰੇ ਸੀ। ਸ੍ਰੀ ਤਿਵਾੜੀ ਨੇ ਜ਼ਰੂਰ ਕੁਝ ਗੱਲਾਂ ਪੁੱਛੀਆਂ ਪਰ ਪੰਮ ਤੇ ਨੀਲਮ ਨੇ ਕੋਈ ਖਾਸ ਦਿਲਚਸਪੀ ਨਾ ਵਿਖਾਈ। ਸਗੋਂ ਸਾਨੂੰ ਝਟਪਟ ਇਥੋਂ ਵਿਹਲੇ ਹੋਣ ਲਈ ਕਿਹਾ। ਮੈਨੂੰ ਇਹ ਗੱਲ ਚੰਗੀ ਨਾ ਲਗੀ। ਇਸ 'ਤੇ ਉਨ੍ਹਾਂ ਨਾਲ ਮੇਰਾ ਕੁਝ ਤਕਰਾਰ ਵੀ ਹੋਇਆ।

## ਲੂ ਸ਼ੁਨ ਬਾਰੇ

ਸ਼ਾਓ ਸਿੰਗ ਵਿਚ ਲੂ ਸ਼ੁਨ 25 ਸਤੰਬਰ, 1881 ਨੂੰ ਪੈਦਾ ਹੋਇਆ। ਉਦੋਂ ਇਹ ਨਗਰ ਛੋਟਾ ਜਿਹਾ ਕਸਬਾ ਹੀ ਸੀ। ਉਸ ਦਾ ਅਸਲਾ ਨਾਂ ਚਾਓ ਸ਼ੂ ਰੇਨ ਸੀ। ਉਹ 16 ਵਰ੍ਹਿਆਂ ਦਾ ਸੀ ਕਿ ਉਸ ਦਾ ਪਿਤਾ ਬਿਮਾਰੀ ਨਾਲ ਚਲ ਵਸਿਆ। ਉਸ ਦਾ ਦਾਦਾ ਪੀਕਿੰਗ ਵਿਚ ਸ਼ਾਹੀ ਦਰਬਾਰ ਦਾ ਇਕ ਅਧਿਕਾਰੀ ਸੀ। ਪਰ ਉਸ ਨੂੰ ਗ਼ਬਨ ਦੇ ਮੁਕੱਦਮੇ ਵਿਚ ਹੋਈ ਸਜ਼ਾ ਕਾਰਣ ਜੇਲ੍ਹ ਪਾ ਦਿਤਾ ਗਿਆ। ਇਉਂ ਲੂ ਸ਼ੁਨ ਦੇ ਖਾਂਦੇ ਪੀਂਦੇ ਪਰਿਵਾਰ ਦੀ ਹਾਲਤ ਕਾਫ਼ੀ ਮੰਦੀ ਹੋ ਗਈ। ਪਰ ਉਹ ਤੇ ਉਸ ਦਾ ਛੋਟਾ ਭਰਾ (ਜੋ ਹੁਣ 92 ਸਾਲਾਂ ਦਾ ਹੈ ਤੇ ਸੰਘਾਈ ਵਿਚ ਰਹਿੰਦਾ ਹੈ) ਬਹੁਤ ਹੁਸ਼ਿਆਰ ਸਨ, ਅਤੇ ਉਹ ਵਜ਼ੀਫ਼ਾ ਲੈ ਕੇ ਪੜ੍ਹਦੇ ਰਹੇ। ਸਕੂਲ ਦੀ ਪੜ੍ਹਾਈ ਖ਼ਤਮ ਕਰਨ ਮਗਰੋਂ ਲੂ ਸ਼ੁਨ ਨੇ ਨਾਨਕਿੰਗ ਵਿਖੇ ਕਾਲਜ ਦੀ ਪੜ੍ਹਾਈ ਕੀਤੀ ਜਿਸ ਵਿਚ ਸ਼ਾਓ ਸਿੰਗ ਵਾਸੀਆਂ ਨੇ ਉਸ ਦੀ ਕਾਫ਼ੀ ਮਦਦ ਕੀਤੀ। ਫਿਰ ਉਹ ਵਜ਼ੀਫ਼ਾ ਲੈ ਕੇ ਜਪਾਨ ਵਿਚ ਡਾਕਟਰੀ ਦੀ ਪੜ੍ਹਾਈ ਕਰਨ ਚਲਾ ਗਿਆ। ਉਥੇ ਉਸ ਨੇ ਇਕ ਅਜਿਹੀ ਫ਼ਿਲਮ ਦੇਖੀ ਜਿਸ ਵਿਚ ਕੁਝ ਜਪਾਨੀ ਬੰਦੇ ਇਕ ਚੀਨੀ ਨੂੰ ਬੜੀ ਬੇਰਹਿਮੀ ਨਾਲ ਮਾਰ ਕੁੱਟ ਰਹੇ ਸਨ। ਥੀਏਟਰ ਵਿਚ ਬੈਠੇ ਹੋਰ ਚੀਨੀ ਵਿਦਿਆਰਥੀਆਂ ਨੂੰ ਇਸ ਦ੍ਰਿਸ਼ 'ਤੇ ਖ਼ੁਸ਼ ਹੁੰਦਿਆਂ ਦੇਖ ਕੇ ਲੂ ਸ਼ੁਨ ਦੇ ਮਨ 'ਤੇ ਡੂੰਘੀ ਸੱਟ ਵੱਜੀ ਅਤੇ ਉਹ ਫ਼ਿਲਮ ਦੇ ਵਿਚਕਾਰੋਂ ਹੀ ਉਠ ਕੇ ਤੁਰ ਆਇਆ। ਉਸ ਨੇ ਮਨ ਵਿਚ ਵਿਚਾਰਿਆ ਕਿ ਚੀਨੀ ਲੋਕਾਂ ਦੇ ਜਿਸਮਾਂ ਨਾਲੋਂ ਉਨ੍ਹਾਂ ਦੀਆਂ ਬਿਮਾਰ ਆਤਮਾਵਾਂ ਦਾ ਇਲਾਜ ਕਰਨਾ ਵਧੇਰੇ ਜ਼ਰੂਰੀ ਹੈ। ਇਸ ਲਈ ਉਸ ਨੇ ਡਾਕਟਰ ਬਣਨ ਦਾ ਫ਼ੈਸਲਾ ਤਰਕ ਕਰ ਲਿਆ ਅਤੇ ਆਪਣੇ ਦੇਸ ਪਰਤ ਕੇ ਸ਼ਾਓ ਸਿੰਗ ਦੇ ਮਿਡਲ ਸਕੂਲ ਵਿਚ ਅਧਿਆਪਕ ਲਗ ਗਿਆ। ਇਥੇ ਰਹਿੰਦਿਆਂ ਉਸ ਨੇ 1911 ਵਿਚ ਡਾ. ਸੇਨ ਯਾਤ ਸੇਨ ਦੀ ਅਗਵਾਈ ਵਿਚ ਹੋਏ ਚੀਨ ਦੇ ਰਜਵਾੜਾਸ਼ਾਹੀ ਵਿਰੋਧੀ ਪਹਿਲੇ ਜਮਹੂਰੀ ਇਨਕਲਾਬ ਵਿਚ ਹਿੱਸਾ ਪਾਇਆ। ਉਸ ਦੀ ਕਲਮ ਤੇਜ਼ੀ ਨਾਲ ਕ੍ਰਾਂਤੀ ਦੇ ਹੱਕ ਵਿਚ ਲਿਖਣ ਲਗੀ ਅਤੇ ਉਸ ਨੇ 130 ਵੱਖ ਵੱਖ ਨਾਵਾਂ ਹੇਠ ਲਿਖਿਆ, ਜਿਨ੍ਹਾਂ ਵਿਚੋਂ ਲੂ ਸ਼ੁਨ ਪੱਕੇ ਤੌਰ ਤੇ ਉਸ ਦਾ ਸਾਹਿਤਿਕ ਨਾਂ ਬਣ ਗਿਆ।

ਇਸ ਪਿੱਛੋਂ ਲੂ ਸ਼ੁਨ 'ਨਿਊ ਯੂਥ' ਰਸਾਲੇ ਦੁਆਰਾ ਇਸ ਦੇ ਸੰਪਾਦਕਾਂ, ਚੈਨ ਤੂ ਸ਼ਿਊ ਤੇ ਲੀ ਤਾ ਚਾਓ, ਦੇ ਸੰਪਰਕ ਵਿਚ ਆਇਆ ਜੋ ਪੀਕਿੰਗ ਯੂਨੀਵਰਸਿਟੀ ਵਿਚ ਪ੍ਰੋਫੈਸਰ ਸਨ। ਮਾਓ ਜ਼ੇ ਤੁੰਗ ਵੀ ਇਥੇ ਲਾਇਬ੍ਰੇਰੀਅਨ ਵਜੋਂ ਕੰਮ ਕਰ ਰਿਹਾ ਸੀ। ਇਨ੍ਹਾਂ ਨੇ ਮਿਲ ਕੇ 1921 ਵਿਚ ਚੀਨੀ ਕਮਿਊਨਿਸਟ ਪਾਰਟੀ ਦੀ ਨੀਂਹ ਰਖੀ। ਭਾਵੇਂ ਲੂ ਸ਼ੁਨ ਕਦੇ ਵੀ ਕਮਿਊਨਿਸਟ ਪਾਰਟੀ ਦਾ ਮੈਂਬਰ ਨਾ ਬਣਿਆ ਪਰ ਉਹ ਸਦਾ ਆਪਣੇ ਆਪ ਨੂੰ ਇਸ ਦਾ ਵਫ਼ਾਦਾਰ ਸਿਪਾਹੀ ਸਮਝਦਾ ਤੇ ਕਹਿੰਦਾ ਵੀ ਰਿਹਾ। ਉਸ ਨੇ ਆਪਣੇ ਦੇਸ਼ ਦੇ ਦੱਬੇ ਕੁਚਲੇ ਤੇ ਜਾਗੀਰਦਾਰੀ ਵਲੋਂ ਸਤਾਏ ਲੋਕਾਂ ਬਾਰੇ 'ਆਹ ਕਿਊ ਦੀ ਸੱਚੀ ਕਹਾਣੀ', 'ਇਕ ਪਾਗਲ ਦੀ ਡਾਇਰੀ', 'ਕੁੰਗ ਆਈ ਚੀ', 'ਬਲੀਦਾਨ' ਵਰਗੀਆਂ ਕਈ ਅਮਰ ਰਚਨਾਵਾਂ ਚੀਨੀ ਸਾਹਿਤ ਨੂੰ ਦਿੱਤੀਆਂ ਜੋ ਅੱਜ ਚੀਨੀ ਅਤੇ ਸੰਸਾਰ ਸਾਹਿਤ ਦਾ ਮਾਣਯੋਗ ਅੰਗ ਹਨ। ਲੂ ਸ਼ੁਨ ਦੀ ਕੁੱਲ ਰਚਨਾ 70 ਲੱਖ ਸ਼ਬਦਾਂ ਦੇ ਕਰੀਬ ਬਣਦੀ ਹੈ, ਜਿਨ੍ਹਾਂ ਵਿਚ ਛੋਟੇ ਨਾਵਲ, ਕਹਾਣੀਆਂ ਤੇ ਲੇਖ ਸ਼ਾਮਲ ਹਨ। ਉਸ ਨੇ ਜ਼ਿੰਦਗੀ ਭਰ ਏਨੀ ਮਿਹਨਤ ਨਾਲ ਕੰਮ ਕੀਤਾ ਕਿ ਜਦੋਂ ਉਹ ਨਵੰਬਰ 1936 ਵਿਚ 56 ਵਰ੍ਹੇ ਦੀ ਉਮਰ ਵਿਚ ਤਪਦਿਕ ਨਾਲ ਮਰਿਆ ਤਾਂ ਉਸ ਦਾ ਭਾਰ ਕੇਵਲ 39 ਪੌਂਡ ਹੀ ਰਹਿ ਗਿਆ ਸੀ।

ਲੂ ਸ਼ੁਨ ਦੇ ਯਾਦਗਾਰੀ ਭਵਨ ਦੇ ਨੇੜੇ ਹੀ ਉਸ ਦਾ ਜੱਦੀ ਘਰ ਹੈ, ਜਿਸ ਦੇ ਵੱਖ ਵੱਖ ਕਮਰਿਆਂ ਵਿਚ ਉਸ ਦੇ ਬਚਪਨ ਤੇ ਚੜ੍ਹਦੀ ਉਮਰ ਦੀਆਂ ਨਿਸ਼ਾਨੀਆਂ ਅਤੇ ਕੁਝ ਹੋਰ ਪਰਿਵਾਰਕ ਸਾਮਾਨ ਪਿਆ ਹੈ। ਇਨ੍ਹਾਂ ਨੂੰ ਦੇਖਦੇ ਹੋਏ ਜਦੋਂ ਅਸੀਂ ਪਿਛਵਾੜੇ ਦੇ ਬਗੀਚੇ ਵਿਚ ਪਹੁੰਚੇ ਤਾਂ ਉਥੇ ਚੇਜਿਆਂਗ ਪ੍ਰਾਂਤਕ ਕਲਾ ਸਕੂਲ, ਹਾਂਗਚੋ, ਤੋਂ ਆਏ ਕੁਝ ਨੌਜਵਾਨ ਕਲਾ-ਸਿਖਿਆਰਥੀ ਪੇਂਟਿੰਗਾਂ ਬਣਾ ਰਹੇ ਸਨ। ਇਕ ਨੇ ਤੁਰਤ ਆਪਣੇ ਕੈਮਰੇ ਨਾਲ ਮੇਰੀਆਂ ਤਿੰਨ ਚਾਰ ਤਸਵੀਰਾਂ ਖਿੱਚ ਲਈਆਂ। ਸ਼ਾਇਦ ਉਸ ਨੂੰ ਮੇਰੀ ਪਗੜੀ ਦਿਲਚਸਪ ਲੱਗੀ ਹੋਵੇ। ਇਨ੍ਹਾਂ ਯੁਵਕ ਚਿੱਤਰਕਾਰਾਂ ਦੇ ਬਣਾਏ ਭੋ-ਦ੍ਰਿਸ਼ ਕਾਫ਼ੀ ਖ਼ੂਬਸੂਰਤ ਸਨ। ਇਨ੍ਹਾਂ ਦੀ ਪ੍ਰਸੰਸਾ ਕਰਦਿਆਂ ਮੈਂ ਕਿਹਾ : 'ਇਹ ਪੇਂਟਿੰਗਾਂ ਚੀਨੀ ਭੋ-ਦ੍ਰਿਸ਼ਾਂ ਦੀ ਮਹਾਨ ਕਲਾਸਕੀ ਸ਼ੈਲੀ ਦਾ ਨਵਾਂ ਪ੍ਰਮਾਣ ਹਨ।' ਇਕ ਨੌਜਵਾਨ ਕਲਾਕਾਰ ਨੇ ਦੱਸਿਆ ਕਿ ਇਹ ਆਧੁਨਿਕ ਸ਼ੈਲੀ ਦੇ ਤੇਲ ਚਿੱਤਰ ਹਨ, ਜਦੋਂ ਕਿ ਕਲਾਸਕੀ ਸ਼ੈਲੀ ਵਿਚ ਅਕਸਰ ਜਲ-ਰੰਗਾਂ ਦੀ ਵਰਤੋਂ ਕੀਤੀ ਜਾਂਦੀ ਸੀ। ਇਹ ਚਿੱਤਰ ਉਨ੍ਹਾਂ ਨਾਲੋਂ ਵਧੇਰੇ ਯਥਾਰਥਕ ਅੰਸ਼ਾਂ ਵਾਲੇ ਅਤੇ ਪੱਛਮੀ ਕਲਾ ਦੇ ਪ੍ਰਭਾਵਾਂ ਵਾਲੇ ਹਨ। ਮੈਂ ਕਿਹਾ : 'ਤੁਸੀਂ ਮੇਰੀ ਜਾਣਕਾਰੀ ਵਿਚ ਵਾਧਾ ਕੀਤਾ ਹੈ, ਸ਼ੁਕਰੀਆ।'

ਇਥੋਂ ਤੁਰ ਕੇ ਅਸੀਂ ਲੂ ਸ਼ੁਨ ਦੇ ਯਾਦਗਾਰੀ ਭਵਨ ਅੱਗੋਂ ਲੰਘ ਕੇ ਉਸ ਦੇ ਬਚਪਨ ਦਾ ਸਕੂਲ ਵੇਖਣ ਲਈ ਗਏ। ਬਾਹਰ ਖੁੱਲ੍ਹੀ ਸੜਕ 'ਤੇ ਸੈਂਕੜੇ ਸਕੂਲੀ ਬੱਚੇ ਕਤਾਰਾਂ ਬੰਨ੍ਹੀ ਲੂ ਸ਼ੁਨ ਦਾ ਯਾਦਗਾਰੀ ਭਵਨ ਦੇਖਣ ਲਈ ਆਪਣੀ ਵਾਰੀ ਉਡੀਕ ਰਹੇ ਸਨ। ਉਨ੍ਹਾਂ ਨੇ ਸਾਨੂੰ ਦੇਖਣ ਸਾਰ ਤਾੜੀਆਂ ਦੀ ਗੂੰਜਾਰ ਪਾ ਦਿੱਤੀ ਅਤੇ ਉਦੋਂ ਤਕ ਤਾੜੀਆਂ ਵਜਾਉਂਦੇ ਰਹੇ ਜਦੋਂ ਤਕ ਅਸੀਂ ਕਾਫ਼ੀ ਦੂਰ ਨਾ ਚਲੇ ਗਏ। ਉਨ੍ਹਾਂ ਦੇ ਜੁਆਬ ਵਿਚ ਅਸੀਂ ਵੀ ਕੁਝ ਦੇਰ ਤਾੜੀਆਂ ਵਜਾਈਆਂ।

ਦੋ ਕੁ ਫਰਲਾਂਗ ਸੜਕ ਯਾਤਰਾ ਕਰਨ ਮਗਰੋਂ ਅਸੀਂ ਪਾਸੇ 'ਤੇ ਵਗ ਰਹੇ ਇਕ

ਨਾਲੇ ਤੇ ਲਕੜੀ ਦਾ ਪੁਲ ਪਾਰ ਕਰਕੇ ਉਸ ਇਕ ਕਮਰੇ ਵਾਲੇ ਸਕੂਲ ਵਿਚ ਦਾਖ਼ਲ ਹੋਏ ਜਿਥੇ ਲੂ ਸੁਨ ਨੇ ਬਚਪਨ ਵਿਚ ਇਕ ਸੁਘੜ ਅਧਿਆਪਕ ਪਾਸੋਂ ਵਿਦਿਆ ਪ੍ਰਾਪਤ ਕੀਤੀ ਸੀ। ਇਹ ਸਕੂਲ ਕੇਵਲ ਜਾਗੀਰਦਾਰਾਂ ਦੇ ਬੱਚਿਆਂ ਲਈ ਸੀ ਅਤੇ ਉਦੋਂ ਇਥੇ ਸਿਰਫ 8 ਬੱਚੇ ਹੀ ਪੜ੍ਹਦੇ ਸਨ। ਪਾਸਿਆਂ 'ਤੇ ਕੰਧਾਂ ਦੇ ਨਾਲ ਨਾਲ ਨਿੱਕੇ ਨਿੱਕੇ ਅੱਠ ਮੇਜ ਤੇ ਕੁਰਸੀਆਂ ਵਿਦਿਆਰਥੀਆਂ ਲਈ ਅਤੇ ਵਿਚਕਾਰ ਅਧਿਆਪਕ ਦਾ ਵੱਡਾ ਮੇਜ ਤੇ ਕੁਰਸੀ ਹੁਣ ਵੀ ਉਵੇਂ ਹੀ ਰੱਖੇ ਤੇ ਸੰਭਾਲੇ ਹੋਏ ਹਨ। ਇਸ ਮੇਜ 'ਤੇ ਕਲਮਦਾਨ ਤੋਂ ਇਲਾਵਾ ਇਕ ਲੰਮੀ ਚਪਟੀ ਫੱਟੀ ਬੱਚਿਆਂ ਨੂੰ ਸਜ਼ਾ ਵਜੋਂ ਮਾਰਨ ਲਈ ਵਰਤੀ ਜਾਂਦੀ ਸੀ। ਮੈਨੂੰ ਝਟ ਆਪਣੇ ਸਕੂਲਾਂ ਵਿਚ ਵਰਤੇ ਜਾਂਦੇ ਮੋਟੇ ਮਜ਼ਬੂਤ ਡੰਡਿਆਂ ਦਾ ਖਿਆਲ ਆ ਗਿਆ। ਮੈਂ ਸ੍ਰੀਮਤੀ ਯੂ ਨੂੰ ਕਿਹਾ ਕਿ ਇਸ ਦੀ ਤਾਂ ਕੀ ਸੱਟ ਲੱਗਦੀ ਹੋਵੇਗੀ। ਉਸ ਨੇ ਆਪਣੇ ਹੱਥ 'ਤੇ ਫੱਟੀ ਮਾਰਦਿਆਂ ਪੀੜ ਦੇ ਅਹਿਸਾਸ ਵਾਲਾ ਮੂੰਹ ਬਣਾਉਂਦਿਆਂ ਕਸੀਸ ਜਿਹੀ ਵੱਟੀ। ਮੈਂ ਕਿਹਾ ਕਿ ਮੇਰੇ ਹੱਥ 'ਤੇ ਮਾਰ ਕੇ ਦਿਖਾਉ। ਉਸ ਨੇ ਪੋਲੇ ਜਿਹੇ ਫੱਟੀ ਮੇਰੇ ਹੱਥ 'ਤੇ ਮਾਰੀ। ਮੈਂ ਫੇਰ ਜ਼ੋਰ ਦੀ ਮਾਰਨ ਲਈ ਕਿਹਾ। ਫੱਟੀ ਵੱਜੀ ਪਰ ਹੱਥ 'ਤੇ ਮਿੱਠੀ ਜਿਹੀ ਹਲਕੀ ਜਲੂਣ ਹੀ ਹੋਈ।

'ਹੁਣ ਤੁਸੀਂ ਮੇਰੀ ਅਧਿਆਪਕਾ ਬਣ ਗਈ ਹੋ', ਮੈਂ ਮੁਸਕਰਾਂਦਿਆਂ ਮੈਡਮ ਯੂ ਨੂੰ ਕਿਹਾ।

'ਮੈਂ ਤੁਹਾਡੀ ਅਧਿਆਪਕਾ ਬਣਨ ਦੇ ਉੱਕਾ ਹੀ ਯੋਗ ਨਹੀਂ।' ਉਸ ਦਾ ਮੁਸਕ੍ਰਾਹਟ ਭਰਿਆ ਉੱਤਰ ਸੀ।

ਮੈਡਮ ਯੂ ਨੇ ਇਹ ਵੀ ਦੱਸਿਆ ਕਿ ਸਕੂਲ ਦੇ ਕਮਰੇ ਵਿਚ ਦਾਖ਼ਲ ਹੋਣ ਸਮੇਂ ਵਿਦਿਆਰਥੀ ਨੂੰ ਤਿੰਨ ਵਾਰ ਸਿਰ ਝੁਕਾਉਣਾ ਪੈਂਦਾ ਸੀ। ਇਕ ਵਾਰ ਪ੍ਰਸਿੱਧ ਚੀਨੀ ਫਿਲਾਸਫਰ ਕਨਫਿਊਸਸ ਦੀ ਯਾਦ ਵਿਚ ਸਤਿਕਾਰ ਵਜੋਂ, ਦੂਜੀ ਵਾਰ ਅਧਿਆਪਕ ਦੇ ਸਤਿਕਾਰ ਵਜੋਂ ਅਤੇ ਤੀਜੀ ਵਾਰ ਇਹ ਆਸ਼ੀਰਵਾਦ ਲੈਣ ਲਈ ਕਿ ਵਿਦਿਆਰਥੀ ਦੀ ਯਾਦ-ਸ਼ਕਤੀ ਤੇਜ਼ ਰਹੇ।

ਕਮਰੇ ਦੀ ਸਰਦਲ 'ਤੇ ਖੜੋ ਕੇ ਮੈਂ ਤਿੰਨ ਵਾਰੀ ਇਹ ਕਹਿ ਕੇ ਸਿਰ ਝੁਕਾਇਆ : 'ਪਹਿਲੀ ਵਾਰ ਕਨਫਿਊਸਸ ਦੇ ਸਤਿਕਾਰ ਵਿਚ, ਦੂਜੀ ਵਾਰ ਮਹਾਨ ਲੇਖਕ ਲੂ ਸੁਨ ਦੀ ਯਾਦ ਵਿਚ ਅਤੇ ਤੀਜੀ ਵਾਰ ਆਪਣੀ ਨਵੀਂ ਅਧਿਆਪਕਾ ਮੈਡਮ ਯੂ ਦੇ ਧੰਨਵਾਦ ਵਜੋਂ।'

ਇਸ 'ਤੇ ਸਾਰਿਆਂ ਨੇ ਤਾੜੀਆਂ ਵਜਾਈਆਂ ਅਤੇ ਇਕ ਨਿੱਘੀ ਹੱਥ-ਘੁਟਾਈ ਨਾਲ ਅਸੀਂ ਉਥੋਂ ਵਿਦਾ ਹੋਏ।

ਨਿੰਮ੍ਹੀ ਨਿੰਮ੍ਹੀ ਸੀਤ ਹਵਾ ਵਾਲੀ ਖਿੜੀ ਹੋਈ ਦੁਪਹਿਰ ਸੀ।

## ਸ਼ਹਿਨਸ਼ਾਹ ਯੂ ਦਾ ਮਕਬਰਾ

ਦੁਪਹਿਰ ਦੇ ਖਾਣੇ ਪਿੱਛੋਂ ਅਸੀਂ, ਸ਼ਾਓ ਸ਼ਿੰਗ ਦੇ ਪੂਰਬ ਵਾਲੇ ਪਾਸੇ ਸ਼ਹਿਰੋਂ 8-10 ਕਿਲੋਮੀਟਰ ਬਾਹਰ ਵਲ ਸ਼ਹਿਨਸ਼ਾਹ ਯੂ ਦਾ ਮਕਬਰਾ ਦੇਖਣ ਲਈ ਗਏ ਜਿਹੜਾ ਕੁਆਈ ਚੀ ਪਹਾੜ ਦੇ ਪੈਰਾਂ 'ਚ ਬਣਿਆ ਹੋਇਆ ਹੈ। ਸ਼ਿਆ ਖ਼ਾਨਦਾਨ ਦਾ ਇਹ

ਸ਼ਹਿਨਸ਼ਾਹ ਕੋਈ 1600 ਵਰ੍ਹੇ ਪਹਿਲਾਂ ਹੋਇਆ ਜਿਹੜਾ ਲੋਕਾਂ ਦੁਆਰਾ ਚੁਣਿਆ ਗਿਆ ਦੱਸਿਆ ਜਾਂਦਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਉਸ ਨੇ ਪਹਿਲੀ ਵਾਰ ਦਰਿਆਵਾਂ ਨੂੰ ਸਿੰਚਾਈ ਲਈ ਵਰਤਣ ਖ਼ਾਤਰ ਆਪਣੇ ਕੁਹਾੜੇ ਦੀ ਵਰਤੋਂ ਕੀਤੀ ਸੀ। ਸ਼ਹਿਨਸਾਹ ਯੂ ਆਪਣੀ ਉਮਰ ਦੇ ਅੰਤਮ ਸਾਲਾਂ ਵਿਚ ਏਥੇ ਨਿਰੀਖਣ ਕਰਨ ਆਇਆ ਸੀ ਕਿ ਉਸ ਦੀ ਮੌਤ ਹੋ ਗਈ। ਲੋਕਾਂ ਨੇ ਆਪਣੇ ਹਰਮਨ-ਪਿਆਰੇ ਸਹਿਨਸ਼ਾਹ ਦੀ ਯਾਦ ਵਿਚ ਇਹ ਮਕਬਰਾ ਉਸਾਰ ਦਿੱਤਾ।

ਉੱਚੇ ਥਮ੍ਹਲਿਆਂ ਵਾਲੇ ਇਕ ਵੱਡੇ ਹਾਲ ਕਮਰੇ ਦੇ ਵਿਚਕਾਰ ਸਹਿਨਸਾਹ ਯੂ ਦਾ ਆਦਮ-ਕੱਦ ਬੁੱਤ ਲੱਗਾ ਹੋਇਆ ਹੈ, ਜੋ 1993 ਵਿਚ ਲਗਾਇਆ ਗਿਆ ਸੀ। ਇਸ ਤੋਂ ਪਹਿਲਾਂ ਵੀ ਏਥੇ ਕਾਫੀ ਪੁਰਾਣਾ ਬੁੱਤ ਸੀ ਜੋ ਟੁੱਟ ਭੱਜ ਗਿਆ ਸੀ। ਬੁੱਤ ਦੇ ਪਿੱਛੇ ਬਣੀ ਕੰਧ ਉਪਰ 9 ਕੁਹਾੜਿਆਂ ਦੇ ਚਿੱਤਰ ਹਨ।

## ਪੂਰਬੀ ਝੀਲ ਤੇ ਲਾਲ ਸ਼ਰਾਬ

ਮਕਬਰੇ ਤੋਂ ਦੋ-ਤਿੰਨ ਕਿਲੋਮੀਟਰ ਦੂਰ ਉੱਚੇ ਪਹਾੜ ਦੇ ਨਾਲ ਖਹਿੰਦੀ 'ਪੂਰਬੀ' ਝੀਲ ਹੈ। ਇਹ ਝੀਲ ਕੁਦਰਤੀ ਨਹੀਂ। ਕੁਝ ਸਦੀਆਂ ਪਹਿਲਾਂ ਸਥਾਨਕ ਜਾਗੀਰਦਾਰਾਂ ਨੇ ਲੋਕਾਂ ਨੂੰ ਮਜਬੂਰ ਕੀਤਾ ਕਿ ਉਨ੍ਹਾਂ ਦੇ ਮਹਿਲਾਂ ਦੀ ਉਸਾਰੀ ਲਈ ਇਸ ਪਹਾੜ ਦੇ ਪੱਥਰ ਪੁੱਟ ਕੇ ਲੋੜੀਂਦੀਆਂ ਥਾਵਾਂ 'ਤੇ ਢੋਣ। ਉਨ੍ਹਾਂ ਦਾ ਕਿਹਾ ਆਪਣੇ ਆਪ ਵਿਚ ਕਾਨੂੰਨ ਹੁੰਦਾ ਸੀ ਅਤੇ ਕੋਈ ਨਾਂਹ ਕਰਨ ਦੀ ਜੁਅੱਰਤ ਜਾਨ ਦਾ ਖ਼ਤਰਾ ਮੁੱਲ ਲੈ ਕੇ ਹੀ ਕਰ ਸਕਦਾ ਸੀ। ਦੱਸਦੇ ਹਨ ਕਿ ਲੋਕਾਂ ਨੇ ਕੁਝ ਹੀ ਸਾਲਾਂ ਵਿਚ ਏਨੇ ਪੱਥਰ ਇਥੋਂ ਪੁੱਟ ਕੇ ਢੋਏ ਕਿ ਇਥੇ ਪਹਾੜ ਦੇ ਨਾਲ ਨਾਲ ਡੂੰਘੀ ਝੀਲ ਬਣ ਗਈ ਜੋ ਹਰ ਸਾਲ ਮੀਂਹ ਦੇ ਪਾਣੀ ਨਾਲ ਭਰ ਜਾਂਦੀ ਹੈ। ਸਾਨੂੰ ਕਿਸਤੀ ਵਿਚ ਬਿਠਾ ਕੇ ਝੀਲ ਦਾ ਚੱਕਰ ਲੁਆਇਆ ਗਿਆ। ਇਕ ਥਾਂ 'ਤੇ ਝੀਲ ਪਹਾੜ ਦੀ ਵੱਖੀ ਵਿਚ ਇਸ ਤਰ੍ਹਾਂ ਧੱਸੀ ਹੋਈ ਹੈ ਕਿ ਉਥੇ ਪਹੁੰਚ ਕੇ ਇਉਂ ਜਾਪਿਆ ਜਿਵੇਂ ਕਈ ਸੌ ਫੁੱਟ ਡੂੰਘੇ ਖੂਹ ਵਿਚ ਉਤਰ ਗਏ ਹੋਈਏ। ਚਾਰੇ ਪਾਸੇ ਪਹਾੜ ਦੀ ਉੱਚੀ ਕੰਧ ਹੈ ਜਿਸ ਉਪਰ ਪ੍ਰਸਿਧ ਚੀਨੀ ਕਵੀ ਕੋ ਮੋ ਰੋ ਦੀਆਂ ਕਾਵਿ-ਟੁਕੜੀਆਂ ਪੇਂਟ ਨਾਲ ਲਿਖੀਆਂ ਹੋਈਆਂ ਹਨ।

ਪੂਰਬੀ ਝੀਲ ਵਿਚ ਕਿਸ਼ਤੀ ਦੀ ਸੈਰ ਦਾ ਆਨੰਦ ਮਾਣਨ ਮਗਰੋਂ ਅਸੀਂ ਸਹਿਰ ਦੀ ਸ਼ਰਾਬ ਫੈਕਟਰੀ ਵਿਚ ਆਏ ਜਿਥੇ ਚੌਲਾਂ ਤੋਂ ਲਾਲ ਸ਼ਰਾਬ ਬਣਾਈ ਜਾਂਦੀ ਹੈ। ਇਹ ਚੀਨ ਦੀਆਂ ਪ੍ਰਸਿੱਧ ਅੱਠ ਸ਼ਰਾਬਾਂ ਵਿਚੋਂ ਇਕ ਹੈ ਅਤੇ ਜਪਾਨ, ਅਮਰੀਕਾ ਤੇ ਯੂਰਪ ਦੇ ਦੇਸਾਂ ਵਿਚ ਵੀ ਇਸ ਦੀ ਮੰਗ ਹੋਣ ਲੱਗ ਪਈ ਹੈ।

ਫੈਕਟਰੀ ਦੇ ਵੱਖ ਵੱਖ ਹਿੱਸਿਆਂ ਦਾ ਚੱਕਰ ਲਾਉਣ ਮਗਰੋਂ ਅਸੀਂ ਇਸ ਦੇ ਦਫਤਰ ਦੇ ਸੁਆਗਤ-ਕਮਰੇ ਵਿਚ ਆ ਬੈਠੇ। ਨਾਲ ਦੇ ਕਮਰਿਆਂ ਵਿਚ ਕੁਝ ਕਲਾਕਾਰ ਸ਼ਰਾਬ ਦੀਆਂ ਵਖ ਵਖ ਆਕਾਰ ਦੀਆਂ ਸੁਰਾਹੀਆਂ ਉਪਰ ਰੰਗਾਂ ਦੁਆਰਾ ਖ਼ੂਬਸੂਰਤ ਚਿੱਤਰ ਪੇਂਟ ਕਰ ਰਹੇ ਸਨ। ਇਹ ਸੁਰਾਹੀਆਂ ਸ਼ਰਾਬ ਦੀ ਵਰਤੋਂ ਬਾਅਦ ਸ਼ੋਅ ਪੀਸ ਵਜੋਂ ਵੀ ਰਖੀਆਂ ਜਾ ਸਕਦੀਆਂ ਹਨ।

ਫੈਕਟਰੀ ਦੇ ਡਾਇਰੈਕਟਰ ਸ੍ਰੀ ਲਿਊ ਤੇ ਹੋਰ ਅਧਿਕਾਰੀਆਂ ਨੇ ਸਾਨੂੰ ਲਾਲ ਸਰਾਬ ਦੇ ਜਾਮ ਪੇਸ਼ ਕੀਤੇ। ਮੈਂ ਇਕ ਜਾਮ ਲੂ ਸੁਨ ਦੀ ਯਾਦ ਵਿਚ ਅਤੇ ਦੂਜਾ ਇਸ ਫੈਕਟਰੀ ਦੇ ਕਾਮਿਆਂ ਦੇ ਨਾਂ ਭੇਟ ਕੀਤਾ।

ਸ਼ਰਾਬ ਫੈਕਟਰੀ ਤੋਂ ਤੁਰਦਿਆਂ ਕੁਝ ਕੁਝ ਨਸ਼ਾ ਜਿਹਾ ਹੋ ਗਿਆ। ਚਾਰ ਕੁ ਵਜੇ ਅਸੀਂ ਹੋਟਲ ਵਿਚੋਂ ਆਪਣਾ ਸਾਮਾਨ ਲੈ ਕੇ ਵਾਪਸ ਹਾਂਗਚੋ ਵਲ ਚਲ ਪਏ, ਕਿਉਂਕਿ ਸਾਡਾ ਅਗਲਾ ਪੜਾਅ ਇਹੋ ਸੀ। ਚੱਲਣ ਸਮੇਂ ਜਦੋਂ ਅਜੇ ਸਾਓ ਸਿੰਗ ਵਿਚੋਂ ਲੰਘ ਹੀ ਰਹੇ ਸੀ ਕਿ ਪ੍ਰੇਮ ਨੇ ਕੁਝ ਮੋਮਬੱਤੀਆਂ ਖਰੀਦਣ ਦੀ ਇੱਛਾ ਪ੍ਰਗਟ ਕੀਤੀ, ਅਤੇ ਚੀਨੀ ਮਿੱਤਰਾਂ ਨੂੰ ਦੱਸਿਆ ਕਿ ਅੱਜ ਸਾਡੇ ਦੇਸ਼ ਵਿਚ ਦੀਵਾਲੀ ਦਾ ਤਿਉਹਾਰ ਹੈ। ਇਸ ਦਿਨ ਮੋਮਬੱਤੀਆਂ ਜਗਾ ਕੇ ਰੌਸ਼ਨੀ ਕੀਤੀ ਜਾਂਦੀ ਹੈ। ਅਸੀਂ ਵੀ ਹਾਂਗਚੋ ਪਹੁੰਚ ਕੇ ਮੋਮਬੱਤੀਆਂ ਜਲਾ ਕੇ ਦੀਵਾਲੀ ਮਨਾਵਾਂਗੇ। ਵੈਨ ਬਾਜ਼ਾਰ ਵਲ ਮੁੜ ਪਈ ਤੇ ਇਕ ਦੋ ਥਾਵਾਂ 'ਤੇ ਪਤਾ ਕਰਨ ਮਗਰੋਂ ਤੀਜੇ ਸਟੋਰ ਤੋਂ ਚਾਰ ਪੰਜ ਮੋਮਬੱਤੀਆਂ ਮਿਲ ਹੀ ਗਈਆਂ।

ਰਸਤੇ ਵਿਚ ਸ੍ਰੀ ਸੂ ਤੇਰੇਨ ਮੈਨੂੰ ਕਹਿਣ ਲੱਗਾ ਕਿ ਸੁਣਿਆ ਹੈ ਪੰਜਾਬੀ, ਖ਼ਾਸ ਕਰਕੇ ਸਿੱਖ ਸ਼ਰਾਬ ਬਹੁਤ ਪੀਂਦੇ ਹਨ। ਮੇਰੇ 'ਹਾਂ' ਆਖਣ 'ਤੇ ਉਸ ਨੇ ਕਿਹਾ ਕਿ ਹਾਂਗਚੋ ਪਹੁੰਚ ਕੇ ਉਸ ਨਾਲ ਮੁਕਾਬਲਾ ਹੋ ਜਾਏ। ਮੈਂ ਕਿਹਾ ਮਨਜ਼ੂਰ ਹੈ। ਲੀ ਨੇ ਦੱਸਿਆ ਕਿ ਸੂ ਅੱਠ ਪੈਗ ਲਗਾਤਾਰ ਪੀ ਸਕਦਾ ਹੈ। ਮੈਂ ਕਿਹਾ, 'ਤੁਹਾਡੇ ਇਹ ਪੈਗ ਮੈਂ ਸੌਖਾ ਪੀ ਜਾਵਾਂਗਾ।' ਸੂ ਨੂੰ ਜਿਵੇਂ ਯਕੀਨ ਨਾ ਆਇਆ ਹੋਵੇ। ਉਸ ਨੇ ਕਿਹਾ, 'ਕੱਲ੍ਹ ਦਾਅਵਤ ਸਮੇਂ ਦੇਖੀ ਜਾਵੇਗੀ।' ਮੈਂ ਕਿਹਾ : 'ਜ਼ਰੂਰ, ਇਹ ਤਾਂ ਬੜੀ ਵਧੀਆ ਗੱਲ ਹੋਵੇਗੀ।'

ਲੂ ਸੁਨ ਦੇ ਸ਼ਹਿਰ ਦੀਆਂ ਨਿੱਘੀਆਂ ਯਾਦਾਂ ਨਾਲ ਭਰੇ ਅਤੇ ਹਾਸਾ ਮਜ਼ਾਕ ਕਰਦੇ ਅਸੀਂ ਹਾਂਗਚੋ ਪਹੁੰਚੇ ਤਾਂ ਪਰਾਤੀ ਸ਼ਾਮ ਡੂੰਘੀ ਤੇ ਸੰਘਣੀ ਹੋ ਚੁੱਕੀ ਸੀ।

*('ਮੇਰੀ ਚੀਨ ਯਾਤ੍ਰਾ' ਵਿਚੋਂ)*

# ਵਾਰਤਕ ਦੇ ਨਵੋਦਿਤ ਲੇਖਕ

ਡਾ. ਨਰਿੰਦਰ ਸਿੰਘ ਕਪੂਰ

ਪ੍ਰੀਤਮ ਸਿੱਧੂ (ਲੰਡਨ)

ਪੂਰਨ ਸਿੰਘ (ਲੰਡਨ)

# ਨਿਰਾਸ਼ ਹੋਣਾ ਮਨ੍ਹਾ ਹੈ

## ਡਾ. ਨਰਿੰਦਰ ਸਿੰਘ ਕਪੂਰ

ਨਵੇਂ ਰਾਹ ਉਨ੍ਹਾਂ ਨੂੰ ਹੀ ਲੱਭਦੇ ਹਨ ਜਿਹੜੇ ਰਾਹ ਭੁੱਲ ਜਾਣ ।

ਇਸ ਤੱਥ ਦਾ ਸੱਚ ਤੁਹਾਨੂੰ ਕਿਸੇ ਮਾਰੂਥਲ ਜਾਂ ਪਹਾੜ ਵਿਚ ਇਕੱਲਿਆਂ ਵਿਚਰਨ ਨਾਲ ਹੀ ਸਮਝ ਆਵੇਗਾ ।

ਅਸੀਂ ਉਹੀ ਕੁਝ ਹੁੰਦੇ ਹਾਂ ਜੋ ਕੁਝ ਅਸੀਂ ਆਪਣੇ ਆਪ ਬਾਰੇ ਸੋਚਦੇ ਰਹਿੰਦੇ ਹਾਂ । ਜਿਹੋ ਜਿਹਾ ਸਾਡਾ ਅਮਲ ਹੁੰਦਾ ਹੈ, ਉਹੋ ਜਿਹਾ ਸਾਡਾ ਚਰਿੱਤਰ ਬਣ ਜਾਂਦਾ ਹੈ । ਜਿਹੋ ਜਿਹਾ ਸਾਡਾ ਚਰਿੱਤਰ ਬਣ ਜਾਂਦਾ ਹੈ, ਉਹੋ ਜਿਹੀ ਹੀ ਸਾਨੂੰ ਦੁਨੀਆਂ ਪ੍ਰਤੀਤ ਹੁੰਦੀ ਹੈ ।

ਕਈ ਬਸੰਤ ਵਿਚ ਵੀ ਉਬਾਸੀ ਵਾਂਗ ਵਿਚਰਦੇ ਹਨ, ਕਈ ਪੱਤਝੜ ਵਿਚ ਵੀ ਮੋਰ ਵਾਂਗ ਨੱਚਦੇ ਹਨ ।

ਕਈਆਂ ਦਾ ਸੁਭਾਅ ਬੰਦ ਨਾਲੀ ਵਾਲਾ ਹੁੰਦਾ ਹੈ, ਕਈ ਛੱਪੜ ਵਾਂਗ ਹੁੰਦੇ ਹਨ, ਕਈ ਝੀਲ ਜਿਹੇ ਲਗਦੇ ਹਨ, ਕਈ ਨਹਿਰ ਵਾਂਗ ਵਗਦੇ ਹਨ, ਕਈ ਦਰਿਆ ਵਾਂਗ ਚਲਦੇ ਹਨ, ਕਈ ਨਿਰੇ ਸਮੁੰਦਰ ਹੁੰਦੇ ਹਨ ।

ਕਈ ਰਾਹ ਜਾਂਦਿਆਂ ਨੂੰ ਵੀ ਤਾੜੀਆਂ ਮਾਰ ਕੇ ਉਤਸ਼ਾਹ ਦਿੰਦੇ ਹਨ, ਕਈ ਆਪਣੇ ਬੱਚਿਆਂ ਦੀ ਅਸਫਲਤਾ ਉਡੀਕਦੇ ਹਨ ਤਾਂ ਕਿ ਕਹਿ ਸਕਣ : 'ਮੈਨੂੰ ਤਾਂ ਪਹਿਲਾਂ ਹੀ ਪਤਾ ਸੀ, ਤੂੰ ਇਹੀ ਕੁਝ ਕਰਨਾ ਸੀ ।'

ਮਨੁੱਖ ਦਾ ਸਭ ਤੋਂ ਵੱਡਾ ਫਰਜ਼ ਇਹ ਹੈ ਕਿ ਉਹ ਜ਼ਿੰਦਗੀ ਨੂੰ ਬਰਦਾਸ਼ਤ ਕਰੇ ।

ਕਿਸੇ ਦੇ ਜੀਵਨ ਵਿਚ ਸਭ ਕੁਝ ਉਸ ਦੇ ਚਾਹੇ ਅਨੁਸਾਰ ਨਹੀਂ ਵਾਪਰਦਾ ।

ਤੁਹਾਨੂੰ ਉਹ ਹੀ ਮੁਸ਼ਕਿਲਾਂ ਪੈਣਗੀਆਂ, ਜਿਨ੍ਹਾਂ ਦਾ ਹੱਲ ਤੁਸੀਂ ਕਰ ਸਕੋ ।

ਯਾਦ ਰੱਖਣ ਵਾਲੀ ਗੱਲ ਇਹ ਹੈ ਕਿ ਤੁਸੀਂ ਆਪਣੀਆਂ ਮੁਸ਼ਕਿਲਾਂ ਨਾਲੋਂ ਵੱਡੇ ਹੋ ।

ਲੰਘ ਗਏ ਮੌਕਿਆਂ ਦਾ ਅਫਸੋਸ ਕਰਨ ਦੀ ਥਾਂ ਆਪਣੀ ਬਿਰਤੀ ਵਰਤਮਾਨ ਉੱਤੇ ਕੇਂਦ੍ਰਿਤ ਕਰਕੇ ਅਸੀਂ ਆਪਣੇ ਭਵਿੱਖ ਦੀ ਨੁਹਾਰ ਬਦਲ ਸਕਦੇ ਹਾਂ । ਅਤੀਤ ਸਾਡੇ ਵੱਸ ਵਿਚ ਨਹੀਂ ਹੁੰਦਾ ਪਰ ਭਵਿੱਖ ਸਾਡੇ ਸਾਹਮਣੇ ਹੁੰਦਾ ਹੈ ।

ਅਸਫਲ ਉਹ ਹੀ ਹੁੰਦੇ ਹਨ, ਜਿਹੜੇ ਸਫਲ ਨਹੀਂ ਹੋਣਾ ਚਾਹੁੰਦੇ । ਬਿਮਾਰ ਉਹ

ਹੀ ਹੁੰਦੇ ਹਨ ਜਿਨ੍ਹਾਂ ਕੋਲ ਬਿਮਾਰ ਹੋਣ ਦਾ ਸਮਾਂ ਹੁੰਦਾ ਹੈ। ਜੋ ਕੁਝ ਸੰਭਵ ਹੁੰਦਾ ਹੈ, ਅਕਸਰ ਉਸ ਨੂੰ ਅਸੀਂ ਪ੍ਰਾਪਤ ਨਹੀਂ ਕਰਨਾ ਚਾਹੁੰਦੇ ਅਤੇ ਜੋ ਕੁਝ ਪ੍ਰਾਪਤ ਕਰਨਾ ਚਾਹੁੰਦੇ ਹਾਂ, ਅਕਸਰ ਉਹ ਸੰਭਵ ਨਹੀਂ ਹੁੰਦਾ। ਅਸੀਂ ਗੁੜ ਦੀ ਡਲੀ ਨਾਲ ਟੋਭਾ ਮਿੱਠਾ ਕਰਨਾ ਚਾਹੁੰਦੇ ਹਾਂ।

ਸਾਡੇ ਸਾਰਿਆਂ ਦੇ ਜੀਵਨ ਦੇ ਸਭ ਤੋਂ ਸੁਹਾਵਣੇ ਵਰ੍ਹੇ ਉਹ ਸਨ ਜਦੋਂ ਅਸੀਂ ਉਹ ਕੁਝ ਕਰਦੇ ਰਹੇ, ਜਿਸ ਵਿਚੋਂ ਅਸੀਂ ਕਿਸੇ ਲਾਭ ਦੀ ਆਸ ਨਹੀਂ ਸੀ ਕੀਤੀ।

ਜਿਵੇਂ ਬਾਜ ਬਾਜਾਂ ਨਾਲ ਅਤੇ ਕਬੂਤਰ ਕਬੂਤਰਾਂ ਨਾਲ ਉਡਦੇ ਹਨ, ਇਵੇਂ ਹੀ ਉਸਾਰੂ ਵਿਚਾਰ ਉਸਾਰੂ ਵਿਚਾਰਾਂ ਨਾਲ ਅਤੇ ਢਹਿੰਦੇ ਵਿਚਾਰ ਢਾਹੂ ਬਿਰਤੀਆਂ ਨਾਲ ਚਲਦੇ ਹਨ। ਕਈਆਂ ਦੇ ਗੋਡੇ ਬਹਿਣ ਤੋਂ ਪਹਿਲਾਂ ਹੀ ਦਿਲ ਵੀ ਬਹਿ ਜਾਂਦਾ ਹੈ।

ਨਿਰਸੰਦੇਹ ਬੰਦਾ ਆਪਣੇ ਮਨ ਦੀ ਸੋਚ ਨੂੰ ਬਦਲ ਕੇ ਜੀਵਨ ਵੀ ਬਦਲ ਸਕਦਾ ਹੈ।

ਹਸਪਤਾਲ ਵਿਚ ਤਪਦਿਕ ਦੇ ਇਕ ਰੋਗੀ ਨੇ ਦੂਜੇ ਨੂੰ ਕਿਹਾ, 'ਸਾਡੇ ਵਿਚ ਇਸ ਗੱਲ ਦੀ ਸਾਂਝ ਹੈ ਕਿ ਸਾਨੂੰ ਦੋਹਾਂ ਨੂੰ ਤਪਦਿਕ ਦੀ ਬਿਮਾਰੀ ਹੈ।' ਜਵਾਬ ਮਿਲਿਆ, 'ਨਹੀਂ, ਸਾਡੇ ਵਿਚ ਇਸ ਗੱਲ ਦੀ ਸਾਂਝ ਹੈ ਕਿ ਅਸੀਂ ਦੋਵੇਂ ਜਿਊਣਾ ਚਾਹੁੰਦੇ ਹਾਂ।'

ਹਾਥੀ ਨੂੰ ਆਉਂਦਿਆਂ ਵੇਖ ਕੇ ਇਕ ਕੀੜੀ ਨੇ ਦੂਜੀ ਨੂੰ ਕਿਹਾ, 'ਕਿੱਡਾ ਵੱਡਾ ਜਾਨਵਰ ਹੈ।' ਉੱਤਰ ਮਿਲਿਆ, 'ਤਾਂ ਕੀ ਹੋਇਆ, ਉਹ ਇਕ ਹੈ, ਅਸੀਂ ਦੋ ਹਾਂ।

ਇਕ ਮੁਟਿਆਰ ਨੇ ਦੂਜੀ ਨੂੰ ਪੁੱਛਿਆ, 'ਤੂੰ ਪਰੀਆਂ ਵੇਖੀਆਂ ਹਨ ?' ਉੱਤਰ ਮਿਲਿਆ, 'ਨੀ ਹੌਲੀ ਬੋਲ, ਕੋਈ ਆਪਾਂ ਨੂੰ ਵੇਖ ਨਾ ਲਵੇ।'

ਸਾਡੇ ਅੰਦਰ ਸ਼ਕਤੀ ਦੇ ਖੂਹ ਹਨ ਪਰ ਅਸੀਂ ਉਨ੍ਹਾਂ ਨੂੰ ਨਹੀਂ ਗੇੜਦੇ। ਜਿਹੜੇ ਪਹਾੜਾਂ ਦੀਆਂ ਚੋਟੀਆਂ 'ਤੇ ਚੜ੍ਹਦੇ ਹਨ, ਉਹ ਪਹਿਲਾਂ ਮਨ ਵਿਚ ਅਭਿਆਸ ਕਰਦੇ ਹਨ। ਕੋਈ ਵੀ ਵਿਅਕਤੀ ਮੁਸੀਬਤਾਂ, ਮਜਬੂਰੀਆਂ, ਮਾਯੂਸੀਆਂ ਅਤੇ ਹਾਰਾਂ ਦਾ ਸਾਹਮਣਾ ਕੀਤੇ ਬਿਨਾਂ ਨਾ ਸਿਆਣਾ ਹੋ ਸਕਦਾ ਹੈ, ਨਾ ਤਕੜਾ, ਨਾ ਬਹਾਦਰ ਹੋ ਸਕਦਾ ਹੈ ਤੇ ਨਾ ਸਹਿਣਸ਼ੀਲ।

ਪਿਆਰ ਉਹੀ ਕਰਦੇ ਹਨ ਜਿਨ੍ਹਾਂ ਵਿਚ ਸਮਾਜ ਤੋਂ ਆਪਣੀ ਮਰਜ਼ੀ ਮਨਵਾਉਣ ਦਾ ਹੌਸਲਾ ਹੁੰਦਾ ਹੈ। ਭਾਵੇਂ ਉਹ ਹਾਰ ਜਾਣ ਪਰ ਉਨ੍ਹਾਂ ਨੂੰ ਆਪਣੇ ਅਨੁਭਵ ਉੱਤੇ ਮਾਣ ਹੁੰਦਾ ਹੈ।

ਜੋ ਕੁਝ ਤੁਹਾਡੇ ਨਾਲ ਵਾਪਰ ਰਿਹਾ ਹੈ, ਉਸ ਦੇ ਸ਼ਾਇਦ ਤੁਹਾਨੂੰ ਅਰਥ ਹੁਣ ਸਮਝ ਨਾ ਆਉਣ ਪਰ ਆਪਣੇ ਗੁਜ਼ਰੇ ਜੀਵਨ ਉੱਤੇ ਝਾਤ ਮਾਰ ਕੇ ਵੇਖੋ, ਉਸ ਵਿਚਲੀ ਕਾਰਜਸ਼ੀਲ ਰੂਪ-ਰੇਖਾ ਅਤੇ ਵਿਉਂਤ ਸਪਸ਼ਟ ਹੋ ਜਾਵੇਗੀ। ਸਾਡੇ ਹਰ ਇਕ ਕਾਰਜ ਵਿਚ ਵਿਉਂਤ ਝਲਕਦੀ ਹੈ।

ਇਕ ਵਾਰੀ ਤੇਲ ਨਾਲ ਲੱਦੇ ਇਕ ਟਰੱਕ ਨੂੰ ਜਦੋਂ ਅੱਗ ਲਗ ਗਈ ਤਾਂ ਕਿਸੇ ਦਾ ਨੇੜੇ ਜਾਣ ਦਾ ਹੌਸਲਾ ਨਾ ਪਿਆ ਪਰ ਅਚਾਨਕ ਹੀ ਇਕ ਮਾੜੂਆ ਜਿਹਾ ਬੰਦਾ ਦੌੜਦਾ ਆਇਆ ਅਤੇ ਉਸ ਨੇ ਅੱਗ ਦੀਆਂ ਲਾਟਾਂ ਵਿਚੋਂ ਡਰਾਈਵਰ ਨੂੰ ਬਾਹਰ ਖਿੱਚ

ਲਿਆਂਦਾ। ਮਗਰੋਂ ਉਸ ਨੇ ਦੱਸਿਆ ਕਿ ਉਸ ਦੇ ਦੋ ਬੱਚੇ ਅੱਗ ਵਿਚ ਸੜ ਕੇ ਮਰ ਗਏ ਸਨ ਇਸ ਲਈ ਉਹ ਜਦੋਂ ਵੀ ਕਿਸੇ ਨੂੰ ਅੱਗ ਵਿਚ ਘਿਰਿਆ ਵੇਖਦਾ ਹੈ ਤਾਂ ਉਸ ਨੂੰ ਲਗਦਾ ਹੈ ਕਿ ਜਿਵੇਂ ਉਸ ਦੇ ਬੱਚਿਆਂ ਉਤੇ ਫਿਰ ਮੁਸੀਬਤ ਆ ਪਈ ਹੋਵੇ।

ਸਾਡੇ ਵਿਚੋਂ ਹਰ ਇਕ ਕੋਲ ਦੇਣ ਲਈ ਕੁਝ ਨਾ ਕੁਝ ਹੁੰਦਾ ਹੈ। ਜੇ ਤੁਹਾਨੂੰ ਵਿਸਵਾਸ ਨਹੀ ਤਾਂ ਕਿਸੇ ਹਸਪਤਾਲ ਜਾ ਕੇ ਵੇਖੋ, ਕਈ ਇਸ ਉਡੀਕ ਵਿਚ ਹੋਣਗੇ ਕਿ ਤੁਸੀ ਉਨ੍ਹਾਂ ਦਾ ਹਾਲ ਪੁੱਛੋਗੇ, ਕਈਆਂ ਨੇ ਖਤ ਲਿਖ ਲਿਆ ਹੋਵੇਗਾ ਪਰ ਉਹ ਤੁਹਾਡੀ ਉਡੀਕ ਕਰ ਰਹੇ ਹੋਣਗੇ ਕਿ ਉਨ੍ਹਾਂ ਦੇ ਖਤ ਨੂੰ ਲੈਟਰ-ਬਾਕਸ ਤਕ ਤੁਸੀ ਪਹੁੰਚਾਓਗੇ।

ਇਕ ਵਾਰੀ ਇਕ ਬਾਦਸਾਹ ਨੇ ਮੁਨਾਦੀ ਕਰਵਾਈ ਕਿ ਅਗਲੇ ਦਿਨ ਉਸ ਦੇ ਮਹਿਲ ਦੇ ਬਾਹਰ ਹਰ ਇਕ ਲੋੜਵੰਦ ਦੀ ਮੰਗ ਪੂਰੀ ਕੀਤੀ ਜਾਵੇਗੀ। ਅਗਲੇ ਦਿਨ ਭੀੜਾਂ ਲਗ ਗਈਆਂ। ਇਕ ਫਕੀਰ ਆ ਕੇ ਅਖੀਰ ਵਿਚ ਉਥੇ ਖਲੋ ਗਿਆ। ਜਦੋਂ ਉਸ ਦੀ ਵਾਰੀ ਆਈ ਤਾਂ ਉਹ ਆਪਣੀ ਵਾਰੀ ਆਪਣੇ ਤੋਂ ਪਿਛਲੇ ਬੰਦੇ ਨੂੰ ਦੇ ਕੇ ਖਲੋ ਗਿਆ। ਸਾਰਾ ਦਿਨ ਉਹ ਇਵੇਂ ਕਰਦਾ ਰਿਹਾ। ਸਾਹੀ ਖਜਾਨਾ ਖਾਲੀ ਹੋ ਰਿਹਾ ਸੀ ਪਰ ਪ੍ਰਸੰਸਾ ਬਾਦਸਾਹ ਦੀ ਨਹੀਂ, ਉਸ ਫਕੀਰ ਦੀ ਹੋ ਰਹੀ ਸੀ। ਬਾਦਸਾਹ ਨੇ ਫਕੀਰ ਨੂੰ ਪੁੱਛਿਆ, 'ਇਹ ਕੀ ਕਰ ਰਿਹਾ ਹੈਂ?' ਉੱਤਰ ਮਿਲਿਆ, 'ਜੋ ਕੁਝ ਤੁਸੀਂ ਕਰ ਰਹੇ ਹੋ, ਉਹੀ ਕੁਝ ਹੀ ਮੈਂ ਕਰ ਰਿਹਾ ਹਾਂ। ਤੁਹਾਡੇ ਕੋਲ ਦੂਜਿਆਂ ਨੂੰ ਦੇਣ ਲਈ ਸਾਹੀ ਖਜਾਨਾ ਹੈ, ਮੇਰੇ ਕੋਲ ਦੇਣ ਨੂੰ ਤਾਂ ਮੇਰੀ ਵਾਰੀ ਹੀ ਹੈ ਸੋ ਮੈਂ ਆਪਣੀ ਵਾਰੀ ਦੂਜਿਆਂ ਨੂੰ ਦੇ ਰਿਹਾ ਹਾਂ।'

ਆਲੇ-ਦੁਆਲੇ ਝਾਤ ਮਾਰ ਕੇ ਵੇਖੋ, ਤੁਹਾਨੂੰ ਬੜੇ ਲੋੜਵੰਦ ਵਿਖਾਈ ਦੇਣਗੇ। ਆਪਣੇ ਘਰ ਦੇ ਅੰਦਰ ਝਾਤ ਮਾਰ ਕੇ ਵੇਖੋ, ਬੜਾ ਕੁਝ ਦੇਣ ਲਈ ਤੁਹਾਨੂੰ ਵਿਖਾਈ ਦੇਵੇਗਾ।

ਜੀਵਨ ਦੇ ਇਕ ਪੜਾਅ ਤਕ ਸਾਨੂੰ ਪ੍ਰਾਪਤ ਕਰਕੇ ਖੁਸ਼ੀ ਹੁੰਦੀ ਹੈ, ਇਕ ਪੜਾ ਅਜਿਹਾ ਵੀ ਆਉਂਦਾ ਹੈ ਜਦੋਂ ਕੁਝ ਦੇ ਕੇ ਖੁਸ਼ੀ ਹੁੰਦੀ ਹੈ। ਕਈ ਪਹਿਲੇ ਪੜਾਅ ਤੋਂ ਅੱਗੇ ਨਹੀਂ ਲੰਘਦੇ, ਸੋ ਉਨ੍ਹਾਂ ਨੂੰ ਦੇਣ ਦੀ ਖੁਸ਼ੀ ਨਹੀਂ ਮਿਲਦੀ। ਅਜਿਹੇ ਵਿਅਕਤੀਆਂ ਤੋਂ ਖੋਹਣ ਵਾਲੇ ਕਈ ਪਰਾਏ ਹੋ ਜਾਂਦੇ ਹਨ।

ਅਧਿਆਪਕਾਂ ਦਾ ਜੀਵਨ ਭਾਵੇਂ ਖੁਸ਼ਹਾਲ ਨਾ ਹੋਵੇ ਪਰ ਉਨ੍ਹਾਂ ਨੂੰ ਜੀਵਨ ਦੀ ਤਸੱਲੀ ਵਧੇਰੇ ਹੁੰਦੀ ਹੈ।

ਪੁਰਸ਼ ਨਾਲੋਂ ਇਸਤ੍ਰੀ ਵਧੇਰੇ ਸਬਰ-ਸੰਤੋਖ ਅਤੇ ਮੋਹ ਵਾਲੀ ਹੁੰਦੀ ਹੈ। ਬਹੁਤਿਆਂ ਵਿਚ ਸਾਥ ਪ੍ਰਾਪਤ ਕਰਨ ਦੀ ਤਾਂਘ ਹੁੰਦੀ ਹੈ, ਸਾਥ ਦੇਣ ਦੀ ਦਲੇਰੀ ਨਹੀ ਹੁੰਦੀ। ਸਾਥ ਦੇਣ ਦੀ ਬਿਰਤੀ ਇਸਤ੍ਰੀ ਨੂੰ ਥੱਕਣ ਨਹੀਂ ਦਿੰਦੀ।

ਜਿਨ੍ਹਾਂ ਨੇ ਆਪਣੇ ਘਰ ਵਿਚ ਕੋਈ ਜਾਨਵਰ ਰੱਖਿਆ ਹੋਇਆ ਹੈ, ਉਨ੍ਹਾਂ ਕੋਲ ਤਸੱਲੀ ਅਤੇ ਪ੍ਰਸੰਨਤਾ ਦਾ ਇਕ ਸਰੋਤ ਵਧੇਰੇ ਹੁੰਦਾ ਹੈ।

ਤੁਹਾਨੂੰ ਮਾਣ ਹੋਣਾ ਚਾਹੀਦਾ ਹੈ ਕਿ ਤੁਸੀਂ ਦੂਜਿਆਂ ਦੇ ਕੰਮ ਆ ਸਕਦੇ ਹੋ।

ਅਸੀਂ ਨਿੱਕੀਆਂ ਇੱਜ਼ਤਾਂ ਵਾਲੇ ਲੋਕ ਹਾਂ। ਇਹੀ ਕਾਰਣ ਹੈ ਕਿ ਅਸੀ ਝਟ ਬੇਇੱਜ਼ਤੀ ਮਹਿਸੂਸ ਕਰਨ ਲੱਗ ਪੈਂਦੇ ਹਾਂ। ਇਵੇਂ ਅਸੀ ਆਪ ਹੀ ਆਪਣੀ ਸਮੱਸਿਆ ਬਣ ਜਾਂਦੇ ਹਾਂ। ਆਪਣੇ ਲਈ ਅਸੀਂ ਆਪ ਹੀ ਮੁਸ਼ਕਿਲਾਂ ਉਪਜਾਉਂਦੇ ਹਾਂ। ਪਹਿਲਾਂ ਅਸੀ ਸੋਚ ਦੀ ਪੱਧਰ 'ਤੇ ਹਾਰਦੇ ਹਾਂ, ਫਿਰ ਅਮਲ ਵਿਚ ਪਛੜਦੇ ਹਾਂ।

ਵਿਹਾਰ ਦੇ ਪੱਖੋਂ ਅਸੀਂ ਦੇਰ ਨਾਲ ਅਪੜ ਕੇ ਸਮਾਗਮ ਦੀ ਮੂਹਰਲੀ ਕਤਾਰ ਵਿਚ ਬੈਠਣ ਦਾ ਯਤਨ ਕਰਦੇ ਹਾਂ। ਕਈ ਸਾਰਾ ਜੀਵਨ ਆਪ ਤੰਗ ਹੋਣ ਅਤੇ ਦੂਜਿਆਂ ਨੂੰ ਤੰਗ ਕਰਨ ਵਿਚ ਲੰਘਾ ਦਿੰਦੇ ਹਨ। ਕਈ ਆਪਣੀ ਅਣਖ ਦਾ ਸ਼ਮਲਾ ਇਤਨਾ ਲੰਬਾ ਕਰ ਲੈਂਦੇ ਹਨ ਕਿ ਉਨ੍ਹਾਂ ਦਾ ਹਰ ਕਾਰਜ ਬੇਹੂਦਾ ਅਤੇ ਬੇਢੰਗਾ ਪ੍ਰਤੀਤ ਹੁੰਦਾ ਹੈ।

ਹਰ ਕਿਸੇ ਤੋਂ ਅਣਜਾਣੇ ਹੀ ਕਈ ਵਧੀਕੀਆਂ ਹੋ ਜਾਂਦੀਆਂ ਹਨ। ਕਦੀ ਮੁਆਫ਼ੀ ਮੰਗ ਕੇ ਵੇਖਣਾ, ਤੁਹਾਨੂੰ ਇੰਜ ਲੱਗੇਗਾ ਜਿਵੇਂ ਤੁਹਾਡੀ ਰੂਹ ਇਸ਼ਨਾਨ ਕਰ ਰਹੀ ਹੋਵੇ। ਇਸ ਉਪਰੰਤ ਹੀ ਤੁਸੀ ਮਹਿਸੂਸ ਕਰੋਗੇ ਕਿ ਤੁਸੀਂ ਆਪਣਾ ਕਿਤਨਾ ਸਮਾ ਅਤੇ ਸ਼ਕਤੀ ਵਿਅਰਥ ਗੁਆਉਂਦੇ ਰਹੇ ਹੋ।

ਜੀਵਨ ਵਿਚ ਕਦੀ ਵੀ ਅਜਿਹਾ ਨਹੀਂ ਹੋਵੇਗਾ ਕਿ ਤੁਸੀਂ ਬਿਲਕੁਲ ਇਕੱਲੇ ਰਹਿ ਜਾਵੋ। ਸਥਿਤੀ ਕੋਈ ਵੀ ਹੋਵੇ ਕੋਈ ਨਾ ਕੋਈ ਤੁਹਾਡੇ ਪੱਖ ਵਿਚ ਨਿੱਤਰੇਗਾ ਪਰ ਆਪਣੀਆਂ ਮੁਸ਼ਕਿਲਾਂ ਉਸ ਕੋਲ ਹੀ ਲੈ ਕੇ ਜਾਵੋ, ਜਿਸ ਕੋਲੋਂ ਹੱਲ ਦੀ ਆਸ ਹੋਵੇ ਜਾਂ ਜਿਸ ਕੋਲ ਤੁਹਾਡੀਆਂ ਮੁਸ਼ਕਿਲਾਂ ਸੁਣਨ ਦੀ ਸਮਰੱਥਾ ਹੋਵੇ।

ਪਿਆਰ ਅਤੇ ਧਿਆਨ ਉਦਾਸੀ ਦਾ ਇਲਾਜ ਹਨ। ਇਨ੍ਹਾਂ ਨਾਲ ਉਪਰਾਮਤਾ ਦੂਰ ਹੁੰਦੀ ਹੈ ਅਤੇ ਉਤਸ਼ਾਹ ਜਾਗਦਾ ਹੈ। ਦੂਜਿਆਂ ਪ੍ਰਤੀ ਪਿਆਰ ਪ੍ਰਗਟਾਉਣ ਦੇ ਅਨੇਕਾਂ ਢੰਗ ਹਨ। ਇਹ ਇੱਛਾ ਹੀ ਆਪਣੇ ਆਪ ਵਿਚ ਇਕ ਹੁਲਾਰਾ ਬਣ ਜਾਂਦੀ ਹੈ। ਤੁਸੀ ਕਿਸੇ ਦੀ ਸਮੱਸਿਆ ਧਿਆਨ ਨਾਲ ਸੁਣ ਲਵੋ, ਉਹ ਆਪਣੀ ਸਮੱਸਿਆ ਦਾ ਹੱਲ ਆਪ ਲੱਭ ਲਵੇਗਾ।

ਇਕ ਵਿਅਕਤੀ ਨੇ ਕਿਹਾ, 'ਮੈਂ ਆਪਣਾ ਮਕਾਨ ਵੇਚਣਾ ਚਾਹੁੰਦਾ ਹਾਂ ਪਰ ਵਿਕ ਨਹੀਂ ਰਿਹਾ।' ਸੁਣਨ ਵਾਲੇ ਮਿੱਤਰ ਨੇ ਪੁੱਛਿਆ, 'ਜੇ ਤੂੰ ਇਹ ਮਕਾਨ ਖਰੀਦਣਾ ਹੋਵੇ ਤਾਂ ਤੂੰ ਕੀ ਮੁੱਲ ਪਾਵੇਂ ?' ਵੇਚਣ ਵਾਲੇ ਨੂੰ ਸਮਝ ਆ ਗਈ ਕਿ ਉਸ ਦਾ ਮਕਾਨ ਕਿਤਨੇ ਦਾ ਵਿਕ ਸਕਦਾ ਹੈ।

ਸਾਡੀ ਸਮੱਸਿਆ ਉਦੋਂ ਉਲਝਦੀ ਹੈ ਜਦੋਂ ਅਸੀਂ ਆਪਣੀ ਦ੍ਰਿਸ਼ਟੀ ਦੇ ਪੱਖੋਂ ਸਪਸ਼ਟ ਨਹੀਂ ਹੁੰਦੇ। ਜਦੋ ਅਸੀ ਦ੍ਰਿਸ਼ਟੀ ਦੇ ਪੱਖੋਂ ਸਪਸ਼ਟ ਨਾ ਹੋਈਏ ਤਾਂ ਅਸੀ ਬਹਿਸ ਕਰਨ ਲੱਗ ਪੈਂਦੇ ਹਾਂ। ਬਹਿਸ ਨਾਲ ਵਿੱਥ ਵਧਦੀ ਹੈ, ਕੁੜਿੱਤਣ ਉਪਜਦੀ ਹੈ।

ਜਦੋਂ ਤਕ ਤੁਸੀਂ ਯਤਨ ਨਹੀਂ ਕਰਦੇ, ਤੁਸੀਂ ਆਪਣੀ ਸਮਰੱਥਾ ਨੂੰ ਨਹੀਂ ਜਾਣ ਸਕਦੇ। ਕਈ ਆਦਤ ਵਸ ਕਹਿੰਦੇ ਸੁਣੇ ਜਾਂਦੇ ਹਨ, 'ਪਹਿਲਾਂ ਇਹ ਵਾਪਰ ਜਾਵੇ, ਇਸ ਉਪਰੰਤ ਹੀ ਮੈਂ ਕੰਮ ਕਰਾਂਗਾ।' ਕੁਝ ਕਰ ਕੇ ਵੇਖੋ, ਕੁਝ ਹੋਰ ਕਰਨ ਦਾ ਉਤਸ਼ਾਹ ਅਤੇ ਵਿਸ਼ਵਾਸ ਜਾਗੇਗਾ।

ਦੂਜਿਆ ਦੀ ਮਦਦ ਕਰਦਿਆਂ ਸਾਨੂੰ ਆਪਣੀਆਂ ਸਮੱਸਿਆਵਾਂ ਦਾ ਹੱਲ ਸੁਝ ਜਾਵੇਗਾ।

ਜਦੋ ਤੁਹਾਨੂੰ ਕੋਈ ਮੁਸੀਬਤ ਬਣੇ, ਆਪਣੇ ਤੋ ਵਡੇਰੀ ਮੁਸੀਬਤ ਵਾਲੇ ਵਿਅਕਤੀ ਦਾ ਸਾਥ ਦੇ ਕੇ ਵੇਖਣਾ, ਤੁਹਾਨੂੰ ਆਪਣੀ ਮੁਸੀਬਤ ਆਸਾਨ ਪ੍ਰਤੀਤ ਹੋਣ ਲਗ ਪਵੇਗੀ।

ਕੁਝ ਕਰਨ ਦੇ ਪੱਖੋਂ ਅਸੀਂ ਉਦੋਂ ਤਕ ਹੀ ਡਰਦੇ ਰਹਿੰਦੇ ਹਾਂ ਜਦੋ ਤਕ ਅਸੀਂ ਸੋਚਦੇ ਰਹਿੰਦੇ ਹਾਂ। ਜਿਹੜੇ ਲੋਕ ਸੁੱਖਣਾ ਸੁੱਖਦੇ ਹਨ ਜਾਂ ਤਲੀਹਾ ਸੁੱਖਦੇ ਹਨ, ਉਹ ਸੋਚ ਦੇ ਪੱਖੋਂ ਮੁਕਤ ਹੋ ਜਾਂਦੇ ਹਨ। ਉਹ ਆਪਣਾ ਧਿਆਨ ਸੱਸਿਆ ਉੱਤੇ ਨਹੀਂ, ਸੰਭਾਵਨਾਵਾਂ ਉੱਤੇ ਕੇਂਦ੍ਰਿਤ ਕਰਦੇ ਹਨ। ਇਵੇ ਹੀ ਜੇ ਕੋਈ ਰਿਸ਼ਤਾ ਕਰਨ ਸਮੇਂ ਦ੍ਰਿਸ਼ਟੀ ਪ੍ਰਵਾਨ ਕਰਨ ਦੀ ਹੋਵੇ ਤਾਂ ਔਗੁਣ ਵੀ ਗੁਣ ਦਿਖਾਈ ਦੇਣ ਲਗ ਪੈਂਦੇ ਹਨ। ਧਾਰਮਿਕ ਬਿਰਤੀ ਵਾਲੇ ਵਿਅਕਤੀ ਇਸੇ ਕਰਕੇ ਵਧੇਰੇ ਸੰਤੁਸ਼ਟ ਹਨ ਕਿਉਂਕਿ ਉਹ ਸੋਚਣ ਨਾਲੋਂ ਵਧੇਰੇ ਕਰਨ ਵਿਚ ਰੁਝੇ ਰਹਿੰਦੇ ਹਨ। ਉਹ ਸੰਸਿਆ ਤੋਂ ਮੁਕਤ ਹੁੰਦੇ ਹਨ। ਇਸੇ ਲਈ ਇਹ ਪ੍ਰਸੰਨ ਪ੍ਰਤੀਤ ਹੁੰਦੇ ਹਨ।

ਚੁੱਪ ਰਹਿਣ ਦੀ ਆਦਤ ਪ੍ਰਸੰਨਤਾ ਵੱਲ ਪਹਿਲਾ ਕਦਮ ਹੈ। ਜਿਹੜੇ ਚੁੱਪ ਰਹਿੰਦੇ ਹਨ, ਉਨ੍ਹਾਂ ਦਾ ਮਨ ਉਨ੍ਹਾਂ ਦੀ ਸਮੱਸਿਆ ਵਾਸਤੇ ਸੋਚਣ ਲਈ ਵਧੇਰੇ ਸਮਾਂ ਦੇ ਸਕਦਾ ਹੈ। ਸੋ, ਉਨ੍ਹਾਂ ਵਿਚ ਨਾ ਸਿਰਫ਼ ਵਧੇਰੇ ਟਿਕਾਓ ਹੁੰਦਾ ਹੈ ਸਗੋਂ ਉਨ੍ਹਾਂ ਦੇ ਬੋਲਾਂ ਵਿਚ ਵਧੇਰੇ ਡੂੰਘਾਈ ਵੀ ਹੁੰਦੀ ਹੈ।

ਕਈ ਸਮੱਸਿਆਵਾਂ ਨੂੰ ਅਸੀਂ ਖੋਲ੍ਹਦੇ ਹੀ ਨਹੀਂ। ਜਿਵੇਂ ਤਹਿ ਕੀਤੀ ਹੋਈ ਫੁਲਕਾਰੀ ਆਪਣਾ ਸਮੁੱਚ ਪੇਸ਼ ਨਹੀਂ ਕਰਦੀ ਇਵੇਂ ਤਹਿ ਕੀਤੀ ਹੋਈ ਸਮੱਸਿਆ ਦੇ ਸਾਰੇ ਪੱਖ ਵੀ ਨਹੀਂ ਉਘੜਦੇ। ਸਮੱਸਿਆ ਨੂੰ ਖੋਲ੍ਹਣ ਨਾਲ ਕਈ ਪੱਖ ਆਪਸ ਵਿਚ ਹੀ ਮਨਫ਼ੀ ਹੋ ਜਾਂਦੇ ਹਨ ਅਤੇ ਅਲਜਬਰੇ ਦੀ ਵੱਡੀ ਰਕਮ ਦੇ ਨਿੱਕੇ ਜਿਹੇ ਹੱਲ ਵਾਂਗ ਸਭ ਕੁਝ ਨਿੱਖਰ ਕੇ ਸਪਸ਼ਟ ਹੋ ਜਾਂਦਾ ਹੈ।

ਕਿਸੇ ਨਜ਼ਦੀਕੀ ਦੀ ਮੌਤ ਕਈ ਵਾਰੀ ਲੱਕ ਤੋੜ ਦਿੰਦੀ ਹੈ। ਬਿਮਾਰੀ, ਹਾਰ, ਗਲਤ-ਫ਼ਹਿਮੀ, ਅਸਫ਼ਲਤਾ, ਬੇਇੱਜ਼ਤੀ, ਦੁਸ਼ਮਣੀ, ਆਰਥਿਕ ਤੰਗੀ ਆਦਿ ਸਾਨੂੰ ਨਿਰਾਸ਼ ਕਰਨ ਵਾਲੇ ਹੋਰ ਪੱਖ ਹਨ। ਕਈ ਵਾਰੀ ਸਾਡੇ ਹੌਸਲੇ ਇਤਨੇ ਢਹਿ ਜਾਂਦੇ ਹਨ ਕਿ ਸਾਨੂੰ ਫਿਰ ਉਠਣ ਦੀ ਕੋਈ ਆਸ ਵਿਖਾਈ ਨਹੀਂ ਦਿੰਦੀ। ਇਥੇ ਹੀ ਲੋੜ ਪੈਂਦੀ ਹੈ ਅੰਦਰਲੀ ਸ਼ਕਤੀ ਨੂੰ ਜਗਾਉਣ ਦੀ। ਕੋਈ ਵੀ ਉਦਾਸੀ ਜਾਂ ਨਿਰਾਸ਼ਾ ਅਜਿਹੀ ਨਹੀਂ ਜਿਸ ਦਾ ਪਹਿਲਾਂ ਕਿਸੇ ਹੋਰ ਨੂੰ ਸਾਹਮਣਾ ਨਾ ਕਰਨਾ ਪਿਆ ਹੋਵੇ। ਕੋਈ ਅਜਿਹਾ ਦਰਿਆ ਨਹੀਂ ਜਿਸਨੂੰ ਮਨੁੱਖ ਨੇ ਪਾਰ ਨਾ ਕੀਤਾ ਹੋਵੇ। ਕੋਈ ਅਜਿਹੀ ਮੁਸੀਬਤ ਨਹੀਂ ਜਿਸ ਦਾ ਮਨੁੱਖ ਕੋਲ ਹੱਲ ਨਾ ਹੋਵੇ।

ਮਨੁੱਖ ਵਿਚ ਬਹੁਤ ਕੁਝ ਬਰਦਾਸ਼ਤ ਕਰਨ ਦਾ ਸੁਭਾਵਕ ਗੁਣ ਹੈ।

ਕਈ ਬਿਮਾਰੀਆਂ ਦਾ ਇਲਾਜ ਨਹੀਂ ਹੁੰਦਾ। ਉਨ੍ਹਾਂ ਨੂੰ ਆਪਣੇ ਮਨ ਦੀ ਪਕਿਆਈ ਨਾਲ ਸਹਿਣਾ ਹੀ ਇਲਾਜ ਹੈ। ਸਾਡੇ ਚਰਿੱਤਰ ਦੀ ਪਕਿਆਈ ਇਸ ਗੱਲ ਵਿਚੋਂ ਮਾਪੀ

ਜਾ ਸਕਦੀ ਹੈ ਕਿ ਅਸੀ ਆਪਣੀ ਅਸਫਲਤਾ ਨੂੰ ਕਿਤਨੇ ਸਾਬਤ ਕਦਮਾਂ ਨਾਲ ਬਰਦਾਸ਼ਤ ਕਰਦੇ ਹਾਂ।

ਜੋ ਕੁਝ ਯੋਗ ਹੁੰਦਾ ਹੈ, ਉਸ ਦੀ ਪ੍ਰਾਪਤੀ ਅਸੰਭਵ ਨਹੀਂ ਹੁੰਦੀ।

ਬੁਢਾਪਾ ਕਈਆਂ ਲਈ ਇਕ ਅਵਸਰ ਹੈ ਅਤੇ ਕਈਆਂ ਲਈ ਮੁਸੀਬਤ। ਅਸੀ ਜਿਥੋਂ ਸੇਵਾ-ਮੁਕਤ ਹੁੰਦੇ ਹਾਂ, ਸੇਵਾ-ਮੁਕਤ ਹੋਣ ਉਪਰੰਤ ਵੀ ਉਥੋਂ ਹੀ ਮਾਨਤਾ ਦੀ ਅਭਿਲਾਸ਼ਾ ਕਰਦੇ ਹਾਂ ਅਤੇ ਸਾਨੂੰ ਜਾਣ ਕੇ ਦੁੱਖ ਹੁੰਦਾ ਹੈ ਕਿ ਸਾਡੇ ਬਿਨਾ ਵੀ ਸਭ ਕੁਝ ਠੀਕ-ਠਾਕ ਚੱਲ ਰਿਹਾ ਹੈ। ਚੰਗਾ ਤਾਂ ਇਹੀ ਹੋਵੇਗਾ ਕਿ ਜਿਥੋਂ ਸੇਵਾ-ਮੁਕਤ ਹੋਈਏ, ਉਸ ਥਾਂ, ਸਥਾਨ ਜਾਂ ਸੰਸਥਾ ਤੋਂ ਸਦਾ ਲਈ ਮੁਕਤ ਹੋ ਜਾਈਏ ਅਤੇ ਜੀਵਨ ਦਾ ਇਕ ਨਵਾਂ ਪੰਧ ਉਲੀਕੀਏ।

ਕੋਰੀਆ ਵਿਚ ਜਦੋਂ ਕੋਈ ਸੱਠ ਵਰ੍ਹਿਆਂ ਦਾ ਹੁੰਦਾ ਹੈ ਤਾਂ ਉਹ ਆਪਣਾ ਨਾਂ ਵੀ ਬਦਲ ਲੈਂਦਾ ਹੈ। ਰਾਜਸਥਾਨ ਵਿਚ ਜਦੋਂ ਕੋਈ ਸੇਵਾ-ਮੁਕਤ ਹੁੰਦਾ ਹੈ ਤਾਂ ਉਸ ਦੀ ਬਰਾਤ ਵਿਚ ਉਸ ਦੇ ਸਹਿਕਰਮੀ ਸ਼ਾਮਲ ਹੁੰਦੇ ਹਨ ਅਤੇ ਉਸ ਨੂੰ ਸਜ-ਧਜ ਦਾ ਲਾੜਾ ਬਣਾ ਕੇ ਘੋੜੀ ਤੇ ਚੜ੍ਹਾ ਕੇ, ਬੈਂਡ ਵਾਜੇ ਨਾਲ ਉਸ ਦੇ ਘਰ ਲੈ ਕੇ ਜਾਂਦੇ ਹਨ, ਜਿਥੇ ਉਸ ਦੀ ਪਤਨੀ, ਇਕ ਵਿਆਹੀ ਜਾਣ ਵਾਲੀ ਦੁਲਹਨ ਵਾਂਗ, ਜੈ ਮਾਲਾ ਪਾਉਂਦੀ ਹੈ। ਇਵੇਂ ਉਹ ਇਕ ਨਵਾਂ ਜੀਵਨ ਸ਼ੁਰੂ ਕਰਦੇ ਹਨ।

ਜਦੋਂ ਤਕ ਕੋਈ ਜਨੂੰਨ ਨਾ ਹੋਵੇ, ਜ਼ਿੰਦਗੀ ਨੂੰ ਸ਼ਿੱਦਤ ਨਾਲ ਜੀਣਾ ਸੰਭਵ ਨਹੀਂ ਹੁੰਦਾ। ਹਿਮਾਲਾ ਉਤੇ ਚੜ੍ਹਨਾ ਇਕ ਜਨੂੰਨ ਹੈ, ਸਭ ਤੋਂ ਲੰਬਾ ਖਤ ਲਿਖਣਾ ਇਕ ਜਨੂੰਨ ਹੈ, ਲਗਾਤਾਰ ਨੱਚਦੇ ਰਹਿਣਾ ਇਕ ਜਨੂੰਨ ਹੈ। ਜਿਨ੍ਹਾਂ ਦੀ ਜ਼ਿੰਦਗੀ ਦਾ ਤਾਪਮਾਨ ਘੱਟ ਹੁੰਦਾ ਹੈ ਉਨ੍ਹਾਂ ਨੂੰ ਦੂਜਿਆਂ ਦਾ ਜਨੂੰਨ ਕੇਵਲ ਪਾਗਲਪਨ ਪ੍ਰਤੀਤ ਹੋਵੇਗਾ ਪਰ ਕਿਸੇ ਸ਼ੌਕ ਵਿਚ ਪਾਗਲ ਹੋਏ ਬਿਨਾਂ ਕਲਪਨਾ ਅਤੇ ਉਮੀਦ ਦੇ ਨਵੇਂ ਦਿਸਹੱਦੇ ਵਿਖਾਈ ਨਹੀਂ ਦਿੰਦੇ।

ਪ੍ਰਸੰਨ ਹੋਣ ਵਾਸਤੇ ਧਨ ਦੀ ਨਹੀਂ; ਮਨ ਦੀ ਲੋੜ ਹੁੰਦੀ ਹੈ। ਜਿਸ ਸਥਾਨ ਅਤੇ ਵਾਤਾਵਰਣ ਵਿਚ ਤੁਹਾਨੂੰ ਸਾਹ ਸੌਖਾ ਨਹੀਂ ਆਉਂਦਾ, ਉਥੋਂ ਦੂਰ ਚਲੇ ਜਾਵੋ। ਦੂਰ ਜਾਣ ਦੀ ਸਮਰੱਥਾ ਤੁਹਾਡੀਆਂ ਲੱਤਾਂ ਵਿਚ ਹੁੰਦੀ ਹੈ। ਦੂਰ ਜਾ ਕੇ ਜਦੋਂ ਤੁਸੀਂ ਆਪਣੀ ਸਮੱਸਿਆ ਬਾਰੇ ਸੋਚੋਗੇ ਤਾਂ ਉਹ ਬੜੀ ਸਰਲ ਪ੍ਰਤੀਤ ਹੋਵੇਗੀ ਅਤੇ ਤੁਸੀਂ ਵਧੇਰੇ ਫੁਰਤੀਲੇ ਕਦਮਾਂ ਨਾਲ ਵਾਪਸ ਮੁੜੋਗੇ।

ਝੱਟਪੱਟ ਫੈਸਲਾ ਕਰਨ ਦੀ ਥਾਂ ਆਪਣੇ ਮਨ ਨੂੰ ਠਹਿਰਾਓ ਵਿਚ ਆਉਣ ਦਿਓ, ਟਿਕੇ ਹੋਏ ਮਨ ਵਿਚ ਠੀਕ ਅਤੇ ਯੋਗ ਨਿਰਣੇ ਕਰਨ ਦੀ ਅਥਾਹ ਸ਼ਕਤੀ ਹੁੰਦੀ ਹੈ। ਆਪਣੀਆਂ ਸਮੱਸਿਆਵਾਂ ਨੂੰ ਤੁਸੀਂ ਆਪ ਹੀ ਸਮਝ ਸਕਦੇ ਹੋ। ਸੋ, ਉਨ੍ਹਾਂ ਦਾ ਹੱਲ ਵੀ ਤੁਸੀਂ ਹੀ ਲੱਭ ਸਕਦੇ ਹੋ।

ਇਹ ਯਾਦ ਰੱਖਣਾ ਵੀ ਜ਼ਰੂਰੀ ਹੈ ਕਿ ਜੋ ਅਸੰਭਵ ਹੈ ਉਸ ਦੇ ਹੋ ਜਾਣ ਤੇ ਤੁਸੀਂ ਵਧੇਰੇ ਦੁਖੀ ਹੋਵੋਗੇ ਕਿਉਂਕਿ ਉਹ ਤੁਹਾਡੇ ਸਮੁੱਚ ਨਾਲ ਇਕ-ਸੁਰ ਨਹੀਂ ਹੋਵੇਗਾ।

ਸਾਡੀਆਂ ਸਮੱਸਿਆਵਾਂ ਉਦੋਂ ਤਕ ਹੀ ਪ੍ਰੇਸ਼ਾਨ ਕਰਦੀਆਂ ਹਨ ਜਦੋਂ ਤਕ ਅਸੀ

ਉਨ੍ਹਾਂ ਵਿਚ ਦਿਲਚਸਪੀ ਨਾ ਲਈਏ। ਡਰ ਉਦੋਂ ਤਕ ਹੀ ਹੁੰਦਾ ਹੈ ਜਦੋਂ ਤਕ ਅਸੀਂ ਸਮੱਸਿਆ ਦੇ ਅਖਾੜੇ ਵਿਚ ਨਾ ਉਤਰੀਏ। ਫੌਜੀ ਉਦੋਂ ਤਕ ਹੀ ਡਰਦੇ ਹਨ ਜਦੋਂ ਤਕ ਉਹ ਜੰਗ ਵਿਚ ਭਾਗ ਨਹੀਂ ਲੈਂਦੇ।

ਦਿਲਚਸਪੀ ਨਾਲ ਮਨ ਇਕਾਗਰ ਹੁੰਦਾ ਹੈ। ਇਕਾਗਰਤਾ ਆਪਣੇ ਆਪ ਵਿਚ ਸਮੱਸਿਆਵਾਂ ਦਾ ਹੱਲ ਕਰਨ ਵਾਲੀ ਸ਼ਕਤੀ ਹੈ। ਤੁਸੀਂ ਦੂਜਿਆਂ ਦੀ ਪ੍ਰਸ਼ੰਸਾ ਕਰੋ, ਤੁਹਾਨੂੰ ਪ੍ਰਸ਼ੰਸਾਯੋਗ ਕੰਮ ਕਰਨ ਦੀ ਜਾਚ ਆ ਜਾਵੇਗੀ। ਇਕਾਗਰ ਮਨ ਹੀ ਪ੍ਰਸ਼ੰਸਾਯੋਗ ਕਾਰਜ ਕਰਦੇ ਹਨ।

ਕਈ ਵਾਰੀ ਸਾਡੀ ਉਦਾਸੀ ਦਾ ਕਾਰਣ ਇਹ ਹੁੰਦਾ ਹੈ ਕਿ ਅਸੀਂ ਆਪਣੇ ਸਰੀਰ ਜਾਂ ਆਪਣੇ ਦਿਮਾਗ ਦੀ ਅਧਿਕ ਵਰਤੋਂ ਕੀਤੀ ਹੁੰਦੀ ਹੈ। ਇਹ ਵਿਗੜਿਆ ਸੰਤੁਲਨ ਸਾਡੀ ਦ੍ਰਿਸ਼ਟੀ ਵਿਚ ਟੇਢ ਉਪਜਾਉਂਦਾ ਹੈ। ਲੋੜੀਂਦਾ ਆਰਾਮ ਕਰਕੇ ਸੰਤੁਲਨ ਨੂੰ ਮੁੜ ਬਹਾਲ ਕਰ ਕੇ ਅਸੀਂ ਗੁਆਚਿਆ ਟਿਕਾਓ ਪ੍ਰਾਪਤ ਕਰ ਸਕਦੇ ਹਾਂ। ਬਹਿ ਕੇ ਕੇਵਲ ਸੋਚਣ ਵਾਲਾ ਵਿਅਕਤੀ ਆਪਣੀ ਹਾਰ ਬਾਰੇ ਸੋਚਦਾ ਹੈ ਅਤੇ ਉਸ ਨੂੰ ਡਰ ਲਗਦਾ ਹੈ, ਜਦੋਂ ਕਿ ਕਾਰਜ ਵਿਚ ਰੁੱਝਿਆ ਵਿਅਕਤੀ ਵਧੇਰੇ ਆਤਮ-ਵਿਸ਼ਵਾਸ ਵਾਲਾ ਹੋ ਕੇ ਖ਼ਤਰਿਆਂ ਨੂੰ ਵੀ ਆਪਣੇ ਪੱਖ ਵਿਚ ਕਰ ਲੈਂਦਾ ਹੈ।

ਜਿਨ੍ਹਾਂ ਦੇ ਮਨ ਵਿਚ ਆਸ-ਉਮੀਦ ਹੁੰਦੀ ਹੈ ਉਹ ਲਹਿਰਾਉਂਦੇ ਸਾਵੇ ਰੁੱਖ ਹੁੰਦੇ ਹਨ ਪਰ ਜਿਹੜੇ ਨਿਰ-ਆਸ ਹੁੰਦੇ ਹਨ, ਉਹ ਕੇਵਲ ਬਾਲਣ ਬਣਦੇ ਹਨ।

# ਇੰਗਲੈਂਡ ਵਿਚ ਬੁਧੀਜੀਵੀ ਦਾ ਦੁਖਾਂਤ

## ਪ੍ਰੀਤਮ ਸਿੱਧੂ

ਪੰਜਾਬ ਦੇ ਮੱਧ ਵਰਗ ਦਾ ਲਿਖਿਆ ਪੜ੍ਹਿਆ, ਭਾਰਤੀ ਆਜ਼ਾਦੀ ਸੰਗਰਾਮ ਤੋਂ ਅਭਿੱਜ ਅਤੇ ਸੁਖਾਵੇਂ ਭਵਿੱਖ ਦੇ ਰਾਂਗਲੇ ਸੁਪਨੇ ਅੱਖਾਂ ਵਿਚ ਲਈ, ਸਾਡਾ ਲਿਖਾਰੀ ਜਦੋਂ ਅੰਗ੍ਰੇਜ਼ ਸਾਮਰਾਜ ਦੇ ਗੜ੍ਹ ਵਿਚ ਪਹਿਲੀ ਵਾਰ ਪੈਰ ਰੱਖਦਾ ਹੈ ਤਾਂ ਉਹ ਆਪਣੇ ਆਪ ਨੂੰ ਲੱਖ ਲੱਖ ਵਧਾਈਆਂ ਦਿੰਦਾ ਹੈ। ਆਪਣੇ ਸੁਭਾਗੇ ਜੀਵ ਹੋਣ ਦਾ ਉਸ ਨੂੰ ਅੰਗ੍ਰੇਜ਼ੀ ਸਮਾਜਕ ਜੀਵਨ ਦੀ ਬਹੁਪੱਖੀ ਉੱਨਤੀ ਵੇਖ ਕੇ ਯਥਾਰਥਕ ਰੂਪ ਵਿਚ ਵਿਸ਼ਵਾਸ ਹੁੰਦਾ ਹੈ। ਉਹ ਪਹਿਲੀ ਵਾਰ ਉਸ ਕੌਮ ਵਿਚਕਾਰ ਯਥਾਰਥਕ ਰੂਪ ਵਿਚ ਆਪਣੇ ਵਜੂਦ ਨੂੰ ਵੇਖਦਾ ਹੈ ਜਿਸ ਕੌਮ ਦੇ ਰਾਜ ਵਿਚ ਸੂਰਜ ਨਾ ਛਿਪਣ ਦੀਆਂ, ਵਿਗਿਆਨ ਦੇ ਪੱਖੋਂ ਦੂਜਾ ਰੱਬ ਬਣ ਬੈਠਣ ਦੀਆਂ ਅਤੇ ਉਸ ਦੇ ਮਰਦਾਂ ਇਸਤਰੀਆਂ ਦੇ ਰੁਮਾਂਸ ਅਤੇ ਲਿੰਗ ਦੇ ਪੱਖੋਂ ਲੂੰ ਕੰਡੇ ਖੜੇ ਕਰ ਦੇਣ ਵਾਲੀਆਂ ਕਹਾਣੀਆਂ ਸੁਣੀਆਂ ਜਾਂ ਪੜ੍ਹੀਆਂ ਹੁੰਦੀਆਂ ਹਨ।

ਅੰਗ੍ਰੇਜ਼ੀ ਸਾਮਰਾਜ ਹੱਥੋਂ ਅਨੇਕਾਂ ਦੇਸਾਂ ਦੀ ਲੁੱਟ ਕਾਰਨ ਇੰਗਲੈਂਡ ਵਿਚ ਹੋਈ ਉੱਨਤੀ ਦਾ ਝਲਕਾਰਾ ਗ਼ਰੀਬ ਵਤਨ ਤੋਂ ਹਜ਼ਾਰਾਂ ਮੀਲ ਦੂਰ ਆਏ ਇਹ ਪਰਾਹੁਣੇ ਨੂੰ ਪੈਰਾਂ ਤੋਂ ਸਿਰ ਤੱਕ ਚਕ੍ਰਿਤ ਕਰ ਦਿੰਦਾ ਹੈ। ਪਹਿਲੀ ਸ਼ਾਮ ਹੀ ਆਪਣੇ ਸਾਕ ਸੰਬੰਧੀਆਂ ਜਾਂ ਦੋਸਤਾਂ ਮਿੱਤਰਾਂ ਨਾਲ ਝੁੰਮ ਝੁੰਮ ਕਰਦੇ ਰਾਜਿਆਂ ਦੇ ਸੀਸ ਮਹਿਲਾਂ ਵਰਗੇ ਪੱਬਾਂ (ਸ਼ਰਾਬਖ਼ਾਨੇ) ਵਿਚ ਸੰਸਾਰ ਦੀ ਬੇਹਤਰੀਨ ਵਿਸਕੀ ਪੀਂਦਿਆਂ ਉਸ ਨੂੰ ਵਾਰ ਵਾਰ ਆਪਣੇ ਸਵਰਗ ਵਿਚ ਹੋਣ ਦਾ ਭੁਲੇਖਾ ਪੈਂਦਾ ਹੈ। ਕੀੜਿਆਂ ਦੇ ਭੌਣ ਵਾਂਗ ਅਣਗਿਣਤ ਕਾਰਾਂ ਦੇ ਏਧਰ ਉਧਰ ਲੰਘਣ ਨਾਲ ਉਸ ਨੂੰ ਆਪਣੇ ਸ਼ਹਿਰ ਦੇ ਰਿਕਸ਼ੇ ਟਾਂਗਿਆਂ ਦੇ ਚੀਕ-ਚਿਹਾੜੇ ਤੋਂ ਦੂਰ ਹੋਣ ਦਾ ਵੀ ਵਿਸਵਾਸ ਹੁੰਦਾ ਹੈ।

ਇਨ੍ਹਾਂ ਹੀ ਮਿੱਤਰਾਂ ਪਾਸੋਂ ਇੰਗਲੈਂਡ ਵਿਚ ਕਮਾਏ ਜਾਣ ਵਾਲੇ ਪੌਂਡਾਂ ਦੀਆਂ ਕਹਾਣੀਆਂ ਸੁਣ ਕੇ ਉਸ ਨੂੰ ਪਹਿਲੀ ਰਾਤ ਹੀ ਉਤਸਾਹ ਵਿਚ ਨੀਂਦ ਨਹੀਂ ਪੈਂਦੀ ਅਤੇ ਕੰਮ ਲੱਭਣ ਲਈ ਉਹ ਇਕ ਦਿਨ ਹੋਰ ਜ਼ਾਇਆ ਕਰਨਾ ਮੂਰਖਤਾ ਸਮਝਦਾ ਹੈ। ਸਾਡੇ ਇਸ ਸਾਹਿੱਤਕ ਪ੍ਰੇਮੀ ਲਿਖਾਰੀ ਦੇ ਬੁੱਲ੍ਹ ਖੰਡ ਦੀ ਸ਼ੀਰਨੀ ਵਰਗੀਆਂ

ਮਿੱਠੀਆਂ ਕਹਾਣੀਆਂ ਨਾਲ ਪਹਿਲੇ ਦਿਨ ਹੀ ਗੜੂੰਦ ਹੁੰਦੇ ਜਾਂਦੇ ਹਨ। ਉਹ ਅਚਾਨਕ ਸੋਨੇ ਦੀ ਖਾਣ ਵਿਚ ਜਾ ਨਿਕਲਿਆ ਹੈ ਅਤੇ ਹੁਣ ਵਿਤ ਅਨੁਸਾਰ ਜਿਤਨਾ ਜੀ ਚਾਹੇ ਉਹ ਇਹ ਖ਼ਜ਼ਾਨਾ ਲੁੱਟ ਸਕਦਾ ਹੈ।

ਭਾਰਤ ਵਿਚ ਛੱਡੀ ਗ਼ਰੀਬੀ ਅਤੇ ਮੰਦਹਾਲੀ ਨੂੰ ਹੁਣ ਉਹ ਘਿਰਣਾ ਨਾਲ ਵੀ ਯਾਦ ਨਹੀਂ ਕਰਨਾ ਚਾਹੁੰਦਾ। ਸਵਰਗ ਵਿਚ ਨਰਕ ਦੀ ਗੱਲ! ਬਹਾਰਾਂ ਵਿਚ ਪੱਤਝੜ ਦੀ ਗੱਲ! ਮੂਰਖ!

ਇਨ੍ਹਾਂ ਸੁਪਨਿਆਂ ਨਾਲ ਸਰਸ਼ਾਰ ਹੋਇਆ ਸਾਡਾ ਲਿਖਾਰੀ ਜਦੋਂ ਇੰਗਲੈਂਡ ਦੀਆਂ ਫੈਕਟਰੀਆਂ ਵਿਚ ਕੰਮ ਲੱਭਣ ਲਈ ਘਰੋਂ ਪਹਿਲਾ ਪੈਰ ਹੀ ਪੁੱਟਦਾ ਹੈ ਤਾਂ ਉਹਦੇ ਸੁਨਹਿਰੀ ਸੁਪਨਿਆਂ ਦੀ ਮਾਲਾ ਦੇ ਮੋਤੀ ਇਕ ਇਕ ਕਰਕੇ ਤਿੜਕਣੇ ਸ਼ੁਰੂ ਹੋ ਜਾਂਦੇ ਹਨ। ਪਰ ਪੌਂਡ ਕਮਾ ਕੇ ਵਤਨ ਵਿਚ ਸਾਰੇ ਟੱਬਰ ਦੇ ਵਾਰੇ ਨਿਆਰੇ ਕਰਨ ਲਈ ਅਤੇ ਸਾਕ ਸੰਬੰਧੀਆਂ ਵਲੋਂ ਮਿਲਣ ਵਾਲੀ ਵਾਹਵਾ ਉਸ ਦੇ ਪੈਰਾਂ ਨੂੰ ਫੈਕਟਰੀ ਦੇ ਬੂਹੇ ਅੱਗੇ ਖੜ੍ਹੇ ਅੰਗ੍ਰੇਜ਼ ਗੇਟ-ਕੀਪਰ ਸਾਹਮਣੇ ਲੇਲੜੀਆਂ ਕੱਢ ਕੇ ਨੌਕਰੀਆਂ ਦੇਣ ਵਾਲੇ ਪਰਸਨਲ ਅਫ਼ਸਰ ਤੀਕ ਪੁੱਜਣ ਲਈ ਮਜਬੂਰ ਕਰਦੀ ਹੈ।

ਸਾਡੇ ਲਿਖਾਰੀ ਨੇ ਨੌਕਰੀ ਪੁੱਛਣ ਲਈ ਅੰਗ੍ਰੇਜ਼ੀ ਦੇ ਦੋ ਚਾਰ ਫਿਕਰਿਆਂ ਨੂੰ ਕਈ ਘੰਟਿਆਂ ਤੋਂ ਰਟਾ ਲਾਇਆ ਹੁੰਦਾ ਹੈ ਜੋ ਪਰਸਨਲ ਅਫਸਰ ਦੀ ਖ਼ੂਬਸੂਰਤ ਸਕੱਤਰੀ ਦੇ ਮਿੱਠੇ ਸਲੀਕੇ ਨਾਲ ਪੁੱਛੇ ਇਕ ਵਾਕ :

'ਕੈਨ ਆਈ ਹੈਲਪ ਯੂ ?'

ਨਾਲ ਹੀ ਤੱਤੇ ਤਵੇ ਤੇ ਪਏ ਪਾਣੀ ਵਾਂਗ ਭਾਫ਼ ਹੋ ਜਾਂਦਾ ਹੈ। ਇੰਜ ਸਾਰਾ ਦਿਨ ਫੈਕਟਰੀਆਂ ਦੇ ਨੌਕਰੀਆਂ ਦੇਣ ਵਾਲੇ ਦਫਤਰਾਂ ਤੋਂ 'ਸੌਰੀ, ਨੋ ਵੇਕੰਨਸੀ' ਦੇ ਉੱਤਰ ਸੁਣ ਸੁਣ ਕੇ ਉਸ ਦੇ ਕੰਨ ਪੱਕ ਜਾਂਦੇ ਹਨ। ਥੋੜ੍ਹੀ ਜਿਹੀ ਨਿਰਾਸਾ ਉਸ ਦੇ ਮਨ ਦੀ ਡੂੰਘਾਈ ਵਿਚ ਬੈਠੇ ਮੱਧਵਰਗੀ ਵਿਅਕਤੀ ਦੀ ਹਉਮੈਂ ਨੂੰ ਪਹਿਲੀ ਵਾਰ ਝੰਜੋੜਦੀ ਹੈ। ਪਰੰਤੂ ਹਾਲੀ ਵੀ ਆਰਥਕ ਦ੍ਰਿਸ਼ਟੀ ਦੇ ਪੱਖੋਂ ਉਸ ਦੇ ਚੰਗੇਰੇ ਭਵਿੱਖ ਦੇ ਸੁਪਨੇ ਉਸਨੂੰ ਉਂਗਲੀ ਲਾਈ ਇਸ ਮਨੋਵਿਗਿਆਨਕ ਸੰਕਟ ਦੇ ਭਵਸਾਗਰ ਨੂੰ ਪਾਰ ਕਰਨ ਵਿਚ ਸਹਾਇਤਾ ਕਰਦੇ ਹਨ। ਉਸ ਦੇ ਜਮਾਤੀ ਖ਼ਾਸੇ ਤੇ ਆਧਾਰਿਤ ਵਰ੍ਹਿਆਂ ਤੋਂ ਬਣੇ ਸੰਸਕਾਰਾਂ ਨੂੰ ਪਹਿਲੀ ਵਾਰੀ ਕੁੜੱਲਾਂ ਪਈਆਂ ਸ਼ੁਰੂ ਹੋ ਜਾਂਦੀਆਂ ਹਨ। ਕਿਸੇ ਬੇਗਾਨੇ ਕੋਲ ਇੰਜ ਨਿਮੋਝੂਣਾ ਤੇ ਵਿਚਾਰਾ ਜਿਹਾ ਹੋ ਕੇ ਉਸ ਆਪਣੀ ਮਿਹਨਤ ਦਾ ਹੋਕਾ ਪਹਿਲੀ ਵਾਰੀ ਦਿੱਤਾ ਸੀ। ਅੱਜ ਉਸ ਦੇ ਹੱਥਾਂ ਦਾ ਕੋਈ ਖ਼ਰੀਦਾਰ ਨਹੀਂ ਸੀ। ਹਾਰੇ ਹੋਏ ਜੁਆਰੀਏ ਵਾਂਗ ਉਦਾਸਿਆ ਉਹ ਸ਼ਾਮੀਂ ਘਰ ਪਰਤਿਆ ਹੈ ਅਤੇ ਮਿੱਤਰ ਦੋਸਤ ਅਗਲੇ ਦਿਨ ਫਾਊਂਡਰੀ ਵਿਚ ਜਿਥੇ ਢਲੇ ਹੋਏ ਲੋਹੇ ਦੇ ਦਰਿਆ ਚਲਦੇ ਹਨ ਉਥੇ 'ਟਰਾਈ ਮਾਰਨ' ਦੀ ਜੁਗਤ ਦੱਸ ਕੇ ਆਪ ਸਵੇਰੇ ਸਵੱਖਤੇ ਉਠਣ ਦੀ ਮਜਬੂਰੀ ਕਾਰਨ ਰਜਾਈਆਂ ਵਿਚ ਜਾ ਵੜਦੇ ਹਨ।

ਅਗਲੇ ਦਿਨ ਫਿਰ ਤੁਰ ਕੇ ਆਖ਼ਰ ਇਕ ਫਾਊਂਡਰੀ ਵਿਚ ਸਾਰਾ ਦਿਨ ਪਿਘਲਦੇ ਲੋਹੇ ਦੀਆਂ ਬਾਲਟੀਆਂ ਭਰ ਭਰ ਕੇ ਮੋਲਡਾਂ ਵਿਚ ਪਾਉਣ ਦਾ ਕੰਮ ਮਿਲ ਹੀ ਗਿਆ। ਕੰਮ ਤੱਤਾ ਹੈ, ਭਾਰਾ ਹੈ ਅਤੇ ਹੈ ਵੀ ਲੋਹੇ ਦਾ! ਤੱਤਾ ਪਿਘਲਦਾ ਹੋਇਆ

ਲੋਹਾ ਠੰਡੇ ਮੋਲਡ ਵਿਚ ਪੈਂਦਿਆਂ ਹੀ ਨਾਗ ਵਾਂਗ ਫੁੰਕਾਰੇ ਮਾਰਦਾ ਹੈ। ਇਕ ਭਾਫ ਦਾ ਬੱਦਲ ਉਠ ਕੇ ਉਸ ਦੀ ਭੁੱਖ ਨੂੰ ਸਿੱਲ੍ਹਿਆਂ ਕਰੀ ਜਾਂਦਾ ਹੈ। ਕਲਮ ਨਾਲ ਕਲੋਲਾਂ ਕਰਨ ਵਾਲੇ ਲਿਖਾਰੀ ਦੇ ਹੱਥਾਂ ਉਪਰ ਬੋਰੀ ਦੇ ਮੋਟੇ ਦਸਤਾਨੇ ਚੜ੍ਹੇ ਹੋਏ ਹਨ ਜੋ ਉਸਦੇ ਹੱਥਾਂ ਉਪਰ ਛਾਲੇ ਪੈਣ ਦੀ ਰੋਕ-ਥਾਮ ਵਜੋਂ ਦਿੱਤੇ ਗਏ ਹਨ। ਉਸ ਦੀ ਭੱਠੀ ਉਪਰ ਉਸ ਦੇ ਨਾਲ ਹੋਰ ਕਈ ਭਾਰਤੀ ਕੰਮ ਦੇ ਜਾਣੂ ਬੋਨਸ ਬਣਾਉਣ ਲਈ ਇਤਨੇ ਰੁੱਝੇ ਹੋਏ ਹਨ ਕਿ ਉਹ ਇਸ ਨਵੇਂ ਬਣੇ ਮਜ਼ਦੂਰ ਵੱਲ ਧਿਆਨ ਵੀ ਨਹੀਂ ਦੇ ਸਕਦੇ। ਖਾਣੇ ਦੀ ਛੁੱਟੀ ਮਗਰੋਂ ਇਨ੍ਹਾਂ ਕਾਮਿਆਂ ਨੂੰ ਪਤਾ ਲਗਿਆ ਕਿ ਨਵਾਂ ਆਇਆ 'ਮੇਟ' ਭਾਰਤ ਵਿਚ ਮਾਸਟਰੀ ਕਰਦਾ ਸੀ।

ਲੋਹੇ ਦੀ ਬਾਲਟੀ ਨੂੰ ਚੁੱਕਣ ਲਈ ਕੁਦਰਤੀ ਝਿਜਕ ਨੂੰ ਜਾਣ ਕੇ ਉਸ ਦੇ ਨਾਲ ਕੰਮ ਕਰਦੇ ਪੁਰਾਣੇ ਆਏ ਅਨਪੜ੍ਹ ਵਤਨੀ ਕਾਮੇ ਕੱਲਾ ਠੀਕ ਹੱਸਦੇ ਹਨ, ਝਹੇਡਾਂ ਕਰਦੇ ਹਨ।

'ਚੱਕ ਲੈ ਵਾਖਰੂ ਕਹਿ ਕੇ ਮਾਸਟਰਾ, ਐਂਵੇਂ ਕਿਤਨਾ ਚਿਰਨਾ ਨੂੰ ਲਗਾਂਦੇ ਨੇ!' ਉਨ੍ਹਾਂ ਵਿਚੋਂ ਇਕ ਨੇ ਟਾਂਚ ਕੀਤੀ। ਉਨ੍ਹਾਂ ਨੂੰ ਵੀ ਪਹਿਲੀ ਵਾਰੀ ਪੜ੍ਹਿਆ ਲਿਖਿਆ ਵਤਨੀ ਅੜਿੱਕੇ ਆਇਆ ਸੀ ਜੋ ਪਿੰਡ ਪੈਂਟ ਕੋਟ ਪਾ ਕੇ ਮੋਢਿਆਂ ਤੋਂ ਵੀ ਝੁਕਦਾ ਹੁੰਦਾ ਸੀ। ਜਿਸ ਪਾਸੋਂ ਉਨ੍ਹਾਂ ਨੂੰ ਚਿੱਠੀ ਪੜ੍ਹਾਉਣ ਲਈ ਜਾਣ ਤੇ ਵੀ ਝਿਜਕ ਜਿਹੀ ਹੁੰਦੀ ਸੀ।

ਪਰ ਹੁਣ ਲੋਹੇ ਦੀਆਂ ਭਰੀਆਂ ਬਾਲਟੀਆਂ ਚੁੱਕਣ ਲੱਗਿਆਂ ਅਨਪੜ੍ਹ ਤੇ ਬੀ. ਏ. ਪਾਸ ਸਭ ਇਕ ਬਰਾਬਰ ਹਨ। ਸਗੋਂ ਭਾਰਤ ਵਿਚ ਸਾਰਾ ਦਿਨ ਜੇਠ ਹਾੜ ਦੀਆਂ ਕੜਕਦੀਆਂ ਧੁੱਪਾਂ ਵਿਚ ਹੱਲ ਵਾਹੁੰਦੀਆਂ ਪੈਲੀਆਂ ਵਿਚੋਂ ਕਣਕ ਵੱਢਣ ਵਾਲੇ ਜਾਂ ਫੌਜ ਵਿਚ ਤੜਕੇ ਦੀ ਪਰੇਡ ਮਗਰੋਂ ਮਣ ਮਣ ਦਾ ਪਿੱਠੂ ਚੁੱਕਣ ਵਾਲੇ ਫੌਜੀ ਸਾਡੇ ਇਸ ਮਲੂਕੜੇ ਜਿਹੇ ਲਿਖਾਰੀ ਨਾਲੋਂ ਕਿਤੇ ਬਲਵਾਨ ਹਨ। ਨਾਲੇ ਸਾਰਾ ਦਿਨ ਅੰਗ੍ਰੇਜ਼ ਫੋਰਮੈਨ ਦੀਆਂ ਧਮਕੀਆਂ ਜਰਨ, ਨਾਲੇ ਇਹ ਕਾਮੇ ਜੇ ਨਵੇਂ ਫਸੇ ਇਸ ਪੜ੍ਹ ਲਿਖ ਵਤਨੀ ਲਿਖਾਰੀ ਉਪਰ ਵੀ ਆਪਣੀ ਭੜਾਸ ਨਾ ਕੱਢਣ ਤਾਂ ਫਿਰ ਹੋਰ ਕਿਸ ਤੋਂ ਬਦਲਾ ਲੈਣ।

ਨਰਕ-ਕੁੰਡ ਵਿਚ ਡਿੱਗਿਆ ਹੱਥੋਂ ਹੌਲਾ ਸਾਡਾ ਲਿਖਾਰੀ ਪਹਿਲੇ ਦਿਨ ਹੀ ਵਾਰ ਵਾਰ ਕੰਧ ਉਪਰ ਲੱਗੇ ਖੱਪਰ ਜਿਹੇ ਕਲਾਕ ਵੱਲ ਵੇਖਦਾ ਹੈ। ਅੱਜ ਛੁੱਟੀ ਦਾ ਸਮਾਂ ਹੀ ਨਹੀਂ ਹੁੰਦਾ ਜਿਵੇਂ ਸੂਈਆਂ ਕਿਸੇ ਗ਼ੈਬੀ ਹੱਥ ਨੇ ਇਕ ਥਾਂ ਹੀ ਰੋਕ ਲਈਆਂ ਹੋਣ। ਪਹਿਲੇ ਦਿਨ ਹੀ ਆਪਣੇ ਫੋਰਮੈਨ ਉਪਰ ਚੰਗਾ ਪ੍ਰਭਾਵ ਪਾਉਣ ਲਈ ਉਸ ਨੇ ਵਿੱਤੋਂ ਬਾਹਰਾ ਕੰਮ ਕੀਤਾ ਸੀ। ਛੁੱਟੀ ਤੋਂ ਕੁਝ ਸਮਾਂ ਪਹਿਲਾਂ ਉਹ ਕੰਮ ਖ਼ਤਮ ਕਰਕੇ, ਨਾਲ ਗਾਡਰਾਂ ਦੇ ਪਏ ਢੇਰ ਉਪਰ ਭਾਫ ਕੱਢਣ ਲਈ ਉਹ ਜਰਾ ਬੈਠਾ ਹੀ ਸੀ ਕਿ ਫੋਰਮੈਨ ਦੀ ਕਾਂ-ਅੱਖ ਤਾੜ ਗਈ ਕਿ ਸਿੰਘ ਵਿਹਲਾ ਹੈ।

ਸਿੰਘ ਤੇ ਫਿਰ ਵਿਹਲਾ! ਉਸ ਹੀ ਸਮੇਂ ਫੋਰਮੈਨ ਨਾਲ ਦੇ ਸਟੋਰ ਵਿਚੋਂ ਆਦਮ-ਕੱਦ ਝਾੜੂ ਚੁੱਕ ਲਿਆਇਆ ਅਤੇ ਸਾਡੇ ਲਿਖਾਰੀ ਦੇ ਹੱਥ ਫੜਾ ਕੇ ਕਹਿੰਦਾ :

'ਮਿਸਟਰ ਸਿੰਘ! ਇਹ ਲੈ ਝਾੜੂ ਤੇ ਸਾਰਾ ਵਿਹੜਾ ਕਰ ਦੇ ਖੁਸਰੇ ਦੀ ਅੱਡੀ

ਵਰਗਾ। ਮੱਧ ਵਰਗ ਦੇ ਪੜ੍ਹੇ ਲਿਖੇ ਸਾਡੇ ਇਸ ਲਿਖਾਰੀ ਨੂੰ ਇੰਜ ਜਾਪਿਆ ਜਿਵੇਂ ਝਾੜੂ ਦੀ ਥਾਂ ਕਾਲਾ ਨਾਗ ਉਸ ਦੇ ਹੱਥਾਂ ਵਿਚ ਹੋਵੇ। ਉਹਦੀਆਂ ਮੁੱਠੀਆਂ ਪਸੀਨੇ ਨਾਲ ਗੱਚ ਹੋ ਗਈਆਂ। ਮੱਥੇ ਉਪਰ ਆਈਆਂ ਤ੍ਰੇਲੀਆਂ ਨੂੰ ਪੂੰਝਦਿਆਂ ਦੇਖ ਕੇ ਨਾਲ ਦੇ ਵਤਨੀ ਕਾਮੇ ਇਕ ਵਾਰ ਫਿਰ ਕਲਕਾਰੀ ਮਾਰ ਕੇ ਹੱਸੇ।

'ਚੱਕ ਦੇ ਚੱਕ ਦੇ ਮਾਸਟਰਾ ਨੌਕਰੀ ਹੀ ਤੇ ਨਖਰਾ ਕੀ?' ਉਨ੍ਹਾਂ ਵਿਚੋਂ ਪਨਸਨੀਆਂ ਬਿਸ਼ਨਾ ਫੌਜੀ ਖੁੰਢਾ ਚਾਕੂ ਖੁਭੋ ਗਿਆ। ਲਿਖਾਰੀ ਦਾ ਜੀਅ ਕਰੇ ਕਿ ਹੁਣ ਧਰਤੀ ਖੁੱਲ੍ਹ ਜਾਏ ਅਤੇ ਸਬੂਤਾ ਹੀ ਇਸ ਵਿਚ ਝਾੜੂ ਤੋਂ ਬਿਨਾ ਨਿਘਾਰਿਆ ਜਾਵੇ। ਭੀੜ ਸਮੇਂ ਸਾਧਾਰਨ ਲੋਕਾਂ ਲਈ ਭਲਾ ਇੰਜ ਧਰਤੀ ਕਦੇ ਖੁੱਲ੍ਹਦੀ ਹੈ? ਉਸ ਨੂੰ ਆਪਣੇ ਸਕੂਲ ਦਾ, ਜਿਥੇ ਕਿ ਉਹ ਹੈਡਮਾਸਟਰ ਸੀ, ਭੋਲੂ ਜਮਾਂਦਾਰ ਯਾਦ ਆਇਆ, ਜੋ ਹਫ਼ਤੇ ਵਿਚ ਝਾੜੂ ਲਈ ਸਾਰੇ ਬਾਜ਼ਾਰ ਵਿਚ ਦੁਕਾਨਦਾਰਾਂ ਨੂੰ ਰਾਮ ਸਤ ਕਹਿੰਦਾ ਸਕੂਲ ਲਗਣ ਤੋਂ ਚਿਰੋਕਣਾ ਪਹਿਲਾ ਸਕੂਲ ਦਾ ਸਾਰਾ ਵਿਹੜਾ ਲਿਸ਼ਕਾ ਕਰ ਦਿੰਦਾ ਸੀ। ਇਕ ਦਿਨ ਜ਼ਰਾ ਦੇਰ ਨਾਲ ਸਫ਼ਾਈ ਕਰਨ ਕਰਕੇ ਹੈਡਮਾਸਟਰ ਦੇ ਨਾ ਕੇਵਲ ਕਪੜੇ ਹੀ ਗਰਦਾ ਨਾਲ ਭਰ ਗਏ ਸਨ, ਸਗੋਂ ਸੰਘ ਨੂੰ ਚੜ੍ਹੀ ਗਰਦਾ ਕਾਰਨ ਉਸ ਦਾ ਖੰਘ ਅਤੇ ਛਿੱਕਾਂ ਨਾਲ ਬੁਰਾ ਹਾਲ ਹੋ ਗਿਆ ਸੀ। ਭੋਲੂ ਜਮਾਂਦਾਰ ਨੌਕਰੀ ਛੁੱਟ ਜਾਣ ਦੇ ਡਰੋਂ ਵਾਰ ਵਾਰ ਹੈਡਮਾਸਟਰ ਪਾਸੋਂ ਮੁਆਫ਼ੀਆਂ ਮੰਗਦਾ ਸੀ। ਉਸ ਮਗਰੋਂ ਭੋਲੂ ਸਦਾ ਕੁੱਕੜ ਦੀ ਬਾਂਗ ਨਾਲ ਸਕੂਲ ਦੀ ਸਫ਼ਾਈ ਦਾ ਕੰਮ ਆਰੰਭ ਦਿੰਦਾ ਸੀ।

ਹੱਥ ਵਿਚ ਝਾੜੂ ਫੜੀ ਖੜੇ ਲਿਖਾਰੀ ਨੂੰ ਆ ਰਹੀਆਂ ਠੰਢੀਆਂ ਤ੍ਰੇਲੀਆਂ ਉਪਰ ਤਰਸ ਖਾ ਕੇ ਨਾਲ ਕੰਮ ਕਰਦੇ ਦੇਸੀ ਕਾਮਿਆਂ ਵਿਚੋਂ ਰੁਲਦੂ ਨੇ ਉਸ ਹੱਥੋਂ ਝਾੜੂ ਫੜ ਕੇ ਚਾਰ ਹੀ ਫਟਕਿਆਂ ਨਾਲ ਸਾਰਾ ਥਾਂ ਬੂਬਨੇ ਸਾਧ ਦੀ ਟਟਨੀ ਵਰਗਾ ਕਰ ਦਿੱਤਾ। ਸਫ਼ਾਈ ਕਰਕੇ ਝਾੜੂ ਉਸ ਫਿਰ ਲਿਖਾਰੀ ਦੇ ਹੱਥ ਫੜਾ ਦਿੱਤਾ, ਤਾਂ ਜੋ ਫੋਰਮੈਨ ਸਮਝੇ ਕਿ ਇਤਨੀ ਵਧੀਆ ਸਫ਼ਾਈ ਸਿੰਘ ਨੇ ਹੀ ਕੀਤੀ ਹੈ।

ਲਿਖਾਰੀ ਤੋਂ ਰੁਲਦੂ ਦੇ ਸ਼ੁਕਰਾਨੇ ਵਜੋਂ ਕੁਝ ਨਾ ਬੋਲਿਆ ਗਿਆ। ਉਹ ਲੱਕ ਵਿਚ ਸੱਟ ਲਗੇ ਸੱਪ ਵਾਂਗ ਵਿਚ ਹੀ ਵਿਚ ਵਿਸ ਘੋਲਦਾ ਰਿਹਾ। ਛੁੱਟੀ ਦਾ ਘੁੱਗੂ ਵੱਜਿਆ ਤਾਂ ਉਹ ਬਿਨ-ਪੜ੍ਹੇ ਅਖ਼ਬਾਰ ਨੂੰ ਕੱਛ ਵਿਚ ਦੇ ਕੇ ਵਾਹੋ-ਦਾਹੀ ਘਰ ਨੂੰ ਭੱਜ ਤੁਰਿਆ। ਉਹ ਨਾਲ ਦੇ ਭਾਰਤੀ ਕਾਮਿਆਂ ਨੂੰ ਵੇਖਣਾ ਵੀ ਨਹੀਂ ਸੀ ਚਾਹੁੰਦਾ। ਅੰਗ੍ਰੇਜ਼ ਸਾਹਮਣੇ ਝਾੜੂ ਤਾਂ ਚਲੋ ਉਹ ਸ਼ਾਇਦ ਮਾਰ ਹੀ ਲੈਂਦਾ, ਪਰ ਆਪਣੇ ਵਤਨੀਆਂ ਸਾਹਮਣੇ ਤੇ ਉਹ ਵੀ ਅਨਪੜ੍ਹ! ਤੌਬਾ!

ਘਰ ਜਾ ਕੇ ਅਜ ਉਸ ਦੀ ਦੋਸਤਾਂ ਮਿੱਤਰਾਂ ਨੂੰ ਮਿਲ ਕੇ ਫਾਊਂਡਰੀ ਦੇ ਕੰਮ ਸੰਬੰਧੀ ਦੱਸਣ ਦੀ ਕੋਈ ਇੱਛਿਆ ਨਹੀਂ ਸੀ। ਉਹ ਰਿਸ ਰਹੇ ਜ਼ਖ਼ਮਾਂ ਉਪਰ ਲੂਣ ਕਿੰਜ ਭੁਰਕਦਾ! ਉਸ ਨੂੰ ਗੋਰੇ ਫੋਰਮੈਨ ਦੀ ਝਾੜੂ ਲਿਆ ਕੇ ਦੇਣ ਵਾਲੀ ਹਰਕਤ ਤੇ ਬੜਾ ਗੁੱਸਾ ਆ ਰਿਹਾ ਸੀ। ਫਿਰ ਸਾਰੀ ਗੋਰੀ ਕੌਮ ਉੱਤੇ, ਫਿਰ ਆਪਣੇ ਵਤਨ ਦੀ ਸਰਕਾਰ ਉੱਤੇ, ਫਿਰ ਆਪਣੇ ਆਪ ਉੱਤੇ! ਫਿਰ ਉਸ ਰੱਜ ਕੇ ਸ਼ਰਾਬ ਪੀਤੀ ਅਤੇ ਬਿਨ-ਨਹਾਤਿਆਂ ਧੋਤਿਆਂ, ਕਪੜੇ ਬਦਲਿਆਂ ਉਹ ਬਿਸਤਰੇ ਵਿਚ ਵੜ

ਗਿਆ । ਪਰ ਫਿਰ ਝਟ ਹੀ ਉਸ ਨੂੰ ਖਿਆਲ ਆਇਆ ਕਿ ਉਹ ਸਵੇਰੇ ਕੰਮ ਉਪਰ ਜਾਣ ਲਈ ਅਲਾਰਮ ਲਾਉਣਾ ਭੁੱਲ ਗਿਆ ਹੈ । ਇਕ ਪਲ ਲਈ ਇੰਜ ਕਰਨਾ ਉਸ ਨੂੰ ਆਪਣੀ ਸਿਦਕ-ਦਿਲੀ ਦੀ ਕਮਜ਼ੋਰੀ ਜਾਪਿਆ, ਪਰ ਦੂਜੇ ਹੀ ਪਲ ਉਂਗਲੀਆਂ ਆਪਣੇ ਆਪ ਕਲਾਕ ਦੀਆਂ ਸੂਈਆਂ ਨੂੰ ਥਾਂ ਸਿਰ ਕਰਨ ਵਿਚ ਰੁੱਝੀਆਂ ਹੋਈਆਂ ਸਨ ।

ਵਲਾਇਤੀ ਸਵਰਗ ਦੀ ਕਲਪਨਾ ਦਾ ਇਕ ਕਿੰਗਰਾ ਭੁਰ ਚੁੱਕਿਆ ਸੀ । ਉਸ ਦਾ ਅੰਦਰਲਾ ਬੜੀ ਬੇਰਹਿਮੀ ਨਾਲ ਮਧੋਲਿਆ ਗਿਆ ਸੀ । ਉਹ ਭੁੱਖ ਅਤੇ ਹਉਮੈਂ ਦੇ ਪੁੜਾਂ ਹੇਠ ਦਰੜਿਆ ਜਾ ਰਿਹਾ ਸੀ ।

ਘੂਕ ਸੁੱਤੇ ਪਏ ਲਿਖਾਰੀ ਦੇ ਸਿਰ ਵਿਚ ਕਲਾਕ ਦੇ ਅਲਾਰਮੀ ਵਦਾਨ ਵੱਜਣ ਲੱਗੇ ਤਾਂ ਉਸ ਬੇਪਰਵਾਹੀ ਨਾਲ ਪੰਜੇ ਉਂਗਲਾਂ ਉਸ ਦੇ ਸਿਰ ਵਿਚ ਮਾਰ ਕੇ ਚੁੱਪ ਕਰਾ ਦਿੱਤਾ । ਉਸ ਇਕ ਪਲ ਲਈ ਚਿਤਵਿਆ ਕਿ ਉਹ ਅੱਜ ਕੰਮ ਤੇ ਨਹੀਂ ਜਾਵੇਗਾ । ਉਸ ਨਰਕ-ਕੁੰਡ ਵਿਚ ਆਪਣੇ ਆਪ ਧੱਸ ਜਾਣ ਦੀ ਕਿਸ ਵਿਚ ਦਲੇਰੀ ਹੈ ? ਦੂਜੇ ਹੀ ਪਲ ਉਸ ਨੇ ਆਪਣਾ ਅੱਧਾ ਧੜ ਰਜਾਈ 'ਚੋਂ ਬਾਹਰ ਕੱਢ ਲਿਆ ਅਤੇ ਹੱਥਾਂ ਵਿਚ ਸਿਰ ਫੜੀ ਉਹ ਬਿਸਤਰੇ ਉਪਰ ਬੈਠ ਗਿਆ । ਝੱਟ ਮਗਰੋਂ ਉਹ ਬੂਟਾਂ ਦੇ ਤਸਮੇ ਕੱਸ ਰਿਹਾ ਸੀ । ਉਸ ਦੀ ਨਜ਼ਰੀ ਕਮਰੇ ਦੀ ਸਫਾਈ ਕਰਨ ਵਾਲਾ ਛੋਟਾ ਝਾੜੂ ਪਿਆ, ਜਿਸ ਨੂੰ ਉਸ ਜ਼ੋਰ ਦੀ ਠੁੱਡਾ ਮਾਰਿਆ ਅਤੇ ਬਿਨਾ ਅਖ਼ਬਾਰ ਖ਼ਰੀਦਿਆਂ ਉਹ ਫਾਉਂਡਰੀ ਵੱਲ ਭੱਜ ਤੁਰਿਆ । ਜਿਉਂ ਜਿਉਂ ਫਾਉਂਡਰੀ ਨੇੜੇ ਆਉਂਦੀ ਜਾ ਰਹੀ ਸੀ, ਉਸ ਦੀਆਂ ਲੱਤਾਂ ਮਣ ਮਣ ਦੀਆਂ ਹੁੰਦੀਆਂ ਜਾ ਰਹੀਆਂ ਸਨ । ਸਿਰ ਨੂੰ ਆਈ ਭੁਆਂਟਣੀ ਕਾਰਨ ਉਸ ਨੂੰ ਇੰਜ ਜਾਪਿਆ, ਜਿਵੇਂ ਕੋਈ ਗ਼ੈਬੀ ਸ਼ਕਤੀ ਉਸ ਦੀ ਕੁਰਬਾਨੀ ਦੇਣ ਲਈ ਉਸ ਨੂੰ ਬੁਚੜਖ਼ਾਨੇ ਵੱਲ ਧੱਕੀ ਜਾ ਰਹੀ ਹੋਵੇ ।

ਪਤਾ ਨਹੀਂ ਕਿਵੇਂ ਉਹ ਡੁੱਬਦਾ ਤਰਦਾ ਫਾਉਂਡਰੀ ਪੁੱਜ ਹੀ ਗਿਆ । ਫਾਉਂਡਰੀ ਵਿਚ ਵੜਦਿਆਂ ਹੀ ਮਸ਼ੀਨਾਂ ਦੇ ਚੀਕ-ਚਿਹਾੜੇ ਕਾਰਨ ਉਸ ਦੇ ਸਿਰ ਵਿਚੋਂ ਹੁਣ ਛੋਟੀ ਉਮਰ ਦੀ ਕੁੜੀ ਦੇ ਵਿੰਨ੍ਹੇ ਹੋਏ ਕੰਨਾਂ ਦੇ ਪੱਕ ਜਾਣ ਸਮੇਂ ਵਰਗੀਆਂ, ਚੀਸਾਂ ਪੈਣੀਆਂ ਸ਼ੁਰੂ ਹੋ ਗਈਆਂ । ਉਸ ਵੇਖਿਆ ਕਿ ਸਭ ਕਾਮੇ ਬਿਨਾ ਕਿਸੇ ਵੱਲ ਵੇਖਿਆ ਜੁਲਾਹੇ ਦੀ ਨਲੀ ਵਾਂਗ ਰੁੱਝੇ ਹੋਏ ਸਨ ।

ਲਿਖਾਰੀ ਦੇ ਆਪਣੀ ਵਾਲੀ ਥਾਂ ਉਪਰ ਪੁੱਜਣ ਤੋਂ ਪਹਿਲਾਂ ਹੀ ਫੋਰਮੈਨ ਉਸ ਦੀ ਉਡੀਕ ਕਰ ਰਿਹਾ ਸੀ । ਉਸ ਨੇ ਫੋਰਮੈਨ ਦੀਆਂ ਅੱਖਾਂ ਵਿਚ ਆਈ ਗਹਿਰ ਨੂੰ ਭਾਂਪ ਲਿਆ ਸੀ ਅਤੇ ਬੁੱਲੀ ਕੁੱਤੇ ਤੋਂ ਡਰੇ ਹੋਏ ਲੇਲੇ ਵਾਂਗ ਉਸ ਨੇ ਫੋਰਮੈਨ ਤੋਂ ਪਾਸਾ ਜਿਹਾ ਵੱਟ ਕੇ ਪਿਘਲਦੇ ਲੋਹੇ ਦੀਆਂ ਬਾਲਟੀਆਂ ਭਰਨੀਆਂ ਆਰੰਭ ਦਿੱਤੀਆਂ । ਨਾਲ ਕੰਮ ਕਰਦੇ ਵਤਨੀ ਕਾਮੇ ਚਾਹ ਪੀਣ ਦੀ ਛੁੱਟੀ ਸਮੇਂ ਲੇਟ ਆਏ ਲਿਖਾਰੀ ਕਾਮੇ ਨੂੰ ਕੰਮ ਉਤੇ ਪੱਛੜ ਕੇ ਆਉਣ ਕਾਰਨ ਹੋਈ ਪੈਸਿਆਂ ਦੀ ਕਟੌਤੀ ਦਾ ਰੁਪਈਆਂ ਵਿਚ ਹਿਸਾਬ ਦੱਸ ਕੇ ਉਸ ਦੇ ਮੂੰਹ ਉਪਰ ਉੱਗਣ ਵਾਲੇ ਅਫਸੋਸ ਅਤੇ ਬੇਬਸੀ ਦੇ ਪ੍ਰਭਾਵਾਂ ਦੀ ਉਡੀਕ ਕਰ ਰਹੇ ਸਨ ।

ਇਸ ਤਰ੍ਹਾਂ ਉਹ ਦਿਨਾਂ ਦੀ ਮਾਲ੍ਹ ਦੀਆਂ ਟਿੰਡਾਂ ਆਪਣੇ ਲਹੂ ਨਾਲ ਭਰ ਕੇ ਭੁੱਖ ਦੇ ਖ਼ੂਹ ਵਿਚ ਡੋਹਲਣ ਦਾ ਆਦੀ ਹੁੰਦਾ ਗਿਆ। ਅੱਜ ਸ਼ਾਮੀਂ ਉਸ ਆਪਣੀ ਡਾਇਰੀ ਵਿਚ ਕੁਝ ਸਤਰਾਂ ਇੰਜ ਲਿਖੀਆਂ :

ਫਾਊਂਡਰੀਆਂ ਵਿਚ ਬੇਕਰੀਆਂ ਵਿਚ
ਸਾਡੇ ਕੋਲੋਂ ਅੱਗ ਡਰਦੀ ਹੈ।
ਲੋਹਾ ਹੁੰਦਾ ਲਾਲ,
ਕਿ ਜਿਸ 'ਚੋਂ ਮੂੰਹ ਦਿਸਦਾ ਹੈ
ਮੇਰਾ ਲਾਲ ਤਾਂ ਰੁੱਖਾਂ ਨਾਲੋਂ
ਪੈਂਡੇ ਤੁੜਾ ਕੇ ਘੱਲ ਛੱਡਦਾ ਹੈ
(ਪਰ) ਸਾਡੇ ਕਰਮਾਂ ਵਿਚ ਲਿਖੀ ਹੈ
ਅੰਗ੍ਰੇਜ਼ੀ ਦੀ 'ਐਸ਼'।

ਖਿੱਚ ਧੂਹ ਕੇ ਪਹਿਲਾ ਹਫ਼ਤਾ ਪੂਰਾ ਕੀਤਾ ਤਾਂ ਛੁੱਟੀ ਸ਼ਬਦ ਦੀ ਮਹਾਨਤਾ ਦਾ ਉਸ ਨੂੰ ਪਹਿਲੀ ਵਾਰ ਅਹਿਸਾਸ ਹੋਇਆ। ਉਸ ਦਾ ਜੀ ਕਰੇ ਕਿ ਉਹ ਸਾਰਾ ਦਿਨ ਅਤੇ ਸਾਰੀ ਰਾਤ ਰਜਾਈ ਦਾ ਸੰਗ ਨਾ ਛੱਡੇ ਅਤੇ ਇਸ ਦੇ ਕੋਸੇ ਲੋਗੜ ਨਾਲ ਅੰਦਰ ਅਤੇ ਬਾਹਰ ਲੱਗੇ ਸਾਰੇ ਜ਼ਖ਼ਮਾਂ ਨੂੰ ਸੇਕ ਦਿੰਦਾ ਰਹੇ। ਉਂਜ ਵੀ ਰਜਾਈ ਵਿਚ ਜਿੱਥੇ ਉਹ ਆਪਣੇ ਆਪ ਨੂੰ ਵਧੇਰੇ ਸੁਰੱਖਿਅਤ ਸਮਝਦਾ ਸੀ, ਉਥੇ ਉਸ ਦੇ ਚਿਹਰੇ ਉੱਪਰ ਆਉਂਦੇ ਨਮੋਸ਼ੀ ਅਤੇ ਹੀਣਤਾ ਦੇ ਪ੍ਰਭਾਵਾਂ ਨੂੰ ਲੁਕਾਉਣ ਵਿਚ ਵੀ ਸਫਲ ਹੋ ਜਾਂਦਾ ਸੀ। ਜੀ ਤਾਂ ਉਸ ਦਾ ਕਰਦਾ ਸੀ ਕਿ ਉਹ ਸਾਰੀ ਸਦੀ ਸੁੱਤਾ ਹੀ ਰਹੇ, ਪਰ ਦੇਰ ਚਿਰ ਬਿਸਤਰੇ ਵਿਚ ਪੈਣ ਨਾਲ ਜਦੋਂ ਸਰੀਰ ਵਿਚੋਂ ਥਕਾਵਟ ਅਤੇ ਨਿਰਾਦਰ ਦੀਆਂ ਕੀੜੀਆਂ ਦਾ ਭੌਣ ਨਿਕਲਿਆ ਤਾਂ ਮਨ ਨੂੰ ਰਤਾ ਹੋਰ ਹੁਲਾਸ ਦੇਣ ਲਈ ਉਸ ਸ਼ਰਾਬਖ਼ਾਨੇ (ਪੱਬ) ਜਾਣਾ ਚਾਹਿਆ।

ਪੱਬ ਅਤੇ ਪੱਬ ਵਿਚ ਸ਼ਰਾਬ ਪਿਲਾਉਂਦੀ ਕੁੜੀ ਨੂੰ ਵੇਖ ਕੇ ਉਸ ਨੂੰ ਇੰਜ ਜਾਪਿਆ ਜਿਵੇਂ ਉਸ ਦੀ ਗੁਆਚੀ ਯਾਦ-ਸ਼ਕਤੀ ਵਾਪਸ ਪਰਤ ਰਹੀ ਹੋਵੇ। ਜਿਵੇਂ ਧੂੰਆਂ ਅਤੇ ਭਾਫ਼ ਛੱਡਦੀ ਫਾਊਂਡਰੀ ਅਤੇ ਇਸ ਵਿਚ ਵਗਦੇ ਚਿੱਟੇ ਲਾਵੇ ਦਾ ਦਰਿਆ, ਘੋਰੀ ਜਿਹਾ ਜੰਮੇ ਮਰਾਸੀ ਵਰਗਾ ਫੋਰਮੈਨ ਅਤੇ ਉਸ ਨਾਲ ਕੰਮ ਕਰਦੇ ਰਾਖਸ਼ਾਂ ਵਰਗੇ ਮਸ਼ੀਨਾਂ ਜਿਹੇ ਅਨਪੜ੍ਹ ਦੇਸੀ ਕਾਮੇ ਕੋਈ ਭੁੱਲਿਆ ਵਿਸਰਿਆ ਦੋਜ਼ਖ਼ ਹੋਵੇ।

ਉਹਦੇ ਕਿਤਨਾ ਸਮਾਂ ਕਾਊਂਟਰ ਉੱਤੇ ਖੜ੍ਹੇ ਰਹਿਣ ਤੇ ਵੀ ਕਿਸੇ ਨੇ ਉਸ ਨੂੰ ਬੀਅਰ ਦੇ ਗਲਾਸ ਸੰਬੰਧੀ ਨਾ ਪੁੱਛਿਆ। ਮਗਰੋਂ ਆਏ ਗੋਰੇ ਗਾਹਕਾਂ ਨੂੰ ਪੱਬਾਂ ਭਾਰ ਹੋ ਕੇ ਅਤੇ ਕਦੀ ਖੱਬੀ ਕਦੀ ਸੱਜੀ ਅੱਖ ਦੱਬਦਿਆਂ, ਬੀਅਰ ਦੇ ਗਲਾਸ ਭਰ ਭਰ ਕੇ ਉਹ ਚੰਗਿਆੜੇ ਵਰਗੀ ਕੁੜੀ ਠਾਰੀ ਜਾ ਰਹੀ ਸੀ। ਸਾਡੇ ਲਿਖਾਰੀ ਨੇ ਇਕ ਦੋ ਵਾਰ ਬੜੀ ਝਿਜਕ ਨਾਲ ਆਪਣੀ ਮੁੱਠੀ ਵਿਚ ਫੜੀ ਭਾਨ ਨੂੰ ਹੌਲੀ ਜਿਹੇ ਖੜਕਾਇਆ ਤਾਂ ਜੋ ਕੁੜੀ ਤੋਂ ਸਿਵਾ ਕਿਸੇ ਹੋਰ ਨੂੰ ਨਾ ਸੁਣ ਸਕੇ। ਆਖ਼ਰ ਕੁੜੀ ਦੇ ਮਨ ਮਿਹਰ ਪਈ ਤਾਂ ਲਿਖਾਰੀ ਦੀ ਵਾਰੀ ਵੀ ਆ ਹੀ ਗਈ।

ਉਹ ਬੀਅਰ ਦਾ ਗਲਾਸ ਲੈ ਕੇ ਇਕ ਖੂੰਜੇ ਵਿਚ ਬੈਠੇ ਭਾਰਤੀ ਕਾਮਿਆਂ ਦੀ ਮੇਜ਼ ਉਪਰ ਜਾ ਬੈਠਾ। ਇਕ ਦੂਜੇ ਨੂੰ ਉਹ ਕੰਮ ਸੰਬੰਧੀ, ਕੱਟ ਕਟਾ ਕੇ ਪੌਂਡ ਜੁੜਨ ਬਾਰੇ, ਪੰਜਾਬ ਵਿਚ ਪਏ ਮੀਂਹਾਂ ਬਾਰੇ ਅਤੇ ਪੌਂਡ ਦੇ ਬਲੈਕ ਵਿਚ ਤਾਜ਼ਾ ਭਾਅ ਸੰਬੰਧੀ ਉਹ ਪੁੱਛ-ਗਿੱਛ ਕਰ ਰਹੇ ਸਨ। ਇਕ ਭਾਈਆ ਗੱਲ ਸੁਣਾ ਰਿਹਾ ਸੀ ਉਸ ਦੇ ਘਰ ਰਹਿੰਦੇ ਕਿਰਾਏਦਾਰ ਦੀ, ਜੋ ਬੇਕਰੀ ਵਿਚ ਕੰਮ ਕਰਦਾ ਸੀ ਅਤੇ ਹਰ ਹਫਤੇ ਸ਼ੁਕਰਵਾਰ ਨੂੰ ਆਪਣੀ ਤਨਖ਼ਾਹ ਵਾਲੀ ਸਲਿਪ ਉਸ ਅੱਗੇ ਰੱਖ ਕੇ ਸਾਰੇ ਟੱਬਰ ਦੀ ਨੀਂਦ ਖ਼ਰਾਬ ਕਰੀ ਜਾਂਦਾ ਸੀ। ਜਦੋਂ ਬੇਕਰੀ ਵਿਚ ਕੰਮ ਲੈਣ ਲਈ ਉਸ ਨੇ ਦਾਹੜੀ ਕੇਸ ਸਫਾ ਚੱਟ ਕਰਵਾਏ ਸਨ ਤਾਂ ਇਸ ਭਾਈਏ ਨੇ ਸਿੱਖੀ ਨੂੰ ਲਾਏ ਦਾਗ਼ ਦਾ ਉਸ ਕੋਲ ਰੱਜ ਕੀਤਾ ਸੀ। ਪਰ ਹੁਣ ਪੌਂਡਾਂ ਵਾਲੀ ਸਲਿਪ ਵੇਖ ਕੇ ਉਸ ਦਾ ਆਪ ਦਾਹੜੀ ਕੇਸ ਕਟਾਉਣ ਲਈ ਕਈ ਵਾਰ ਚਿੱਤ ਕਰ ਆਇਆ ਸੀ। ਅੱਜ ਫਿਰ ਉਸ ਦੀ ਸਲਿਪ ਵੇਖ ਕੇ ਭਾਈਏ ਨੂੰ ਮੱਠਾ ਮੱਠਾ ਬੁਖ਼ਾਰ ਜਿਹਾ ਮਹਿਸੂਸ ਹੋ ਰਿਹਾ ਸੀ। ਉਸ ਨੇ ਨਾਲ ਬੈਠੇ ਸਾਥੀਆਂ ਕੋਲ ਇਸ ਅਵੱਲੜੇ ਲੱਗੇ ਰੋਗ ਦੀ ਦੁਹਾਈ ਪਾਉਂਦਿਆਂ ਕਿਹਾ :

'ਉਦਾਂ ਬੇਕਰੀ ਵਿਚ ਪੈਸੇ ਤਾਂ ਬਹੁਤ ਨੇ, ਪਰ ਪੁਆੜਾ ਤਾਂ ਸੌਹਰਾ ਇਹ ਹੈ ਕਿ ਕੰਜਰ ਕੇਸ ਦਾਹੜੀ ਵਾਲਿਆਂ ਨੂੰ ਰੱਖਦੇ ਨੀ!' ਦੂਜੇ ਭਾਈਏ ਨੇ ਆਪਣੀ ਦਾਹੜੀ ਉਪਰ ਇੰਜ ਹੱਥ ਫੇਰਿਆ ਜਿਵੇਂ ਉਸ ਦੇ ਅਣਚਾਹਿਆ ਕੋਈ ਮਹੁਕਾ ਨਿਕਲ ਆਇਆ ਹੋਵੇ।

'ਚਲੋ ਜਦੋਂ ਹੁਣ ਪਰਦੇਸ ਹੀ ਆ 'ਗੇ ਤਾਂ ਫਿਰ ਇਸ ਪੱਗ ਦਾਹੜੀ ਦੇ ਟੰਟੇ 'ਚੋਂ ਲੈਣਾ ਵੀ ਕੀ ਐ ? ਜੈਸਾ ਦੇਸ ਤੈਸਾ ਭੇਸ।' ਇਕ ਘੋਨਮੋਨ ਸਿਰ ਵਾਲੇ ਭਾਈਏ ਨੇ ਲਿਖਾਰੀ ਦੇ ਸਿਰ ਉਤੇ ਬੰਨ੍ਹੀ ਤੋਤੇ ਰੰਗੀ ਪੱਗ ਅਤੇ ਦਾਹੜੀ ਦੀ ਗਲੂੰਡੀ ਵੱਲ ਕਾਂ ਅੱਖ ਨਾਲ ਝਾਕਦਿਆਂ ਗੁਰਮਤਾ ਦੱਸਿਆ। ਤੀਜਾ ਭਾਈਆ ਆਪਣੇ ਪੋਤੂ ਬਚਨੇ ਨਾਲ ਰਾਤ ਦੀ ਸ਼ਿਫਟ ਤੋਂ ਮੁੜੇ ਆਉਂਦੇ ਨਾਲ ਵਾਪਰੀ ਘਟਨਾ ਸੁਣਾ ਰਿਹਾ ਸੀ :

'ਰਾਤੀਂ ਗਿਆਰਾਂ ਵਜੇ ਉਹਨੇ ਕੰਮ ਛੱਡਿਆ। ਘਰ ਨੂੰ ਆਉਂਦਿਆਂ ਰਾਹ ਵਿਚ ਪੱਬ 'ਚੋਂ ਪੀ ਕੇ ਮੁੜੇ ਆਉਂਦੇ ਚਾਰ ਪੰਜ ਟੈਡੀ ਬੋਈਆਂ (ਗੁੰਡੇ ਮੁੰਡੇ) ਪਹਿਲਾਂ ਉਹਨੂੰ ਬਲੈਕ ਬਾਸਟਡ ਆਖਿਆ, ਬਚਨਾ ਗੱਲ ਸਮਝ ਕੇ ਰਾਹ ਛੱਡ ਗਿਆ। ਪਰ ਭਲਾ ਕਮਲਿਆ ਕੋਈ ਰਾਹ ਛੱਡਿਆਂ ਜਾਣ ਦਿੰਦੇ ? ਬਸ ਫਿਰ ਕਿੱਸਾ ਕੀ ਕਰਨਾ ਕੀ। ਉਨ੍ਹਾਂ ਢਾਹ ਲਿਆ ਬਚਨਾ। ਬੂਟਾਂ ਦੇ ਠੁੱਡਿਆਂ ਨਾਲ, ਕੋਕਿਆਂ ਵਾਲੀਆਂ ਪੇਟੀਆਂ ਨਾਲ ਹੱਡੀਆਂ ਪਸਲੀਆਂ ਸਭ ਚੂਰ ਕਰ ਦਿੱਤੀਆਂ। ਨਾਲੇ ਕੁੱਟਣ ਨਾਲੇ ਕਹਿਣ : 'ਗੋ ਹੋਮ ਬਲੈਕ ਬਾਸਟਡ'। ਅਖ਼ੀਰ ਉਹਦੀ ਘੜੀ ਲਾਹ ਕੇ ਸਾਰੇ ਪੈਸੇ ਅਤੇ ਸਿਗਰਟਾਂ ਵਾਲੀ ਡੱਬੀ ਕੱਢ ਕੇ ਉਸ ਨੂੰ ਅਲਫ ਨੰਗਾ ਕਰਕੇ ਸੜਕ ਕੰਢੇ ਛੱਡ ਗਏ।' ਬਾਕੀਆਂ ਨੇ ਇਸ ਵਾਰਤਾ ਨੂੰ ਇੰਜ ਸੁਣਿਆ ਜਿਵੇਂ ਕੋਈ ਪੁਰਾਣੇ ਘਸੇ ਹੋਏ ਤਵੇ ਨੂੰ ਸੁਣਦਾ ਹੈ। ਪਰ ਲਿਖਾਰੀ, ਭਾਈਏ ਦੀ ਗੱਲ ਮੁਕਦਿਆਂ ਹੀ ਸਵੱਖਤੇ ਘਰ ਪੁੱਜਣ ਦੇ ਖਿਆਲ ਨਾਲ ਉਠ ਤੁਰਿਆ।

ਅੱਜ ਰਾਤੀਂ ਉਸ ਨੂੰ ਉੱਕਾ ਨੀਂਦ ਨਹੀਂ ਸੀ ਆ ਰਹੀ। ਉਸ ਨੇ ਕਿਰਾਏ

ਵਾਲੇ ਕਮਰੇ ਨੂੰ ਅੰਦਰੋਂ ਚੰਗੀ ਤਰ੍ਹਾਂ ਬੰਦ ਕਰ ਲਿਆ ਸੀ। ਬਿਸਤਰੇ ਵਿਚ ਪਿਆਂ ਸਵੇਰੇ ਕੰਮ 'ਤੇ ਜਾਣ ਦਾ ਚੇਤਾ ਆਉਣ ਨਾਲ ਉਸ ਦਾ ਸਰੀਰ ਭਖਣ ਲੱਗ ਪਿਆ ਸੀ। ਉਸ ਤੋਂ ਚਾਹੁੰਦਿਆਂ ਹੋਇਆਂ ਵੀ ਸਾਰਾ ਹਫਤਾ ਘਰ ਚਿੱਠੀ ਨਹੀਂ ਸੀ ਲਿਖੀ ਗਈ। ਉਸ ਨੂੰ ਚੇਤਾ ਆਇਆ ਕਿ ਉਸ ਦੇ ਘਰ ਦੇ ਲਿਖਾਰੀ ਦੇ ਇੰਗਲੈਂਡ ਪੁੱਜਣ ਤੇ ਕਿਤਨੇ ਖੁਸ਼ ਸਨ। ਪਿੰਡ ਵਾਲਿਆਂ ਵਿਦਾ ਕਰਨ ਲੱਗਿਆਂ ਉਸ ਦੇ ਗਲ ਹਾਰ ਪਾਏ ਸਨ। ਬਾਪ ਕਹਿੰਦਾ ਸੀ ਅੰਬ ਮਸਾਂ ਪੱਕਿਆ ਹੈ। ਸਹੁਰੇ ਆਪਣੀ ਨੂੰਹ ਦਾ ਉਸ ਦਿਨ ਤੋਂ ਪਲੇਠੀ ਦੇ ਮੁੰਡਿਆਂ ਵਾਂਗ ਸਤਿਕਾਰ ਕਰਨ ਲੱਗ ਪਏ ਸਨ।

ਇਧਰ ਲਿਖਾਰੀ ਇਕ ਅਣਜਾਣੇ ਕੋਹਲੂ ਵਿਚ ਪੈਰ ਦੇ ਗੂਠੇ ਤੋਂ ਲੈ ਕੇ ਸਿਰ ਦੇ ਆਖਰੀ ਵਾਲ ਤੀਕ ਪੀੜਿਆ ਜਾ ਰਿਹਾ ਸੀ। ਉਹ ਇਸ ਦਵੰਦ ਵਿਚ ਕੁਝ ਲਿਖਣ ਲਈ ਕਲਮ ਚੁਕਦਾ, ਪਰ ਦੂਜੇ ਹੀ ਪਲ ਭਾਵੁਕ ਹੋ ਕੇ ਸਿਰਹਾਣੇ ਹੇਠ ਸਿਰ ਦੇ ਕੇ ਕੁੱਬੀ ਰੋਣ ਲੱਗ ਪੈਂਦਾ। ਉਸ ਨੂੰ ਭਾਰਤ ਵਿਚ ਪੜ੍ਹਿਆ ਕਿਸੇ ਅਫਰੀਕੀ ਕਵੀ ਦੀਆਂ ਉਹ ਸਤਰਾਂ ਯਾਦ ਆਈਆਂ ਜੋ ਉਸ ਨੇ ਫਰਾਂਸ ਵਿਚ ਆਪਣੇ ਆਪ ਨੂੰ ਪਰਦੇਸੀ ਅਨੁਭਵ ਕਰ ਕੇ ਆਪਣੀ ਮਾਂ ਵੱਲ ਲਿਖੀਆਂ ਸਨ :

Bless you mother,
I hear your voice, when I am given up
to the insidious silence of this
European night—Prisoner under the
White cold sheets tightly drawn
Prisoner of all the inextricable
anxieties that encumber me.

ਇਸ ਮਗਰੋਂ ਇਹ ਲਿਖਾਰੀ ਕਦੀ ਖੁਸ਼ ਹੋ ਕੇ ਕੰਮ 'ਤੇ ਨਹੀਂ ਗਿਆ, ਪਰ ਕਦੀ ਕੰਮ ਤੋਂ ਖੁੰਝਿਆ ਵੀ ਨਹੀਂ। ਇਥੇ ਪੱਕੇ ਤੌਰ ਤੇ ਰਹਿ ਕੇ ਗੁਲਾਮੀ ਸਹਿਣ ਨੂੰ ਉਹ ਕਦੀ ਵੀ ਸਿਆਣੀ ਤੇ ਅਣਖ ਵਾਲੀ ਗੱਲ ਨਹੀਂ ਸੀ ਸਮਝਦਾ, ਪਰ ਵਰ੍ਹਿਆਂ ਦੇ ਵਰ੍ਹੇ ਇੰਜ ਦਿਨ ਬਤੀਤ ਕਰਨ ਮਗਰੋਂ ਵੀ ਉਹ ਹਾਲੀ ਵਾਪਸ ਵਤਨ ਪਰਤਣ ਲਈ ਤਿਆਰ ਨਹੀਂ ਸੀ। ਨਿਰੋਲ ਪੈਸੇ ਲਈ ਆਪਣੇ ਸਰੀਰ ਅਤੇ ਆਤਮਾ ਨੂੰ ਘੁਆਖਣਾ ਉਹ ਸਿਆਣੀ ਗੱਲ ਨਹੀਂ ਸੀ ਸਮਝਦਾ, ਪਰ ਵਾਹ ਲੱਗਿਆਂ ਓਵਰਟਾਈਮ ਹੱਥੋਂ ਨਹੀਂ ਸੀ ਜਾਣ ਦਿੰਦਾ। ਫੋਰਮੈਨ ਦੇ ਗੁੱਸੇ ਕਾਰਨ ਓਵਰ-ਟਾਈਮ ਦੇ ਖੁੱਸ ਜਾਣ ਦੇ ਡਰੋਂ ਉਹ ਅੰਗ੍ਰੇਜ਼ਾਂ ਮਗਰੋਂ ਬਣੀ ਭਾਰਤੀ ਸਰਕਾਰ ਦੀ ਨਿੰਦਾ ਕਰਦਾ; ਭਾਰਤ ਦੇ ਲੋਕਾਂ ਦੀ ਭੁੱਖ, ਉਨ੍ਹਾਂ ਦੇ ਪਿਛਾਹ-ਖਿਚੂ ਅਤੇ ਉਜੱਡ ਹੋਣ ਦੀਆਂ ਗੱਲਾਂ ਸੁਣਾ ਕੇ ਉਸ ਨੂੰ ਕੰਮ ਤੇ ਖੁਸ਼ ਰਖਦਾ ਅਤੇ ਘਰ ਆ ਕੇ ਅੱਗ ਵਰ੍ਹਾਉਂਦੀ ਸ਼ੂਕਾਂ ਮਾਰਦੀ ਗਰਮ ਗਰਮ ਕਵਿਤਾ ਲਿਖਦਾ। ਧਰਮ ਮਜ਼ਹਬ ਨੂੰ ਕਾਮਾ ਜਮਾਤ ਲਈ ਅਫੀਮ ਦਾ ਗੋਲਾ ਦੱਸਦਾ, ਪਰ ਦਾਅ ਲੱਗੇ ਤਾਂ ਧਾਰਮਕ ਸਭਾ ਸੁਸਾਇਟੀ ਦੀ ਪ੍ਰਧਾਨਗੀ ਜਾਂ ਸਕੱਤਰੀ ਲਈ ਹੱਥ ਪੈਰ ਵੀ ਮਾਰਦਾ। ਪੈਸੇ ਬਲੈਕ ਵਿਚ ਭੇਜਦਾ ਅਤੇ ਭਾਰਤ ਵਿਚ ਸੱਚੇ ਇਨਕਲਾਬ ਲਈ ਬੰਦੂਕਾਂ ਚੁੱਕਣ ਦੀ ਪ੍ਰੇਰਨਾ ਦਿੰਦਾ। ਇਸ ਤਰ੍ਹਾਂ ਇਹ ਲਿਖਾਰੀ ਦਾ ਵਿਅਕਤਿਤਵ ਅਤੇ ਜ਼ਿਹਨ ਪੈਂਡਾ ਰੂਪੀ ਮਿਰਗ ਦੇ ਸਿੰਗੀ ਚੜ੍ਹਿਆ ਪਰਦੇਸ ਦੇ ਥਲਾਂ ਵਿਚ ਬਿਨ ਮੰਜ਼ਲੋਂ ਬਾਵਰਾ ਹੋਇਆ ਭੱਜਿਆ ਫਿਰਦਾ ਹੈ।

# ਆਤਮਾ, ਰੂਹ ਅਤੇ ਮਨ

ਪੂਰਨ ਸਿੰਘ (ਲੰਦਨ)

ਆਤਮਾ ਇਕ ਅਜਿਹਾ ਸ਼ਬਦ ਹੈ, ਜਿਸ ਦੀ ਵਰਤੋਂ ਸਾਡੀ ਸਾਧਾਰਨ ਬੋਲ-ਚਾਲ ਵਿਚ ਬਹੁਤੀ ਨਹੀਂ ਰਹੀ ਅਤੇ ਭਵਿੱਖ ਵਿਚ ਹੋਰ ਵੀ ਘੱਟ ਹੋ ਜਾਣ ਦੀ ਸੰਭਾਵਨਾ ਹੈ । ਇਹ ਸ਼ਬਦ ਕਿਸੇ ਅਜਿਹੀ ਹੋਂਦ, ਕਿਸੇ ਅਜਿਹੀ ਸੱਤਾ ਜਾਂ ਕਿਸੇ ਅਜਿਹੀ ਚੇਤਨਾ ਦਾ ਲਖਾਇਕ ਹੈ ਜਿਹੜੀ ਪ੍ਰਕਿਰਤੀ ਦੇ ਨੇਮ ਤੋਂ ਪਰੇ ਹੈ; ਜਿਸ ਉੱਤੇ ਸਮੇਂ, ਸਥਾਨ ਅਤੇ ਕਾਰਣ-ਕਾਰਜ ਦੀ ਪਾਬੰਦੀ ਲਾਗੂ ਨਹੀਂ ਹੁੰਦੀ, ਅਤੇ ਜਿਸ ਨੂੰ ਦੁਖ-ਸੁਖ, ਹਾਣ-ਲਾਭ ਅਤੇ ਪਾਪ-ਪੁੰਨ ਪੋਹ ਨਹੀਂ ਸਕਦੇ । ਬੋਧੀਆਂ ਨੇ ਬੜੇ ਜ਼ੋਰ ਨਾਲ ਇਸ ਖ਼ਿਆਲ ਦਾ ਪ੍ਰਚਾਰ ਕੀਤਾ ਸੀ ਕਿ ਜਿਸ ਜੀਵਨ ਦਾ ਵਿਕਾਸ ਸਮੇਂ, ਸਥਾਨ ਅਤੇ ਕਾਰਣ-ਕਾਰਜ ਦੇ ਵੱਸ ਹੈ; ਜਿਹੜਾ ਜੀਵਨ ਪੈਰ ਪੈਰ ਉੱਤੇ ਪਾਪ-ਪੁੰਨ, ਹਾਣ-ਲਾਭ ਅਤੇ ਦੁਖ-ਸੁਖ ਦਾ ਅਨੁਭਵੀ ਹੈ, ਉਸ ਜੀਵਨ ਵਿਚ ਅਭਿੱਜ, ਅਖੰਡ, ਅਮਰ ਅਤੇ ਅਨਾਦੀ ਆਤਮਾ ਲਈ ਕੋਈ ਮਹੱਤਵਪੂਰਨ ਥਾਂ ਨਹੀਂ ਲੱਭਿਆ ਜਾ ਸਕਦਾ । ਮਨੁੱਖ ਵਿਚ ਆਤਮਾ ਅਤੇ ਵਿਸ਼ਵ ਵਿਚ ਪਰਮਾਤਮਾ ਦੀ ਹੋਂਦ ਦੇ ਵਿਸ਼ਵਾਸ ਨੂੰ, ਜੀਵਨ ਦੀ ਖ਼ੁਸ਼ੀ, ਖ਼ੁਸ਼ਹਾਲੀ ਅਤੇ ਖ਼ੂਬਸੂਰਤੀ ਲਈ, ਉਨ੍ਹਾਂ ਨੇ, ਅਵਿਗਿਆਨਕ ਅਤੇ ਗ਼ੈਰ-ਜ਼ਰੂਰੀ ਸਿੱਧ ਕਰਨ ਦਾ ਸਫਲ ਜਤਨ ਕੀਤਾ ਸੀ ।

ਬੋਧੀ ਵਿਦਵਾਨ, ਕੁਝ ਇਕ ਖੇਤਰਾਂ ਵਿਚ, ਸੋਚ ਦੇ ਪੱਖੋਂ, ਆਪਣੇ ਸਮੇਂ ਨਾਲੋਂ ਹਜ਼ਾਰਾਂ ਸਾਲ ਅਗੇਰੇ ਸਨ । ਉਨ੍ਹਾਂ ਦਾ ਨਿਰ-ਈਸ਼੍ਵਰਵਾਦ ਅਤੇ ਅਣ-ਆਤਮਾਵਾਦ ਆਪਣੇ ਸਮੇਂ ਦੀ ਸੋਚ ਨਾਲ ਇਕ-ਸੁਰ ਨਹੀਂ ਸੀ । ਬੁੱਧ ਦੀ ਕਲਪਨਾ ਦਾ ਮਾਨਵ, ਨਿਰਵਾਣ ਲਈ ਕਿਸੇ ਦੇਵਤੇ ਦੀ ਸਹਾਇਤਾ ਜਾਂ ਕਿਸੇ ਬਸ਼ਰ ਦੀ ਮਿਹਰ ਦਾ ਮੁਥਾਜ ਨਹੀਂ ਸੀ । ਗੰਭੀਰਤਾ ਨਾਲ ਸੋਚਣ ਵਾਲਾ ਇਸ ਸਿੱਟੇ ਉੱਤੇ ਪੁੱਜਣੋਂ ਨਹੀਂ ਰਹਿ ਸਕਦਾ ਕਿ ਈਸ਼੍ਵਰਵਾਦ ਦਾ ਮੁਕਤੀ ਜਾਂ ਨਿਰਵਾਣ ਨਾਲ ਓਨਾ ਸੰਬੰਧ ਨਹੀਂ ਜਿੰਨਾ ਸ਼ੂਨਤਾਵਾਦ ਦਾ ਹੈ । ਜੋਤੀ ਦੇ ਬੁਝ ਜਾਣ ਨੂੰ ਨਿਰਵਾਣ ਆਖਦੇ ਹਨ ਅਤੇ ਜਿੰਨਾ ਚਿਰ ਕੋਈ ਅਨਾਦੀ, ਅਨੰਤ ਅਤੇ ਸਰਵ-ਵਿਆਪਕ, ਜੋਤੀ-ਸਰੂਪ ਮੌਜੂਦ ਹੈ ਓਨਾ ਚਿਰ ਨਿਰਵਾਣ ਦੀ ਕਲਪਨਾ ਅਸੰਭਵ ਹੈ । ਇਸੇ ਤਰ੍ਹਾਂ ਜਿਹੜਾ ਸਰਵ-ਸ਼ਕਤੀਮਾਨ ਪਰਮਾਤਮਾ ਜਦੋਂ ਜੀਅ ਚਾਹੇ ਉਦੋਂ ਹੀ, ਜਿਸ ਨੂੰ ਜੀਅ ਚਾਹੇ ਉਸ ਨੂੰ, ਚੌਰਾਸੀ ਦੇ ਚੱਕਰ ਵਿਚ ਪਾ ਸਕਦਾ ਹੈ, ਉਸ ਦੀ ਹੋਂਦ ਵਿਚ ਕਿਸੇ ਜੁਗਤੀ ਨਾਲ ਪ੍ਰਾਪਤ ਕੀਤੀ ਹੋਈ ਮੁਕਤੀ ਦੀ ਸਦੀਵਤਾ ਉੱਤੇ ਭਰੋਸਾ ਕਰਨਾ ਇਕ ਪ੍ਰਕਾਰ ਦਾ ਅਣਜਾਣਪੁਣਾ

ਹੈ । ਸਰਵ-ਸ਼ਕਤੀਮਾਨ ਦੇ ਹੁੰਦਿਆਂ ਹੋਇਆਂ ਪ੍ਰਾਪਤ ਕੀਤੀ ਹੋਈ ਮੁਕਤੀ ਆਪਣੇ ਅੰਤਲੇ ਰੂਪ ਵਿਚ ਉਸ ਦੀ ਮਿਹਰ ਹੈ, ਉਸ ਦਾ ਦਾਨ ਹੈ, ਉਸ ਦਾ ਅਹਿਸਾਨ ਹੈ; ਅਤੇ ਕਿਸੇ ਦੀ ਮਿਹਰ ਦੇ ਮੁਥਾਜ, ਕਿਸੇ ਦੇ ਦਾਨ-ਪਾਤ੍ਰ ਜਾਂ ਕਿਸੇ ਦੇ ਅਹਿਸਾਨਮੰਦ ਹੋਣ ਦੀ ਮਜਬੂਰੀ ਨੂੰ ਮੁਕਤੀ ਨਹੀਂ ਮੰਨਿਆ ਜਾਣਾ ਚਾਹੀਦਾ । ਇਸੇ ਲਈ ਗਿਆਨ ਅਤੇ ਯੋਗ ਰਾਹੀਂ ਪ੍ਰਾਪਤ ਕੀਤੀ ਮੁਕਤੀ ਨਾਲੋਂ ਭਗਤੀ ਨੂੰ ਸ੍ਰੇਸ਼ਟ ਆਖਿਆ ਗਿਆ ਹੈ । ਹੈ ਤਾਂ ਭਗਤੀ ਵੀ ਇਕ ਬੰਧਨ, ਪਰ ਪਿਆਰ ਦਾ ਬੰਧਨ ਹੋਣ ਕਰਕੇ ਇਹ ਆਨੰਦਮਈ ਹੈ ਅਤੇ ਜਿਹੜਾ ਸਦਾ ਆਨੰਦ ਵਿਚ ਹੈ, ਉਹ ਬੰਧਨ-ਮੁਕਤ ਹੈ ।

ਬੋਧੀਆਂ ਦੇ ਸ਼ੂੰਨਤਾਵਾਦ ਵਾਂਗ ਹੀ ਵਿਸ਼ਵ ਸੰਬੰਧੀ ਉਨ੍ਹਾਂ ਦੀ ਕਲਪਨਾ ਵੀ ਸਮੇਂ ਦੀ ਸੋਚ ਤੋਂ ਬਹੁਤ ਅਗਾਂਹ ਸੀ । ਅਣਗਿਣਤ ਖੰਡਾਂ, ਬ੍ਰਹਿਮੰਡਾਂ, ਆਕਾਸ਼ ਗੰਗਾਂ, ਸੂਰਜਾਂ ਅਤੇ ਸੂਰਜੀ ਪਰਿਵਾਰਾਂ ਦਾ ਬਣਿਆ ਹੋਇਆ ਇਹ ਵਿਸਵ ਏਨਾ ਵਿਸ਼ਾਲ ਹੈ ਕਿ ਇਕ ਇਕ ਗੈਲੇਕਸੀ (ਆਕਾਸ਼ ਗੰਗਾ) ਵਿਚ ਕਰੋੜਾਂ ਸੂਰਜਾਂ ਦੀ ਹੋਂਦ ਨੂੰ ਪਛਾਣ ਸਕਣ ਵਾਲਾ ਵਿਗਿਆਨ, ਕਈ ਕਰੋੜ ਗੈਲੇਕਸੀਆਂ ਵੇਖ ਲੈਣ ਉੱਤੇ ਵੀ ਇਸ ਦੀ ਸੀਮਾ ਦਾ ਕਿਆਸ ਕਰਨ ਦੀ ਸਮਰੱਥਾ ਨਹੀਂ ਰੱਖਦਾ । ਜਿਸ ਵਿਸ਼ਵ ਦੀ ਵਿਸ਼ਾਲਤਾ ਦੀ ਕਲਪਨਾ ਅਜੋਕੇ ਵਿਗਿਆਨੀਆਂ ਲਈ ਸੰਭਵ ਨਹੀਂ, ਉਸ ਵਿਸ਼ਾਲ ਵਿਸ਼ਵ ਦੀ ਹੋਂਦ ਦੇ ਵਿਸ਼ਵਾਸੀ ਹੋਣਾ ਅੱਜ ਤੋਂ ਤਿੰਨ ਹਜ਼ਾਰ ਸਾਲ ਪਹਿਲਾਂ ਦੇ ਜਨ-ਸਾਧਾਰਨ ਲਈ ਵੀ ਸੌਖਾ ਨਹੀਂ ਸੀ । ਅੱਜ ਜਦੋਂ ਸਿਧਾਂਤ ਰੂਪ ਵਿਚ ਇਹ ਸੋਚਿਆ ਜਾਣਾ ਓਪਰਾ ਨਹੀਂ ਜਾਪਦਾ ਕਿ ਅਜੋਕੇ ਸਾਇੰਸਦਾਨ ਕਿਸੇ ਪੁਰਸ਼ ਦੇ ਪੇਟ ਦਾ ਆਪ੍ਰੇਸ਼ਨ ਕਰਕੇ ਉਸ ਵਿੱਚ ਇਕ ਇਸਤਰੀ ਦੀ ਬੱਚੇਦਾਨੀ ਰੱਖ ਸਕਦੇ ਹਨ; ਉਸ ਬੱਚੇਦਾਨੀ ਵਿਚ ਕਿਸੇ ਗਰਭਵਤੀ ਇਸਤਰੀ ਦਾ ਗਰਭ ਪ੍ਰਤੀਰੋਪਣ (ਟ੍ਰਾਂਸਪਲਾਂਟ) ਕਰ ਸਕਦੇ ਹਨ; ਅਤੇ ਨੌਂ ਮਹੀਨੇ ਪਿੱਛੋਂ ਮੁੜ ਆਪ੍ਰੇਸ਼ਨ ਕਰਕੇ ਪੁਰਸ਼ ਦੇ ਪੇਟੋਂ ਬੱਚਾ ਪੈਦਾ ਕਰਨ ਦੀ ਸ਼ੈਤਾਨੀ ਜਾਂ ਕਰਾਮਾਤ ਦੇ ਕਰਤਾਰ ਹੋਣ ਦਾ ਮਿਹਣਾ ਜਾਂ ਮਾਣ ਪ੍ਰਾਪਤ ਕਰ ਸਕਦੇ ਹਨ, ਉਦੋਂ ਵੀ ਜਨ-ਸਾਧਾਰਨ ਈਸ਼੍ਵਰ ਦੀ ਹੋਂਦ ਤੋਂ ਇਨਕਾਰੀ ਹੋਣ ਦੀ ਦਲੇਰੀ ਨਹੀਂ ਕਰ ਸਕਦਾ । ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਬੋਧੀਆਂ ਦੇ ਸਮੇਂ ਦੇ ਜਨ-ਸਾਧਾਰਨ ਲਈ ਤਾਂ ਅਜਿਹਾ ਕਰ ਸਕਣਾ ਅਸੰਭਵ ਸੀ ।

ਬੁੱਧ ਨੇ ਪਰਮਾਤਮਾ ਦੀ ਥਾਂ ਪਿਆਰ ਅਤੇ ਆਤਮਾ ਦੀ ਥਾਂ ਮਨ ਦੀ ਵਾਸਤਵਿਕਤਾ ਅਤੇ ਸਾਰਥਿਕਤਾ ਵੱਲ ਸੰਕੇਤ ਕੀਤਾ ਸੀ । ਕੇਵਲ ਸਹਿਯੋਗੀ ਸਮਾਜ ਹੀ ਅਜਿਹੇ ਵਿਸ਼ਵਾਸਾਂ ਦੇ ਧਾਰਣੀ ਹੋ ਸਕਦੇ ਹਨ । ਸੰਘਰਸ਼ੀ ਸਮਾਜਾਂ ਨੂੰ ਇਹ ਪਚਦੇ ਨਹੀਂ । ਸੰਘਰਸ਼ੀ ਸਮਾਜਾਂ ਦਾ ਆਧਾਰ ਹੈ ਸ਼ਕਤੀ । ਸਰਵ-ਸ਼ਕਤੀਮਾਨ ਈਸ਼੍ਵਰ ਦਾ ਵਿਸ਼ਵਾਸ ਸ਼ਕਤੀ ਦੇ ਕੇਂਦਰੀਕਰਨ ਦੀ ਇਲਹਾਮੀ ਦਲੀਲ ਹੋਣ ਕਰਕੇ, ਪੁਰਾਤਨ ਅਤੇ ਮੱਧਕਾਲ ਦੇ ਸੱਤਾਧਾਰੀ ਵਰਗ ਦਾ ਸ਼ਕਤੀਸ਼ਾਲੀ ਸੰਦ ਬਣਿਆ ਰਿਹਾ ਹੈ । ਉਸ ਸਮੇਂ ਦੇ ਜਨ-ਸਾਧਾਰਨ ਨੂੰ ਆਤਮਾ ਜਾਂ ਰੂਹ ਦੀ ਹੋਂਦ ਦੇ ਵਿਸ਼ਵਾਸੀ ਬਣਾਈ ਰੱਖਣਾ ਵੀ ਓਨਾ ਹੀ ਜ਼ਰੂਰੀ ਸੀ, ਜਿੰਨਾ ਪਰਮਾਤਮਾ ਦੀ ਹੋਂਦ ਦੇ ਵਿਸ਼ਵਾਸੀ ਬਣਾਈ ਰੱਖਣਾ । ਰੱਬੀ ਅੰਸ ਦਾ ਧਾਰਨੀ ਹੋਣ ਕਰਕੇ ਮਨੁੱਖ ਆਪਣੇ ਆਪ ਵਿਚ ਕਾਇਨਾਤ ਦਾ ਕੇਂਦਰ ਹੋਣ ਦੀ ਹੈਂਕੜ ਨਾਲ ਭਰਿਆ ਰਿਹਾ ਹੈ । ਇਸੇ ਹੈਂਕੜ ਨੂੰ ਭੂਏ ਚਾੜ੍

ਕੇ' ਸੱਤਾਧਾਰੀ ਵਰਗ ਨੇ ਜਨ-ਸਾਧਾਰਨ ਨੂੰ ਅਣ-ਕਿਆਸੇ ਕੁਕਰਮ ਕਰਨ ਲਈ ਪ੍ਰੇਰਿਤ ਕਰੀ ਰੱਖਿਆ ਹੈ।

ਇਸ ਦੇ ਉਲਟ ਪਿਆਰ ਨਾ ਸਰਵ-ਵਿਆਪਕ ਹੈ ਨਾ ਸੰਭਵ। ਇਹ ਨਾ ਸਰਵ-ਸ਼ਕਤੀਮਾਨ ਹੈ, ਨਾ ਹੀ ਅਨਾਦੀ ਅਤੇ ਅਨੰਤ। ਇਹ ਵਿਸ਼ੇਸ਼ ਪ੍ਰਕਾਰ ਦੇ ਵਿਵਹਾਰ ਨਾਲ ਉਪਜਾਇਆ ਅਤੇ ਉਚੇਚੀ ਲਗਨ ਨਾਲ ਜੀਉਂਦਾ ਰੱਖਿਆ ਜਾਣ ਵਾਲਾ ਇਕ ਮਨੋਭਾਵ ਹੈ। ਇਹ ਜੀਵਧਾਰੀਆਂ ਵਿਚ ਉਪਜਣ ਅਤੇ ਵਿਕਸਣ ਵਾਲਾ ਇਕ ਸੰਬੰਧ ਹੈ। ਇਹ ਸਰਵ-ਸਕਤੀਮਾਨ ਨਹੀਂ, ਸਗੋਂ ਮਨ ਦੀ ਅਵਸਥਾ ਉੱਤੇ ਆਧਾਰਿਤ ਹੈ। ਇਹ ਅਨੰਤ ਨਹੀਂ ਸਗੋਂ ਮਨੁੱਖੀ ਮਨ ਦੀਆਂ ਕੁਰੂਪਤਾਵਾਂ ਇਸ ਦਾ ਅੰਤ ਕਰ ਦਿੰਦੀਆਂ ਹਨ। ਇਸ ਦੀ ਸਦੀਵਤਾ ਲਈ ਮਨ ਉੱਤੇ ਪਹਿਰਾ ਦੇਣਾ ਪੈਂਦਾ ਹੈ। ਕਿਸੇ ਅਭਿੱਜ, ਅਖੰਡ ਆਤਮਾ ਨਾਲ ਪਿਆਰ ਦਾ ਕੋਈ ਸੰਬੰਧ ਨਹੀਂ। ਇਹ ਮਨ ਦਾ ਇਕ ਭਾਵ ਹੈ—ਨਿਸ਼ਕਾਮ ਪਿਆਰ ਤੋਂ ਛੁੱਟ ਹੋਰ ਹਰ ਪਿਆਰ ਮਨੋਭਾਵਾਂ ਉੱਤੇ ਆਧਾਰਿਤ ਮਨੋਵਸਥਾ ਹੈ। ਇਹ ਨਿਰਲੇਪਤਾ ਦਾ ਵਿਰੁਧਾਰਥਕ ਹੈ। ਇਹ ਸਾਰਵਜਨਕ ਜਾਂ ਸਰਵ-ਵਿਆਪਕ ਨਹੀਂ ਸਗੋਂ ਵਿਅਕਤੀਗਤ ਹੈ। ਜਿਵੇਂ ਪਰਮਾਤਮਾ ਦੇ ਵਿਸ਼ਵਾਸੀ ਹੋਣ ਉੱਤੇ ਸਰਵ-ਸਾਂਝੀ ਆਤਮਾ ਜਾਂ ਰੂਹ ਦਾ ਵਿਸਵਾਸੀ ਹੋ ਜਾਣਾ ਸੁਭਾਵਕ ਹੈ, ਉਵੇਂ ਹੀ ਪਿਆਰ ਨੂੰ ਮਾਨਵ-ਮਾਤ੍ਰ ਦਾ ਆਦਰਸ ਬਣਾਉਣ ਲਈ ਆਤਮਾ ਦੀ ਥਾਂ ਮਨ ਨੂੰ ਜੀਵ ਦਾ ਅਸਲਾ ਆਖਣਾ ਅਤੇ ਮੰਨਣਾ ਜਰੂਰੀ ਹੈ। ਮਨ ਵਿਅਕਤਿਤਵ ਦਾ ਸੰਕੇਤਕ ਹੈ। ਇਹ ਨਿਰਾ ਨੂਰ ਨਹੀਂ, ਸਗੋਂ ਪਾਪ ਪੁੰਨ ਵਿਚ ਵਿਚਰਦਾ ਹੈ। ਇਹ ਸਦਾ ਇਕ-ਰਸ ਨਹੀਂ, ਸਗੋਂ ਵਿਕਾਸਸ਼ੀਲ ਹੈ।

ਮਨ ਵਿਅਕਤੀਗਤ ਹੈ; ਇਕ ਨਿੱਕੀ ਜਿਹੀ ਇਕਾਈ ਹੈ; ਕਿਸੇ ਵਿਸ਼ਾਲ ਵਿਸਵ-ਵਿਆਪੀ ਹੋਂਦ ਦਾ ਹਿੱਸੇਦਾਰ ਨਹੀਂ। ਇਸ ਲਈ ਇਹ ਤੁੱਛ ਹੈ; ਨਿਗੂਣਾ ਹੈ। ਸੰਸਾਰਕ ਪ੍ਰਾਪਤੀਆਂ ਇਸ ਨੂੰ ਹੰਕਤ ਦਾ ਰੋਗ ਲਾ ਦਿੰਦੀਆਂ ਹਨ। ਇਹ ਹੰਕਤ ਕਿਸੇ ਜੱਬਾਰ-ਕੱਹਾਰ ਦਾ ਦਾਅਵੇਦਾਰ ਹੋਣ ਦੀ ਹੰਕਤ ਨਾ ਹੋਣ ਕਰਕੇ ਕਿਸੇ ਗੌਰਵ ਨੂੰ ਜਨਮ ਨਹੀਂ ਦਿੰਦੀ, ਸਗੋਂ ਆਪਣੇ ਵਰਗੇ ਮਨੁੱਖਾਂ ਦੇ ਪਿਆਰ ਤੋਂ, ਸਨੇਹ ਤੋਂ, ਸਾਥ ਤੋਂ, ਨੇੜ ਤੋਂ, ਵੰਚਿਤ ਕਰ ਕੇ ਗਿਲਾਨੀ ਨਾਲ ਭਰ ਦਿੰਦੀ ਹੈ। ਮਨ ਨੂੰ ਆਪਣਾ ਅਸਲਾ ਮੰਨਣ ਵਾਲਾ, ਆਤਮਾ ਦੇ ਵਿਸ਼ਵਾਸੀ ਦੇ ਉਹਲੇ ਲੱਭਣ ਦੀ ਹਿਰਦੇਹੀਣਤਾ ਨਹੀਂ ਕਰਦਾ, ਸਗੋਂ ਆਪਣੀ ਨਵੇਕਲੀ ਹੋਂਦ ਦਾ ਵਿਸਵਾਸੀ ਹੋਣ ਕਰਕੇ ਅਤੇ ਆਪਣੇ ਅਸਲੇ ਵਿਚ ਪਾਪ-ਪੁੰਨ ਦੀ ਸੰਭਾਵਨਾ ਨੂੰ ਸਵੀਕਾਰ ਕਰਦਾ ਹੋਣ ਕਰਕੇ ਆਪਣੇ ਆਪ ਨੂੰ ਆਪਣੇ ਕੀਤੇ ਦਾ ਜ਼ਿੰਮੇਵਾਰ ਜਾਣਦਾ ਹੈ।

ਜਿਸ ਜੀਵਨ ਨੇ ਹਜ਼ਾਰਾਂ ਜੰਗਾਂ, ਸੈਂਕੜੇ ਧਰਮ-ਯੁੱਧਾਂ, ਅਨੇਕਾਂ ਬਰਬਾਦੀਆਂ ਅਤੇ ਬੇ-ਹੁਰਮਤੀਆਂ ਦੀਆਂ ਪੀੜਾਂ ਭੋਗਣੀਆਂ ਸਨ; ਜਿਸ ਜੀਵਨ ਨੇ ਯੂਨਾਨੀ, ਈਰਾਨੀ, ਰੋਮਨੀ, ਤੁਰਕੀ, ਅਰਬੀ, ਪਠਾਣੀ ਅਤੇ ਮੁਗ਼ਲ ਆਦਿਕ ਅਨੇਕ ਸ਼ਹਿਨਸ਼ਾਹੀਆਂ ਦਾ ਉਦੈ ਅਤੇ ਅਸਤ ਅਜੇ ਵੇਖਣਾ ਸੀ; ਜਿਸ ਜੀਵਨ ਨੇ ਸਪੇਨੀ, ਫ੍ਰਾਂਸੀਸੀ, ਜਰਮਨ ਅਤੇ ਅੰਗ੍ਰੇਜ਼ੀ ਸਾਮਰਾਜਾਂ ਦੁਆਰਾ ਅਮਰੀਕਾ, ਅਫ਼ਰੀਕਾ ਅਤੇ ਆਸਟਰੇਲੀਆ ਨੂੰ ਨਿਰਵੰਸ਼ ਕਰਨ ਦੇ ਜਤਨਾਂ ਦੀ ਸਫਲਤਾ ਲਈ ਵਰਤੀ ਜਣ ਵਾਲੀ ਨਿਰਲੱਜਤਾ ਅਤੇ ਨਿਰਦੈਤਾ

ਅਜੇ ਵੇਖਣੀ ਸੀ; ਜਿਸ ਜੀਵਨ ਨੇ ਦੇਸ਼ਾਂ ਦੀਆਂ ਵੰਡਾਂ, ਕੌਮਾਂ ਦੇ ਗੌਰਵਾਂ ਤੇ ਧਰਮਾਂ ਦੇ ਪਾਖੰਡਾਂ ਲਈ ਕਰੋੜਾਂ ਬੇ-ਦੋਸ਼ਿਆਂ ਦਾ ਬਲੀਦਾਨ ਅਜੇ ਦੇਣਾ ਸੀ, ਉਸ ਜੀਵਨ ਵਿਚ ਪਿਆਰ ਦੁਆਰਾ ਪਰਮਾਤਮਾ ਦੀ ਅਤੇ ਮਨ ਦੁਆਰਾ ਆਤਮਾ ਦੀ ਥਾਂ ਲਈ ਜਾਣੀ ਸੰਭਵ ਨਹੀਂ ਸੀ। ਮਨ ਦੀ ਹੋਂਦ ਅਤੇ ਇਸ ਹੋਂਦ ਨਾਲ ਸੰਬੰਧਿਤ ਵਿਅਕਤੀਵਾਦ ਨੂੰ ਉਸ ਜੀਵਨ ਵਿਚ ਸਪਸ਼ਟ ਥਾਂ ਦਿੱਤੀ ਜਾਣੀ ਸੰਭਵ ਨਹੀਂ ਸੀ। ਆਪਣੇ ਕੀਤੇ ਲਈ ਆਪਣੇ ਆਪ ਨੂੰ ਜ਼ਿੰਮੇਵਾਰ ਮੰਨਣ ਵਾਲਾ ਸੁਤੰਤਰ ਇੱਛਾ ਦਾ ਧਾਰਨੀ ਮਨੁੱਖ ਪਸ਼ੂਆਂ ਅਤੇ ਚੀਜ਼ਾਂ ਵਸਤਾਂ ਵਾਂਗ ਵਰਤਿਆ ਜਾਣ ਲਈ ਤਿਆਰ ਨਹੀਂ ਹੁੰਦਾ। ਇਸ ਲਈ ਸਾਰੇ ਪੁਰਾਤਨ ਕਾਲ ਅਤੇ ਮੱਧਕਾਲ ਨੂੰ ਅਜਿਹੇ ਮਨੁੱਖ ਦੀ ਲੋੜ ਸੀ ਜਿਹੜਾ ਕਿਸੇ ਇਲਾਹੀ ਹੁਕਮ ਨੂੰ ਬਿਨਾਂ ਸੋਚੇ ਸਮਝੇ ਮੰਨੇ ਅਤੇ ਜਿਨ੍ਹਾਂ ਨੂੰ ਮੰਨਣ ਦੀ ਯੋਗਤਾ ਉਸ ਵਿਚ ਨਹੀਂ ਪਾਈ ਗਈ, ਉਨ੍ਹਾਂ ਹੁਕਮਾਂ ਨੂੰ ਨਾ ਮੰਨ ਸਕਣ ਲਈ ਆਪਣੇ ਆਪ ਨੂੰ ਗੁਨਾਹਗਾਰ ਮੰਨਦਾ ਹੋਇਆ ਬਿਨਾ ਹੀਲ-ਹੁੱਜਤ ਦੋਜ਼ਖ ਵਿਚ ਪਾਇਆ ਜਾਣ ਲਈ ਤਿਆਰ ਰਹੇ।

ਸਮੇਂ ਦੀ ਇਸ ਲੋੜ ਨੂੰ ਪੂਰਾ ਕਰਨ ਦੇ ਅਯੋਗ ਹੋਣ ਕਰਕੇ, ਬੁੱਧ ਧਰਮ ਛੇਤੀ ਹੀ ਹਿੰਦੂ ਧਰਮ ਨੂੰ 'ਅਹਿੰਸਾ' ਦੇ, ਅਤੇ ਯਹੂਦੀ ਧਰਮ ਨੂੰ 'ਪਿਆਰ' ਦੇ ਲੜ ਲਾ ਕੇ ਆਪ ਮੁੜ ਉਨ੍ਹਾਂ ਹੀ ਹਨੇਰਿਆਂ ਵਿਚ ਗੁੰਮ ਹੋ ਗਿਆ, ਜਿਨ੍ਹਾਂ ਵਿਚ ਗੁਆਚੀ ਮਨੁੱਖਤਾ ਦਾ ਰਾਹ ਰੌਸ਼ਨ ਕਰਨ ਲਈ ਉਹ ਪ੍ਰਗਟ ਹੋਇਆ ਸੀ। ਯਹੂਦੀ ਧਰਮ ਤੇ ਪਿਆਰ ਦੇ ਸੰਬੰਧ ਵਿਚੋਂ ਈਸਾਈ ਮੱਤ ਨੇ ਅਤੇ ਹਿੰਦੂ ਧਰਮ ਤੇ ਅਹਿੰਸਾ ਦੇ ਮਿਲਾਪ ਵਿਚੋਂ ਭਗਤੀ ਲਹਿਰ ਨੇ ਜਨਮ ਲਿਆ ਹੈ। ਯਸੂ ਦੇ ਜਨਮ ਤੋਂ ਪਹਿਲਾਂ ਹੀ ਈਸਾਈ ਮੱਤ ਦੇ ਸਿਧਾਂਤਾਂ ਦਾ ਪ੍ਰਚਾਰ ਯੂਨਾਨੀ ਸਟੋਇਕ ਸੰਤਾਂ ਦੁਆਰਾ ਕੀਤਾ ਜਾ ਰਿਹਾ ਸੀ। ਭਾਰਤ ਨਾਲ ਯੂਨਾਨੀਆਂ ਦਾ ਵਪਾਰਕ ਅਤੇ ਸੈਨਿਕ ਸੰਬੰਧ ਹੋਣ ਕਰਕੇ ਯੂਨਾਨੀ ਸੋਚ ਨਾਲ ਵੀ ਭਾਰਤੀ ਸੋਚ, ਵਿਸ਼ੇਸ਼ ਕਰਕੇ ਬੋਧੀ ਸੋਚ, ਦੀ ਸਾਂਝ ਪੈ ਚੁੱਕੀ ਸੀ। ਇਸੇ ਸਾਂਝ ਦਾ ਸਿੱਟਾ ਸੀ ਕਿ ਈਸਾਈਆਂ ਦਾ ਪਿਤਾ-ਰੂਪ ਰੱਬ ਯਹੂਦੀਆਂ ਦੇ ਗੁਸੈਲ, ਈਰਖੀ ਅਤੇ ਭਿਆਨਕ ਰੱਬ ਤੋਂ ਥੋੜ੍ਹਾ ਜਿਹਾ ਵੱਖਰਾ ਸੀ। ਸਾਰੇ ਮੱਧਕਾਲ ਵਿਚ, ਸਭਿਅ ਸੰਸਾਰ ਉੱਤੇ, ਉਸ ਈਰਖੀ, ਗੁਸੈਲ, ਪੱਖਪਾਤੀ ਅਤੇ ਸਰਵ-ਸ਼ਕਤੀਮਾਨ ਦਾ ਸਹਿਮ ਛਾਇਆ ਰਿਹਾ ਹੈ, ਜਿਸ ਵਿਚਲਾ ਪਿਆਰ ਗਿਣਤੀ ਦੇ ਕੁਝ ਇਕ ਚਹੇਤਿਆਂ ਲਈ ਸੀ। ਪਿਆਰ ਦੀ ਰੱਬ ਨਾਲ ਰਿਸ਼ਤੇਦਾਰੀ ਹੋ ਜਾਣ ਉੱਤੇ ਇਹ ਲੌਕਿਕ ਜਗਤ ਦੀ ਵਸਤੂ ਨਾ ਰਹਿ ਕੇ ਰੂਹਾਨੀਅਤ ਵਿਚ ਸਮਾਉਂਦਾ ਗਿਆ ਹੈ। ਰੂਹਾਨੀਅਤ ਦੀ ਰੌਸ਼ਨੀ ਵਿਚ ਵਿਚਰਨ ਵਾਲੇ ਕੁਝ ਕੁ ਸੰਤ, ਸੂਫ਼ੀ, ਭਗਤ, ਪਾਦਰੀ ਅਤੇ ਹਾਜੀ ਨਮਾਜ਼ੀ ਹੀ ਇਸ ਦੇ ਹੱਕਦਾਰ ਮੰਨੇ ਜਾਣ ਲੱਗ ਪਏ ਹਨ। ਸਾਧਾਰਨ ਜੀਵਨ ਵਿਚ ਵੇਖਿਆ ਜਾਣ ਵਾਲਾ ਪਿਆਰ ਤਾਂ ਇਕ ਪ੍ਰਕਾਰ ਦਾ ਮੋਹ ਹੈ, ਪਾਪ ਹੈ, ਦੁਨੀਆਦਾਰੀ ਹੈ; ਹਕੀਕੀ ਇਸ਼ਕ ਨਹੀਂ ਹੈ, ਰੂਹਾਨੀ ਜਾਂ ਆਤਮਕ ਪਿਆਰ ਨਹੀਂ ਹੈ।

ਜਿਨ੍ਹਾਂ ਕੋਲ ਇਸ ਆਤਮਕ ਪਿਆਰ ਦੀ ਠੇਕੇਦਾਰੀ ਹੈ, ਉਹ ਕਿਸੇ ਬਦਲੇ ਦੀ ਆਸ ਨਾਲ ਪਿਆਰ ਨਹੀਂ ਕਰਦੇ। ਆਤਮਾ ਨਾ ਕਿਸੇ ਉੱਤੇ ਪ੍ਰਭਾਵ ਪਾਉਂਦੀ

ਹੈ, ਨਾ ਕਿਸੇ ਦਾ ਪ੍ਰਭਾਵ ਕਬੂਲਦੀ ਹੈ। ਫਿਰ ਆਤਮਕ ਪਿਆਰ ਕਿਸੇ ਫਲ ਦੀ ਆਸ ਤੋਂ ਪ੍ਰੇਰਿਤ ਕਿਉਂ ਹੋਵੇ ? ਜਿਨ੍ਹਾਂ ਨੇ ਆਤਮ-ਸਾਖਿਆਤਕਾਰ ਕਰ ਲਿਆ ਹੈ ਉਹ ਆਪਣੇ ਪਰਾਏ, ਵੈਰੀ-ਮਿੱਤਰ, ਮਾਣ-ਅਪਮਾਣ, ਉਸਤਤ-ਨਿੰਦਾ ਅਤੇ ਹਾਣ-ਲਾਭ ਦੇ ਅੰਤਰ ਤੋਂ ਉੱਚੇ ਹੋ ਗਏ ਹਨ। ਉਹ ਕਿਸੇ ਨੂੰ ਮਿੱਤਰ ਜਾਂ ਆਪਣਾ ਜਾਣ ਕੇ ਪਿਆਰ ਨਹੀਂ ਕਰਦੇ। ਉਹ ਤਾਂ ਪਰਮਾਤਮਾ ਵਾਂਗ ਦਇਆਲੂ ਕ੍ਰਿਪਾਲੂ ਹਨ। ਉਨ੍ਹਾਂ ਦਾ ਪਿਆਰ ਇਕ ਅਹਿਸਾਨ ਹੈ; ਇਕ ਦਾਤ ਹੈ; ਕੋਈ ਸੰਸਾਰਕ ਸੰਬੰਧ ਨਹੀਂ। ਮਾਨਵਤਾ ਦਾ ਸਾਰਾ ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਆਪਣੇ ਤੋਂ ਬਾਹਰ ਕਿਸੇ ਸਰਵੱਗਿਆ ਅਤੇ ਸਰਵ-ਸ਼ਕਤੀਮਾਨ ਦਾ ਵਿਸਵਾਸੀ ਅਤੇ ਆਤਮਾ ਨਾਮ ਦੀ ਕਿਸੇ ਅਭਿੱਜ ਅਤੇ ਅਖੰਡ ਵਸਤੂ ਨੂੰ ਆਪਣਾ ਅਸਲਾ ਮੰਨਣ ਵਾਲਾ ਮਨੁੱਖ, ਅਲੌਕਿਕ ਜਗਤ ਵਿਚ ਪਰਮਾਤਮਾ ਦੇ ਅਤੇ ਲੌਕਿਕ ਜੀਵਨ ਵਿਚ ਸੱਤਾਧਾਰੀ ਸਿਆਸੀ ਅਤੇ ਪਾਖੰਡੀ ਪਾਦਰੀ, ਪ੍ਰੋਹਤ, ਪੁਜਾਰੀ ਵਰਗ ਦੇ ਇਸ਼ਾਰੇ ਉੱਤੇ ਨੱਚਣ ਵਾਲੀ ਕਠਪੁਤਲੀ ਬਣਿਆ ਰਿਹਾ ਹੈ। ਇਸ ਕਠਪੁਤਲੀ ਨੂੰ ਸ੍ਵੈਛਾ-ਧਾਰੀ, ਵਿਕਾਸਸ਼ੀਲ ਅਤੇ ਵਿਅਕਤੀ ਬਣਾਉਣ ਦਾ ਪਿਆਰ ਅਤੇ ਮਨ ਉੱਤੇ ਆਧਾਰਿਤ ਬੋਧੀ ਜਤਨ ਭਾਰਤੀ ਸਮਾਜਿਕ ਹਾਲਾਤ ਦੇ ਅਨੁਕੂਲ ਹੁੰਦਾ ਹੋਇਆ ਵੀ ਉਨ੍ਹਾਂ ਸ਼ਕਤੀ-ਪੂਜ ਯੂਨਾਨੀ, ਰੋਮਨੀ, ਈਸਾਈ ਅਤੇ ਇਸਲਾਮੀ ਵਿਸ਼ਵਾਸਾਂ ਦੇ ਅਨੁਕੂਲ ਨਹੀਂ ਸੀ ਜਿਨ੍ਹਾਂ ਦੀ 'ਮਿਹਰ' ਨਾਲ ਮਨੁੱਖੀ ਇਤਿਹਾਸ ਵਿਚ ਮਾਤਮ ਨੂੰ ਸਮਾਜਿਕ ਜੀਵਨ ਵਿਚ ਸਹਿਮ, ਘਿਰਣਾ ਅਤੇ ਬੇ-ਵਸਾਹੀ ਨੂੰ ਮਹੱਤਵਪੂਰਨ ਥਾਂ ਪ੍ਰਾਪਤ ਹੋਣੀ ਸੀ।

ਸਹਿਮ ਪੁਰਾਤਨ ਸਮੇਂ ਤੋਂ ਹੁਣ ਤਕ ਸਾਡੇ ਕੌਮਾਂਤਰੀ ਸੰਬੰਧਾਂ ਦਾ ਮੂਲਾਧਾਰ ਬਣਿਆ ਆ ਰਿਹਾ ਹੈ ਅਤੇ ਜੀਵਨ ਦੀ ਆਧੁਨਿਕ ਰੂਪ-ਰੇਖਾ ਨਿਸ਼ਚਿਤ ਕਰਨ ਵਿਚ ਈਸਾਈਅਤ, ਇਸਲਾਮ ਅਤੇ ਇੰਡਸਟਰੀ ਦਾ ਚੋਖਾ ਹੱਥ ਹੈ। ਅਸਲੀਅਤ ਕੁਝ ਇਸ ਤਰ੍ਹਾਂ ਹੈ ਕਿ ਇੰਡਸਟਰੀ ਜਾਂ ਸਾਇੰਸ ਆਪਣੇ ਵੱਲੋਂ ਬਹੁਤ ਕੁਝ ਦੇਣ ਦੇ ਨਾਲ ਨਾਲ ਈਸਾਈਅਤ ਅਤੇ ਇਸਲਾਮ ਦੁਆਰਾ ਦਿੱਤੇ ਗਏ ਕੁਝ ਨਿਕ-ਸੁਕ ਨੂੰ ਜੀਵਨ ਦੇ ਗੁਦਾਮਾਂ ਵਿਚੋਂ ਕੱਢ ਕੇ ਬਾਹਰ ਸੁੱਟ ਦੇਣ ਦਾ ਜਤਨ ਵੀ ਕਰਦੀ ਹੈ। ਈਸਾਈਅਤ ਅਤੇ ਇਸਲਾਮ ਨੂੰ ਸਾਰੇ ਮੱਧਕਾਲ ਵਿਚ ਸਰਦਾਰੀ ਕਰਨ ਦਾ ਮੌਕਾ ਮਿਲਿਆ ਹੈ। ਇਹ ਧਰਮ ਵੀ ਆਤਮਾ ਵਰਗੇ ਕਿਸੇ ਮਨੁੱਖੀ ਅਸਲੇ ਦੀ ਹੋਂਦ ਦੇ ਵਿਸ਼ਵਾਸੀ ਹਨ ਅਤੇ ਉਸ ਨੂੰ ਰੂਹ ਦੇ ਨਾਂ ਨਾਲ ਪੁਕਾਰਦੇ ਆਏ ਹਨ। ਈਸਾਈਅਤ ਅਤੇ ਇਸਲਾਮ ਦੀ ਦੱਸੀ ਹੋਈ ਰੂਹ ਹਿੰਦੂਆਂ ਦੀ ਆਤਮਾ ਨਾਲੋਂ ਕੁਝ ਵੱਖਰੀ ਹੈ। ਆਤਮਾ ਤਾਂ ਪਸ਼ੂਆਂ, ਪੰਛੀਆਂ, ਪੁਰਸ਼ਾਂ ਅਤੇ ਰੁੱਖਾਂ-ਬਿਰਖਾਂ ਵਿਚ ਵੀ ਵਿਦਮਾਨ ਹੈ, ਪਰ ਰੂਹ ਕੇਵਲ ਆਦਮੀਆਂ ਤੇ ਇਸਤ੍ਰੀਆਂ ਵਿਚ ਹੀ ਹੈ। ਕਈ ਯੂਨਾਨੀ ਵਿਚਾਰਵਾਨ ਇਹ ਵੀ ਦੱਸਦੇ ਰਹੇ ਹਨ ਕਿ ਰੂਹ ਪਸ਼ੂਆਂ ਵਿਚ ਵੀ ਹੈ ਪਰ ਇਨਸਾਨਾਂ ਵਿਚਲੀ ਰੂਹ ਪਸ਼ੂਆਂ ਵਿਚਲੀ ਰੂਹ ਨਾਲੋਂ ਵੱਖਰੀ ਪ੍ਰਕਾਰ ਦੀ ਹੈ। ਇਥੋਂ ਤਕ ਕਿ ਵੱਖ ਵੱਖ ਕੌਮਾਂ, ਦੇਸ਼ਾਂ ਅਤੇ ਸਮਾਜਾਂ ਦੇ ਇਨਸਾਨਾਂ ਵਿਚ ਵੀ ਰੂਹ ਵੱਖ ਵੱਖ ਤਰ੍ਹਾਂ ਦੀ ਹੈ। ਗ਼ੁਲਾਮਾਂ ਵਿਚਲੀ ਰੂਹ ਉਨ੍ਹਾਂ ਦੇ ਮਾਲਕਾਂ ਵਿਚਲੀ

ਰੂਹ ਨਾਲੋਂ ਵੱਖਰੀ ਅਤੇ ਘਟੀਆ ਹੈ। ਈਸਾਈਅਤ ਅਤੇ ਇਸਲਾਮ ਅਨੁਸਾਰ ਪਸ਼ੂਆਂ ਵਿਚ ਰੂਹ ਨਹੀਂ, ਇਸ ਲਈ ਉਨ੍ਹਾਂ ਨੂੰ ਮਾਰਨਾ ਹੱਤਿਆ ਨਹੀਂ।

ਹਿੰਦੂਆਂ ਅਨੁਸਾਰ ਆਤਮਾ ਦਾ ਆਪਣਾ ਵੱਖਰਾ ਵਿਅਕਤਿਤਵ ਨਹੀਂ। ਜੀਵਧਾਰੀ ਦੀ ਮੌਤ ਤੋਂ ਪਿੱਛੋਂ ਆਤਮਾ ਆਪਣੇ ਅਸਲੇ ਪਰਮਾਤਮਾ ਵਿਚ ਉਵੇਂ ਹੀ ਲੀਨ ਹੋ ਜਾਂਦੀ ਹੈ, ਜਿਵੇਂ ਜਲ ਵਿਚ ਜਲ ਅਤੇ ਜੋਤੀ ਵਿਚ ਜੋਤ। ਇਸ ਦੇ ਉਲਟ ਈਸਾਈਅਤ ਅਤੇ ਇਸਲਾਮ ਅਨੁਸਾਰ ਇਨਸਾਨ ਦੇ ਬੁੱਤ ਵਿਚ ਰੱਬ ਵੱਲੋਂ ਰੂਹ ਫੂਕ ਦਿੱਤੀ ਜਾਣ ਸਮੇਂ ਉਸ ਰੂਹ ਦਾ ਵੱਖਰਾ ਵਿਅਕਤਿਤਵ ਕਾਇਮ ਹੋ ਜਾਂਦਾ ਹੈ ਜਿਹੜਾ ਮਰਨ ਤੋਂ ਪਿੱਛੋਂ ਵੀ ਬਣਿਆ ਰਹਿੰਦਾ ਹੈ ਅਤੇ ਨਰਕ ਜਾਂ ਸਵਰਗ ਵਿਚ ਪਾਇਆ ਜਾਣ ਪਿੱਛੋਂ ਸਦਾ ਲਈ ਦੁਖ ਜਾਂ ਸੁਖ ਭੋਗਣ ਲਈ ਬਣਿਆ ਰਹੇਗਾ। ਯਹੂਦੀ ਧਰਮਾਂ ਵਿਚਲੀ ਰੂਹ ਜੈਨ ਧਰਮ ਦੇ ਜੀਵ ਨਾਲ ਕੁਝ ਕੁਝ ਮਿਲਦੀ ਹੈ, ਪਰ ਜੈਨੀ ਜੀਵ ਲਈ ਪੁਨਰ-ਜਨਮ ਦੇ ਵਿਸ਼ਵਾਸੀ ਹਨ। ਜੀਵ ਮਨ ਦੇ ਵਧੇਰੇ ਨੇੜੇ ਹੈ।

ਆਤਮਾ ਦੇ ਵੱਖਰੇ ਵਿਅਕਤਿੱਤਵ ਦੇ ਵਿਸ਼ਵਾਸੀ ਨਾ ਹੁੰਦਿਆਂ ਹੋਇਆਂ ਵੀ ਆਵਾਗਉਣ ਦੇ ਵਿਸਵਾਸੀ ਹੋਣ ਕਰਕੇ ਹਿੰਦੂਆਂ ਨੂੰ ਜੀਵ-ਧਾਰੀਆਂ ਵਿਚ ਕਿਸੇ ਅਜਿਹੀ ਵਿਅਕਤੀਗਤ ਹੋਂਦ ਦੇ ਵਿਸ਼ਵਾਸੀ ਹੋਣ ਦੀ ਲੋੜ ਸੀ ਤੇ ਹੈ, ਜਿਸ ਨੂੰ ਕੀਤੇ ਕੰਮਾਂ ਦਾ ਜ਼ਿੰਮੇਵਾਰ ਮੰਨਦਿਆਂ ਹੋਇਆਂ, ਉਨ੍ਹਾਂ ਕਰਮਾਂ ਦੇ ਫਲਸਰੂਪ, ਜਨਮ-ਮਰਨ ਦੇ ਗੇੜ ਵਿਚ ਪਾਇਆ ਜਾ ਸਕੇ। ਜੀਵ ਵਿਚਲੀ ਇਸ ਵਿਅਕਤੀਗਤ ਹੋਂਦ ਨੂੰ ਉਹ ਮਨ ਆਖਦੇ ਸਨ। ਉਨ੍ਹਾਂ ਅਨੁਸਾਰ 'ਮਨ ਸਾਰੇ ਕੰਮਾਂ ਦਾ ਕਰਤਾ ਹੈ ਤੇ ਆਤਮਾ ਅਤੇ (ਕੁਝ ਨਾ ਕਰਨ ਵਾਲਾ) ਦ੍ਰਸ਼ਟਾ ਹੈ।' ਜੀਵਨ ਦੀ ਖੇਡ ਤੋਂ ਕਿਸ ਤਰ੍ਹਾਂ ਪ੍ਰਭਾਵਿਤ ਨਾ ਹੋ ਕੇ, ਇਸ ਵਿਚੋਂ ਕਿਸੇ ਪ੍ਰਕਾਰ ਦਾ ਆਨੰਦ ਨਾ ਲੈ ਕੇ, ਕਿਸੇ ਨੂੰ ਹੱਲਾਸ਼ੇਰੀ ਨਾ ਦੇ ਕੇ, ਕਿਸੇ ਖਿਡਾਰੀ ਦੀ ਪ੍ਰਸੰਸਾ ਜਾਂ ਆਲੋਚਨਾ ਨਾ ਕਰਕੇ, ਕੇਵਲ ਡੌਰ-ਭੌਰ ਹੋ ਕੇ ਕਿਸੇ ਖੇਡ ਨੂੰ ਵੇਖੀ ਜਾਣ ਵਾਲੇ ਦ੍ਰਸ਼ਟਾ ਵੱਲ ਧਿਆਨ ਨਾ ਦੇਣਾ ਤੇ ਖਿਡਾਰੀਆਂ ਅਤੇ ਖੇਡ ਵੱਲ ਧਿਆਨ ਦਿੱਤਾ ਜਾਣਾ ਸੁਭਾਵਿਕ ਵੀ ਸੀ ਅਤੇ ਜ਼ਰੂਰੀ ਵੀ; ਵਿਗਿਆਨਕ ਵੀ ਸੀ ਅਤੇ ਲਾਭਦਾਇਕ ਵੀ।

ਭਾਵੇਂ ਬੁੱਧ ਦੇ ਸਮੇਂ ਦਾ ਹਿੰਦੂ ਸਮਾਜ ਜਾਤ-ਪਾਤ ਦੀ ਕਰੂਪਤਾ ਦਾ ਧਾਰਨੀ ਹੋਣ ਕਰਕੇ, ਕਿਸੇ ਵਿਅਕਤੀ ਨੂੰ ਉਸ ਦੇ ਗੁਣਾਂ-ਔਗੁਣਾਂ, ਉਸ ਦੀਆਂ ਪਸੰਦਾਂ ਅਤੇ ਪ੍ਰਾਪਤੀਆਂ, ਉਸ ਦੀਆਂ ਯੋਗਤਾਵਾਂ ਅਤੇ ਸੰਭਾਵਨਾਵਾਂ, ਉਸ ਦੀਆਂ ਲੋੜਾਂ ਅਤੇ ਮੰਗਾਂ, ਉਸ ਦੇ ਅਧਿਕਾਰਾਂ ਅਤੇ ਵਿਚਾਰਾਂ, ਉਸ ਦੇ ਭਾਵਾਂ ਅਤੇ ਆਦਰਸ਼ਾਂ ਦੀ ਦ੍ਰਿਸ਼ਟੀ ਤੋਂ ਨਹੀਂ ਸੀ ਵੇਖਦਾ ਸਗੋਂ ਉਸ ਦੇ ਜਨਮ ਦੁਆਰਾ ਨਿਯਤ ਕੀਤੇ ਗਏ ਅਤੇ ਆਰਥਿਕ ਸੋਸ਼ਣ ਦੁਆਰਾ ਸੀਮਤ ਕੀਤੇ ਗਏ ਸਮਾਜਿਕ ਘੇਰੇ ਵਿਚ ਬੰਦ ਕਰਕੇ, ਉਸ ਨੂੰ ਉਹੋ ਕੁਝ ਕਰੀ ਜਾਣ ਉੱਤੇ ਮਜਬੂਰ ਕਰਦਾ ਸੀ ਜਿਸ ਦੀ ਸਮਾਜਿਕ ਜੀਵਨ ਨੂੰ ਲੋੜ ਹੁੰਦੀ ਸੀ : ਤਾਂ ਵੀ ਵਿਅਕਤੀਵਾਦ ਤੋਂ ਸੱਖਣਾ ਸਮਾਜ, ਅਧਿਆਤਮਕ ਖੇਤਰ ਵਿਚ, ਜੇ ਕਾਰਜ-ਰੂਪ ਵਿਚ ਨਹੀਂ ਤਾਂ ਘੱਟੋ-ਘੱਟ ਸਿਧਾਂਤ ਰੂਪ ਵਿਚ, ਹਰ

ਜੀਵਧਾਰੀ ਦੇ ਮਨ ਵਿਚ, ਵਿਕਾਸ ਰਾਹੀਂ, ਮੋਕਸ਼ ਜਾ ਮੁਕਤੀ ਦੀ ਸੰਭਾਵਨਾ ਵਿਚ ਵਿਸ਼ਵਾਸ ਰੱਖਦਾ ਸੀ। ਵਿਅਕਤੀਵਾਦੀ ਨਾ ਹੁੰਦਿਆਂ ਹੋਇਆਂ ਵੀ ਉਸ ਸਮੇਂ ਦਾ ਹਿੰਦੂ ਸਮਾਜ ਅਧਿਆਤਮਕ ਖੇਤਰ ਵਿਚ ਵਿਅਕਤਿਤਵਵਾਦੀ ਸੀ ਅਤੇ ਜੀਵਨ ਦੇ ਇਸ ਪੱਖ ਦਾ ਮਹੱਤਵ ਏਨਾ ਵਡੇਰਾ ਸੀ ਕਿ ਜੀਵਨ ਦੀ ਵੱਡੀ ਤੋਂ ਵੱਡੀ ਪ੍ਰਾਪਤੀ ਮੁਕਤੀ ਦੇ ਮੁਕਾਬਲੇ ਵਿਚ ਨਿਰੀ ਨਿਗੂਣੀ ਹੀ ਨਹੀ ਸੀ ਮੰਨੀ ਜਾਂਦੀ, ਸਗੋਂ ਇਸ ਰਸਤੇ ਦੀ ਰੁਕਾਵਟ ਵੀ ਆਖੀ ਜਾਂਦੀ ਸੀ। ਜਿਸ ਮੁਕਤੀ ਨੂੰ ਜੀਵਨ ਦਾ ਮੂਲ-ਮਨੋਰਥ ਆਖਿਆ ਜਾਂਦਾ ਸੀ, ਉਹ ਮਨੁੱਖੀ ਮਨ ਦਾ ਵਿਕਾਸ ਸੀ।

ਉਸ ਸਮੇਂ ਹਿੰਦੁਸਤਾਨ ਇਕ ਵੱਡਾ ਸਾਮਰਾਜ ਨਾ ਹੋ ਕੇ ਨਿੱਕੇ ਨਿੱਕੇ ਕਈ ਰਾਜਾਂ ਵਿਚ ਵੰਡਿਆ ਹੋਇਆ ਸੀ। ਇਨ੍ਹਾਂ ਰਾਜਾਂ ਵਿਚ ਕੁਝ ਇਕ ਪਰਜਾਤੰਤਰ ਵੀ ਸਨ। ਇਸ ਲਈ ਆਤਮਾ ਅਤੇ ਪਰਮਾਤਮਾ ਦਾ ਸਿਧਾਂਤ ਕਿਸੇ ਸਮਰਾਟ ਦੀ ਪ੍ਰਭੂ-ਸੱਤਾ ਦੀ ਦਲੀਲ ਵਜੋਂ ਵਰਤਿਆ ਜਾਣਾ ਅਜੇ ਆਰੰਭ ਨਹੀਂ ਸੀ ਹੋਇਆ। ਇਸ ਦਾਅ ਨੂੰ ਵਰਤਣ ਵਾਲੇ ਸਿਆਸੀ ਪਹਿਲਵਾਨ ਅਜੇ ਭਾਰਤ ਵਿਚ ਪੈਦਾ ਨਹੀ ਸਨ ਹੋਏ, ਇਸ ਲਈ ਇਹ ਅਧਿਆਤਮਕ ਅਤੇ ਦਾਰਸ਼ਨਿਕ ਅਖਾੜਿਆਂ ਤਕ ਹੀ ਸੀਮਿਤ ਸੀ।

ਇਸ ਪ੍ਰਕਾਰ ਦੇ ਸਿਆਸੀ, ਸਮਾਜੀ, ਅਧਿਆਤਮਕ ਅਤੇ ਦਾਰਸ਼ਨਿਕ ਵਾਤਾਵਰਣ ਵਿਚ ਬੁੱਧ ਲਈ ਆਤਮਾ-ਪਰਮਾਤਮਾ ਵੱਲੋਂ ਚੁੱਪ ਧਾਰ ਕੇ ਮਨ, ਮਨੋ-ਵਿਕਾਸ ਅਤੇ ਪਿਆਰ ਦੀ ਗੱਲ ਕਰਨੀ ਬਹੁਤੀ ਔਖੀ ਨਹੀਂ ਸੀ ਅਤੇ ਭਾਰਤ ਦੇ ਲੋਕਾਂ ਲਈ ਇਸ ਗੱਲ ਨੂੰ ਸੁਣਨਾ, ਸਮਝਣਾ ਅਤੇ ਮੰਨਣਾ ਬਹੁਤ ਓਪਰਾ ਨਹੀਂ ਸੀ। ਆਤਮਾ ਅਤੇ ਮਨ ਵਿਚਲੇ ਜਿਸ ਪੈਂਡੇ ਨੂੰ ਬੁੱਧ ਰੂਪੀ ਵਾਮਨ ਨੇ ਇਕੋ ਕਦਮ ਵਿਚ ਕਰ ਲਿਆ ਸੀ, ਰੂਹ (Soul) ਅਤੇ ਮਨ (Mind) ਵਿਚਲੇ ਉਸੇ ਜਾਂ ਉਨ੍ਹੇ ਪੈਂਡੇ ਨੂੰ ਪੱਛਮੀ ਜੀਵਨ ਨੇ ਦੋ ਹਜ਼ਾਰ ਸਾਲਾਂ ਤੋਂ ਵੀ ਵੱਧ ਸਮੇਂ ਵਿਚ ਮੁਕਾਇਆ ਹੈ। ਜੱਬਾਰ, ਕੱਹਾਰ, ਈਰਖਾਲੂ, ਗੁੱਸੈਲ ਅਤੇ ਸ਼ਕਤੀਵਾਨ ਰੱਬ ਦੀ ਦਿੱਤੀ ਹੋਈ ਰੂਹ ਨੂੰ ਆਦਮੀ ਦਾ ਅਸਲਾ ਮੰਨਣ ਵਾਲੇ ਲੋਕਾਂ ਲਈ ਇਹ ਪੈਂਡਾ ਸੀ ਹੀ ਬਹੁਤ ਲੰਮਾ ਅਤੇ ਬਹੁਤ ਬਿਖੜਾ। ਜੰਗਾਂ, ਜਹਾਦਾਂ, ਜਿੱਤਾਂ, ਹਾਰਾਂ, ਮੁਲਕਗੀਰੀਆਂ, ਬਾਦਸ਼ਾਹੀਆਂ, ਸ਼ਹਿਨਸ਼ਾਹੀਆਂ ਅਤੇ ਧਾਰਮਿਕ ਵਿਰੋਧਾਂ ਦੇ ਭਾਰੇ ਭਾਰਾਂ ਹੇਠ ਦੱਬੀ ਬੇਬੱਸ ਮਨੁੱਖਤਾ ਲਈ ਇਸ ਲੰਮੀ 'ਡੂਗਰ ਵਾਟ' ਨੂੰ ਪਾਰ ਕਰਨਾ ਕਠਿਨ ਸੀ। ਇਹ ਕਠਿਨਾਈ ਉਦੋਂ ਹੋਰ ਵੀ ਵਧ ਗਈ ਜਦੋਂ ਮੁਲਕਗੀਰੀਆਂ ਅਤੇ ਸ਼ਹਿਨਸ਼ਾਹੀਆਂ ਦੇ ਤੂਫ਼ਾਨਾਂ ਵਿਚ ਉਹ ਚਾਨਣ-ਮੁਨਾਰਾ ਹੀ ਢਹਿ ਗਿਆ, ਜਿਸ ਦੇ ਕਾਰਨ ਰਸਤੇ ਤਾਂ ਭਾਵੇਂ ਰੌਸ਼ਨ ਨਹੀਂ ਸਨ, ਮੰਜ਼ਲ ਜ਼ਰੂਰ ਵੇਖੀ ਜਾ ਸਕਦੀ ਸੀ।

ਮੰਜ਼ਲ ਦੀ ਟੋਹ ਨਾ ਹੋਣ ਕਰਕੇ ਰੂਹ ਤੋਂ ਮਨ ਤਕ ਦਾ ਸਫ਼ਰ ਇਕ ਸੇਧ ਵਿਚ ਨਹੀਂ ਕੀਤਾ ਗਿਆ। ਨਾ ਹੀ ਇਹ ਸਫ਼ਰ ਕਿਸੇ ਸਿੱਧੀ ਹਵਾਈ ਉਡਾਰੀ ਵਰਗਾ ਬੋਧੀ ਇਨਕਲਾਬ ਸਫ਼ਰ ਹੀ ਹੈ। ਇਹ ਸਫ਼ਰ ਸਮੇਂ ਸਮੇਂ ਦੀਆਂ ਸਿਆਸੀ, ਸਮਾਜੀ, ਸੈਨਿਕ, ਆਰਥਿਕ, ਅਧਿਆਤਮਕ ਅਤੇ ਵਿਦਿਅਕ ਸ਼ਕਤੀਆਂ ਦੇ ਭੇੜ, ਪ੍ਰਭਾਵ ਅਤੇ ਭਾਈਵਾਲੀ ਵਿਚ ਕੀਤਾ ਗਿਆ ਵਿਕਾਸ ਹੈ। ਇਸ ਵਿਕਾਸ ਦਾ ਸ੍ਰੋਤ ਪੁਰਾਤਨ

ਯੂਨਾਨੀ ਵਿਚਾਰਧਾਰਾ ਵਿਚ ਵੇਖਿਆ ਜਾ ਸਕਦਾ ਹੈ ।

ਮਿਸਰੀ ਅਤੇ ਯਹੂਦੀ ਵਿਚਾਰਧਾਰਾ ਦੇ ਪ੍ਰਭਾਵ ਨੂੰ ਕਬੂਲਦੀ ਹੋਣ ਉੱਤੇ ਵੀ ਪੁਰਾਤਨ ਯੂਨਾਨੀ ਵਿਚਾਰਧਾਰਾ ਆਪਣੇ ਅਸਲੇ ਵਜੋਂ ਵੱਖਰੀ ਅਤੇ ਮੌਲਿਕ ਸੀ । ਇਹ ਅਜਿਹੇ ਸੁਖਾਵੇ ਅਤੇ ਸੁੰਦਰ ਕੁਦਰਤੀ ਚੌਗਿਰਦੇ ਵਿਚ ਵਸਣ ਵਾਲੇ ਲੋਕਾਂ ਦੀ ਵਿਚਾਰਧਾਰਾ ਸੀ, ਜਿਸ ਚੌਗਿਰਦੇ ਦੀ ਮਿੱਤਰਤਾ ਉੱਤੇ ਮਾਣ ਵੀ ਕੀਤਾ ਜਾ ਸਕਦਾ ਅਤੇ ਭਰੋਸਾ ਵੀ । ਯੂਨਾਨ ਦੇ ਲੋਕਾਂ ਨੂੰ ਸੋਹਣੇ ਕੁਦਰਤੀ ਚੌਗਿਰਦੇ ਦੀ ਉਪਜ ਹੋਣ ਦਾ ਉਚੇਚਾ ਮਾਣ ਹੈ; ਉਦੋਂ ਵੀ ਸੀ । ਇਹ ਸੋਹਣਾ ਕੁਦਰਤੀ ਚੌਗਿਰਦਾ ਰੋਮ ਸਾਗਰ ਦੇ ਇਰਦ-ਗਿਰਦ ਫੈਲੇ ਹੋਏ ਉਨ੍ਹਾਂ ਦੇਸਾਂ ਦਾ ਗੁਆਂਢੀ ਵੀ ਸੀ, ਜਿਨ੍ਹਾਂ ਦੇ ਵਸਨੀਕਾਂ ਲਈ ਜੰਗਾਂ ਤੇ ਜਿੱਤਾਂ ਤੋਂ ਵੱਖਰਾ ਕੋਈ ਜੀਵਨ-ਮਨੋਰਥ ਨਾ ਉਦੋਂ ਸੀ ਅਤੇ ਨਾ ਅੱਜ ਹੈ । ਆਪਣੇ ਗੁਆਂਢੀ ਮੱਧ-ਪੂਰਬੀ ਦੇਸਾਂ ਦੇ ਲੋਕਾਂ ਦੀ ਭਿਆਨਕਤਾ ਦੇ 'ਪਰਛਾਵੇਂ' ਅਤੇ ਸੁਖਾਵੇ ਕੁਦਰਤੀ ਚੌਗਿਰਦੇ ਦੀ ਮਿੱਤਰਤਾ ਦੇ ਭਰਪੂਰ 'ਭਰੋਸੇ' ਦੇ ਦੋ ਵੱਖ ਵੱਖ ਪ੍ਰਭਾਵਾਂ ਵਿਚੋਂ ਦੋ ਵੱਖੋ ਵੱਖਰੀ ਤਰ੍ਹਾਂ ਦੀ ਵਿਚਾਰਧਾਰਾ ਨੇ ਜਨਮ ਲਿਆ ਸੀ । ਇਕ ਰਜੋਗੁਣੀ ਵਿਚਾਰਧਾਰਾ ਵੀਰਤਾ, ਯੁੱਧ ਅਤੇ ਗ਼ੁਲਾਮੀ ਦੀ ਸਪਾਰਟਨ ਪਰੰਪਰਾ ਵਿਚੋਂ ਹੀ ਹੁੰਦੀ ਹੋਈ ਸਿਕੰਦਰ ਦੀ ਦਿਗਵਿਜੈ ਦਾ ਸਹਾਰਾ ਲੈਂਦੀ ਹੋਈ ਵਿਸਾਲ ਰੋਮਨ ਸਾਮਰਾਜ ਨੂੰ ਜਨਮ ਦੇਣ ਵਿਚ ਸਫਲ ਹੋਈ ਅਤੇ ਦੂਜੀ ਵਿਚਾਰਧਾਰਾ ਜੀਵਨ ਨਾਲ ਮਿੱਤਰਤਾ ਕਰਦੀ ਹੋਈ ਇਸ ਦੇ ਭੇਤਾਂ ਨੂੰ ਜਾਣਨ ਦੇ ਜਤਨਾਂ ਰਾਹੀਂ, ਬੋਧੀਆਂ ਦੇ ਹਮ-ਖ਼ਿਆਲ ਜ਼ੀਨੋ ਦੇ ਸਟੋਇਕਵਾਦ ਅਤੇ ਈਸਾਈਅਤ ਦਾ ਰੂਪ ਧਾਰਦੀ ਹੋਈ, ਕੁਝ ਕੁ ਈਸਾਈ ਸੰਤਾਂ ਦਾ ਸਦਕਾ ਮਨੁੱਖੀ ਸੰਬੰਧਾਂ ਦੀ ਸੁੰਦਰਤਾ ਦੇ ਵਿਸ਼ੇ ਨੂੰ ਜੀਊਂਦਾ ਰੱਖਣ ਦਾ ਜਤਨ ਕਰਦੀ ਰਹੀ ਹੈ । ਇਨ੍ਹਾਂ ਦੋ ਵੱਖ ਵੱਖ ਪ੍ਰਭਾਵਾਂ ਦਾ ਹੀ ਸਿੱਟਾ ਹੈ ਕਿ ਇਕ ਪਾਸੇ ਯੂਨਾਨੀ ਜੀਵਨ ਵਿਚ ਸ਼ਰਾਬ ਦੇ ਦੇਵਤੇ ਡਾਇਓਨੀਸਸ ਦੀ ਪੂਜਾ ਦਾ ਪਸੂਪੁਣਾ ਵੀ ਮੌਜੂਦ ਸੀ ਅਤੇ ਦੂਜੇ ਪਾਸੇ ਐਪੀਕਿਊਰਸ ਵਰਗੇ ਆਦਿ ਪਦਾਰਥਵਾਦੀ ਦਾ ਤਿਆਗ ਅਤੇ ਵੈਰਾਗ ਵੀ ।

ਇਨ੍ਹਾਂ ਦੋ ਹੱਦਾਂ ਵਿਚ ਵਿਚਰਦੀ ਪੁਰਾਤਨ ਯੂਨਾਨੀ ਵਿਚਾਰਧਾਰਾ ਮਨੁੱਖ ਦੇ ਅਸਲੇ ਨੂੰ ਵੀ ਦੋ ਰੂਪਾਂ ਵਿਚ ਵੇਖਦੀ ਰਹੀ ਹੈ ਜਾਂ ਇਕੋ ਅਸਲੇ ਨੂੰ ਦੋ ਵੱਖ ਵੱਖ ਕੰਮ ਸੌਂਪਦੀ ਆਈ ਹੈ । ਯੂਨਾਨੀ ਵਿਚਾਰਵਾਨ ਮਨੁੱਖ ਦੀ ਰੂਹ ਨੂੰ ਦੂਜੇ ਜੀਵਧਾਰੀਆਂ ਦੀ ਰੂਹ ਨਾਲੋਂ ਵਖਰਿਆਉਣ ਲਈ ਇਸ ਨੂੰ 'ਤਰਕਸ਼ੀਲ ਰੂਹ' ਜਾਂ 'ਵਿਚਾਰਸ਼ੀਲ ਰੂਹ' (Rational Soul) ਆਖਦੇ ਸਨ । ਉਨ੍ਹਾਂ ਅਨੁਸਾਰ ਰੂਹ ਜਾਂ ਸੋਲ ਸਾਰੇ ਜੀਵਾਂ ਵਿਚ ਜੀਵਨ ਦੇ ਮੁਖ ਤੱਤ ਦੇ ਰੂਪ ਵਿਚ ਵਿਆਪਕ ਹੈ, ਪਰ ਮਨੁੱਖ ਵਿਚ ਇਹ ਤਰਕਸ਼ੀਲ ਵੀ ਹੈ । ਰੂਹ ਦੇ ਇਸ ਤਰਕਸ਼ੀਲ ਭਾਵ ਨੂੰ ਉਹ ਮਨ ਵੀ ਆਖ ਲੈਂਦੇ ਸਨ । ਇਉਂ ਮਨੁੱਖੀ ਅਸਲੇ ਵਿਚ ਮਨ ਨਾਮ ਦੀ ਕਿਸੇ ਹੋਂਦ ਦਾ ਬੀਜ ਰੂਪ ਗਿਆਨ ਯੂਨਾਨੀਆਂ ਵਿਚ ਮੌਜੂਦ ਸੀ । ਜਦੋਂ ਯੂਨਾਨੀ ਨਗਰ ਰਾਜ ਹੌਲੀ ਹੌਲੀ ਬਾਦਸ਼ਾਹੀਆਂ ਵਿਚ ਅਤੇ ਸਿਕੰਦਰ ਦੇ ਜਤਨ ਨਾਲ ਵਿਸ਼ਵ-ਰਾਜ ਵਿਚ ਵਿਕਸ ਗਏ, ਉਦੋਂ ਇਸ ਵਿਸ਼ਵਾਸ ਦੀ ਲੋੜ ਵੀ ਉਤਪੰਨ ਹੋ ਗਈ ਸੀ ਕਿ ਮਨੁੱਖੀ ਅਸਲੇ ਨੂੰ ਕੋਈ ਅਜਿਹਾ ਰੂਪ ਦਿੱਤਾ ਜਾਵੇ ਜਿਸ ਦੀ ਸਹਾਇਤਾ ਨਾਲ ਉਹ ਸਰਵ-ਸੱਤਾਧਾਰੀ

ਹਾਕਮ ਦੀ ਪ੍ਰਭੁਤਾ ਕਬੂਲਣ ਵਿਚ ਔਖ ਮਹਿਸੂਸ ਨਾ ਕਰੇ। ਪਲੈਟੋ ਦੀਆਂ ਲਿਖਤਾਂ ਵਿਚ ਇਸ ਲੋੜ ਦਾ ਸਪੱਸ਼ਟ ਅਤੇ ਭਰਪੂਰ ਵਰਣਨ ਮਿਲਦਾ ਹੈ।

ਆਰੰਭ ਵਿਚ ਇਹ ਲੋੜ ਜ਼ੀਨੋ ਦੇ ਸਟੋਇਕਵਾਦ ਰਾਹੀਂ ਪੂਰੀ ਕੀਤੀ ਗਈ ਸੀ। ਸਟੋਇਕਵਾਦ ਸਾਰੀ ਸ੍ਰਿਸਟੀ ਦੇ ਸਾਂਝੇ ਅਸਲੇ ਦੀ ਗੱਲ ਕਰਦਾ ਸੀ। ਭਾਵੇਂ ਇਹ ਗੱਲ ਉਹ ਮਨੁੱਖੀ ਸੰਬੰਧ-ਸੌਂਦਰਯ ਦੇ ਵਾਧੇ ਦੇ ਮਨੋਰਥ ਨਾਲ ਕਰਦਾ ਸੀ ਤਾਂ ਵੀ ਰੋਮਨਾਂ ਦੇ ਵਿਸ਼ਾਲ ਸਾਮਰਾਜ ਦੀ ਸੰਸਾਰਕ ਰੂਪ-ਰੇਖਾ ਦਾ ਅਧਿਆਤਮਕ ਆਧਾਰ ਬਣ ਜਾਣਾ, ਇਸ ਵਿਚਾਰ ਲਈ ਸੁਭਾਵਿਕ ਸੀ। ਇਪਿਕਟੀਟਸ ਅਤੇ ਸੈਨੇਕਾ ਧਰਮ ਦੇ ਧਾਰਨੀ ਸਨ। ਅੱਗੇ ਚੱਲ ਕੇ ਜਦੋਂ ਸਟੋਇਕਵਾਦ ਦੀ ਵਿਚਾਰਧਾਰਾ ਨੂੰ ਈਸਾਈ ਮਤ ਨੇ ਅਪਣਾਅ ਲਿਆ ਉਦੋਂ ਰੋਮਨ ਸ਼ਹਿਨਸ਼ਾਹ ਵੀ ਈਸਾਈ ਧਰਮ ਦੇ ਧਾਰਨੀ ਬਣ ਗਏ ਸਨ। ਸ਼ਾਹੀ ਸ਼ਕਤੀ ਦਾ ਭਾਈਵਾਲ ਬਣ ਜਾਣ ਪਿੱਛੋਂ ਈਸਾਈ ਧਰਮ ਵਿਚ ਆਪਣੇ ਯਹੂਦੀ ਰਜੋਗੁਣੀ ਅਸਲੇ ਦਾ ਮੋਹ ਵਧਦਾ ਗਿਆ ਅਤੇ ਸਟੋਇਕਵਾਦ ਵਾਲੀ ਵਿਸ਼ਵ ਮਿੱਤਰਤਾ ਘਟਦੀ ਗਈ। ਲਗਭਗ ਇਕ ਹਜ਼ਾਰ ਸਾਲ ਤਕ ਯੂਰਪ ਦੇ ਈਸਾਈ ਵਿਚਾਰਵਾਨਾਂ ਨੇ ਮਨੁੱਖੀ ਅਸਲੇ ਦੇ ਰੂਪ ਵਿਚ ਮਨ ਦਾ ਜ਼ਿਕਰ ਨਹੀਂ ਕੀਤਾ। ਆਗਸਟੀਨ ਅਤੇ ਐਕਵੀਨਾਸ ਆਦਿਕਾਂ ਦੀਆਂ ਲਿਖਤਾਂ ਵਿਚੋਂ ਇਹ ਪ੍ਰਗਟ ਹੁੰਦਾ ਹੈ ਕਿ ਵਿਕਾਸਹੀਣ, ਵਿਚਾਰਹੀਣ, ਸੁਤੰਤਰ ਇੱਛਾਹੀਣ ਰੂਹ ਮਨੁੱਖ ਦਾ ਅਸਲਾ ਹੈ। ਇਸ ਰੂਹ ਨੂੰ ਸੋਚਣ ਦਾ ਅਧਿਕਾਰ ਨਹੀਂ, ਕੇਵਲ ਗਿਆਨ ਦਾ ਅਧਿਕਾਰ ਹੈ। ਘੜਿਆ ਘੜਾਇਆ ਸੰਪੂਰਨ ਗਿਆਨ ਇਸ ਨੂੰ ਰੱਬੋਂ ਜਾਂ ਰੱਬ ਦੇ ਕਿਸੇ ਆਪਣੇ ਰਾਹੀਂ ਦਿੱਤਾ ਜਾਂਦਾ ਹੈ।

ਜੇ ਮਨ ਨਾਮ ਦੀ ਕਿਸੇ ਹੋਂਦ ਨੂੰ ਇਸ ਸਮੇਂ ਦੀ ਈਸਾਈ ਵਿਚਾਰਧਾਰਾ ਵਿਚ ਕੋਈ ਥਾਂ ਦਿੱਤੀ ਗਈ ਹੈ ਤਾਂ ਕੇਵਲ ਸ਼ੈਤਾਨੀ ਪ੍ਰੇਰਣਾ ਦੇ ਰੂਪ ਵਿਚ ਜਾਂ ਰੂਹ ਦੀ ਅਧੀਨਗੀ ਵਿਚ ਵਿਚਰਨ ਵਾਲੀ ਕਿਸੇ ਅਜਿਹੀ ਹੋਂਦ ਦੇ ਰੂਪ ਵਿਚ ਜਿਹੜੀ ਰੂਹ ਦੀ ਹੁਕਮ-ਅਦੂਲੀ ਕਰਕੇ ਵੱਡੀ ਤੋਂ ਵੱਡੀ ਸਜ਼ਾ ਦਾ ਹੱਕਦਾਰ ਬਣ ਸਕਦੀ ਹੈ। ਪੰਦਰ੍ਹਵੀਂ ਸਦੀ ਵਿਚ ਯੂਨਾਨੀ ਵਿਚਾਰਧਾਰਾ ਦਾ ਪੁਨਰ-ਜਾਗਰਣ ਹੋਣ ਉੱਤੇ ਮਨੁੱਖੀ ਭਾਵਨਾਵਾਂ, ਮਨੁੱਖਾਂ ਅਤੇ ਸੰਸਾਰਕ ਜੀਵਨ ਨੂੰ ਕਲਾ, ਸਾਹਿਤ ਅਤੇ ਦਰਸ਼ਨ ਵਿਚ ਕੇਂਦਰੀ ਥਾਂ ਦਿੱਤੀ ਜਾਣ ਲਈ ਜਤਨ ਹੋਣੇ ਆਰੰਭ ਹੋ ਜਾਣ ਕਰਕੇ ਰੂਹ ਦੀ ਥਾਂ ਮਨ ਜਾਂ ਰੂਹ ਦੇ ਨਾਲ ਨਾਲ ਮਨ ਦਾ ਵੀ ਜ਼ਿਕਰ ਹੋਣ ਲੱਗ ਪਿਆ ਸੀ। ਪਹਿਲੀ ਪਾਲ ਦੇ ਪੱਛਮੀ ਵਿਚਾਰਵਾਨਾਂ ਵਿਚ, ਸਤਾਰ੍ਹਵੀਂ ਸਦੀ ਦਾ ਸਪਾਈਨੋਜ਼ਾ ਹੀ ਇਕ ਅਜਿਹਾ ਵਿਚਾਰਵਾਨ ਸੀ ਜਿਹੜਾ ਮਨ ਦੀ ਥਾਂ 'ਰੂਹ' ਸ਼ਬਦ ਦੀ ਵਰਤੋਂ ਲਈ ਹੱਠ ਕਰਦਾ ਸੀ ਅਤੇ ਇਸ ਸ਼ਬਦ ਨੂੰ, ਯੂਨਾਨੀ ਵਿਚਾਰਵਾਨਾਂ, ਪਲੈਟੋ ਅਤੇ ਅਰਸਤੂ ਆਦਿਕ ਦੇ ਦੱਸੇ ਅਰਥਾਂ ਵਿਚ ਨਹੀਂ, ਸਗੋਂ ਯਹੂਦੀ ਧਰਮ ਦੁਆਰਾ ਦ੍ਰਿੜ੍ਹਾਏ ਗਏ ਅਰਥਾਂ ਵਿਚ ਵਰਤਦਾ ਸੀ। ਇਸ ਸ਼ਬਦ ਦੀ ਇਸ ਤਰ੍ਹਾਂ ਦੀ ਵਰਤੋਂ ਕਰਨ ਵਾਲਾ ਉਹ ਆਖ਼ਰੀ ਵਿਚਾਰਵਾਨ ਸੀ। ਉਸ ਦੁਆਰਾ ਕੀਤੀ ਗਈ ਇਹ ਵਰਤੋਂ ਕਿਸੇ ਦਾਰਸ਼ਨਿਕਤਾ ਵਿਚੋਂ ਨਹੀਂ ਉਪਜੀ ਸਗੋਂ ਉਸ ਦੀ ਵਿਚਾਰ, ਵਿਧੀ ਉੱਤੇ ਪਏ 'ਓਲਡ ਟੈਸਟਾਮੈਂਟ ( ਬਾਈਬਲ ਦੇ ਪੁਰਾਤਨ ਰੂਪ) ਦੇ ਪ੍ਰਭਾਵ ਦਾ ਸਿੱਟਾ ਸੀ! ਹੀਗਲ

ਵੀ ਸਪਾਈਨੋਜ਼ਾ ਵਾਂਗ ਹੀ ਮਨੁੱਖੀ ਮਨ ਨੂੰ ਵਿਸ਼ਵ ਮਨ ਦਾ ਇਕ ਪਤਾਅ ਜਾਂ ਅੰਸ਼ ਮੰਨਦਾ ਸੀ, ਪਰ ਉਹ ਰੂਹ ਦੀ ਥਾਂ ਸਪਿਰਿਟ ਜਾਂ ਆਈਡੀਆ (Spirit or Idea) ਸ਼ਬਦ ਦੀ ਵਰਤੋਂ ਕਰਕੇ ਆਪਣੇ ਆਪ ਨੂੰ ਯਹੂਦੀ ਪ੍ਰਭਾਵਾਂ ਤੋਂ ਪਰੇ ਅਤੇ ਭਾਰਤੀ ਪ੍ਰਭਾਵਾਂ ਦੇ ਨੇੜੇ ਲੈ ਜਾਂਦਾ ਸੀ। ਸਪਾਈਨੋਜ਼ਾ ਅਤੇ ਹੀਗਲ ਦੁਆਰਾ ਰੂਹ ਅਤੇ ਸਪਿਰਿਟ ਸ਼ਬਦਾਂ ਦੀ ਵਰਤੋਂ ਦਾ ਮਨੋਰਥ ਇਕੋ ਜਿਹਾ ਹੀ ਸੀ। ਸਪਾਈਨੋਜ਼ਾ ਮਨੁੱਖ ਨੂੰ ਸਰਵ-ਸ਼ਕਤੀਮਾਨ ਰੱਬ ਦੀ ਆਗਿਆਕਾਰੀ ਲਈ ਉਪਜਿਆ ਦੱਸਦਾ ਸੀ ਅਤੇ ਹੀਗਲ, ਵਿਅਕਤੀ ਨੂੰ ਰਾਜ ਦੀ ਨਿਰੰਕੁਸ਼ਤਾ ਪਰਵਾਨ ਕਰਨ ਦੀ ਸਲਾਹ ਦਿੰਦਾ ਸੀ।

ਜਿਵੇਂ ਜਿਵੇਂ ਪੱਛਮੀ ਸੋਚ ਪੂਰਬੀ ਸੋਚ ਦੇ ਵਧੇਰੇ ਨੇੜੇ ਹੁੰਦੀ ਗਈ ਹੈ ਤਿਵੇਂ ਤਿਵੇਂ ਮਨੁੱਖ ਦੇ ਸੂਖ਼ਮ ਅਸਲੇ ਨੂੰ ਮਨ ਦੇ ਨਾਂ ਨਾਲ ਜਾਣਿਆ ਅਤੇ ਪੁਕਾਰਿਆ ਜਾਣਾ ਵਧਦਾ ਗਿਆ ਹੈ। ਡਕਾਰਟਰੀ, ਲਾਕ, ਬਰਕਲੇ ਅਤੇ ਹਿਊਮ ਆਦਿਕ ਜੇ ਭੁੱਲ-ਭੁਲੇਖੇ ਰੂਹ ਸ਼ਬਦ ਦਾ ਉਚਾਰਣ ਕਰਦੇ ਸਨ ਤਾਂ ਉਨ੍ਹਾਂ ਦਾ ਭਾਵ ਮਨ ਹੀ ਹੁੰਦਾ ਸੀ। ਕਾਂਤ ਕਹਿੰਦਾ ਸੀ, 'ਸਾਡਾ ਗਿਆਨ ਅਨੁਭਵ ਸਾਡੀਆਂ ਗਿਆਨ ਇੰਦ੍ਰੀਆਂ ਦੀ ਕਿਰਿਆ ਨਾਲ ਆਰੰਭ ਹੋ ਕੇ, ਸਾਡੀ ਸਮਝ ਵਿਚੋਂ ਹੁੰਦਾ ਹੋਇਆ ਸਾਡੀ ਤਰਕ-ਸ਼ਕਤੀ ਵਿਚ ਪੁੱਜ ਕੇ ਸੰਪੂਰਨਤਾ ਪ੍ਰਾਪਤ ਕਰ ਲੈਂਦਾ ਹੈ। ਸਾਡੇ ਇੰਦ੍ਰੀ-ਅਨੁਭਵ ਅਤੇ ਤਰਕ-ਨਿਰਣੇ ਦੀ ਪਰਖ-ਪੜਚੋਲ ਕਰਨ ਲਈ ਇਸ ਤੋਂ ਅਗੇਰੇ ਕੋਈ ਸੂਖ਼ਮ ਸੱਤਾ ਜਾਂ ਉਚੇਰੀ ਚੇਤਨਾ ਨਹੀਂ। ਫਰਾਇਡ, ਜੁੰਗ ਅਤੇ ਜੇਮਜ਼ ਜਦੋਂ ਮਨੁੱਖੀ ਅਸਲੇ ਦੀ ਗੱਲ ਕਰਦੇ ਹਨ ਉਦੋਂ ਉਨ੍ਹਾਂ ਲਈ ਸ਼ਬਦ 'ਰੂਹ' ਓਨਾ ਹੀ ਓਪਰਾ ਅਤੇ ਕੁਥਾਹਰਾ ਹੁੰਦਾ ਹੈ ਜਿੰਨਾ ਬੁੱਧ ਲਈ 'ਆਤਮਾ' ਸੀ। ਅਜੋਕੇ ਵਿਚਾਰਵਾਨ ਰੂਹ ਵੱਲੋਂ ਬੁੱਧ ਨਾਲੋਂ ਬਹੁਤੇ ਚੁੱਪ ਹਨ। ਢਾਈ ਕੁ ਹਜ਼ਾਰ ਸਾਲਾਂ ਦੀ ਲੰਮੀ ਸੋਚ-ਯਾਤਰਾ ਪਿੱਛੋਂ ਮਨੁੱਖੀ ਅਕਲ ਨੇ ਆਪਣੇ ਉਸ ਅਸਲੇ ਦਾ ਨਾਂ 'ਮਨ' ਰੱਖ ਲਿਆ ਜਾਣਾ ਪਰਵਾਨ ਕਰ ਲਿਆ ਹੈ, ਜਿਸ ਨੂੰ ਅਰਸਤੂ ਵਿਵੇਕੀ ਆਤਮਾ ਆਖਦਾ ਸੀ। ਇਹ ਸਫਰ ਜੀਵਨ ਦੀ ਤੋਰੇ ਤੁਰ ਕੇ ਕੀਤਾ ਗਿਆ ਹੋਣ ਕਰਕੇ, ਜੇ, ਸੋਚ ਜੀਵਨ ਦੀ ਥਕਾਵਟ ਦੀ ਹਿੱਸੇਦਾਰ ਹੋਣ ਦਾ ਹੌਂਸਲਾ ਕਰ ਸਕੀ ਹੈ ਤਾਂ ਸੋਚ ਦੇ ਇਸ ਸਫਰ ਵਿਚ ਸੋਚ ਨੂੰ ਜੀਵਨ ਦੀ ਮਿੱਤਰਤਾ ਦਾ ਮਾਣ ਵੀ ਪ੍ਰਾਪਤ ਹੋਇਆ ਹੈ। ਅੱਜ ਦਾ ਚੇਤਨ ਸਭਿਅ ਮਨੁੱਖ ਰੂਹ ਨਾਲੋਂ ਰਿਸ਼ਤਾ ਤੋੜ ਕੇ ਮਨ ਨਾਲ ਮਿੱਤਰਤਾ ਕਰਨ ਵਿਚ ਬਹੁਤੀ ਕਠਿਨਾਈ ਮਹਿਸੂਸ ਨਹੀਂ ਕਰਦਾ। ਇਉਂ ਲੱਗਦਾ ਹੈ ਕਿ ਪੱਛਮੀ ਦੁਨੀਆ ਵਿਚ ਮਨ ਦਾ ਸਿਧਾਂਤ ਕਿਸੇ ਸਿਧਾਂਤ ਸ਼ਾਸਤ੍ਰੀ ਨੇ ਘੜਿਆ ਅਤੇ ਪ੍ਰਚਾਰਿਆ ਨਹੀਂ, ਸਗੋਂ ਸਹਿਜੇ ਹੀ ਜੀਵਨ ਵਿਚੋਂ ਵਿਕਸਿਆ ਹੈ।

ਜਿਸ ਤਰ੍ਹਾਂ ਪੱਛਮੀ ਦੁਨੀਆ ਵਿਚ ਅਧਿਆਤਮਕ ਜਾਂ ਧਾਰਮਿਕ ਖੇਤਰ ਤੋਂ ਬਾਹਰ 'ਰੂਹ' ਸ਼ਬਦ ਦੀ ਵਰਤੋਂ ਲਗਭਗ ਲੋਪ ਹੋ ਚੁੱਕੀ ਹੈ, ਉਸੇ ਤਰ੍ਹਾਂ ਭਾਰਤੀ ਭਾਸ਼ਾਵਾਂ ਵਿਚ ਵੀ 'ਆਤਮਾ' ਸਬਦ ਦੀ ਵਰਤੋਂ ਘਟਦੀ ਜਾ ਰਹੀ ਹੈ। ਨਿੱਜੀ ਤੌਰ ਉੱਤੇ ਮੈਨੂੰ ਇਹ ਗੱਲ ਚੰਗੀ ਨਹੀਂ ਲੱਗਦੀ। ਇਸ ਸ਼ਬਦ ਦੇ ਅਸਲੇ ਅਤੇ ਆਕਾਰ ਵਿਚ ਮੈਨੂੰ ਉਚੇਰੀ ਸੁੰਦਰਤਾ ਨਜ਼ਰ ਆਉਂਦੀ ਹੈ। ਇਹ ਕਈ ਸ਼ਬਦਾਂ ਨਾਲ ਮਿਲ ਕੇ

ਸੁੰਦਰ ਸਮਾਸਾਂ ਦੀ ਉਤਪਤੀ ਕਰਨ ਦੀ ਯੋਗਤਾ ਰੱਖਦਾ ਹੈ। ਇਹ ਠੀਕ ਹੈ ਕਿ 'ਆਤਮ' ਦੀ ਥਾਂ 'ਸਵੈ' ਦੀ ਵਰਤੋਂ ਕਰਕੇ ਅਸੀਂ ਸਮਾਸ ਬਣਾ ਸਕਦੇ ਹਾਂ, ਪਰ ਸਾਰੇ ਨਹੀਂ। ਆਤਮ-ਰੱਖਿਆ ਦੀ ਥਾਂ ਸਵੈ-ਰੱਖਿਆ ਤਾਂ ਠੀਕ ਹੈ ਪਰ ਆਤਮ-ਬਲੀਦਾਨ ਦੀ ਥਾਂ ਸਵੈ-ਬਲੀਦਾਨ ਵਰਤਿਆ ਜਾਣਾ ਸੋਹਣਾ ਨਹੀਂ ਲੱਗਦਾ। ਇਸੇ ਤਰ੍ਹਾਂ 'ਸਵੈ-ਸਮਰਪਣ' ਸੁੰਦਰ ਸਮਾਸ ਹੋਣ ਉੱਤੇ ਵੀ ਆਤਮ-ਸਮਰਪਣ ਦੀ ਥਾਂ ਨਹੀਂ ਲੈ ਸਕਦਾ।

ਇਸ ਸ਼ਬਦ ਦਾ ਅਸਲਾ, ਇਸ ਦੀ ਅਰਥ-ਧੁਨੀ ਹੋਰ ਵੀ ਮਨੋਹਰ ਹੈ। ਇਹ ਮਨੁੱਖ-ਮਾਤ੍ਰ ਦੇ ਸਰਵ-ਸਾਂਝੇ ਅਸਲੇ ਦਾ ਲਖਾਇਕ ਹੈ। ਮੇਰੀ ਜਾਚੇ ਬੁੱਧ ਨੂੰ ਇਸ ਦੀ ਅਭਿੱਜਤਾ ਅਤੇ ਵਿਕਾਸਹੀਣਤਾ ਉੱਤੇ ਇਤਰਾਜ਼ ਸੀ : ਇਸ ਦੀ ਸਰਵ-ਵਿਆਪਕਤਾ ਉੱਤੇ ਨਹੀਂ। ਕਿਸੇ ਨਾ ਕਿਸੇ ਹੋਂਦ ਦੀ ਸਰਵ-ਵਿਆਪਕਤਾ ਪਰਵਾਨ ਕਰਨੀ ਹੀ ਪਵੇਗੀ; ਪਦਾਰਥ ਦੀ ਜਾਂ ਮਨ ਦੀ ਜਾਂ ਆਤਮਾ ਦੀ ਜਾਂ ਸੁੰਨ ਦੀ ਜਾਂ ਆਕਾਸ (Space) ਦੀ। ਸਪੇਸ ਜਾਂ ਪਦਾਰਥ ਦੀ ਸਰਵ-ਵਿਆਪਕਤਾ ਨਾਲ ਸਾਡੇ ਜੀਵਨ ਦੀ ਸੁੰਦਰਤਾ ਦਾ ਕੋਈ ਸੰਬੰਧ ਨਹੀਂ। ਸੁੰਨ ਨੂੰ ਸਰਵ-ਵਿਆਪਕ ਮੰਨਣ ਦਾ ਭਾਵ ਇਹ ਹੈ ਕਿ ਕੇਵਲ 'ਅਣਹੋਂਦ' ਹੀ ਸਰਵ-ਵਿਆਪਕ ਹੈ। ਜਿੰਨਾ ਚਿਰ 'ਹੋਂਦ' ਹੈ ਓਨਾ ਚਿਰ ਹੋਂਦ ਵਾਲੀ ਹਰ ਸ਼ੈ ਦੂਜੀ ਤੋਂ ਵੱਖਰੀ ਅਤੇ ਉਸ ਦੇ ਵਿਰੋਧ ਨਾਲ ਪ੍ਰੇਰਿਤ ਰਹੇਗੀ। ਜਿਸ ਨੂੰ ਅਸੀਂ ਪਿਆਰ ਕਹਿੰਦੇ ਹਾਂ ਉਹ ਦੋ ਵਿਰੋਧੀ ਇਕਾਈਆਂ ਜਾਂ ਹੋਂਦਾਂ ਵਿਚਲਾ ਕੋਈ ਸੰਬੰਧ ਬਣ ਕੇ ਰਹਿ ਜਾਵੇਗਾ। ਜਿਨ੍ਹਾਂ ਇਕਾਈਆਂ ਦੇ ਅਸਲੇ ਵਿਚ ਵਿਰੋਧ ਹੈ, ਉਨ੍ਹਾਂ ਵਿਚਲਾ ਪਿਆਰ ਇਕ ਭੁਲੇਖਾ ਹੈ, ਇਹ ਧੋਖਾ ਹੈ, ਇਕ ਝੂਠ ਹੈ। ਜੇ ਦੋ ਇਕਾਈਆਂ ਵਿਚਲੇ ਪਿਆਰ ਨੂੰ ਸੱਚਾ ਆਖਣਾ ਹੈ ਤਾਂ ਹੋਂਦ ਵਿਚ ਸਰਵ-ਵਿਆਪਕਤਾ ਪਰਵਾਨ ਕਰਨੀ ਜ਼ਰੂਰੀ ਹੈ।

ਮਨ ਮਨੁੱਖ ਦਾ ਸੂਖਮ ਅਤੇ ਸਮਝ ਪੈਣ ਯੋਗ ਅਸਲਾ ਹੈ। ਹਰ ਮਨੁੱਖ ਵਿਚਲਾ ਮਨ ਇਕ ਵੱਖਰੀ ਹੋਂਦ ਹੈ, ਇਕ ਇਕਾਈ ਹੈ, ਇਕ ਚੇਤਨਾ ਹੈ। ਨਿਰੋਲ ਚੇਤਨਾ ਦੇ ਰੂਪ ਵਿਚ ਇਹ ਸਰਵ-ਵਿਆਪਕ ਹੈ ਪਰ ਇਹ ਸਰਵ-ਵਿਆਪਕਤਾ ਜੀਵਨ ਦੇ ਸੌਂਦਰਯ ਲਈ ਉਵੇਂ ਹੀ ਨਿਰਾਰਥਕ ਹੈ ਜਿਵੇਂ ਪਦਾਰਥ ਜਾਂ ਸਪੇਸ ਦੀ ਸਰਵ-ਵਿਆਪਕਤਾ। ਨਿਰੋਲ ਚੇਤਨਾ ਤੋਂ ਅੱਗੇ ਮਨ ਦਾ ਹਰ ਵਿਕਾਸ ਉਸ ਦੀ ਵਿਅਕਤੀਗਤ ਹੋਂਦ ਦੇ ਅਹਿਸਾਸ ਨੂੰ ਪੱਕਿਆ ਕਰੀ ਜਾਂਦਾ ਹੈ। ਇਥੋਂ ਤਕ ਕਿ ਉਸ ਵਿਚਲੀ ਸ੍ਰੇਸ਼ਟ ਚੇਤਨਾ, ਉਸ ਦੀ ਵਿਵੇਕ ਬੁੱਧ ਜਾਂ ਉਸ ਦੀ ਤਰਕਸ਼ੀਲਤਾ ਵੀ ਉਸ ਦੀ ਹਉਮੈਂ ਜਾਂ ਉਸ ਦੀ ਵੱਖਰੀ ਹੋਂਦ ਦੀ 'ਚੇਤਨਾ' ਨੂੰ ਵਧਾਉਂਦੀ ਹੈ। ਪਰਵਿਰਤੀ ਭਾਵ, ਵਿਚਾਰ, ਵਿਸ਼ਵਾਸ, ਕਲਪਨਾ, ਉਤਸੁਕਤਾ, ਅਹਿਸਾਸ ਅਤੇ ਇੱਛਾ ਆਦਿਕ ਮਨ ਦੀ ਹਰ ਰੁਚੀ ਜਾਂ ਸ਼ਕਤੀ ਉਸ ਦੇ ਵਿਅਕਤਿਤਵ ਨੂੰ ਪੱਕਿਆਂ ਕਰਨ ਦੀ ਰੁਚੀ ਰੱਖਦੀ ਹੈ, ਤਾਂ ਵੀ ਭਾਵੁਕਤਾ ਦੀ ਅਵਸਥਾ ਬਿਲਕੁਲ ਵੱਖਰੀ ਹੈ। ਮਨ ਦੇ ਇਸ ਅਸਲੇ ਨੂੰ ਦੋ ਭਾਗਾਂ ਵਿਚ ਵੰਡ ਕੇ 'ਕਠੋਰ ਭਾਵੁਕਤਾ' ਅਤੇ 'ਕੋਮਲ ਭਾਵੁਕਤਾ' ਦਾ ਨਾਂ ਦਿੱਤਾ ਜਾ ਸਕਦਾ ਹੈ। ਕੋਮਲ ਭਾਵੁਕਤਾ ਮਨੁੱਖੀ ਮਨ ਦੀ ਇਕ ਅਜਿਹੀ ਰੁਚੀ ਹੈ ਜਿਸ ਦਾ ਵਿਕਾਸ ਉਸ ਵਿਚੋਂ ਵੱਖਰੀ ਹੋਂਦ ਨੂੰ ਸ਼ਣਾਈ

ਰੱਖਣ ਦੀ 'ਚਿੰਤਾ' ਘਟ ਕਰ ਸਕਦਾ ਹੈ। ਇਸ ਦੇ ਉਲਟ, ਕ੍ਰੋਧ, ਘਿਰਣਾ, ਈਰਖਾ, ਬਦਲਾ, ਡਰ ਆਦਿਕ ਕਠੋਰ ਭਾਵ ਮਨ ਦੀ ਵਿਅਕਤੀਗਤ ਹੋਂਦ ਦੀ ਚੇਤਨਾ ਅਤੇ ਚਿੰਤਾ ਨੂੰ ਵਧਾਉਂਦੇ ਹਨ। ਭਾਵਾਂ ਦੀ ਸਰਵ-ਵਿਆਪਕਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਨਾ ਹੀ ਕਿਸੇ ਨੇ ਕੀਤਾ ਹੈ। ਹੁਣ ਤਕ ਮਨੁੱਖ ਇਸ ਗੱਲੋਂ ਇਨਕਾਰ ਕਰਦਾ ਆ ਰਿਹਾ ਹੈ ਕਿ ਕੋਮਲ ਭਾਵਾਂ ਦੇ ਸੰਚਾਰ ਨਾਲ ਮਨੁੱਖਾਂ ਨੂੰ ਪਿਆਰ ਦੀ ਸਰਵ-ਵਿਆਪਕਤਾ ਦੇ ਵਿਸ਼ਵਾਸੀ ਬਣਾਇਆ ਜਾ ਸਕਦਾ ਹੈ। ਮਨੁੱਖਾਂ ਵਿਚ ਮਨੁੱਖਤਾ ਨਾਂ ਦੀ ਅਜਿਹੀ ਸਰਵ-ਵਿਆਪਕ ਹੋਂਦ ਜਿਹੜੀ ਉਨ੍ਹਾਂ ਨੂੰ ਸਾਧਾਰਨ ਜੀਵਨ ਦੇ ਸਾਧਾਰਨ ਵਿਰੋਧਾਂ ਤੋਂ ਪਰ੍ਹੇ ਲੈ ਜਾ ਕੇ ਮਨੁੱਖ ਹੋਣ ਦੇ ਸੁੰਦਰ ਅਹਿਸਾਸ ਨਾਲ ਭਰਪੂਰ ਕਰ ਸਕੇ, ਮੌਜੂਦ ਹੈ। ਇਸ ਹੋਂਦ ਦੀ ਸਰਵ-ਵਿਆਪਕਤਾ ਦੇ ਅਹਿਸਾਸ ਦਾ ਸਰਵ ਸ੍ਰੇਸ਼ਟ ਢੰਗ ਭਾਵਾਂ ਦੀ ਕੋਮਲਤਾ ਹੈ, ਅਕਲ ਦਾ ਵਾਧਾ ਜਾਂ ਵਿਸ਼ਵਾਸਾਂ ਦੀ ਕਠੋਰਤਾ ਨਹੀਂ। ਇਸ ਲਈ ਕੋਮਲ ਭਾਵਾਂ ਦੇ ਕੁੱਲ-ਜੋੜ ਨੂੰ ਆਤਮਾ ਆਖਣ ਵਿਚ ਮੈਂ ਕੋਈ ਬੁਰਾਈ ਨਹੀਂ ਮੰਨਦਾ। ਇਉਂ ਆਖਿਆ ਜਾਣ ਨਾਲ 'ਕੋਮਲ ਭਾਵ' ਮਨੁੱਖ ਦਾ ਅਸਲਾ ਹੋਣ ਦਾ ਆਭਾਸ ਹੁੰਦਾ ਹੈ। ਇਹ ਠੀਕ ਹੈ ਕਿ ਸਮੁੱਚਾ ਮਨ ਮਨੁੱਖ ਦਾ ਅਸਲਾ ਹੈ, ਪਰ ਸਮੁੱਚੇ ਮਨ ਵਿਚ ਕਿੰਨਾ ਕੁਝ ਅਜਿਹਾ ਹੈ ਜਿਸ ਨੂੰ ਦੁਸ਼ਟਤਾ ਅਤੇ ਸੁਆਰਥ ਕਹਿ ਕੇ ਅਸੀਂ ਇਸ ਨੂੰ ਆਪਣਾ ਅਸਲਾ ਮੰਨਣੋਂ ਇਨਕਾਰੀ ਹੋਣਾ ਪਸੰਦ ਕਰਾਂਗੇ। ਆਤਮਾ ਨੂੰ ਕੋਮਲ ਭਾਵੁਕਤਾ ਦੇ ਅਰਥਾਂ ਵਿਚ ਅਤੇ ਕੋਮਲ ਭਾਵੁਕਤਾ ਨੂੰ ਮਨੋ-ਵਿਕਾਸ ਦੀ ਮੰਜ਼ਲ ਦੇ ਅਰਥਾਂ ਵਿਚ ਵਰਤਿਆ ਜਾਣਾ, ਜੇ ਹੋਰ ਕਿਤੇ ਨਹੀਂ ਤਾਂ ਕਲਾ ਦੀ ਦੁਨੀਆਂ ਵਿਚ ਬਹੁਤ ਉਚਿਤ ਹੈ। ਕਿਉਂ ਜੁ ਮੈਂ ਪਰਿਵਾਰਕ ਜੀਵਨ ਤੋਂ ਪਿੱਛੋਂ ਕਲਾ ਨੂੰ ਮਨੁੱਖੀ ਮਨ ਦੇ ਵਿਕਾਸ ਦਾ ਸ੍ਰੇਸ਼ਟ ਸਾਧਨ ਮੰਨਦਾ ਹਾਂ, ਇਸ ਲਈ ਕੋਮਲ ਭਾਵੁਕਤਾ ਦੀ ਥਾਂ 'ਆਤਮਾ' ਸ਼ਬਦ ਦੀ ਵਰਤੋਂ ਕਰਨ ਦੀ ਖੁਲ੍ਹ ਲੈਣੀ ਚਾਹੁੰਦਾ ਹਾਂ। ਕੋਮਲ ਭਾਵਾਂ ਉੱਤੇ ਆਧਾਰਿਤ ਮਨੁੱਖੀ ਸੰਬੰਧਾਂ ਨੂੰ ਆਤਮਿਕ ਰਿਸ਼ਤੇ ਆਖਣ ਦਾ ਰਿਵਾਜ ਚੋਖਾ ਪੁਰਾਣਾ ਹੈ। ਕਲਾ ਨਾਲ ਸੰਬੰਧਿਤ ਮੇਰੇ ਲੇਖਾਂ ਵਿਚ ਵਰਤਿਆ ਹੋਇਆ ਸ਼ਬਦ 'ਆਤਮਾ' ਕੋਮਲ ਭਾਵ ਦੇ ਅਰਥਾਂ ਦਾ ਲਖਾਇਕ ਮੰਨਿਆ ਜਾਣਾ ਚਾਹੀਦਾ ਹੈ। ਉਂਜ ਇਸ ਸ਼ਬਦ ਦੇ ਇਸ ਨਾਲੋਂ ਚੰਗੇਰੇ ਵਿਵਹਾਰਕ ਅਰਥ ਲੱਭ ਸਕਣੇ ਸੌਖੇ ਵੀ ਨਹੀਂ ਹਨ।

*('ਰੂਪਾਂਤਰ', ਅੰਕ ਨੰਬਰ 7 ਵਿਚੋਂ)*

# ਲੇਖਕ-ਪਰਿਚਯ

## ਪ੍ਰੋ. ਪੂਰਨ ਸਿੰਘ
(1881-1931)

ਜਨਮ : ਪਿੰਡ ਸਲਹੱਡ, ਤਹਿਸੀਲ ਐਬਟਾਬਾਦ (ਅੱਜਕੱਲ੍ਹ ਪਾਕਿਸਤਾਨ) ਸ. ਕਰਤਾਰ ਸਿੰਘ ਦੇ ਘਰ ਹੋਇਆ।

ਆਧੁਨਿਕ ਪੰਜਾਬੀ ਕਵਿਤਾ (ਸੈਲਾਨੀ ਛੰਦ) ਦਾ ਜਨਮਦਾਤਾ। ਨਿਬੰਧ-ਕਲਾ ਦਾ ਮਹਾਂ-ਰਥੀ। ਅੰਗ੍ਰੇਜ਼ੀ ਭਾਸ਼ਾ ਦਾ ਪ੍ਰਬੀਨ ਲੇਖਕ। ਆਪ ਇਕੋ ਵੇਲੇ ਸਾਇੰਸਦਾਨ ਤੇ ਸਾਹਿਤਕਾਰ ਵੀ ਸਨ। ਖ਼ੂਬਸੂਰਤ ਗੱਲ ਇਹ ਹੈ ਕਿ ਆਪ ਨੇ ਸਾਹਿਤ ਸਿਰਫ ਰਚਿਆ ਨਹੀਂ ਜੀਵਿਆ ਵੀ ਹੈ।' 'ਪੂਰਨ ਸਿੰਘ ਜੀਵਨੀ ਤੇ ਕਵਿਤਾ' ਪੁਸਤਕ ਦੇ ਮੁਖਬੰਧ ਵਿਚ ਮਾਇਆ ਦੇਵੀ, ਆਪ ਦੀ ਪਤਨੀ, ਨੇ ਆਪ ਸੰਬੰਧੀ ਨਿਜੀ ਤਜਰਬੇ ਤੋਂ ਜੋ ਕੁਝ ਲਿਖਿਆ ਹੈ ਉਸ ਤੋਂ ਆਪ ਅਲੌਕਿਕ ਪ੍ਰਤਿਭਾ ਵਾਲੇ, ਪੂਰਨ ਮਨੁੱਖ ਪ੍ਰਤੀਤ ਹੁੰਦੇ ਹਨ।

ਕਿਹਾ ਜਾਂਦਾ ਹੈ ਕਿ ਆਪ ਨੂੰ ਕਿਸੇ ਨੇ ਦੱਸਿਆ ਕਿ ਪੰਜਾਬੀ ਵਿਚ ਲੇਖਾਂ ਦੀ ਕੋਈ ਪੁਸਤਕ ਹੀ ਨਹੀਂ ਹੈ। 'ਅੱਛਾ' ਆਪ ਨੇ ਆਖਿਆ। ਦੋ ਦਿਨ ਦੋ ਰਾਤਾਂ ਬੈਠੇ ਲਿਖਦੇ ਰਹੇ ਤੇ 'ਖੁੱਲ੍ਹੇ ਲੇਖ' ਕਿਤਾਬ ਲਿਖ ਦਿੱਤੀ।

ਆਪ ਮੂਲ ਰੂਪ ਵਿਚ ਕਵੀ ਸਨ ਤੇ ਰਚਨਾ, ਵੇਗ ਅਧੀਨ ਕਰਦੇ ਸਨ। ਇਸੇ ਕਰਕੇ ਆਪ ਦੀ ਵਾਰਤਕ ਵਿਚ ਵੀ ਕਵਿਤਾ ਵਾਂਗ ਬੁੱਧੀ ਤਰਕ ਦੀ ਥਾਂ ਜਜ਼ਬਾ ਪ੍ਰਧਾਨ ਹੈ। ਆਪ ਦੀ ਵਾਰਤਕ ਅਲੰਕਾਰਿਕ ਤੇ ਕਾਵਿਮਈ ਹੈ।

ਪ੍ਰੋ. ਪੂਰਨ ਸਿੰਘ, ਵਿਗਿਆਨ, ਕੋਮਲ ਕਲਾ, (ਸਾਹਿਤ, ਦੇਸ਼ ਭਗਤੀ, ਵਤਨ-ਮਿੱਟੀ ਦਾ ਪਿਆਰ, ਤਿਆਗ ਤੇ ਸੁੰਦਰਤਾ ਦਾ ਮੁਜੱਸਮ ਸਨ। ਮਾਇਆ ਦੇਵੀ (ਸੁਪਤਨੀ) ਨੇ ਜੋ ਭੂਮਿਕਾ (75 ਪੰਨਿਆਂ ਦੀ) ਲਿਖੀ ਹੈ, ਉਹ ਪੰਜਾਬੀ ਸਾਹਿਤ ਵਿਚ ਪਤਨੀ-ਪਿਆਰ ਦੀ ਅਮਰ ਤਸਵੀਰ ਹੈ। ਆਪ ਪੰਜਾਬ, ਭਾਰਤ ਤੇ ਬਦੇਸ਼ਾਂ ਵਿਚ ਵੀ ਪ੍ਰਸਿਧ ਹਨ। ਲੈਕਚਰ ਕਰਦੇ ਤਾਂ ਮੰਤਰ-ਮੁਗਧ ਕਰ ਦੇਂਦੇ। ਸੁਆਮੀ ਰਾਮ ਤੀਰਥ, ਭਾਈ ਵੀਰ ਸਿੰਘ, ਖ਼ੁਦਾਦਾਦ ਅਤੇ ਕਈ ਪ੍ਰਸਿਧ ਦੇਸ਼-ਭਗਤਾਂ ਦੇ ਪਰਮ ਮਿੱਤਰ ਸਨ। ਇਕ ਮਿੱਤਰ ਦੀ (ਟੀ. ਬੀ. ਬਿਮਾਰ) ਸੇਵਾ ਕਰਦੇ ਖ਼ੁਦ ਬਿਮਾਰ ਹੋ ਗਏ, 1931 ਵਿਚ ਸੁਰਗਵਾਸ ਹੋ ਗਏ।

ਅੱਜ ਉਨ੍ਹਾਂ ਦੀਆਂ ਦਰਜਨ ਤੋਂ ਉਪਰ ਪੁਸਤਕਾਂ ਪੰਜਾਬੀ ਤੇ ਅੰਗ੍ਰੇਜ਼ੀ ਵਿਚ ਪ੍ਰਕਾਸ਼ਿਤ

ਹੋ ਗਈਆਂ ਹਨ । 'ਬੌਣੇ ਬੂਟੇ' (ਜਾਪਾਨੀ) ਤੇ 'ਮੋਇਆਂ ਦੀ ਜਾਗ' (ਰੂਸੀ) ਦੋ ਪ੍ਰਸਿਧ ਅਨੁਵਾਦ ਵੀ ਕੀਤੇ । ਪੰਜਾਬੀ ਜ਼ਬਾਨ ਸੁਭਾਗੀ ਹੈ ਜਿਸ ਨੂੰ ਵੀਹਵੀਂ ਸਦੀ ਦੇ ਪ੍ਰਾਰੰਭ ਵਿਚ ਹੀ ਅਜਿਹਾ ਪ੍ਰਭੁਤਾਸ਼ੀਲ ਸਪੁੱਤਰ ਪ੍ਰਾਪਤ ਹੋਇਆ ।

## ਪ੍ਰਿੰ. ਤੇਜਾ ਸਿੰਘ

(1893-1959)

ਜਨਮ : ਅਡਿਆਲਾ (ਰਾਵਲਪਿੰਡੀ) ਪਿਤਾ : ਭਾਈ ਭਲਾਕਰ ਸਿੰਘ । ਅੰਗ੍ਰੇਜ਼ੀ ਜ਼ਬਾਨ ਦਾ ਮਹਾਨੁਭਵੀ, ਅਕਾਲੀ ਮੋਰਚਿਆਂ ਦਾ ਦਿਮਾਗ, ਪ੍ਰਥਮ ਸ੍ਵੈਜੀਵਨੀਕਾਰ ਇਕ ਅਤਿ ਗਰੀਬ ਪਰਿਵਾਰ ਵਿਚ ਕੰਵਲ-ਫੁੱਲ ਵਾਂਗ ਉਦਭਵ ਹੋਇਆ ਤੇ ਆਪਣੀ ਵਿਦਵਤਾ ਕਾਰਣ ਪੰਜਾਬ ਦਾ ਰੋਸ਼ਨ-ਸਿਤਾਰਾ ਬਣ ਗਿਆ । 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਆਪ ਦੀ ਅਮਰ ਰਚਨਾ ਹੈ ।

ਆਪ ਨੇ ਪੰਜਾਬੀ ਵਾਰਤਕ ਨੂੰ ਠੇਠ, ਟਕਸਾਲੀ, ਸ਼ੁਧ, ਮੁਹਾਵਰੇਦਾਰ, ਵਿਗਿਆਨਕ ਤੇ ਹੁਨਰੀ ਬਣਾਉਣ ਵਿਚ ਬੜਾ ਹਿੱਸਾ ਪਾਇਆ । ਆਪ ਦੀ ਸ਼ਬਦ ਚੋਣ, ਸ਼ਬਦ-ਜੜਤ, ਵਾਕ ਬਣਤਰ, ਸੂਝ ਭਰਪੂਰ ਤੇ ਬੇਨੁਕਸ ਹੈ । ਇਸੇ ਕਾਰਨ ਆਪ ਨੂੰ ਪੰਜਾਬੀ ਦਾ 'ਸ਼ੁੱਧ' ਲਿਖਾਰੀ ਆਖਿਆ ਜਾਂਦਾ ਹੈ ।

'ਨਵੀਆਂ ਸੋਚਾਂ' ਆਪ ਦੀ ਕਲਾਮਈ ਸਾਹਿਤਕ ਵਾਰਤਕ ਦਾ ਵਧੀਆ ਨਮੂਨਾ ਹੈ ।

'ਆਰਸੀ' ਆਪ ਨੇ ਸ੍ਵੈ-ਜੀਵਨੀ ਲਿਖੀ ਹੈ, ਜੋ ਆਪਣੀ ਸ਼ੈਲੀ ਕਾਰਣ ਇਕ ਮੀਲ-ਪੱਥਰ ਬਣ ਚੁਕੀ ਹੈ । ਸਿਖ ਇਤਿਹਾਸ ਤੇ ਅਕਾਲੀ ਮੋਰਚਿਆਂ ਦੇ ਸੰਘਰਸ਼ ਬਾਰੇ ਆਪ ਦੀਆਂ ਪੁਸਤਕਾਂ ਸਾਰੇ ਭਾਰਤ ਵਿਚ ਪ੍ਰਸਿੱਧ ਹਨ । ਪ੍ਰਿੰ. ਤੇਜਾ ਸਿੰਘ ਦੀ ਬਣਾਈ 'ਅੰਗ੍ਰੇਜ਼ੀ-ਪੰਜਾਬੀ ਡਿਕਸ਼ਨਰੀ' ਅਜੋਕੇ ਵਿਸ਼ਵ ਵਿਦਿਆਲਿਆਂ ਦੇ ਵਿਦਵਾਨਾਂ ਲਈ ਇਕ ਚੁਣੌਤੀ ਹੈ । ਕੇਵਲ 22 ਨਿਬੰਧ ਲਿਖ ਕੇ ਉਹ ਪੰਜਾਬੀ ਦੇ ਆਧੁਨਿਕ ਨਿਬੰਧ ਦੇ ਪਿਤਾਮਾ ਆਖੇ ਜਾਂਦੇ ਹਨ ।

## ਲਾਲ ਸਿੰਘ ਕਮਲਾ ਅਕਾਲੀ

ਪੰਜਾਬੀ ਵਿਚ ਜਿਸ ਨੇ ਵੀ 'ਮੇਰਾ ਵਲੈਤੀ ਸਫਰਨਾਮਾ' ਯਾਤ੍ਰਾ-ਪੁਸਤਕ ਪੜ੍ਹੀ ਹੈ ਉਹ ਉਸ ਨੂੰ ਕਦੀ ਵੀ ਨਹੀਂ ਭੁਲ ਸਕਦੇ । ਲੁਧਿਆਣਾ ਦੇ ਇਕ ਵੱਡੇ ਜ਼ਿਮੀਦਾਰ-ਘਰਾਣੇ ਵਿਚ ਪੈਦਾ ਹੋਏ ਇਸ ਮਹਾਰਥੀ ਨੇ ਉਦੋਂ ਲੰਡਨ ਤੇ ਪੈਰਿਸ ਦੀ ਯਾਤ੍ਰਾ ਕੀਤੀ ਜਦੋਂ ਕੋਈ ਕੋਈ ਪੰਜਾਬੀ ਬਾਹਰ ਕੇਵਲ ਦੇਸ਼ਾਂਤਰ ਰਟਨ ਲਈ ਜਾਇਆ ਕਰਦੇ ਸਨ । ਉਸ ਨੇ ਆਧੁਨਿਕ ਨਿਬੰਧ ਲਿਖਣ ਵਿਚ ਵੀ ਪ੍ਰਾਥਮਿਕਤਾ ਦਾ ਪ੍ਰਮਾਣ ਦਿਤਾ ।

ਲਾਲ ਸਿੰਘ ਕਮਲਾ ਅਕਾਲੀ ਪੰਜਾਬੀ ਦੇ ਪ੍ਰਸਿੱਧ ਵਾਰਤਕ ਲੇਖਕ ਹਨ । ਮੇਰਾ ਵਲਾਇਤੀ ਸਫਰਨਾਮਾ ਤੇ 'ਮੌਤ ਰਾਣੀ ਦਾ ਘੁੰਡ' ਉਨ੍ਹਾਂ ਦੀਆਂ ਪ੍ਰਸਿੱਧ ਵਾਰਤਕ ਪੁਸਤਕਾਂ ਹਨ । ਵਾਰਤਕ ਤੋਂ ਬਿਨਾ ਉਨ੍ਹਾਂ ਨੇ ਕਹਾਣੀਆਂ ਵੀ ਲਿਖੀਆਂ ਹਨ । ਉਨ੍ਹਾਂ ਦੀ ਕਹਾਣੀ

'ਕਮਲਾ ਅਕਾਲੀ' ਬਹੁਤ ਹੀ ਚਰਚਿਤ ਰਹੀ ਹੈ ਅਤੇ ਇਹ ਕਹਾਣੀ ਲੇਖਕ ਦੇ ਨਾਂ ਨਾਲ ਪੱਕੇ ਤੌਰ ਤੇ ਹੀ ਜੁੜ ਗਈ ਹੈ। ਹਲਕੀ-ਫੁਲਕੀ ਹੋਣ ਦੇ ਬਾਵਜੂਦ ਉਨ੍ਹਾਂ ਦੀ ਵਾਰਤਕ ਗੰਭੀਰ ਮਸਲਿਆ ਨੂੰ ਪੇਸ਼ ਕਰਦੀ ਹੈ। ਇਸ ਸੰਗ੍ਰਹਿ ਵਿਚ ਉਨ੍ਹਾਂ ਦਾ ਲੇਖ 'ਕੀ ਮੌਤ ਨਾਮ ਨਾਸ ਹੋਣ ਦਾ ਹੈ ?' ਸ਼ਾਮਿਲ ਕੀਤਾ ਗਿਆ ਹੈ। ਇਸ ਲੇਖ ਵਿਚ ਉਨ੍ਹਾਂ ਨੇ ਮੌਤ ਵਰਗੇ ਗੰਭੀਰ ਮਸਲੇ ਨੂੰ ਹਲਕੇ-ਫੁਲਕੇ ਅੰਦਾਜ਼ ਵਿਚ ਨਵੇਂ ਢੰਗ ਨਾਲ ਪੇਸ਼ ਕਰਨ ਦਾ ਯਤਨ ਕੀਤਾ ਹੈ।

ਆਮ ਤੌਰ ਤੇ ਮੰਨਿਆ ਜਾਂਦਾ ਹੈ ਕਿ ਮੌਤ ਤੋਂ ਬਾਅਦ ਆਦਮੀ ਇਸ ਦੁਨੀਆ ਵਿਚ ਕੀਤੇ ਹੋਏ ਚੰਗੇ ਜਾਂ ਮਾੜੇ ਕਰਮਾਂ ਦੇ ਆਧਾਰ ਤੇ ਸਵਰਗ ਜਾਂ ਨਰਕ ਵਿਚ ਚਲਾ ਜਾਂਦਾ ਹੈ ਅਤੇ ਜਾਂ ਚੌਰਾਸੀ ਲੱਖ ਜੂਨਾਂ ਦੇ ਗੇੜ ਵਿਚ ਭਟਕਦਾ ਰਹਿੰਦਾ ਹੈ। ਪਰ. ਇਸ ਪਰੰਪਰਾਗਤ ਸੋਚ ਦੇ ਮੁਕਾਬਲੇ ਇਸ ਲੇਖ ਵਿਚ ਮਨੁੱਖੀ ਸਰੀਰ ਨੂੰ ਇਕ ਪਦਾਰਥ ਮੰਨ ਕੇ ਮੌਤ ਨੂੰ ਇਸ ਪਦਾਰਥ ਵਿਚ ਵਾਪਰਣ ਵਾਲੀ ਅਹਿਮ ਤਬਦੀਲੀ ਦੱਸਿਆ ਗਿਆ ਹੈ। ਲੇਖਕ ਅਨੁਸਾਰ ਮੌਤ ਸਾਨੂੰ ਇਸ ਕਰਕੇ ਡਰਾਉਣੀ ਜਾਪਦੀ ਹੈ ਕਿਉਂਕਿ ਅਸੀਂ ਇਸ ਦੁਨੀਆ ਨਾਲ ਮੋਹ ਦਾ ਰਿਸ਼ਤਾ ਬਣਾਇਆ ਹੈ ਅਤੇ ਇਸ ਦੁਨੀਆ ਨੂੰ ਛੱਡ ਕੇ ਜਾਣ ਦਾ ਵਿਚਾਰ ਹੀ ਸਾਡੀ ਆਤਮਾ ਨੂੰ ਕੰਬਣੀ ਲਾ ਦਿੰਦਾ ਹੈ।

ਵਿਗਿਆਨਕ ਧਾਰਨਾਵਾਂ ਨੂੰ ਆਧਾਰ ਬਣਾ ਕੇ ਲੇਖਕ ਦੱਸਦਾ ਹੈ ਕਿ ਪਦਾਰਥ ਨੂੰ ਨਾ ਤਾਂ ਪੈਦਾ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਇਸ ਦਾ ਮੁਕੰਮਲ ਖਾਤਮਾ ਹੋ ਸਕਦਾ ਹੈ। ਇਹ ਤਾਂ ਕੇਵਲ ਆਪਣਾ ਰੂਪ ਹੀ ਬਦਲਦਾ ਹੈ। ਇਸੇ ਲੇਖ ਵਿਚ ਅੱਗੇ ਚਲ ਕੇ ਲੇਖਕ ਦੱਸਦਾ ਹੈ ਕਿ ਜੇ ਮੌਤ ਨਾ ਹੋਵੇ ਤਾਂ ਦੁਨੀਆ ਦਾ ਸਰੂਪ ਇਤਨਾ ਭਿਆਨਕ ਬਣ ਜਾਵੇਗਾ ਕਿ ਇਹ ਮਨੁੱਖ ਦੇ ਰਹਿਣ ਦੇ ਕਾਬਲ ਹੀ ਨਹੀਂ ਰਹਿ ਜਾਵੇਗੀ। ਇਸੇ ਕਰਕੇ ਦੁਨੀਆ ਦੇ ਸੁਚੱਜੇ ਢੰਗ ਨਾਲ ਚਲਦੇ ਰਹਿਣ ਲਈ ਮੌਤ ਜ਼ਰੂਰੀ ਹੈ। ਸਾਨੂੰ ਜ਼ਿੰਦਗੀ ਚੰਗੀ ਹੀ ਇਸ ਕਰਕੇ ਲਗਦੀ ਹੈ ਕਿਉਂਕਿ ਇਹ ਥੋੜ੍ਹਚਿਰੀ ਹੈ। ਦੂਸਰੇ, ਮੌਤ ਦਾ ਡਰ ਹੀ ਆਦਮੀ ਨੂੰ ਚੰਗੇ ਕੰਮ ਕਰਨ ਲਈ ਪ੍ਰੇਰਦਾ ਹੈ। ਇਸੇ ਕਰਕੇ ਮੌਤ ਦੀ ਅਣਹੋਂਦ ਵਿਚ ਮਨੁੱਖ ਆਪਣੀਆਂ ਚੰਗਿਆਈਆਂ ਦਾ ਤਿਆਗ ਕਰਕੇ ਪੱਥਰ-ਦਿਲ ਬਣ ਜਾਵੇਗਾ ਅਤੇ ਉਸ ਵਿਚੋਂ ਮਨੁੱਖਤਾ ਦਾ ਅੰਸ਼ ਗਾਇਬ ਹੋ ਜਾਵੇਗਾ। ਕਿਸੇ ਵੀ ਵਸਤੂ ਦੀ ਬਹੁਤਾਤ ਉਸ ਪ੍ਰਤਿ ਖਿੱਚ ਨੂੰ ਖ਼ਤਮ ਕਰ ਦੇਂਦੀ ਹੈ। ਇਸ ਨੂੰ ਜ਼ਿੰਦਗੀ ਦੇ ਮੋਹ ਦੇ ਸੰਦਰਭ ਵਿਚ ਲੇਖਕ ਨੇ 'ਮਾਈਦਾਸ ਦੇ ਵਰ' ਦੀ ਕਥਾ ਰਾਹੀਂ ਸਮਝਾਉਣ ਦਾ ਯਤਨ ਕੀਤਾ ਹੈ।

ਪੰਜਾਬੀ ਦੀ ਕੋਈ ਵੀ ਵਾਰਤਕ ਪੁਸਤਕ ਕਮਲਾ ਅਕਾਲੀ ਬਿਨਾਂ ਮੁਕੰਮਲ ਨਹੀਂ ਸਮਝੀ ਜਾਂਦੀ। ਅਜੋਕੇ ਨਿਬੰਧਕਾਰ (ਜੋ ਕਿ ਬਹੁਤ ਘਟ ਗਿਣਤੀ ਵਿਚ ਹਨ) ਉਸ ਤੋਂ ਵੱਡੀ ਪ੍ਰੇਰਣਾ ਲੈ ਸਕਦੇ ਹਨ।

## ਗੁਰਬਖ਼ਸ਼ ਸਿੰਘ (ਪ੍ਰੀਤਲੜੀ)

(1895-1980)

ਪੰਜਾਬ ਵਿਚ ਨਵ-ਜਾਗ੍ਰਿਤੀ ਦਾ ਪਿਤਾਮਾ, ਸਿਆਲਕੋਟ ਵਿਚ ਸਰਦਾਰ ਪਸ਼ੌਰਾ ਸਿੰਘ

ਦੇ ਘਰ 1895 ਵਿਚ ਪੈਦਾ ਹੋਇਆ । ਅਮਰੀਕਾ ਵਿਚ ਜਾ ਕੇ ਇੰਜੀਨੀਅਰਿੰਗ ਦੀ ਉਚ ਡਿਗਰੀ ਪ੍ਰਾਪਤ ਕੀਤੀ । ਵੱਡੀ ਸਰਕਾਰੀ ਨੌਕਰੀ ਤਿਆਗ ਪੰਜਾਬੀ ਵਿਚ ਉਚ ਪੱਧਰ ਦੀ ਪੱਤਰਕਾਰੀ ਦਾ ਮੁੱਢ ਬੱਧਾ — ਪ੍ਰੀਤਲੜੀ ਸਤੰਬਰ, 1933 ਵਿਚ ਸਮਾਧ ਬਾਬਾ ਫੂਲਾ ਸਿੰਘ, ਨੌਸ਼ਹਿਰਾ ਤੋਂ ਪ੍ਰਾਰੰਭ ਕੀਤੀ, ਜੋ ਅੱਜ ਤਕ ਨਿਰੰਤਰ ਛਪ ਰਹੀ ਹੈ । ਮਾਂ ਦੇ ਦੁੱਧ 'ਚੋਂ ਸਿਖੀ ਪੰਜਾਬੀ ਜ਼ਬਾਨ ਨੂੰ ਅਤਿ ਸੁਹਜਮਈ ਰੂਪ ਦਿਤਾ । 'ਪ੍ਰੀਤ-ਨਗਰ' ਵਸਾ ਕੇ ਆਪਣੇ ਸੁਪਨੇ ਸਾਕਾਰ ਕੀਤੇ ਅਤੇ ਨਵੀਂ ਪੀੜ੍ਹੀ ਦੇ ਵੱਡੇ ਕਵੀਆਂ ਤੇ ਲੇਖਕਾਂ ਨੂੰ ਪ੍ਰੇਰਿਤ ਕੀਤਾ । ਅਗਾਂਹ-ਵਧੂ ਵਿਚਾਰ ਸਾਰੀ ਜ਼ਿੰਦਗੀ ਅਪਨਾਈ ਰਖੇ ।

ਆਪ ਨੇ ਪੰਜਾਬੀ ਸਾਹਿਤ ਤੇ ਬੋਲੀ ਦੀ ਜੋ ਸੇਵਾ ਕੀਤੀ ਹੈ ਉਹ ਅਸੀਮ ਹੈ । ਆਪ ਨੂੰ ਆਧੁਨਿਕ ਪੰਜਾਬੀ ਗੱਦ ਦਾ ਮਹਾਨ ਉਸਰਈਆ ਆਖਿਆ ਜਾਂਦਾ ਹੈ । ਆਪ ਦਾ ਵਿਸ਼ਾਲ ਤਜਰਬਾ, ਡੂੰਘਾ ਅਧਿਐਨ ਤੇ ਅਥਾਹ ਮਿਹਨਤ ਪੰਜਾਬੀ ਸਾਹਿਤ ਤੇ ਬੋਲੀ ਲਈ ਵਰਦਾਨ ਸਾਬਤ ਹੋਏ । ਆਪ ਨੇ ਪੰਜਾਬੀ ਵਾਰਤਕ ਨੂੰ ਸੀਮਿਤ ਘੇਰੇ ਵਿਚੋਂ ਕੱਢ ਕੇ ਸੰਸਾਰ ਸਾਹਿਤ ਦੇ ਹਾਣ ਦੀ ਬਣਾਨ ਦੀ ਪ੍ਰਬਲ ਕੋਸ਼ਿਸ਼ ਕੀਤੀ । ਵਾਰਤਕ (ਨਿਬੰਧ) ਦੀਆਂ ਦੋ ਦਰਜਨ ਪੁਸਤਕਾਂ ਲਿਖੀਆਂ । ਤਿੰਨ ਨਾਟਕ, ਦੋ ਨਾਵਲ, ਦਸ ਕਹਾਣੀ ਸੰਗ੍ਰਹਿ ਅਤੇ 'ਏਸ਼ੀਆ ਦਾ ਚਾਨਣ' ਅਤੇ 'ਇਕ ਦੁਨੀਆ ਦੇ ਤੇਰਾਂ ਸੁਪਨੇ' ਅਨੁਵਾਦ ਕੀਤੇ । ਗੋਰਕੀ ਦੀ ਰਚਨਾ (The mother) ਦਾ ਪ੍ਰਮਾਣਿਕ ਅਨੁਵਾਦ ਕੀਤਾ ।

ਇਕ ਹਫਤਾਵਾਰੀ 'ਪ੍ਰੀਤ-ਸੈਨਿਕ' ਵੀ ਕੁਝ ਸਮਾ ਪ੍ਰਕਾਸ਼ਿਤ ਕੀਤਾ । 'ਬਾਲ-ਸੰਦੇਸ਼' ਤਾਂ ਅਜ ਤਕ ਛਪ ਰਿਹਾ ਹੈ । ਦੁਨੀਆ ਦੇ ਅਨੇਕਾਂ ਮੁਲਕਾਂ ਦੀ ਯਾਤਰਾ ਕੀਤੀ ਅਤੇ 'ਅਮਨ ਲਹਿਰ' ਦੇ ਵਾਈਸ ਪ੍ਰਜ਼ੀਡੈਂਟ ਵੀ ਰਹੇ । ਕੁਝ ਸਮਾ ਦਿੱਲੀ ਜਾਣਾ ਪਿਆ ਪਰ ਅੰਤ ਸਮੇਂ ਆਪਣੇ ਵਸਾਏ ਪ੍ਰੀਤ--ਨਗਰ ਵਿਚ ਹੀ ਗੁਰਪੁਰੀ ਸਿਧਾਰੇ । 'ਨਵਾਂ ਸ਼ਿਵਾਲਾ', 'ਖੁਲ੍ਹਾ ਦਰ', 'ਮੇਰੀਆਂ ਅਭੁੱਲ ਯਾਦਾਂ', 'ਪ੍ਰਸੰਨ ਲੰਮੀ ਉਮਰ' ਅਤੇ 'ਮੇਰੀ ਜੀਵਨ-ਕਹਾਣੀ' ਅਮਰ ਰਚਨਾਵਾਂ ਹਨ । ਇਕ ਯੁੱਗ 1933 ਤੋਂ 1965 ਤਕ ਦੇ ਲੇਖਕ ਤੇ ਯੁਵਕ ਉਸ ਦੇ ਸਦਾ ਦੇਣਦਾਰ ਰਹਿਣਗੇ । ਪੰਜਾਬੀ ਸਾਹਿਤ ਅਜਿਹੇ ਉੱਚੇ ਕੱਦ ਦੇ ਲੇਖਕਾਂ ਕਾਰਣ ਸੰਸਾਰ ਵਿਚ ਜਾਣਿਆ ਜਾਂਦਾ ਹੈ ।

## ਸਿਰਦਾਰ ਕਪੂਰ ਸਿੰਘ

ਬਚਪਨ ਤੋਂ ਹੀ ਪ੍ਰਭੁਤਾਸ਼ੀਲ ਸਨ, ਅੰਗ੍ਰੇਜ਼ੀ ਰਾਜ ਦੇ ਪ੍ਰਥਮ ਸਿਖ ਆਈ. ਸੀ. ਐਸ. ਸਨ । ਵਡੀਆਂ ਪ੍ਰਸ਼ਾਸਕੀ ਪਦਵੀਆਂ ਮਿਲੀਆਂ, ਪਰ ਆਜ਼ਾਦੀ ਪ੍ਰਾਪਤੀ ਉਪਰੰਤ ਪੰਡਤ ਜਵਾਹਰ ਲਾਲ ਨਹਿਰੂ ਤੇ ਸਰਦਾਰ ਪਟੇਲ ਨਾਲ ਮਤਭੇਦ ਹੋਣ ਕਾਰਣ ਨਿਰਧਾਰਿਤ ਸਮੇਂ ਤੋਂ ਪਹਿਲਾਂ ਹੀ ਅਵਕਾਸ਼ਿਤ ਕਰ ਦਿਤੇ ਗਏ । ਰੋਹ ਵਜੋਂ 'ਸਾਚੀ ਸਾਖੀ' ਪੁਸਤਕ ਲਿਖੀ, ਜੋ ਕਿ ਸਰਕਾਰੀ ਭੇਦਾਂ ਤੋਂ ਪਰਦਾ ਚੁਕਦੀ ਸੀ, ਜੋ ਜ਼ਬਤ ਹੋ ਗਈ । ਅੱਜ ਕਲ੍ਹ ਆਮ ਸੁਲੱਭ ਹੈ । ਉਨ੍ਹਾਂ ਨਾਲ ਨੌਕਰੀ ਵਿਚ ਜੋ ਬੇਇਨਸਾਫੀ ਹੋਈ, ਉਸ ਕਾਰਣ ਸਿਖ ਕੌਮ ਵਿਚ ਅੰਤਰਗਤ ਰੋਸ ਸੀ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪ ਨੂੰ

ਪ੍ਰੋਫੈਸਰ ਆਫ ਸਿਖਇਜ਼ਮ ਦੀ ਉਪਾਧੀ ਦਿਤੀ। ਸੁਤੰਤਰ ਪਾਰਟੀ ਵਿਚ ਸ੍ਰੀ ਰਾਮ ਮਨੋਹਰ ਲੋਹੀਆ ਦੇ ਸਾਥੀ ਬਣੇ ਚੋਣ ਲੜੀ ਅਤੇ ਪੰਜ ਸਾਲ ਐਮ. ਪੀ. ਵੀ ਰਹੇ।

ਲੇਖਕ ਦੇ ਤੌਰ ਤੇ ਪੰਜਾਬੀ ਵਿਚ ਨਿਬੰਧ ਲਿਖਣੇ ਸ਼ੁਰੂ ਕੀਤੇ। ਬਹੁ-ਅਧਿਐਨੀ ਹੋਣ ਕਾਰਣ ਗਿਆਨ ਵੀ ਬਹੁਤ ਸੀ, ਸਤ ਜੀਵਨੀਆਂ ਲਿਖ ਕੇ 'ਸਪਤ ਸ੍ਰਿੰਗ' ਪੁਸਤਕ ਛਾਪੀ, ਜੋ ਹਰ ਸਮੇਂ ਵਡੀਆਂ ਸ਼੍ਰੇਣੀਆਂ ਦੇ ਪਾਠ-ਕ੍ਰਮ ਵਿਚ ਲਗੀ ਰਹੀ। 'ਬਹੁ-ਵਿਸਤਾਰ' ਨਾਮ ਦੀ ਪੁਸਤਕ ਵਿਚ ਵੀ ਗਿਆਨ-ਭਰਪੂਰ ਨਿਬੰਧ ਸੰਕਲਿਤ ਕੀਤੇ ਗਏ ਹਨ। ਇਕ ਹੋਰ ਤੀਸਰੀ ਪੁਸਤਕ ਵੀ ਡੂੰਘੇ ਨਿਬੰਧਾਂ ਦਾ ਸੰਗ੍ਰਹਿ ਹੈ। ਸਿਰਦਾਰ ਕਪੂਰ ਸਿੰਘ ਦੇ ਨਿਬੰਧਾਂ ਵਿਚ ਤਰਕ ਤੇ ਗਿਆਨ ਹੀ ਭਾਰੂ ਹੈ, ਜਜ਼ਬਾ ਤੇ ਲੇਖਕ ਦਾ ਨਿਜਤਵ ਕਿਤੇ ਵੀ ਨਜ਼ਰ ਨਹੀਂ ਆਉਂਦਾ। ਬੇਸ਼ਕ ਉਹ ਸਿਖ-ਸਿਧਾਂਤ ਦੇ ਸਕਾਲਰ ਸਨ, ਪਰ ਉਨ੍ਹਾਂ ਨੇ ਦੁਨੀਆਂ ਭਰ ਦੇ ਧਰਮਾਂ ਤੇ ਮੁਲਕਾਂ ਦੇ ਇਤਿਹਾਸ ਦਾ ਅਧਿਐਨ ਕੀਤਾ ਹੋਇਆ ਸੀ। ਥੋੜ੍ਹਾ ਲਿਖਣ ਦੇ ਬਾਵਜੂਦ ਉਨ੍ਹਾਂ ਦਾ ਸ਼ੁਮਾਰ ਵਡੇ ਨਿਬੰਧਕਾਰਾਂ ਵਿਚ ਹੁੰਦਾ ਹੈ।

## ਪ੍ਰੋ. ਪ੍ਰੀਤਮ ਸਿੰਘ

ਆਪ ਦਾ ਜਨਮ ਜ਼ਿਲ੍ਹਾ ਫੀਰੋਜ਼ਪੁਰ ਦੇ ਇਕ ਕਸਬੇ ਵਿਚ 1921 ਵਿਚ ਹੋਇਆ। ਮੁੱਢਲੀ ਵਿਦਿਆ ਫੀਰੋਜ਼ਪੁਰ ਤੋਂ ਪ੍ਰਾਪਤ ਕਰਕੇ ਲਾਹੌਰ ਤੋਂ ਐਮ. ਏ. (ਅੰਗ੍ਰੇਜ਼ੀ) ਕੀਤੀ। ਫਿਰ ਸਾਰੀ ਜ਼ਿੰਦਗੀ ਪੜ੍ਹਿਆ ਜਾਂ ਪੜ੍ਹਾਇਆ ਹੀ ਹੈ। ਪ੍ਰੋ. ਤੇਜਾ ਸਿੰਘ ਤੋਂ ਬਾਅਦ ਸਾਡੇ ਪਾਸ ਟਕਸਾਲੀ ਪੰਜਾਬੀ ਦੇ ਇਹ ਗਿਆਨਵੇਤਾ ਹਨ। 1951-52 ਵਿਚ ਜਦੋਂ ਪੰਜਾਬੀ ਐਮ. ਏ. ਦੀ ਪੜ੍ਹਾਈ ਸ਼ੁਰੂ ਹੋਈ ਤਾਂ ਅੰਗ੍ਰੇਜ਼ੀ ਸਾਹਿਤ ਦੇ ਐਮ. ਏ. ਤੇ ਗਿਆਨੀ ਪਾਸ ਹੋਣ ਕਾਰਣ ਮੁੱਢਲੇ ਪੰਜਾਬੀ ਪ੍ਰੋਫੈਸਰ ਬਣੇ। ਮਿਹਨਤ ਕਰਕੇ ਪੜ੍ਹਨਾ ਤੇ ਫਿਰ ਅਜਿਹੇ ਪ੍ਰਮਾਣਿਕ ਢੰਗ ਨਾਲ ਪੜ੍ਹਾਉਣਾ ਕਿ ਉਨ੍ਹਾਂ ਤੋਂ ਪੜ੍ਹ ਕੇ ਵਿਦਿਆਰਥੀ ਚੰਡਿਆ ਜਾਂਦਾ ਸੀ। ਡਾ. ਅਤਰ ਸਿੰਘ ਤੇ ਡਾ. ਵਿਸ਼ਵਾ ਨਾਥ ਤਿਵਾੜੀ ਵਰਗੇ ਵਿਦਵਾਨ ਆਪ ਦੇ ਹੀ ਸ਼ਾਗਿਰਦ ਸਨ।

ਮਹਿੰਦਰਾ ਕਾਲਜ, ਪਟਿਆਲਾ, ਗੌਰਮਿੰਟ ਕਾਲਜ ਲੁਧਿਆਣਾ ਦੀਆਂ ਪੋਸਟ-ਗ੍ਰੈਜੂਏਟ ਕਲਾਸਾਂ ਆਪ ਜੈਸੇ ਵਿਦਵਾਨਾਂ ਕਾਰਣ ਹੀ ਸਟੈਂਡਰਡ ਸੰਸਥਾਵਾਂ ਬਣ ਗਈਆਂ ਸਨ। ਲੁਧਿਆਣਾ ਕਾਲਜ ਵਿਚ ਪ੍ਰਿੰਸੀਪਲਸ਼ਿਪ ਸਮੇਂ ਸਾਹਿਰ ਲੁਧਿਆਣਵੀ ਤੇ ਅੰਮ੍ਰਿਤਾ-ਪ੍ਰੀਤਮ ਗੋਲਡਨ ਜੁਬਲੀ ਤੇ ਆਏ। ਇਸ ਸਰਵਿਸ ਬਾਅਦ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਗੁਰੂ ਨਾਨਕ ਸਟੱਡੀਜ਼ ਵਿਭਾਗ ਦੇ ਪ੍ਰੋਫੈਸਰ ਤੇ ਮੁਖੀ ਰਹੇ ਤੇ ਇਥੋਂ ਹੀ ਰੀਟਾਇਰ ਹੋ ਕੇ ਫਿਰ ਆਪਣੇ ਆਹਲ੍ਹਣੇ (ਅਰਵਿੰਦ, ਲੋਅਰ ਮਾਲ, ਪਟਿਆਲਾ) ਵਿਚ ਜਾ ਵਸੇ।

ਪ੍ਰੋ. ਪ੍ਰੀਤਮ ਸਿੰਘ ਕਰੜੀ ਮਿਹਨਤ ਕਰਨ ਵਾਲੇ ਖੋਜੀ ਤੇ ਸੰਪਾਦਕ ਹਨ। ਪਹਿਲਾਂ-ਪਹਿਲ 'ਪਾਰਸ ਭਾਗ' ਸੰਪਾਦਿਤ ਕੀਤੀ, ਉਸ ਦੀ ਭੂਮਿਕਾ ਵਿਚ ਅਨੇਕਾਂ ਪੁਸਤਕਾਂ ਦੀ ਸਮੱਗ੍ਰੀ ਹੈ। ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਪਬਲੀਕੇਸ਼ਨ ਬਿਊਰੋ ਵਿਚ ਕੰਮ ਕਰਦਿਆਂ (ਸ੍ਰ.) ਜੀ. ਬੀ. ਸਿੰਘ ਦੀ ਦੁਰਲਭ ਪੁਸਤਕ 'ਗੁਰਮੁਖੀ ਲਿਪੀ ਦੀ ਉਤਪਤੀ ਤੇ ਵਿਕਾਸ'

ਵਿਸੇਸ਼ ਤੌਰ ਤੇ ਉਨ੍ਹਾਂ ਦੇ ਵਾਰਿਸਾਂ ਤੋਂ ਲੈ ਕੇ ਛਪਵਾਈ।

ਲਿਖਦੇ ਘਟ ਹਨ, ਇਕ ਰਚਨਾ ਨੂੰ 10-12 ਵਾਰ ਸੋਧਣ ਦਾ ਸਬਰ ਇਨ੍ਹਾਂ ਤੋਂ ਸਿਖਿਆ ਜਾ ਸਕਦਾ ਹੈ। ਪੁਰਾਣੀਆਂ ਪੋਥੀਆਂ ਇਕੱਤ੍ਰ ਕਰਨਾ ਆਪ ਦਾ ਵਿਸ਼ੇਸ਼ ਸ਼ੌਕ ਹੈ। ਪੋਥੀ ਦਾ ਪਤਾ ਲਗ ਜਾਵੇ ਸਹੀ, ਫਿਰ ਉਸ ਨੂੰ ਪ੍ਰਾਪਤ ਕੀਤੇ ਬਗ਼ੈਰ ਸਾਹ ਨਹੀਂ ਲੈਂਦੇ। 'ਮੂਰਤਾਂ' ਆਪ ਦੀ ਨਵੀਂ ਪੁਸਤਕ ਹੈ ਜਿਸ ਵਿਚ 10 ਰੇਖਾ-ਚਿਤਰ ਸੰਕਲਿਤ ਹਨ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਰਹਿੰਦਿਆਂ 'ਨਿਰਮਲ ਸੰਪ੍ਰਦਾ ਦੀ ਪੰਜਾਬੀ ਤੇ ਭਾਰਤੀ ਸਾਹਿਤ ਨੂੰ ਦੇਣ' ਬਾਰੇ ਤਿੰਨ ਦਿਨਾਂ ਦਾ ਸੈਮੀਨਾਰ ਕਰਵਾ ਕੇ ਉਸ ਬਾਰੇ ਵਿਚਾਰ-ਚਰਚਾ ਦੀ ਪੁਸਤਕ ਵੀ ਪ੍ਰਕਾਸ਼ਿਤ ਕੀਤੀ। 'ਗੋਸਟਾਂ' ਨਾਂ ਦੀ ਖੋਜ-ਪੁਸਤਕ ਵਿਚ ਪੰਜਾਬੀ ਵਾਰਤਕ ਦੇ ਖੋਜੀਆਂ ਲਈ ਇਕ ਲਾਸਾਨੀ ਸਮਗ੍ਰੀ ਉਪਲਭਦ ਕੀਤੀ ਹੈ।

ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ.) ਦੇ ਪ੍ਰਧਾਨ ਰਹੇ। ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਦੇ ਵੀ ਪ੍ਰਧਾਨ ਰਹੇ। ਪੰਜਾਬੀ ਨੂੰ ਹਰ ਪਧਰ ਤੇ ਪੰਜਾਬ ਵਿਚ ਲਾਗੂ ਕਰਾਉਣ ਸੰਬੰਧੀ ਆਪ ਦਾ ਯੋਗਦਾਨ ਸਦਾ ਯਾਦ ਰਹੇਗਾ।

ਇਨ੍ਹਾਂ ਦਿਨਾਂ ਵਿਚ 'ਪੰਜਾਬੀ ਲੇਖਕ-ਕੋਸ਼' ਵਰਗਾ ਵੱਡਾ ਪ੍ਰਾਜੈਕਟ ਮੁਕੰਮਲ ਕੀਤਾ ਹੈ ਜੋ ਇਤਿਹਾਸਕ ਪੱਖ ਤੋਂ ਰੌਸ਼ਨ-ਮੀਨਾਰ ਦਾ ਕੰਮ ਦੇਵੇਗਾ।

ਵਾਰਤਕ ਦੇ ਕੁਝ ਲੇਖ, ਰੇਖਾ-ਚਿਤ੍ਰ ਪੜ੍ਹ ਕੇ ਇਹ ਆਸ ਬਝਦੀ ਹੈ ਕਿ ਇਨ੍ਹਾਂ ਨਿਬੰਧਾਂ ਦਾ ਸੰਗ੍ਰਹਿ ਸਮੂਹ ਸਥਾਪਤ ਗਦਕਾਰਾਂ ਲਈ ਇਕ ਆਦਰਸ਼ ਪ੍ਰਸਤੁਤ ਕਰੇਗਾ।

## ਸੁਮੇਰ (ਕਰਤਾਰ ਸਿੰਘ)

ਪੰਜਾਬੀ ਸਾਹਿਤ ਵਿਚ 'ਪੰਜ ਪਾਂਡਵ' ਦੇ ਸਾਥੀ ਲੇਖਕਾਂ ਦਾ ਇਕ ਬੌਧਿਕ ਗਰੁੱਪ ਸੀ, ਜਿਸ ਵਿਚ ਸਾਮਲ ਸਨ : ਸੁਜਾਨ ਸਿੰਘ, ਗਿਆਨੀ ਲਾਲ ਸਿੰਘ, ਬਾਵਾ ਬਲਵੰਤ, ਈਸ਼ਵਰ ਚਿਤ੍ਰਕਾਰ ਤੇ ਸੁਮੇਰ (ਕਰਤਾਰ ਸਿੰਘ)। ਉਹ, ਸੁਮੇਰ, ਆਪਣੇ ਨਾਮ ਨਾਲ ਕਰਤਾਰ ਸਿੰਘ ਨਹੀਂ ਸੀ ਲਿਖਦਾ, ਇਨ੍ਹਾਂ ਪੰਜ ਪਾਂਡਵਾਂ ਨਾਲ ਸਨ ਉਸਤਾਦ ਪਾਲ ਸਿੰਘ ਤੇ ਗਿਆਨੀ ਕੇਸਰ ਸਿੰਘ ਤੇ ਡਾ. ਹਰਚਰਨ ਸਿੰਘ। ਸੁਮੇਰ ਚਿਤ੍ਰਕਾਰ ਤੇ ਦਾਰਸ਼ਨਿਕ ਕਵੀ ਤੇ ਵਾਰਤਕਕਾਰ ਸੀ। ਅੰਮ੍ਰਿਤਸਰ ਦੇ ਇਕ ਸਾਧਾਰਨ ਕਿਰਤੀ ਦੇ ਘਰ ਪੈਦਾ ਹੋਏ ਕਰਤਾਰ ਸਿੰਘ ਨੇ 'ਸੁਮੇਰ' ਦਾ ਉਪਨਾਮ ਅਪਨਾ ਕੇ ਚਿਤ੍ਰਕਾਰੀ ਦੇ ਖੇਤਰ ਵਿਚ ਪ੍ਰਵੇਸ਼ ਕੀਤਾ। ਪਹਿਲਾਂ ਲਾਹੌਰ ਦੇ ਸਕੂਲ ਆਫ ਆਰਟ ਤੋਂ ਟੀਚਰ-ਟ੍ਰੇਨਿੰਗ ਪ੍ਰਾਪਤ ਕੀਤੀ, ਫਿਰ ਸਾਰੀ ਜ਼ਿੰਦਗੀ ਭਰ ਉਪਜੀਵਿਕਾ ਲਈ ਕਲਾ-ਅਧਿਆਪਕ ਦੀ ਨੌਕਰੀ ਹੀ ਕੀਤੀ। ਲਾਹੌਰ ਵਿਚ ਅਬਦੁਲ-ਰਹਿਮਾਨ ਚੁਗਤਾਈ ਤੇ ਈਸਵਰ ਚਿਤ੍ਰਕਾਰ ਦੀ ਸੰਗਤ ਪ੍ਰਾਪਤ ਹੋਈ। ਬਾਵਾ ਬਲਵੰਤ ਦੀ ਕਵਿਤਾ ਤੋਂ ਬਹੁਤ ਪ੍ਰਭਾਵ ਗ੍ਰਹਿਣ ਕੀਤੇ, ਸੁਜਾਨ ਸਿੰਘ ਦੀ ਕਹਾਣੀ ਕਲਾ ਤੋਂ ਬਹੁਤ ਕੁਝ ਪ੍ਰਾਪਤ ਕੀਤਾ। ਪਰ ਆਪਣੀ ਹਰ ਕਲਾ-ਜੁਗਤ ਵਿਚ ਉਹ ਪੂਰਨ ਭਾਂਤ ਮੌਲਿਕ ਤੇ ਅਭਰਿਠ ਸਨ।

ਅੰਮ੍ਰਿਤਸਰ ਰਹਿੰਦਿਆਂ ਕਵਿਤਾ ਤੇ ਚਿਤ੍ਰਕਾਰੀ ਦੇ ਖੇਤਰ ਵਿਚ ਇਕ ਨਵੇਂ ਹਸਤਾਖਰ ਵਜੋਂ ਪ੍ਰਵੇਸ਼ ਕੀਤਾ। ਕਵਿਤਾ ਦੇ ਚਾਰ ਪੰਜ ਸੰਗ੍ਰਹਿ ਲਿਖੇ। 'ਦਰਵਾਜ਼ਾ, ਟੁੱਟਣ ਦੀ ਆਵਾਜ਼, ਬੈਠੋ ਤਾਂ ਜਾਣੀਏ, ਅੰਗੂਰਾਂ ਦੀ ਵੇਲ' ਆਦਿਕ ਕਾਵਿ-ਸੰਗ੍ਰਹਿ ਪ੍ਰਕਾਸ਼ਿਤ ਕੀਤੇ।

'ਜ਼ਿੰਦਗੀ ਕਿ ਮੌਤ' ਅਨੋਖੀ ਤੇ ਕਲਾਵੰਤ ਵਾਰਤਕ-ਪੁਸਤਕ ਲਿਖ ਕੇ ਉਸ ਨੇ ਅਪਣੇ ਸਾਥੀਆਂ ਸੁਜਾਨ ਸਿੰਘ, ਬਾਵਾ ਬਲਵੰਤ ਤੇ ਈਸ਼ਵਰ ਚਿਤ੍ਰਕਾਰ ਦੇ ਹਮਪੱਲਾ ਹੋਣ ਦਾ ਪ੍ਰਮਾਣ ਦਿਤਾ। ਉਨ੍ਹਾਂ ਨੂੰ ਲਗਭਗ 7 ਐਵਾਰਡ ਮਿਲੇ।

ਉਹ ਕਰਨਾਲ ਵਿਚ ਅਧਿਆਪਨ-ਕਾਰਜ ਤੋਂ ਸੇਵਾ-ਮੁਕਤ ਹੋ ਕੇ ਉਥੇ ਹੀ ਰਹੇ। ਉਨ੍ਹਾਂ ਦੀ ਸੁਘੜ ਤੇ ਵਿਦਵਾਨ ਪਤਨੀ ਸਭ ਤੋਂ ਵੱਡੀ ਪ੍ਰੇਰਣਾ ਸੀ। ਅੰਤਲੇ 10 ਵਰ੍ਹਿਆਂ ਵਿਚ ਡਾ. ਹਰਿਭਜਨ ਸਿੰਘ ਦੀ ਸੰਗਤ ਪ੍ਰਾਪਤ ਹੋਈ। ਦਿੱਲੀ ਤੋਂ ਅੰਮ੍ਰਿਤਸਰ ਉਹ ਕਲਾ-ਯਾਤ੍ਰਾ ਕਰਦਾ ਰਹਿੰਦਾ ਸੀ। ਸਦ-ਹਸਮੁੱਖ, ਡੂੰਘੀਆਂ ਦਾਰਸ਼ਨਿਕ ਗੱਲਾਂ ਕਰਨ ਵਾਲੇ ਅਜਿਹੇ ਪੰਜਾਬੀ ਲੇਖਕ ਕਦੀ ਕਦੀ ਹੀ ਉਜਾਗਰ ਹੁੰਦੇ ਹਨ।

## ਹਰਿੰਦਰ ਸਿੰਘ ਰੂਪ

(1907-1954)

ਨਗਰ : ਅੰਮ੍ਰਿਤਸਰ।

ਪਿਤਾ : ਗਿਆਨੀ ਗੁਰਬਖ਼ਸ਼ ਸਿੰਘ ਬੈਰਿਸਟਰ।

ਰੂਪ ਜੀ 'ਗਿਆਨੀਆਂ' ਦੇ ਘਰਾਣੇ ਦੇ ਰੌਸ਼ਨ ਚਿਰਾਗ਼ ਸਨ, ਉਨ੍ਹਾਂ ਨੂੰ ਸਰਦਾਰ ਰਣਜੀਤ ਸਿੰਘ ਵਲੋਂ ਨਗਰ ਵਿਚ ਇੰਨੀ ਵੱਡੀ ਜਾਇਦਾਦ ਜਾਗੀਰ ਵਜੋਂ ਮਿਲੀ ਹੋਈ ਸੀ ਕਿ ਕਈ ਪੁਸ਼ਤਾਂ ਤਕ ਕਿਸੇ ਆਰਥਿਕ ਔਕੜ ਦਾ ਸਵਾਲ ਹੀ ਨਹੀਂ ਸੀ ਪੈਂਦਾ ਹੁੰਦਾ। ਇਸ ਘਰਾਣੇ ਪਾਸ ਚਿਤ੍ਰਕਾਰੀ, ਮੁਹਰਾਕਸ਼ੀ ਤੇ ਨਕਾਸ਼ੀ ਦਾ ਅਖੁੱਟ ਖ਼ਜ਼ਾਨਾ ਸੀ। ਸ਼ਹਿਰ ਵਿਚ 'ਗਿਆਨੀਆਂ ਦਾ ਬੁਰਜ' ਕਲਾ-ਘਰ ਸਮਝਿਆ ਜਾਂਦਾ ਸੀ।

ਰੂਪ ਜੀ ਪਹਿਲਾਂ ਕਵੀ ਸਨ, 'ਮਨੁੱਖ ਦੀ ਵਾਰ' ਇਕ ਅਦੁੱਤੀ ਰਚਨਾ ਹੈ — ਭਾਈ ਗੁਰਦਾਸ ਸੰਬੰਧੀ ਉਨ੍ਹਾਂ ਦੀ ਖੋਜ-ਪੁਸਤਕ ਬੜੀ ਮੁੱਲਵਾਨ ਹੈ।

ਪਰ ਜਦੋਂ ਉਨ੍ਹਾਂ ਨੇ ਨਿੱਕੇ-ਨਿੱਕੇ ਅਣਗੌਲੇ ਵਿਸ਼ਿਆਂ ਬਾਰੇ ਨਿਬੰਧ ਲਿਖਣੇ ਸ਼ੁਰੂ ਕਰ ਦਿਤੇ ਤਾਂ ਪਾਠਕ-ਜਨ ਵਿਸਮਾਦਿਤ ਹੋ ਗਏ। 'ਚੁੰਜਾਂ-ਪਹੁੰਚੇ', 'ਰੂਪ-ਰੀਝਾਂ' ਅਜਿਹੇ ਨਿਬੰਧਾਂ ਦਾ ਸੰਗ੍ਰਹਿ ਹੈ। 'ਰੂਪ-ਰੰਗ' ਵੀ ਇਸੇ ਰੰਗ ਦੀ ਰਚਨਾ ਹੈ। 'ਸਿਖ ਤੇ ਸਿਖੀ' ਇਕ ਅਗਾਂਹਵਧੂ ਸੋਚ ਦੀ ਪੁਸਤਕ ਹੈ। ਵਿਅੰਗ, ਕਟਾਖ਼ਸ਼ ਵਿਚ ਉਹ ਬਹੁਤ ਪ੍ਰਬੀਨ ਸਨ। ਉਨ੍ਹਾਂ ਦਾ ਨਿਬੰਧ 'ਮੇਰਾ ਨੜੋਆ' ਵਿਸ਼ੇਸ਼ ਚਰਚਾ ਦਾ ਕੇਂਦਰ ਬਣਿਆ ਸੀ।

1954 ਵਿਚ, ਕਿਸੇ ਝਗੜੇ ਕਾਰਣ ਆਪਣੇ ਛੋਟੇ ਭਰਾ ਦੀ ਗੋਲੀ ਦਾ ਨਿਸ਼ਾਨਾ ਬਣ ਗਏ।

## ਬਾਵਾ ਬਲਵੰਤ

(1915–1972)

ਆਪ ਦਾ ਜਨਮ 1915 ਈ. ਪਿੰਡ ਨੇਸ਼ਟਾ (ਅਟਾਰੀ-ਅੰਮ੍ਰਿਤਸਰ) ਵਿਖੇ ਪੰਡਤ ਠਾਕਰ ਦੀਨਾ ਨਾਥ ਦੇ ਘਰ, ਅੰਮ੍ਰਿਤਸਰ ਵਿਖੇ ਹੋਇਆ। ਇਹ ਘਰਾਣਾ ਕਦੀ ਸ਼ਾਮ ਸਿੰਘ ਅਟਾਰੀ ਦੇ ਖਾਨਦਾਨੀ ਹਕੀਮ ਸਨ। ਪੰਜਾਬ-ਰਾਜ ਦੇ ਉਜੜੇ ਬਾਅਦ, ਘਰ ਦਾ ਸਾਰਾ ਵੈਭਵ ਖਤਮ ਹੋ ਗਿਆ। ਸੋ, ਬਾਵਾ (ਬਲਵੰਤ ਰਾਇ ਸ਼ਰਮਾ) ਗਰੀਬੀ ਵਿਚ ਜਨਮਿਆ ਤੇ ਗ਼ਰੀਬੀ ਹੰਢਾਉਂਦਾ ਹੋਇਆ, 1972 ਵਿਚ ਦਿੱਲੀ ਦੀਆਂ ਪਿਘਲੀਆਂ ਸੜਕਾਂ 'ਤੇ ਸਨ-ਸਟ੍ਰੋਕ (Sun strokes) ਨਾਲ ਚਲ ਵਸਿਆ।

ਉਹ ਮੂਲ ਰੂਪ ਵਿਚ ਕਵੀ ਸੀ ਅਤੇ ਉਸ ਨੂੰ ਅਸੀਂ ਵੀਹਵੀਂ ਸਦੀ ਦਾ ਮਹਾਂ ਕਵੀ ਆਖ ਸਕਦੇ ਹਾਂ। ਉਸ ਦੇ ਪੰਜ ਕਾਵਿ-ਸੰਗ੍ਰਹਿ 'ਮਹਾਂ-ਨਾਚ' 'ਅਮਰ ਗੀਤ', 'ਜਵਾਲਾ-ਮੁਖੀ', 'ਬੰਦਰਗਾਹ' ਤੇ 'ਸੁਗੰਧ ਸੁਮੀਰ' ਪੰਜਾਬੀ ਦਾ ਬੌਧਕ ਨਿਧਾਨ ਹਨ।

ਉਹ ਸੁਜਾਨ ਸਿੰਘ ਤੇ ਈਸ਼ਵਰ ਚਿਤ੍ਰਕਾਰ ਦੇ ਪਰਮ ਮਿੱਤਰ ਸਨ। ਦੋਹਾਂ ਨੇ ਹਲਕੇ-ਫੁਲਕੇ ਮਜ਼ਮੂਨਾਂ ਤੇ ਨਵ-ਸ਼ੈਲੀ ਵਿਚ ਕੁਝ ਨਿਬੰਧ ਲਿਖੇ, ਪੁਸਤਕਾਂ ਵੀ ਛਪੀਆਂ। ਬਾਵਾ ਨੇ ਵੀ 'ਕਿਸ ਕਿਸ ਤਰ੍ਹਾਂ ਦੇ ਨਾਚ' ਨਾਂ ਦੀ (ਨਿਬੰਧ-ਸੰਗ੍ਰਹਿ) ਪੁਸਤਕ ਪ੍ਰਕਾਸ਼ਿਤ ਕਰਵਾਈ ਤਾਂ ਆਪਣੀ ਕਵਿਤਾ ਵਾਂਗ ਉਹ ਨਿਬੰਧਕਾਰਾਂ ਦੀ ਪਹਿਲੀ ਸਫ਼ ਵਿਚ ਜਾ ਖਲੋਤਾ। ਇਹ ਇਕੋ ਪੁਸਤਕ ਉਸ ਨੂੰ ਵੱਡਾ ਨਿਬੰਧਕਾਰ ਪ੍ਰਮਾਣਿਤ ਕਰਦੀ ਹੈ। ਉਹ ਸਾਰੀ ਜ਼ਿੰਦਗੀ ਸਮਾਜਵਾਦੀ ਧਾਰਾ ਦਾ ਅਨੁਸਾਰੀ ਰਿਹਾ।

## (ਪ੍ਰਿੰ.) ਸੁਜਾਨ ਸਿੰਘ

(1917—1988)

ਪ੍ਰਿੰ. ਸੁਜਾਨ ਸਿੰਘ ਦਾ ਜਨਮ ਤਾਂ ਅੰਮ੍ਰਿਤਸਰ, ਚੌਕ ਲਛਮਣਸਰ, ਦੇ ਇਕ ਵੱਡੇ ਘਰ ਹੋਇਆ ਪਰ ਉਸ ਨੇ ਮੁੱਢਲੇ ਸਾਲ ਆਪਣੇ ਸੌਦਾਗਰ ਨਾਨਾ ਪਾਸ ਕਲਕੱਤਾ ਬਿਤਾਏ। ਕਾਮਾਗਾਟਾਮਾਰੂ ਜਹਾਜ਼ ਵਿਚ ਸਭ ਕੁਝ ਨਸ਼ਟ ਹੋ ਜਾਣ ਬਾਅਦ ਉਸ ਦੀ ਮਾਂ ਉਸ ਨੂੰ ਆਪਣੇ ਜੱਦੀ ਘਰ ਅੰਮ੍ਰਿਤਸਰ ਲੈ ਆਈ। ਕੁਝ ਗਹਿਣੇ ਬਚ ਗਏ ਸਨ ਜਿਸ ਨਾਲ ਉਸ ਨੇ ਸੁਜਾਨ ਸਿੰਘ ਨੂੰ ਬੀ. ਏ. ਤਕ ਪੜ੍ਹਾ ਦਿੱਤਾ। ਸ਼ਾਦੀ ਛੇਤੀ ਹੋ ਜਾਣ ਕਾਰਣ ਉਹ ਗ੍ਰਿਹਸਤ-ਜਾਲ ਵਿਚ ਜਕੜਿਆ ਗਿਆ। ਦੂਜੀ ਜੰਗ ਛਿੜਨ ਵਾਲੀ ਸੀ, ਅੰਤਾਂ ਦੀ ਬੇਰੋਜ਼ਗਾਰੀ, ਪਤਨੀ ਤੇ ਬੱਚੇ! ਕਿਸੇ ਤਰ੍ਹਾਂ ਵੀ ਗੁਜ਼ਾਰਾ ਨਹੀਂ ਸੀ ਹੁੰਦਾ। ਬੈਂਕ ਵਿਚ ਸਟੋਰ-ਕੀਪਰ ਤੋਂ ਲੈ ਕੇ ਪ੍ਰਾਈਵੇਟ ਗਿਆਨੀ ਕਾਲਜ—ਬੜੇ ਪਾਪੜ ਵੇਲੇ। ਅਖ਼ੀਰ (S.A.V.) ਕਰਕੇ ਅਧਿਆਪਕ ਲਗ ਗਿਆ, ਫਿਰ ਐਮ. ਏ. ਕਰਕੇ ਲੈਕਚਰਰ ਤੇ ਪ੍ਰਿੰਸੀਪਲ ਰੀਟਾਇਰ ਹੋਇਆ। ਪਹਿਲੇ ਕਹਾਣੀ-ਸੰਗ੍ਰਹਿ 'ਦੁਖ-ਸੁਖ' ਨਾਲ ਹੀ ਉਹ ਪ੍ਰਸਿੱਧ ਹੋ ਗਿਆ। ਸੱਤ ਕਹਾਣੀ-ਸੰਗ੍ਰਹਿ, ਤਿੰਨ ਨਿਬੰਧ-ਸੰਗ੍ਰਹਿ ਤੇ ਇਕ ਸਾਂਝੀ ਕਾਵਿ-ਪੁਸਤਕ 'ਤ੍ਰਿਵੇਣੀ' ਕੁਲ ਰਚਨਾ ਹੈ। ਕਹਾਣੀ-ਕਲਾ ਵਿਚ ਤਾਂ ਝੰਡੇ ਗੱਡੇ ਹੀ ਸਨ ਪਰ ਜਦੋਂ ਨਿਬੰਧ ਸੰਗ੍ਰਹਿ 'ਜੰਮੂ ਜੀ, ਤੁਸੀਂ ਬੜੇ ਹੀ ਆਂ' ਛਪਿਆ ਤਾਂ ਪੰਜਾਬੀ

ਨਿਬੰਧ-ਸੰਸਰ ਵਿਚ ਇਸ ਨੂੰ ਵਿਸ਼ੇਸ਼ ਆਦਰ ਮਿਲਿਆ। 'ਕਲਗੀ ਦੀਆਂ ਮਣੀਆਂ' ਗੁਰੂ ਗੋਬਿੰਦ ਸਿੰਘ ਜੀ ਬਾਰੇ ਲਿਖੇ ਅਗਾਂਹ-ਵਧੂ ਲੇਖਾਂ ਦਾ ਸੰਗ੍ਰਹਿ ਸੀ।

ਨਿਬੰਧ-ਕਲਾ ਵਿਚ ਉਸ ਨੇ ਹਰਿੰਦਰ ਸਿੰਘ ਰੂਪ, ਬਾਵਾ ਬਲਵੰਤ ਤੇ ਈਸ਼ਵਰ ਵਾਂਗ ਨਵਾਂ ਪ੍ਰਯੋਗ ਕੀਤਾ ਅਤੇ ਵਿਸ਼ੇਸ਼ ਸਥਾਨ ਪ੍ਰਾਪਤ ਕੀਤਾ। ਉਹ ਸਾਰੀ ਜ਼ਿੰਦਗੀ ਸਾਮਵਾਦੀ ਵਿਚਾਰਾਂ ਤੇ ਸੰਸਾਰ ਅਮਨ ਦੀ ਸਥਾਪਤੀ ਲਈ ਜੂਝਦਾ ਰਿਹਾ। ਭਾਵੇਂ ਉਸ ਨੂੰ 'ਸਾਹਿਤ ਅਕਾਡਮੀ ਐਵਾਰਡ', ਅਤੇ ਪੰਜਾਬ ਦਾ 'ਸਾਹਿਤ ਸ਼੍ਰੋਮਣੀ' ਐਵਾਰਡ ਮਿਲੇ ਪਰ ਗ਼ਰੀਬੀ ਸਦਾ ਉਸ ਦੇ ਅੰਗ ਸੰਗ ਰਹੀ। ਪ੍ਰਗਤੀਵਾਦੀ ਲਹਿਰ ਵਿਚ ਉਸ ਨੇ ਵਿਸ਼ੇਸ਼ ਯੋਗਦਾਨ ਪਾਇਆ।

## ਈਸ਼ਵਰ ਚਿਤ੍ਰਕਾਰ

(1912-1969)

ਪ੍ਰਸਿੱਧ ਕਵੀ, ਚਿਤ੍ਰਕਾਰ ਤੇ ਨਿਬੰਧਕਾਰ ਸ੍ਰੀ ਈਸ਼ਵਰ ਚਿਤ੍ਰਕਾਰ 1912 ਈਸਵੀ ਵਿਚ ਅੰਮ੍ਰਿਤਸਰ ਪੈਦਾ ਹੋਏ। ਸਭ ਤੋਂ ਪਹਿਲਾਂ ਆਪ ਸਿਰਦਾਰ ਭਗਤ ਸਿੰਘ ਖਾਲਸਾ ਹਾਈ ਸਕੂਲ ਵਿਚ ਡਰਾਇੰਗ ਮਾਟਸਰ ਲਗੇ। ਪਿਛੋਂ ਕੇਂਦਰੀ ਸਰਕਾਰ ਦੇ ਸੂਚਨਾ ਵਿਭਾਗ ਵਿਚ ਸੀਨੀਅਰ ਆਰਟਿਸਟ ਲੱਗ ਗਏ। ਪਰ ਇਕ ਦੋਸਤ ਦੇ ਭਰਮਾਉਣ ਤੇ ਨੌਕਰੀ-ਮੁਕਤ ਹੋਣ ਤੋਂ ਕੁਝ ਸਾਲ ਪਹਿਲਾਂ ਆਪ ਵਲਾਇਤ ਚਲੇ ਗਏ ਸਨ ਤੇ ਉਥੇ ਹੀ 1969 ਵਿਚ ਆਪ ਸੁਰਗਵਾਸ ਹੋ ਗਏ। ਵਲਾਇਤ ਵਿਚ ਘੋਰ ਗ਼ਰੀਬੀ ਤੇ ਅਣਗੌਲੇ ਜਾਣ ਦਾ ਸਦਮਾ ਜਾਨ ਲੈ ਬੈਠਾ।

ਆਪ ਨੇ 'ਕਲਮ ਦੀ ਆਵਾਜ਼' ਤੇ 'ਗਲਬਾਤ' ਲੇਖ-ਸੰਗ੍ਰਹਿ ਲਿਖੇ। ਆਪ ਛੋਟੀਆਂ ਛੋਟੀਆਂ ਗੱਲਾਂ ਲੈ ਕੇ ਲਿਖਦੇ ਸਨ। 'ਗੁੱਡੀਆਂ-ਪਤੰਗਾਂ' ਆਪ ਦਾ ਬੜਾ ਰੋਚਕ ਲੇਖ ਹੈ। ਇਸ ਤਰ੍ਹਾਂ ਨਿੱਕੀ ਜਿਹੀ ਗੱਲ, ਘਟਨਾ ਜਾਂ ਚੀਜ਼ ਨੂੰ ਲੈ ਕੇ ਲੇਖ ਲਿਖਣ ਦੀ ਪਿਰਤ ਅੰਗ੍ਰੇਜ਼ੀ ਸਾਹਿਤ ਵਿਚ ਬਹੁਤ ਪਹਿਲਾਂ ਦੀ ਹੈ।

ਆਪ ਦਾ 'ਮੇਰਾ ਵਿਆਹ' ਲੇਖ ਬਹੁਤ ਪ੍ਰਸਿੱਧ ਹੈ ਕਿਉਂਕਿ ਬਹੁਤੇ ਲੋਕਾਂ ਨੂੰ ਇਹ ਆਪ ਬੀਤੀ ਲਗਦੀ ਹੈ। ਆਪ ਦੀ ਲਿਖਤ ਵਿਚਲਾ ਹਾਸਰਸ ਇਸ ਨੂੰ ਵਧੇਰੇ ਰਸੀਲੀ ਬਣਾਉਂਦਾ ਹੈ।

ਅੰਮ੍ਰਿਤਸਰ ਵਿਚ ਸੁਜਾਨ ਸਿੰਘ, ਬਾਵਾ ਬਲਵੰਤ, ਈਸ਼ਵਰ ਚਿਤ੍ਰਕਾਰ ਦੀ ਮਿਸਾਲੀ ਦੋਸਤੀ ਸੀ। ਉਸਤਾਦ ਪਾਲ ਸਿੰਘ ਤੇ ਸੁਮੇਰ ਇਨ੍ਹਾਂ ਦੇ ਖਾਸ ਮਿੱਤਰ ਸਨ। ਇਨ੍ਹਾਂ ਨੂੰ ਪੰਜ ਪਾਂਡਵ ਕਹਿੰਦੇ ਸਨ। ਕੇਸਰ ਸਿੰਘ, ਗਿਆਨੀ ਲਾਲ ਸਿੰਘ ਗੁਜਰਾਂਵਾਲੀਆ ਤੇ ਹਰਚਰਨ ਸਿੰਘ ਚੰਗੇ ਲੇਖਕਾਂ ਦਾ ਇਕ ਵਧੀਆ ਜੁੱਟ ਸੀ ਜਿਨ੍ਹਾਂ ਨੇ ਪੰਜਾਬੀ ਸਾਹਿਤ ਦੇ ਦੀਵੇ ਨੂੰ ਆਪਣੇ ਲਹੂ ਦਾ ਤੇਲ ਪਾ ਕੇ ਪ੍ਰਜ੍ਵਲਤ ਕੀਤਾ। ਚਿਤ੍ਰਕਾਰੀ ਦੇ ਖੇਤਰ ਵਿਚ ਉਸ ਨੇ ਵਖਰੇ ਹਸਤਾਖਰ ਸਥਾਪਤ ਕੀਤੇ।

# ਡਾ. ਜਸਵੰਤ ਸਿੰਘ ਨੇਕੀ

ਪ੍ਰਸਿੱਧ ਮਨੋਵਿਗਿਆਨ-ਚਕਿਤਸਿਕ ਪੰਜਾਬੀ ਦਾ ਡੂੰਘਾ ਤੇ ਦਾਰਸ਼ਨਿਕ ਕਵੀ ਤੇ ਵਾਰਤਕਕਾਰ ਹੈ। ਕਾਲਜ-ਜੀਵਨ ਤੋਂ ਹੀ ਉਸ ਨੇ ਸੰਸਥਾਗਤ ਕਾਰਜ ਵੀ ਪ੍ਰਾਰੰਭ ਕਰ ਦਿਤਾ ਸੀ। ਕਵਿਤਾ ਬਹੁਤ ਥੋੜ੍ਹੀ ਲਿਖਦਾ ਸੀ, ਪਰ ਹਰ ਰਚਨਾ ਵਿਚਾਰ-ਉਤੇਜਕ ਤੇ ਬੌਧਿਕ ਹੁੰਦੀ।

ਜਸਵੰਤ ਸਿੰਘ ਨੇਕੀ ਦਾ ਜਨਮ 27 ਅਗਸਤ, 1925 ਨੂੰ ਮੁਰੀਦ ਜਿਲ੍ਹਾ ਜੇਹਲਮ ਵਿਚ ਸਰਦਾਰ ਹਰੀ ਗੁਲਾਬ ਸਿੰਘ ਦੇ ਘਰ ਹੋਇਆ। ਨੇਕੀ ਪੰਜਾਬੀ ਦੇ ਆਧੁਨਿਕ ਕਵੀਆਂ ਵਿਚੋਂ ਪ੍ਰਮੁੱਖ ਕਵੀ ਹੈ। ਉਹ ਕੇਵਲ ਮਨੋਵਿਗਿਆਨ ਤੇ ਮਨੋਵਿਸ਼ਲੇਸ਼ਣ ਦਾ ਮਾਹਿਰ ਡਾਕਟਰ ਹੀ ਨਹੀਂ ਸਗੋਂ ਇਕ ਚਰਚਿਤ ਕਵੀ ਅਤੇ ਚਿੰਤਕ ਵੀ ਹੈ। ਸਮਕਾਲੀ ਪੰਜਾਬੀ ਕਵੀਆਂ ਵਿਚ ਉਹ ਇਕ ਵਿਲੱਖਣ ਪ੍ਰਕਾਰ ਦਾ ਕਵੀ ਹੈ ਜਿਸ ਨੂੰ ਕਈ ਵਾਰ ਨਵ-ਰਹੱਸਵਾਦੀ ਕਵੀ ਵੀ ਆਖਿਆ ਜਾਂਦਾ ਹੈ। ਉਸਦੀ ਕਵਿਤਾ ਵਿਚ ਵਿਗਿਆਨ ਅਤੇ ਧਰਮ ਦਾ ਸੁਮੇਲ ਹੈ। ਉਸਦੀ ਕਵਿਤਾ ਵਿਚ ਧਰਮ ਦਾ ਪਰੰਪਰਕ ਜਾਂ ਰਵਾਇਤੀ ਸੰਕਲਪ ਨਹੀ। ਉਸ ਨੇ ਆਪਣੀ ਪਹਿਲੀ ਪੁਸਤਕ 'ਅਸਲੇ ਤੇ ਓਹਲੇ' ਵਿਚ ਕਿਹਾ ਸੀ 'ਧਰਮ ਦੇ ਬੀਤ ਰਹੇ ਜੁਗ ਚਾਰ'। ਉਹ ਧਰਮ ਦੇ ਵਿਗਿਆਨਕ ਤੇ ਆਧੁਨਿਕ ਅਰਥਾਂ ਦੀ ਪਛਾਣ ਕਰਨੀ ਚਾਹੁੰਦਾ ਹੈ, ਬ੍ਰਹਿਮੰਡ ਦੇ ਰਹੱਸਾਂ ਨੂੰ ਇਸ ਦ੍ਰਿਸਟੀ ਤੋਂ ਫੋਲਣਾ ਚਾਹੁੰਦਾ ਹੈ। ਉਹ ਵਿਸ਼ਵ ਦੇ ਦਰਸ਼ਨ, ਸੁਹਜ-ਸ਼ਾਸਤਰ, ਮਿਥ ਅਤੇ ਇਤਿਹਾਸ ਦਾ ਚੇਤੰਨ ਅਧਿਏਤਾ ਹੈ। ਇਸੇ ਲਈ ਜਦੋਂ ਅਸੀਂ ਉਸਦੀ ਕਵਿਤਾ ਦਾ ਅਧਿਐਨ ਕਰਦੇ ਹਾਂ ਤਾਂ ਇਨ੍ਹਾਂ ਸੰਦਰਭਾਂ ਤੋਂ ਬਿਨਾਂ ਉਸ ਦੀ ਕਵਿਤਾ ਨੂੰ ਵਿਸਤਾਰ ਵਿਚ ਗ੍ਰਹਿਣ ਨਹੀਂ ਕੀਤਾ। ਉਸਦੀਆਂ ਨਜ਼ਮਾਂ ਇਨ੍ਹਾ ਦਾਰਸ਼ਨਿਕ ਡੂੰਘਾਣਾਂ ਨਾਲ ਡੂੰਘੀ ਤਰ੍ਹਾਂ ਜੁੜੀਆਂ ਹੋਈਆਂ ਹਨ। ਉਸ ਨੇ ਕੁਝ ਗੀਤਾਂ ਦੀ ਰਚਨਾ ਗਿਆਨ ਜਗਤ ਨਾਲ ਜੁੜ ਕੇ ਕੀਤੀ ਹੈ। ਨੇਕੀ ਕਾਵਿ ਦੀ ਵਿਸ਼ੇਸ਼ ਪ੍ਰਾਪਤੀ ਹੈ ਉਸਦੀਆਂ ਲੰਮੀਆਂ ਕਵਿਤਾਵਾਂ : 'ਸਿਮਰਤੀ ਦੀ ਕਿਰਨ ਤੋਂ ਪਹਿਲਾਂ' ਤੇ 'ਕਰੁਣਾ ਦੀ ਛੋਹ ਤੋਂ ਮਗਰੋਂ'। ਇਨ੍ਹਾਂ ਕਵਿਤਾਵਾਂ ਨੇ ਲੰਮੀ ਕਵਿਤਾ ਦੇ ਨਾਲ ਨਾਲ ਵਿਚਾਰ-ਕਵਿਤਾ ਦਾ ਮਾਹੌਲ ਵੀ ਪੈਦਾ ਕੀਤਾ ਹੈ। ਨੇਕੀ ਦੇ ਕਾਵਿ-ਸੰਗ੍ਰਹਿ ਹਨ : ਅਸਲੇ ਤੇ ਓਹਲੇ, ਇਹ ਮੇਰੇ ਸੰਸੇ, ਇਹ ਮੇਰੇ ਗੀਤ, ਸਿਮਰਤੀ ਦੀ ਕਿਰਨ ਤੋਂ ਪਹਿਲਾਂ, ਕਰੁਣਾ ਦੀ ਛੋਹ ਤੋਂ ਮਗਰੋਂ, ਨਾ ਇਹ ਗੀਤ ਨਾ ਬਿਰਹੜਾ, ਪ੍ਰਤਿਬਿੰਬਾਂ ਦੇ ਸਰੋਵਰ 'ਚੋਂ, ਸਤਿ ਸੁਹਾਣ, ਬਿਰਖ ਹੇਠ ਸਭ ਜੰਤੁ। ਕਰੁਣਾ ਦੀ ਛੋਹ ਤੋਂ ਮਗਰੋ ਪੁਸਤਕ 'ਤੇ ਨੇਕੀ ਨੂੰ ਭਾਰਤੀ ਸਾਹਿਤ ਅਕਾਡਮੀ ਦਾ ਪੁਰਸਕਾਰ ਦਿੱਤਾ ਗਿਆ।

ਵਾਰਤਕ-ਖੇਤਰ ਵਿਚ ਉਸ ਨੇ ਬਹੁਤ ਘਟ ਰਚਨਾ ਕੀਤੀ ਹੈ। ਸਿਖ ਚਿੰਤਨ ਨਾਲ ਪੂਰਨ-ਭਾਂਤ ਸੰਬੰਧਿਤ ਹੋਣ ਕਾਰਣ ਉਸ ਨੇ 'ਅਰਦਾਸ' ਨਾਮ ਦੀ ਅਜਿਹੀ ਰਚਨਾ ਕੀਤੀ ਹੈ ਜੋ ਉਸ ਦੀ ਕਵਿਤਾ ਨਾਲੋਂ ਵੀ ਵਧੇਰੇ ਚਰਚਿਤ ਹੋ ਗਈ ਹੈ। ਇਸ ਸੰਗ੍ਰਹਿ ਵਿਚ 'ਅਰਦਾਸ ਦਾ ਦਾਰਸ਼ਨਿਕ ਪਰਿਪੇਖ' ਅਧਿਆਇ ਸੰਕਲਿਤ ਕੀਤਾ ਗਿਆ ਹੈ ਜਿਸ

ਵਿਚ 'ਅਰਦਾਸ' ਦੇ ਦਾਰਸ਼ਨਿਕ ਆਧਾਰ ਨੂੰ ਧਰਮ-ਨਿਰਪੇਖ ਵਿਧੀ ਨਾਲ ਵਿਚਾਰਿਆ ਗਿਆ ਹੈ ।

## ਅੰਮ੍ਰਿਤਾ ਪ੍ਰੀਤਮ

(1919.........)

ਅੰਮ੍ਰਿਤ ਕੌਰ (ਅੰਮ੍ਰਿਤਾ ਪ੍ਰੀਤਮ) ਪੰਜਾਬੀ ਦੀ ਇਕ ਅੰਤਰ-ਰਾਸਟਰੀ ਸ਼ਖ਼ਸੀਅਤ ਹੈ । ਦੁਨੀਆ ਦੀਆਂ ਕਈ ਜ਼ਬਾਨਾਂ ਵਿਚ ਉਸ ਦੀਆਂ ਕਵਿਤਾਵਾਂ ਦੇ ਅਨੁਵਾਦ ਛਪ ਚੁਕੇ ਹਨ । ਉਹ ਕੇਵਲ ਕਵਿਤ੍ਰੀ ਹੀ ਨਹੀਂ ਸਗੋਂ ਵਾਰਤਾਕਾਰ, ਸੰਪਾਦਕ ਤੇ ਅਨੁਵਾਦਕ ਦੇ ਤੌਰ ਤੇ ਇਕ ਅਮਿਟ ਛਾਪ ਲਗਾ ਚੁਕੀ ਹੈ । ਉਸ ਨੇ ਇਕ ਸਾਹਸੀ ਔਰਤ ਦੇ ਤੌਰ ਤੇ ਵੀ ਇਕ ਮਾਡਲ ਪ੍ਰਸਤੁਤ ਕੀਤਾ ਹੈ । 'ਨਾਗਮਣੀ' ਉਸ ਦਾ ਮਾਸਕ ਪੱਤਰ ਨਵੀਂ ਪੀੜ੍ਹੀ ਵਿਚ ਬਹੁਤ ਪ੍ਰਸਿੱਧ ਹੈ । ਸਾਹਿਤ-ਅਕਾਦਮੀ ਪੁਰਸਕਾਰ ਤੋਂ ਲੈ ਕੇ ਉਹ ਅਨੇਕਾਂ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਪੁਰਸਕਾਰ ਪ੍ਰਾਪਤ ਕਰ ਚੁਕੀ ਹੈ ।

ਅੰਮ੍ਰਿਤਾ ਪ੍ਰੀਤਮ ਦਾ ਜਨਮ 31 ਅਗਸਤ, 1919 ਨੂੰ ਗੁਜਰਾਂਵਾਲਾ ਵਿਖੇ ਸਰਦਾਰ ਕਰਤਾਰ ਸਿੰਘ ਹਿਤਕਾਰੀ ਦੇ ਘਰ ਹੋਇਆ । ਅੰਮ੍ਰਿਤਾ ਨੇ ਵੀ ਮੋਹਨ ਸਿੰਘ ਵਾਗ ਆਪਣੀ ਕਾਵਿ-ਸਿਰਜਣਾ ਦਾ ਆਰੰਭ ਰੁਮਾਂਟਿਕ ਕਵਿਤਾ ਤੋਂ ਹੀ ਕੀਤਾ । ਉਸ ਨੇ ਸਮਾਜ ਵਿਚ ਔਰਤ ਦੀ ਸਥਿਤੀ ਅਤੇ ਉਸ ਦੀ ਸਮਾਜਿਕ ਤ੍ਰਾਸਦੀ ਬਾਰੇ ਪ੍ਰਭਾਵਸ਼ਾਲੀ ਕਵਿਤਾਵਾਂ ਲਿਖੀਆਂ ਹਨ । ਇਸ ਦ੍ਰਿਸ਼ਟੀ ਤੋਂ ਉਸਦੀਆਂ ਪਹਿਲੀਆਂ ਕਵਿਤਾਵਾਂ ਵਿਚੋਂ 'ਪੱਥਰ ਗੀਟੇ' ਵਿਸ਼ੇਸ਼ ਪ੍ਰਾਪਤੀ ਹੈ । 1947 ਦੀ ਪੰਜਾਬ ਵੰਡ ਦੀ ਤ੍ਰਾਸਦੀ ਨੂੰ ਉਸਨੇ ਬਹੁਤ ਹੀ ਦੁੱਖ ਭਰੇ ਤੇ ਕਰੁਣਾਮਈ ਸ਼ਬਦਾਂ ਵਿਚ ਪੇਸ਼ ਕੀਤਾ । ਉਸਦੀ ਕਵਿਤਾ 'ਅੱਜ ਆਖਾਂ ਵਾਰਸ ਸ਼ਾਹ ਨੂੰ' ਹਰ ਪੰਜਾਬੀ ਦੀ ਜ਼ਬਾਨ 'ਤੇ ਹੈ । ਉਸ ਪਿੱਛੋਂ ਉਸ ਨੇ 'ਸੁਨੇਹੜੇ' (ਕਾਵਿ ਸੰਗ੍ਰਹਿ) ਤਕ ਪਹੁੰਚਦਿਆਂ ਅਮਨ ਲਹਿਰ ਬਾਰੇ ਪ੍ਰਭਾਵਸ਼ਾਲੀ ਪ੍ਰਗਤੀਵਾਦੀ ਕਾਵਿ ਦੀ ਰਚਨਾ ਕੀਤੀ । ਉਸ ਨੂੰ ਇਸ ਪੁਸਤਕ ਤੇ ਹੀ ਭਾਰਤੀ ਸਾਹਿਤ ਅਕਾਦਮੀ ਦਾ ਪੁਰਸਕਾਰ ਪ੍ਰਾਪਤ ਹੋਇਆ । ਅੰਮ੍ਰਿਤਾ 'ਕਾਗਜ਼ਤੇ ਕੈਨਵਸ' ਦੇ ਸਿਰਜਣ ਪੜਾਅ ਤਕ ਪਹੁੰਚ ਕੇ ਆਧੁਨਿਕਤਾਵਾਦੀ ਕਵਿਤਾ ਤੋਂ ਪ੍ਰਭਾਵਿਤ ਹੋਈ ਜਿਸ ਨਾਲ ਉਸਦੀ ਕਵਿਤਾ ਦੀ ਭਾਸ਼ਾ ਤੇ ਵਿਧੀ ਵਿਚ ਵੀ ਇਕ ਤਬਦੀਲੀ ਵਾਪਰਨੀ ਸ਼ੁਰੂ ਹੋ ਗਈ ਪਰ ਸੁਨੇਹੜੇ ਤੋਂ ਪਿੱਛੋਂ ਉਸਦੀ ਕਵਿਤਾ ਪਾਠਕਾਂ ਤੋਂ ਇਕ ਵਿੱਥ ਧਾਰਨ ਕਰਦੀ ਜਾਂਦੀ ਹੈ । 'ਕਾਗਜ਼ ਤੇ ਕੈਨਵਸ' ਪੁਸਤਕ ਉਤੇ ਉਸਨੂੰ ਭਾਰਤੀ ਗਿਆਨ-ਪੀਠ ਪੁਰਸਕਾਰ ਵੀ ਦਿਤਾ ਗਿਆ ਹੈ । ਉਸ ਦੀਆਂ ਕੁਝ ਵਿਸ਼ੇਸ਼ ਕਾਵਿ-ਪੁਸਤਕਾਂ ਇਹ ਹਨ : ਅੰਮ੍ਰਿਤ ਲਹਿਰਾਂ, ਜਿਉਂਦਾ ਜੀਵਨ, ਤ੍ਰੇਲ ਧੋਤੇ ਫੁੱਲ, ਓ ਗੀਤਾਂ ਵਾਲਿਆ, ਬੱਦਲਾਂ ਦੇ ਪੱਲੇ ਵਿਚ, ਸੰਝ ਦੀ ਲਾਲੀ, ਲੋਕ ਪੀੜ, ਪੱਥਰ ਗੀਟੇ, ਲੰਮੀਆਂ ਵਾਟਾਂ, ਮੈਂ ਤਵਾਰੀਖ ਹਾਂ ਹਿੰਦ ਦੀ, ਸਰਘੀ ਵੇਲਾ, ਸੁਨੇਹੜੇ, ਅਸ਼ੋਕਾ ਚੇਤੀ, ਕਸਤੂਰੀ, ਨਾਗਮਣੀ, ਕਾਗ਼ਜ਼ ਤੇ ਕੈਨਵਸ, ਮੈਂ ਜਮ੍ਹਾਂ ਤੂੰ ਆਦਿ ।

'ਸ੍ਵੈ-ਜੀਵਨੀ' ਦੇ ਖੇਤਰ ਵਿਚ 'ਰਸੀਦੀ ਟਿਕਟ' ਇਕ ਬਹੁ-ਚਰਚਿਤ ਰਚਨਾ ਹੈ । ਇਸ ਵਿਚ ਉਸ ਦੀ ਭਾਸ਼ਾ-ਸ਼ੈਲੀ ਤੇ ਬੇਬਾਕੀ ਨੇ ਔਰਤ-ਲੇਖਕਾਂ ਨੂੰ ਵੱਡੀ ਪ੍ਰੇਰਣਾ

ਦਿਤੀ ਹੈ । ਇਸ ਸੰਗ੍ਰਹਿ ਵਿਚ ਇਸ ਪੁਸਤਕ ਵਿਚੋਂ ਹੀ ਇਕ ਕਾਂਡ ਲਿਆ ਗਿਆ ਹੈ। ਉਸ ਦੀਆਂ ਸਮੂਹ ਰਚਨਾਵਾਂ ਜੋ 4 ਦਰਜਨ ਦੇ ਲਗਭਗ ਹਨ, ਹਿੰਦੀ ਵਿਚ ਅਨੁਵਾਦ ਹੋ ਚੁਕੀਆਂ ਹਨ, ਪਰਦੇਸੀ ਭਾਸ਼ਾਵਾ ਵਿਚ ਉਸ ਦੀ ਵੱਡੀ ਚਰਚਾ ਹੈ। ਇੰਨੀ ਮਕਬੂਲੀਅਤ ਇਸ ਵੀਹਵੀਂ ਸਦੀ ਵਿਚ ਸ਼ਾਇਦ ਹੀ ਕਿਸੇ ਨੂੰ ਨਸੀਬ ਹੋਈ ਹੋਵੇ ।

## ਡਾ. ਹਰਿਭਜਨ ਸਿੰਘ

ਲਾਹੌਰ ਦੇ ਇਕ ਪਿੰਡ ਵਿਚ ਜਨਮੇ । ਬਚਪਨ ਵਿਚ ਹੀ ਮਾਤਾ-ਪਿਤਾ ਤੋਂ ਹੀਣ ਹੋ ਗਏ । ਮਾਸੀ ਨੇ ਪਾਲਿਆ । ਮੈਟ੍ਰਿਕ-ਗਿਆਨੀ ਕਰਕੇ ਅਧਿਆਪਕ ਲਗ ਗਏ । ਪ੍ਰਭਾਕਰ ਵੀ ਪਾਸ ਕੀਤੀ ਤੇ ਬੀ. ਏ. ਪਾਸ ਕਰਕੇ ਦਿੱਲੀ ਦੇ ਗੁਰੂ ਤੇਗ ਬਹਾਦਰ ਸਕੂਲ ਵਿਚ ਅਧਿਆਪਕ ਦੀ ਨੌਕਰੀ ਮਿਲ ਗਈ । ਕਵਿਤਾ ਰੂਹ ਵਿਚ ਸੀ ਪਰ ਲਿਖ ਕੇ ਉਜਾਗਰ ਹੋਣ ਦਾ ਅਵਸਰ ਬਹੁਤ ਦੇਰ ਬਾਅਦ ਮਿਲਿਆ । ਦਿੱਲੀ ਦੇ ਖਾਲਸਾ ਕਾਲਜ ਵਿਚ ਹੀ ਹਿੰਦੀ ਦੇ ਲੈਕਚਰਰ ਲਗ ਗਏ । ਪੀ-ਐੱਚ. ਡੀ. ਭਾਵੇਂ ਹਿੰਦੀ ਸਾਹਿਤ ਬਾਰੇ ਕੀਤੀ ਪਰ ਦਿੱਲੀ ਯੂਨੀਵਰਸਿਟੀ ਹੈੱਡ ਆਫ ਹਯੂਮੈਨਟੀਜ਼ ਤੇ ਪੰਜਾਬੀ ਵਿਭਾਗ ਲਗਾ ਕੇ ਵਿਸ਼ੇਸ਼ ਆਦਰ ਦਿਤਾ ।

ਕਵਿਤਾ ਸੰਗ੍ਰਹਿ 'ਲਾਸਾਂ' ਨਾਲ ਆਪ ਦੇ ਗੀਤ ਤੇ ਕਵਿਤਾਵਾਂ ਪ੍ਰਸਿੱਧ ਹੋ ਗੀਆਂ । 'ਤਾਰ-ਤੁਪਕਾ' ਕਾਵਿ-ਨਾਟਕ ਛਪਿਆ । ਫਿਰ ਤਾਂ ਆਪ ਦੀ ਕਵਿਤਾ ਨੂੰ ਖੰਭ ਲਗ ਗਏ । 'ਅਧਰੈਣੀ', 'ਨਾ ਧੁੱਪੇ, ਨਾ ਛਾਂਵੇਂ', 'ਅਲਫ ਦੁਪਹਿਰ', 'ਟੁੱਕੀਆਂ ਜੀਭਾਂ ਵਾਲੇ', 'ਅਲਵਿਦਾ ਤੋਂ ਪਹਿਲਾਂ' ਆਦਿਕ ਦਸ ਕਾਵਿ-ਸੰਗ੍ਰਹਿ ਛਪੇ । ਸਾਹਿਤ ਅਕਾਡਮੀ ਐਵਾਰਡ ਮਿਲਿਆ । 'ਕਬੀਰ ਐਵਾਰਡ' ਤੇ 'ਸਰਸਵਤੀ ਐਵਾਰਡ' ਕਾਰਣ ਸਾਰੇ ਭਾਰਤ ਵਿਚ ਪ੍ਰਸਿੱਧ ਹੋ ਗਏ ।

ਵਾਰਤਕ ਪਹਿਲਾਂ ਨਾਮ ਮਾਤ੍ਰ ਹੀ ਲਿਖੀ ਸੀ, ਆਲੋਚਨਾ ਦੇ ਖੇਤਰ ਵਿਚ ਆਪ ਦੀਆਂ ਵਾਰਤਕ ਪੁਸਤਕਾਂ ਬਹੁਤ ਪ੍ਰਸਿੱਧ ਹੋਈਆਂ । 'ਸ੍ਵੈ ਜੀਵਨੀ', ਆਰਸੀ (ਮਾਸਕ ਪੱਤਰ) ਵਿਚ ਸ਼ੁਰੂ ਕੀਤੀ ਜੋ ਕਿ 'ਚੋਲਾ ਟਾਕੀਆਂ ਵਾਲਾ' ਦੇ ਨਾਮ ਹੇਠ ਛਪੀ, ਜਿਸ ਵਿਚੋਂ ਅਸੀਂ ਇਕ ਅਧਿਆਇ ਇਸ ਪੁਸਤਕ ਵਿਚ ਦੇ ਰਹੇ ਹਾਂ ।

ਅੱਜ ਕੱਲ੍ਹ ਫਾਲਜ ਕਾਰਣ ਬਿਮਾਰ ਹਨ । ਖ਼ੁਦਾ ਲੰਮੀ ਉਮਰ ਬਖਸ਼ੇ ।

## ਅਜੀਤ ਕੌਰ

(1934—)

ਅੰਮ੍ਰਿਤਾ ਤੇ ਪ੍ਰਭਜੋਤ ਤੋਂ ਬਾਅਦ ਪੰਜਾਬੀ ਦੀ ਬਹੁ-ਚਰਚਿਤ ਇਸਤ੍ਰੀ ਲੇਖਕਾ ਅਜੀਤ ਕੌਰ ਹੈ । ਕਹਾਣੀ-ਖੇਤਰ ਵਿਚ ਉਸ ਨੇ ਵਿਲੱਖਣ ਹਸਤਾਖਰ ਕੀਤੇ ਹਨ । ਦਲੇਰੀ ਤੇ ਨਿਡਰਤਾ ਵਿਚ ਉਹ ਲਾਸਾਨੀ ਹੈ, ਕਹਾਣੀ ਲਿਖਣ ਸਮੇਂ ਉਸ ਨੇ ਔਰਤ ਲਈ ਤਰਸ ਨਹੀਂ ਮੰਗਿਆ ਸਗੋਂ ਇਕ ਦਬੰਗ ਔਰਤ ਦਾ ਮਾਡਲ ਪੇਸ਼ ਕੀਤਾ ਹੈ। ਅਧਿਆਪਕਾ ਤੋਂ ਜੀਵਨ ਸ਼ੁਰੂ ਕਰਕੇ ਉਹ ਇਸ ਸਮੇਂ ਪ੍ਰਸਿੱਧ ਕਮਰਸੀਅਲ ਅੰਗ੍ਰੇਜ਼ੀ ਪਰਚੇ ਪ੍ਰਕਾਸ਼ਿਤ ਕਰ ਰਹੀ ਹੈ ।

ਅਜੀਤ ਕੌਰ ਦਾ ਜਨਮ 16 ਨਵੰਬਰ, 1934 ਈਸਵੀ ਨੂੰ ਹੋਇਆ। ਦਿੱਲੀ ਤੋਂ ਅਰਥ ਸ਼ਾਸਤਰ ਦੀ ਐਮ. ਏ. ਦੀ ਡਿਗਰੀ ਪ੍ਰਾਪਤ ਕੀਤੀ। ਵੱਖ-ਵੱਖ ਕਾਲਜਾਂ ਵਿਚ ਉਸ ਨੇ ਬਤੌਰ ਅਧਿਆਪਕ ਕਾਰਜ ਨਿਭਾਇਆ। ਉਸ ਨੇ ਟੈਲੀਵੀਜ਼ਨ ਵਾਸਤੇ ਲਿਖਤਾਂ ਦਿੱਤੀਆਂ। ਉਸ ਨੇ ਪੱਤਰਕਾਰੀ ਦਾ ਕਿੱਤਾ ਅਪਣਾਇਆ ਅਤੇ ਕੁਝ ਇਕ ਵਪਾਰਕ, ਰਸਾਲਿਆਂ ਦਾ ਸੰਪਾਦਨ ਵੀ ਕੀਤਾ।

ਅਜੀਤ ਕੌਰ ਨੇ ਹੈਨਰੀ ਜੇਮਜ਼, ਖ਼੍ਵਾਜਾ ਅਹਿਮਦ ਅੱਬਾਸ ਅਤੇ ਹੈਥੋਰਨ ਦੀਆਂ ਰਚਨਾਵਾਂ ਦੇ ਪੰਜਾਬੀ ਵਿਚ ਅਨੁਵਾਦ ਕੀਤੇ। ਪੰਜਾਬੀ ਕਹਾਣੀ ਸਾਹਿਤ ਨੂੰ ਉਸ ਨੇ 'ਗੁਲਬਾਨੋ', 'ਬੁੱਤ-ਸ਼ਿਕਨ', 'ਮਹਿਕ ਦੀ ਮੌਤ', 'ਫ਼ਾਲਤੂ ਔਰਤ' ਆਦਿ ਨਾਂ ਦੇ ਕਹਾਣੀ ਸੰਗ੍ਰਹਿ ਦਿੱਤੇ ਹਨ। ਉਸ ਦੀਆਂ ਕੁਝ ਕਹਾਣੀਆਂ ਭਾਰਤ ਦੀਆਂ ਦੂਜੀਆਂ ਭਾਸ਼ਾਵਾਂ ਵਿਚ ਵੀ ਅਨੁਵਾਦ ਹੋ ਚੁੱਕੀਆਂ ਹਨ। 'ਸੂਲੀ ਉੱਤੇ ਲਟਕਦੇ ਪਲ' ਨਾਂ ਦੀ ਕਹਾਣੀ ਭਾਰਤ ਦੀਆਂ ਬਹੁਤ ਸਾਰੀਆਂ ਭਾਸ਼ਾਵਾਂ ਵਿਚ ਪ੍ਰਕਾਸ਼ਿਤ ਹੋਈ ਹੈ।

ਪੰਜਾਬੀ ਦੇ ਨਵੇਂ ਕਹਾਣੀਕਾਰਾਂ ਵਿਚ ਅਜੀਤ ਕੌਰ ਦਾ ਨਿਖੜਵਾਂ ਅਤੇ ਨਿਸ਼ਚਿਤ ਸਥਾਨ ਹੈ। ਉਸਨੇ ਇਕ ਇਸਤ੍ਰੀ ਹੋਣ ਦੇ ਬਾਵਜੂਦ ਇਸਤ੍ਰੀ ਮਨ ਦੀਆਂ ਉਹਨਾਂ ਤਹਿਆਂ ਨੂੰ ਫਰੋਲਿਆ ਹੈ ਜਿਹੜੀਆਂ ਪੰਜਾਬੀ ਲੇਖਕਾਂ ਦੇ ਸੌੜੇ ਤੇ ਸੰਕੀਰਨ ਦ੍ਰਿਸ਼ਟੀਕੋਣ ਕਾਰਣ, ਸਮਾਜਿਕ ਕਦਰਾਂ ਕੀਮਤਾਂ ਅਤੇ ਲੋਕ-ਚਾਰ ਦੀ ਧੁੰਦ ਹੇਠ ਦ੍ਰਿਸ਼ਟੀਗੋਚਰ ਨਹੀਂ ਸੀ ਹੋ ਸਕੀਆਂ। ਉਹ ਇਸਤਰੀ ਜਜ਼ਬਿਆਂ ਦਾ ਯਥਾਰਥ ਪ੍ਰਗਟਾ ਕਰਨ ਵਾਲੀ ਕਹਾਣੀਕਾਰ ਹੈ। ਇਕ ਕਹਾਣੀਕਾਰੀ ਵਜੋਂ ਉਸ ਦੀ ਕਲਾ ਦੀ ਵਿਸ਼ੇਸ਼ਤਾ ਇਹ ਹੈ ਕਿ ਉਹ ਬਿਨਾਂ ਝਿਜਕ, ਸੁਤੰਤਰ ਅਤੇ ਦ੍ਰਿੜਤਾ ਪੂਰਵਕ ਆਪਣੇ ਵਿਚਾਰਾਂ ਦਾ ਪ੍ਰਗਟਾ ਕਰਨ ਦੇ ਸਮਰਥ ਹੈ। ਉਸ ਨੂੰ ਮਰਦ ਪ੍ਰਧਾਨ ਸਮਾਜ ਵਿਚ ਮਰਦ ਵਲੋਂ ਇਸਤ੍ਰੀ ਉਪਰ ਕੀਤੀਆਂ ਜਾ ਰਹੀਆਂ ਵਧੀਕੀਆਂ ਦਾ ਵਿਸ਼ਾਲ ਅਨੁਭਵ ਹੈ। ਇਹੀ ਕਾਰਣ ਹੈ ਕਿ ਉਸ ਦੀਆਂ ਕਹਾਣੀਆਂ ਵਿਚਲੀ ਇਸਤ੍ਰੀ ਪਰੰਪਰਾਗਤ ਕਦਰਾਂ-ਕੀਮਤਾਂ ਦੀ ਵਿਦਰੋਹੀ ਹੈ। ਉਹ ਸਮਾਜ ਵਿਚ ਸ੍ਵੈਮਾਣ ਨਾਲ ਜੀਊਣਾ ਚਾਹੁੰਦੀ ਹੈ। ਆਰਥਿਕ ਪੱਖੋਂ ਉਹ ਮਰਦ ਉਪਰ ਬੋਝ ਬਣਨ ਵਿਚ ਯਕੀਨ ਨਹੀਂ ਰਖਦੀ। ਉਸ ਦੀ ਇਸਤ੍ਰੀ ਆਪਣੇ ਹੱਕਾਂ ਤੋਂ ਚੇਤੰਨ ਅਤੇ ਸੁਚੇਤ ਹੈ। ਇਸਤ੍ਰੀ ਮਾਨਸਿਕਤਾ ਨੂੰ ਪ੍ਰਗਟਾਉਣ ਵਿਚ ਉਸ ਦੀ ਸ਼ੈਲੀ ਨਿਵੇਕਲੀ ਪਰੰਤੂ ਪ੍ਰਭਾਵਸ਼ਾਲੀ ਹੈ।

ਆਤਮ-ਕਥਾ ਸਾਹਿਤ ਦੀ ਦੁਨੀਆ ਵਿਚ ਉਸ ਦੀ ਰਚਨਾ 'ਖ਼ਾਨਾਬਦੋਸ਼' ਨੇ 'ਰਸੀਦੀ ਟਿਕਟ' ਤੇ 'ਨੰਗੀ ਧੁੱਪ' ਵਾਂਗ ਇਕ ਹਲਚਲ ਪਦਾ ਕਰ ਦਿਤੀ ਸੀ। ਇਸੇ ਲੜੀ ਵਿਚ ਉਸ ਨੇ 'ਆਰਸੀ' ਮੈਗਜ਼ੀਨ ਵਿਚ 'ਕੂੜ-ਕਬਾੜ' ਨਾਮ ਹੇਠ ਸਿਲਸਿਲੇਵਾਰ ਆਪਣੀ ਜੀਵਨ ਹੋਰ ਯਥਾਰਥਕ ਰੂਪ ਵਿੰਚ ਪੇਸ਼ ਕੀਤਾ ਹੈ। ਉਹ ਵੀ ਪੁਸਤਕ ਰੂਪ ਵਿਚ ਛਪ ਗਿਆ ਹੈ। ਅਸੀਂ ਇਸ ਸੰਗ੍ਰਹਿ ਵਿਚ 'ਖ਼ਾਨਾਬਦੋਸ਼' ਵਿਚੋਂ ਇਕ ਅਧਿਆਇ ਸੰਕਲਿਤ ਕੀਤਾ ਹੈ।

## ਬਲਵੰਤ ਗਾਰਗੀ

ਬਠਿੰਡੇ ਦੀ ਰੇਤਲੀ ਧਰਤੀ ਦੇ ਪਿੰਡ ਵਿਚ ਪੰਜਾਬ ਦੇ ਇਸ ਰੰਗੀਲੇ ਨਾਟਕਕਾਰ ਤੇ ਗੱਦਕਾਰ ਦਾ ਜਨਮ ਹੋਇਆ। ਘਰਾਣਾ ਦਰਮਿਆਨੇ ਦਰਜੇ ਦਾ ਸਮਰਥ ਸੀ। ਬਲਵੰਤ ਗਾਰਗੀ ਮੁੱਢਲੀ ਪੜ੍ਹਾਈ ਉਪਰੰਤ ਲਾਹੌਰ ਦੇ ਕਾਲਜਾਂ ਵਿਚ ਪੜ੍ਹਿਆ ਅਤੇ ਐਮ. ਏ. (ਅੰਗ੍ਰੇਜ਼ੀ) ਪਾਸ ਕੀਤੀ। ਕਾਲਜ ਪੜ੍ਹਦਿਆਂ ਹੀ ਅੰਗ੍ਰੇਜ਼ੀ ਵਿਚ ਨਾਟਕ ਖੇਡਣ ਤੇ ਲਿਖਣ ਦਾ ਸ਼ੌਕ ਤੇ ਲਗਨ ਲਗ ਗਈ ਸੀ। ਠਾਕਰ ਰਾਬਿੰਦਰਨਾਥ ਜੀ ਤੋਂ ਮਾਂ-ਬੋਲੀ ਵਿਚ ਲਿਖਣ ਦੀ ਪ੍ਰੇਰਣਾ ਮਿਲੀ।

ਗਾਰਗੀ ਉਨ੍ਹਾਂ ਲੇਖਕਾਂ ਵਿਚੋਂ ਹੈ ਜਿਨ੍ਹਾਂ ਨੇ ਇਹ ਧਾਰ ਲਿਆ ਸੀ ਕਿ ਸਾਹਿਤ-ਰਚਨਾ ਦੁਆਰਾ ਹੀ ਜੀਵਨ-ਆਹਾਰ ਪ੍ਰਾਪਤ ਕਰਨਾ ਹੈ। ਇਸ ਅਜਮ ਨੂੰ ਨਿਭਾਉਂਦਿਆਂ ਹੋਇਆਂ ਅੱਜ ਉਨ੍ਹਾਂ ਦਾ ਪੰਜਾਬੀ ਦੇ ਅੰਤਰ-ਰਾਸ਼ਟਰੀ ਤੇ ਸਮਰੱਥ ਲੇਖਕਾਂ ਵਿਚ ਸ਼ੁਮਾਰ ਹੁੰਦਾ ਹੈ।

'ਬੇਬੇ' ਨਾਟਕ ਤੋਂ ਸ਼ੁਰੂ ਕਰਕੇ ਉਸ ਨੇ 'ਕਣਕ ਦੀ ਬੱਲੀ', 'ਕੇਸਰੋ', 'ਘੁੱਗੀ', 'ਕੁੱਖ ਦੀ ਅੱਗ' ਆਦਿਕ ਪ੍ਰਸਿੱਧ ਨਾਟਕ ਲਿਖੇ। ਉਸ ਨੇ ਸੰਸਕ੍ਰਿਤ ਨਾਟਕ 'ਮ੍ਰਿਛਕਟਿਕਾ' ਦਾ ਪੰਜਾਬੀ ਰੂਪ 'ਮਿੱਟੀ ਦੀ ਗੱਡੀ' ਨਾਂ ਹੇਠਾਂ ਕੀਤਾ। ਉਸ ਦਾ ਨਾਟਕ 'ਕੇਸਰੋ', ਰੂਸ, ਫਰਾਂਸ ਤੇ ਹੋਰ ਬਦੇਸੀ ਧਰਤੀਆਂ ਤੇ ਖੇਡਿਆ ਗਿਆ। 'ਰੰਗਮੰਚ' ਤੇ 'ਲੋਕ ਨਾਟਕ' ਦੋ ਪੁਸਤਕਾਂ ਨਾਟਕ ਸੰਬੰਧੀ ਲਿਖੀਆਂ। ਅਮਰੀਕਾ ਵਿਚ ਭਾਰਤੀ ਥੀਏਟਰ ਦਾ ਪ੍ਰੋਫੈਸਰ ਬਣ ਕੇ ਗਿਆ, ਫਿਰ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੇ ਨਾਟਕ ਵਿਭਾਗ ਦਾ ਮੁੱਖੀ ਵੀ ਰਿਹਾ।

ਵਧੇਰੇ ਕਰਕੇ ਉਹ ਸੁਤੰਤਰ ਵਿਚਰਨਾ ਪਸੰਦ ਕਰਦਾ ਹੈ, ਨੌਕਰੀ ਵੀ ਉਸ ਨੇ ਥੋੜ੍ਹਾ ਚਿਰ ਹੀ ਕੀਤੀ। ਪਰਦੇਸ ਯਾਤਰਾ ਉਸ ਦਾ ਸ਼ੌਕ ਹੈ, ਹਿੰਦੁਸਤਾਨ ਦੇ ਵੱਡੇ ਵੱਡੇ ਕਲਾਕਾਰ ਉਸ ਦੇ ਦੋਸਤ ਹਨ।

ਵਾਰਤਕ ਉਸ ਨੇ ਢੇਰ ਚਿਰ ਬਾਅਦ ਲਿਖੀ, ਖਾਸ ਕਰਕੇ 'ਰੇਖਾ-ਚਿੱਤਰ' ਦਾ ਉਹ ਪ੍ਰਬੀਨ ਲੇਖਕ ਹੈ। 'ਨਿੰਮ ਦੇ ਪੱਤੇ', 'ਕਾਸ਼ਨੀ', 'ਸੁਰਮੇ ਵਾਲੀ ਅੱਖ' ਤੇ 'ਸ਼ਰਬਤ ਦੇ ਘੁੱਟ' ਉਸ ਦੀਆਂ ਪ੍ਰਸਿੱਧ ਰਚਨਾਵਾਂ ਹਨ। ਉਸ ਦੀ ਸ੍ਵ-ਜੀਵਨੀ 'ਨੰਗੀ ਧੁੱਪ' ਕੇਵਲ ਪੰਜਾਬ ਵਿਚ ਹੀ ਨਹੀਂ, ਦੁਨੀਆ ਭਰ ਵਿਚ ਪੜ੍ਹੀ ਗਈ ਹੈ। 'ਸਾਹਿਤ ਅਕਾਡਮੀ ਐਵਾਰਡ' ਤੋਂ ਇਲਾਵਾ ਉਸ ਨੂੰ 'ਪਦਮ-ਭੂਸ਼ਨ' ਦੀ ਉਪਾਧੀ ਵੀ ਦਿੱਤੀ ਗਈ। ਉਹ ਲੋਕਾਂ ਦੇ ਦਿਲਾਂ ਵਿਚ ਵਸਦਾ ਹੈ।

## ਡਾ. ਕੁਲਬੀਰ ਸਿੰਘ ਕਾਂਗ

ਜਨਮ : 1936, ਅੰਮ੍ਰਿਤਸਰ

ਵਿਦਿਆ : ਐਮ. ਏ., ਪੀ-ਐਚ. ਡੀ.
ਡਰਾਮੈਟਿਕਸ ਆਰਟਸ ਦੀ ਟ੍ਰੇਨਿੰਗ ਵੀ ਪ੍ਰਾਪਤ ਕੀਤੀ।

ਕਿੱਤਾ : ਕਾਲਿਜ ਪ੍ਰਾਧਿਆਪਕ (1969 ਤੋਂ 1994 ਤੱਕ)

ਮੁੱਖੀ, ਪੋਸਟ ਗ੍ਰੈਜੂਏਟ ਪੰਜਾਬੀ ਵਿਭਾਗ
ਗੌ. ਬਰਜਿੰਦਰ ਕਾਲਿਜ, ਫਰੀਦਕੋਟ ਤੋਂ 1994 ਵਿਚ ਰੀਟਾਇਰ ਹੋਏ।
ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਤਿੰਨ ਸਾਲ ਸਹਾਇਕ ਸੰਪਾਦਕ (ਅਨੁਵਾਦ ਤੇ ਲਿਟ੍ਰੇਰੀ ਸਟੱਡੀਜ਼) ਦੇ ਤੌਰ ਤੇ ਵੀ ਕੰਮ ਕੀਤਾ।

## ਲੇਖਕ ਰਚਿਤ ਕੁਝ ਪੁਸਤਕਾਂ

**ਮੌਲਿਕ : ਆਲੋਚਨਾ**—ਸਾਹਿਤ ਚਿੰਤਨ, ਸਾਹਿਤ ਮੀਮਾਂਸਾ, ਪੰਜਾਬੀ ਸਾਹਿਤ-ਇਕ ਆਧੁਨਿਕ ਚਿੰਤਨ, ਦਮੋਦਰ-ਇਕ ਕਾਵਿ ਮੁੱਲਾਂਕਣ, ਆਧੁਨਿਕ ਸਾਹਿਤ ਸਿਧਾਂਤ, ਸੁਖਨ ਦਾ ਵਾਰਿਸ, ਨਾਨਕ ਸਿੰਘ ਦਾ ਗਲਪ-ਸੰਸਾਰ, ਪੰਜਾਬੀ ਵਿਚ ਕਿੱਸਾ ਹੀਰ ਰਾਂਝਾ (ਥੀਸਿਸ), ਬਾਵਾ ਬਲਵੰਤ, ਕਿੱਸਾ-ਕਾਵਿ ਇਕ ਸਮੀਖਿਆ, ਡਾ. ਜੀਤ ਸਿੰਘ ਸੀਤਲ, ਪੰਜਾਬੀ ਸਾਹਿਤ-ਅਧਿਐਨ ਤੇ ਚਿੰਤਨ, ਭਾਸ਼ਾ ਵਿਗਿਆਨ, ਪੰਜਾਬੀ ਭਾਸਾ ਤੇ ਗੁਰਮੁਖੀ ਲਿੱਪੀ, ਡਾ. ਦੀਵਾਨ ਸਿੰਘ ਕਾਲੇਪਾਣੀ, ਸਾਹਿਤ ਸਭਿਆਚਾਰ ਤੇ ਪੰਜਾਬ, ਕ੍ਰਾਂਤੀਕਾਰੀ ਮਹਾਂ ਕਵੀ ਗੁਰੂ ਨਾਨਕ ਸਾਹਿਬ, ਸੱਯਦ ਵਾਰਿਸ ਸ਼ਾਹ, ਜ਼ਿੰਦਾ ਸ਼ਹੀਦ ਭਾਈ ਤਖਤ ਸਿੰਘ, ਪੰਜਾਬੀ ਸਾਹਿਤ ਚੇਤਨਾ, ਇਕ ਮਸੀਹਾ ਹੋਰ (ਭਗਤ ਪੂਰਨ ਸਿੰਘ), ਨਾਵਲਕਾਰ ਸੁਰਜੀਤ ਸਿੰਘ ਸੇਠੀ।

**ਰੇਖਾ ਚਿੱਤਰ** : ਬੱਦਲਾਂ ਦੇ ਰੰਗ, ਪੱਥਰ ਲੀਕਾਂ, ਪੰਖੀਆਂ ਇੱਟਾਂ, ਸਿਰਨਾਵੇਂ ਮਿੱਤਰਾਂ ਦੇ।

**ਲਲਿਤ ਨਿਬੰਧ** : ਨਾਦ ਅਨਾਹਦ, ਨਦੀ ਕਿਨਾਰੇ ਪਿਆਸਾ ਮਨੁੱਖ, ਸੋਗੀ ਸੰਗੀਤ ਦਾ ਜਾਦੂ, ਉਦਾਸ ਦਰਖਤਾਂ ਦੇ ਮੰਨ ਨਗਮੇ, ਹਰਿਮੰਦਰ ਉਦਾਸ ਹੈ, ਹਰਿਮੰਦਰ ਮੁਸਕ੍ਰਾਂਦਾ ਹੈ, ਚੋਣਵੇਂ ਲਲਿਤ ਨਿਬੰਧ, ਸਲੀਬ 'ਤੇ ਲਟਕਦਾ ਖੁਦਾ।

**ਅਨੁਵਾਦਿਤ** : ਲੰਡਨ ਦੀ ਇਕ ਰਾਤ, ਮੁਰਦਾ ਘਰ, ਕਲਕੱਤਾ ਦੇ ਨਜ਼ਦੀਕ ਹੀ, ਲੈਨਿਨ ਪੁਰਸਕਾਰ ਵਿਜੇਤਾ ਸੋਵੀਅਤ ਕਲਾਕਾਰ, ਅਨ.ਆਰ. ਪਿੱਲੇ, ਭਾਰਤ ਦਾ ਉਦਯੋਗੀਕਰਣ, ਫਰੈਡ੍ਰਿਕ ਏਂਗਲਜ਼, ਕ੍ਰਾਂਤੀਕਾਰੀ, ਪ੍ਰਸਿੱਧ ਹਿੰਦੀ ਇਕਾਂਗੀ, ਦ੍ਰਿਸ਼ਟੀ ਦਾ ਦੋਸ਼, ਸਿਧਾਂਤ ਤੇ ਅਧਿਐਨ, ਮਕਾਨ, ਸਾਡੀ ਸੰਸਦ।

**ਸੰਪਾਦਿਤ** : ਪ੍ਰਿੰ. ਸੁਜਾਨ ਸਿੰਘ ਅਭਿਨੰਦਨ ਗ੍ਰੰਥ, ਪੰਜਾਬੀ ਸਭਿਆਚਾਰ, ਮਾਨਵਤਾ ਦਾ ਪ੍ਰਤੀਕ ਬਾਬਾ ਫਰੀਦ, ਹਾਦਸਿਆਂ ਦਾ ਮੌਸਮ, ਸ਼ਬਦ ਸਲੋਕ ਭਗਤਾਂ ਕੇ, ਬਾਵਾ ਘਨਸਾਮ, ਅਜੀਤ ਸੈਣੀ।

English : Principal Teja Singh (By Sahitya Akademy of India)
& Bawa Balwant

ਕੋਸ਼ਕਾਰੀ : ਪੰਜਾਬੀ ਲੇਖਕ ਕੋਸ਼ (ਸਹਿ ਲੇਖਕ) — ਭਾਸ਼ਾ ਵਿਭਾਗ, ਪੰਜਾਬ
ਪੰਜਾਬੀ ਸਾਹਿਤ ਕੋਸ਼ (ਸਹਿ ਲੇਖਕ) — ਪੰਜਾਬੀ ਯੂਨੀਵਰਸਿਟੀ, ਪਟਿਆਲਾ
E.I.L. (Co-Author), Sahitya Akademy of India
ਪੰਜਾਬੀ-ਅੰਗ੍ਰੇਜ਼ੀ ਕੋਸ਼ —1995

40 ਦੇ ਕਰੀਬ ਖਜ ਪੱਤਰ ਲਿਖੇ ਜੋ ਦੇਸ, ਬਦੇਸ ਦੀਆਂ ਕਾਨਫ੍ਰੰਸਾਂ ਵਿਚ ਪੜ੍ਹੇ ਗਏ।

ਹਿੰਦੀ : ਪੂਰਵੀ ਸਮੀਕਸ਼ਾ ਕੇ ਸਿਧਾਂਤ

ਰਾਜ-ਪੁਰਸਕਾਰ : 'ਗੁਰਬਖ਼ਸ ਸਿੰਘ ਅਵਾਰਡ' ਭਾਸ਼ਾ ਵਿਭਾਗ, 1984
ਵਾਰਿਸ ਫਾਊਂਡੇਸ਼ਨ : ਵਾਰਿਸ ਅਵਾਰਡ, 1989
'ਡਾ. ਦੀਵਾਨ ਸਿੰਘ ਕਾਲੇਪਾਣੀ ਸਿਮ੍ਰਿਤੀ ਗ੍ਰੰਥ' ਸੰਪਾਦਨ ਕਰਨ ਤੇ ਪੰਜਾਬ ਸਰਕਾਰ ਵਲੋਂ ਸਨਮਾਨ ।

— ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ ਵਲੋਂ 25ਵੀਂ ਵਰ੍ਹੇ ਗੰਢ ਤੇ ਪੁਰਸਕਾਰ
— ਪੰਜਾਬ ਸਾਹਿਤ ਸਮੀਖਿਆ ਬੋਰਡ ਵਲੋਂ ਦੋ ਵਾਰ ਪੁਰਸਕਾਰ
— I.A.A.P.A. Award, Canada
— ਐੱਸ. ਐੱਸ. ਅਮੋਲ ਵਾਰਤਕ ਪੁਰਸਕਾਰ 1995
— ਪੰਜਾਬੀ ਸਾਹਿਤ-ਸੰਸਾਰ ਦਿੱਲੀ ਤੋਂ ਲਲਿਤ ਨਿਬੰਧ ਲਈ ਸਨਮਾਨ
— ਪੰਜਾਬੀ ਸਾਹਿਤ ਅਕਾਦਮੀ ਦਾ ਧਾਲੀਵਾਲ ਪੁਰਸਕਾਰ 1996
— ਅੰਜਕੱਲ੍ਹ ਫੱਲੋ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

## ਸੂਬਾ ਸਿੰਘ

ਪੰਜਾਬੀ ਦੇ ਮਹਾਨ, ਹਾਸ-ਰਸ ਤੇ ਵਿਅੰਗ ਲੇਖਕ ਨੇ ਐਮ. ਏ. (ਗਣਿਤ) ਕੀਤੀ। ਉਦੋਂ ਦੇਸ-ਆਜ਼ਾਦੀ ਦਾ ਅੰਦੋਲਨ ਆਪਣੇ ਜੋਬਨ 'ਤੇ ਸੀ। ਪਹਿਲਾਂ ਬ੍ਰਿਟਿਸ਼ ਫੌਜ ਵਿਚ ਕਮਿਸ਼ਨ ਪ੍ਰਾਪਤ ਕੀਤਾ ਪਰ ਜਦੋਂ ਦੂਜੀ ਜੰਗ ਸਮੇਂ ਨੇਤਾ ਜੀ ਸੁਭਾਸ ਚੰਦਰ ਬੋਸ ਨੇ ਭਾਰਤ ਤੋਂ ਬਾਹਰ ਜਾ ਕੇ ਆਜ਼ਾਦੀ ਦਾ ਬਿਗਲ ਵਜਾਇਆ ਤਾਂ ਜਨਰਲ ਮੋਹਨ ਸਿੰਘ ਅਧੀਨ, ਬਾਗ਼ੀ ਹੋਈਆਂ ਫੌਜਾਂ ਨੇਤਾ ਜੀ ਦੀ ਆਈ. ਐਨ. ਏ. ਵਿਚ ਸ਼ਾਮਲ ਹੋ ਗਈਆਂ। ਸੂਬਾ ਸਿੰਘ ਨੂੰ ਪ੍ਰੈਸ-ਸੰਪਰਕ ਅਧਿਕਾਰੀ ਦੀ ਸੇਵਾ ਮਿਲੀ ਜਿਸ ਨੂੰ ਉਸ ਨੇ ਜੀ-ਜਾਨ ਵਾਰ ਕੇ ਨਿਭਾਇਆ। 1947 ਵਿਚ ਜਿਥੇ ਭਾਰਤ ਆਜ਼ਾਦ ਹੋਇਆ ਤਾਂ ਸੂਬਾ ਸਿੰਘ ਹੋਰ ਹਜ਼ਾਰਾਂ ਸਾਥੀਆਂ ਨਾਲ ਜੰਗੀ ਕੈਦੀ ਬਣ ਗਿਆ। ਪੰਡਤ ਨਹਿਰੂ ਦੇ ਯਤਨਾਂ ਨਾਲ ਇਹ ਦੇਸ਼ ਭਗਤ ਸੁਤੰਤਰ ਕੀਤੇ ਗਏ ਪਰ ਨੌਕਰੀ ਕਿਸੇ ਨੂੰ ਨਾ ਮਿਲੀ।

ਸੂਬਾ ਸਿੰਘ ਨੇ ਪੰਜਾਬੀ ਪੱਤਰਕਾਰੀ ਵਿਚ ਪ੍ਰਵੇਸ਼ ਕੀਤਾ। ਛੇਤੀ ਹੀ ਪ੍ਰਮੁਖ ਪੱਤਰਕਾਰ ਤੇ ਹਾਸ-ਰਸ ਦਾ ਕਵੀ ਬਣ ਗਿਆ। ਵਾਰਤਕ ਵਿਚ ਲਿਖੇ ਉਸ ਦੇ ਵਿਅੰਗ-ਨਿਬੰਧ ਵਧੇਰੇ ਲੋਕ-ਪ੍ਰਿਯ ਹੋਏ। ਗਿਆਨੀ ਜ਼ੈਲ ਸਿੰਘ ਦੀ ਮਿਤਰਤਾ ਕਾਰਣ ਉਹ ਮੁਖ-ਮੰਤ੍ਰੀ ਦਾ ਪ੍ਰੈਸ-ਸਕੱਤਰ ਬਣਿਆ ਤੇ ਪੰਜਾਬੀ ਯੂਨੀਵਰਸਿਟੀ ਵਿਚ ਜਰਨਲਿਜ਼ਮ ਦਾ ਲੈਕਚਰਰ ਵੀ ਨਿਯੁਕਤ ਕੀਤਾ ਗਿਆ।

'ਹੀਰ ਸੂਬਾ ਸਿੰਘ' (ਵਿਅੰਗ-ਕਾਵਿ) ਅਤੇ 'ਅਲੋਪ ਹੋ ਰਹੇ ਚੇਟਕ' — ਕਿਤਾਬਾਂ ਬਹੁਤ ਪ੍ਰਸਿੱਧ ਹੋਈਆਂ। ਉਸ ਨੇ ਧੰਮਪਦ ਦਾ ਅਨੁਵਾਦ ਵੀ ਕੀਤਾ। ਕੁਝ ਸਮਾਂ ਪੰਜਾਬੀ ਯੂਨੀਵਰਸਿਟੀ ਦਾ ਪੰਜਾਬੀ ਵਿਕਾਸ ਅਧਿਕਾਰੀ ਤੇ 'ਪੰਜਾਬ ਯੂਨੀਵਰਸਿਟੀਜ਼ ਟੈਕਸਟ ਬੁਕ ਬੋਰਡ' ਦੇ ਨਿਰਦੇਸ਼ਕ ਦੀ ਸੇਵਾ ਵੀ ਨਿਭਾਈ। ਉਹ ਜ਼ਿੰਦਾ-ਦਿਲ, ਦੇਸ਼ ਭਗਤ ਤੇ ਕੁਰਬਾਨੀ ਵਾਲਾ ਵਿਅਕਤੀ ਸੀ। ਵੱਡੇ ਅਹੁਦੇ ਮਿਲਣ ਤੇ ਵੀ ਸਦਾ ਨਿਮਰ ਤੇ ਮਿਲਣਸਾਰ ਰਿਹਾ।

## ਪਿਆਰਾ ਸਿੰਘ ਦਾਤਾ

ਜਨਮ : 15 ਜੁਲਾਈ, 1910 ਪਿੰਡ ਦਾਤਾ, ਜ਼ਿਲ੍ਹਾ ਰਾਵਲਪਿੰਡੀ (ਪਾਕਿਸਤਾਨ)

'ਪ੍ਰੀਤਲੜੀ' ਤੋਂ ਆਪਣਾ ਜੀਵਨ ਸ਼ੁਰੂ ਕਰਕੇ ਨੈਸ਼ਨਲ ਬੁਕ ਸ਼ਾਪ ਦੇ ਮਾਲਿਕ ਬਣੇ। ਪੰਜਾਬੀ ਦੇ ਹਾਸ-ਵਿਅੰਗ ਦਾ ਇਕੋ ਇਕ ਰਿਸਾਲਾ 'ਨਵਾਂ-ਸਾਹਿਤ' ਕੱਢਦੇ ਰਹੇ। ਹਾਸ-ਵਿਅੰਗ ਤੋਂ ਇਲਾਵਾ ਆਪ ਦੇ ਸਫ਼ਰਨਾਮਿਆਂ ਨੂੰ ਵੀ ਬਹੁਤ ਮਕਬੂਲੀਅਤ ਹਾਸਿਲ ਹੋਈ ਹੈ। ਅਪਰੈਲ ਫੂਲ, ਆਪ-ਬੀਤੀਆਂ, ਦੁਰਗਤੀਆਂ, ਆਕਾਸ਼ ਬਾਣੀ, ਜ਼ਿੰਦਾ ਸ਼ਹੀਦ, ਨਵਾਂ ਰੇਡੀਓ, ਮਿੱਠੀਆਂ ਟਕੋਰਾਂ, ਲੂਣ ਦਾ ਪਹਾੜ, ਅਠਖੇਲੀਆਂ, ਆਪ-ਹੁਦਰੀਆਂ ਆਪ ਦੀਆਂ ਪ੍ਰਸਿੱਧ ਹਾਸ-ਵਿਅੰਗ ਪੁਸਤਕਾਂ ਹਨ। ਜੀਵਨੀ, ਇਤਿਹਾਸ, ਬਾਲ ਸਾਹਿਤ ਅਤੇ ਆਮ ਵਾਕਫੀ ਦੇ ਖੇਤਰ ਵਿਚ ਵੀ ਆਪਣਾ ਵੱਡਮੁੱਲਾ ਯੋਗਦਾਨ ਪਾਇਆ ਹੈ। ਦੇਸ਼ ਵਿਦੇਸ਼ ਤੋਂ ਆਪ ਜੀ ਨੂੰ ਕਈ ਇਨਾਮਾਂ, ਸਨਮਾਨਾਂ ਨਾਲ ਸਨਮਾਨਿਤ ਕੀਤਾ ਜਾ ਚੁੱਕਿਆ ਹੈ। 'ਲੱਛਮੀ' ਆਪ ਦਾ ਸਟਾਕ ਕਰੈਕਟਰ ਹੈ। 'ਰਮਤਾ' ਵੀ ਉਨ੍ਹਾਂ ਦਾ ਸਿਰਜਿਆ ਪਾਤਰ ਹੈ।

ਆਪ ਨੇ 100 ਤੋਂ ਵਧ ਪੁਸਤਕਾਂ ਲਿਖੀਆਂ ਹਨ ਅਤੇ ਬਾਲ-ਸਾਹਿਤ ਰਚਨ ਵਿਚ ਵੀ ਵੱਡਾ ਯੋਗਦਾਨ ਪਾਇਆ ਹੈ। ਹਾਸ-ਰਸ ਤੋਂ ਇਲਾਵਾ ਸਫਰਨਾਮਾ, ਜੀਵਨੀ ਅਤੇ ਆਮ ਵਾਕਫ਼ੀਅਤ ਦੀਆਂ ਵੀ ਬਹੁਤ ਪੁਸਤਕਾਂ ਲਿਖੀਆਂ ਹਨ।

ਇਸ ਵੇਲੇ 87 ਸਾਲ ਦੀ ਉਮਰ ਵਿਚ ਹੀ ਸਾਹਿਤ-ਰਚਨ ਅਤੇ ਯਾਤਰਾ ਕਰਨ ਦਾ ਸ਼ੌਕ ਪਹਿਲਾਂ ਵਾਂਗ ਹੀ ਕਾਇਮ ਹੈ।

## ਡਾ. ਦੀਵਾਨ ਸਿੰਘ ਕਾਲੇਪਾਣੀ

(1897-1944)

ਸਿਆਲਕੋਟ, ਪਿੰਡ ਗੁਰੂ ਦੀ ਗਲੋਟੀਆਂ ਵਿਚ ਸ. ਸੁੰਦਰ ਸਿੰਘ ਦੇ ਘਰ ਜਨਮਿਆ ਭਾਰਤ ਦਾ ਪ੍ਰਸਿੱਧ ਦੇਸ਼-ਭਗਤ, ਮਾਨਵਤਾ-ਪ੍ਰੇਮੀ, ਮਾਂ ਬੋਲੀ ਦਾ ਅਲਬੇਲਾ ਸ਼ਾਇਰ, ਕਾਵਿਮਈ ਵਾਰਤਕਕਾਰ ਦੇ ਤੌਰ ਤੇ ਪ੍ਰਮਾਣਿਤ ਹੋਇਆ। ਮਾਤਾ ਸ੍ਰੀਮਤੀ ਇੰਦਰ ਕੌਰ ਦੇ ਇਸ ਸਪੂਤ ਨੇ ਮੱਧ-ਕਾਲ ਦੇ ਸ਼ਹੀਦਾਂ ਵਿਚ ਜਾਪਾਨੀਆਂ ਤੇ ਅੰਗ੍ਰੇਜ਼ਾਂ ਦੁਆਰਾ ਪੋਟਾ-ਪੋਟਾ ਕਟਾ ਕੇ ਦੇਸ਼-ਪਿਆਰ ਦੀ ਖਾਤਰ 1944 ਵਿਚ ਅੰਡੇਮਾਨ (ਕਾਲੇਪਾਣੀ) ਵਿਖੇ ਸ਼ਹੀਦ ਹੋ ਗਿਆ।

ਪਹਿਲਾਂ ਤਾਂ ਉਹ ਕੇਵਲ "ਵਗਦੇ ਪਾਣੀ" ਨਾਮ ਦੀ ਵਲਵਲਾ ਤੇ ਵਿਚਾਰ ਉਤੇਜਕ ਕਾਵਿ-ਪੁਸਤਕ ਹੀ ਪ੍ਰਸਿੱਧ ਸੀ, ਪਰ ਉਸ ਦੇ ਸਪੁੱਤਰ ਪ੍ਰਿੰ. ਮਹਿੰਦਰ ਸਿੰਘ ਢਿਲੋਂ ਨੇ ਉਨ੍ਹਾਂ ਦੀ ਵਾਰਤਕ ਰਚਨਾ ਦੇ ਭੰਡਾਰ ਨੂੰ ਦੋ ਪੁਸਤਕਾਂ ਵਿੱਚ ਪ੍ਰਕਾਸ਼ਿਤ ਕੀਤਾ ਹੈ। "ਮੇਰਾ ਜੀਵਨ-ਮੇਰਾ ਗੀਤ" ਅਤੇ "ਸਹਿਜ-ਸੰਚਾਰ"। ਇਸ ਤੋਂ ਇਲਾਵਾ ਅਣਛਪੀਆਂ ਕਵਿਤਾਵਾਂ ਦਾ ਸੰਗ੍ਰਹਿ ਵੀ ਪ੍ਰਕਾਸ਼ਿਤ ਕਰਵਾਇਆ ਹੈ।

ਪ੍ਰੋ. ਪੂਰਨ ਸਿੰਘ ਤੋਂ ਬਾਅਦ ਡਾ. ਕਾਲੇਪਾਣੀ, ਖੁਲ੍ਹੀ ਕਵਿਤਾ ਦਾ ਪ੍ਰਬਲ ਕਵੀ ਮੰਨਿਆਂ ਜਾਂਦਾ ਹੈ। ਪੰਜਾਬੀ ਕਾਵਿ ਵਿਚ ਉਸ ਦਾ ਆਗਮਨ ਉਸ ਦੀ ਆਪਣੀ ਕਵਿਤਾ "ਹਨੇਰੀ ਆਉਣ ਵਾਲੀ ਏ", ਵਾਂਗ ਸਚਮੁਚ ਹੀ ਇਕ ਅਜਿਹੀ ਹਨੇਰੀ ਸੀ ਜੋ ਅੰਧਕਾਰੀ ਵਿਚਾਰਾਂ ਨੂੰ ਕੱਖ-ਕਾਨ ਵਾਂਗ ਉਡਾ ਸਕਦੀ ਸੀ। ਜਦੋਂ ਉਸ ਨੇ "ਇਸਤ੍ਰੀ ਨੂੰ",

ਅਤੇ "ਹਨੇਰੀ.....ਵਾਲੀ ਕਵਿਤਾਵਾਂ ਅੰਮ੍ਰਿਤਸਰ ਤੇ ਲਾਹੌਰ ਦੇ ਸਮਾਗਮਾਂ ਵਿੱਚ ਸੁਣਾਈਆਂ ਤਾਂ ਪਰੰਪਰਾਗਤ ਛੰਦਾਬੱਧ ਕਵਿਤਾ ਦੇ ਸ੍ਰੋਤੇ ਵੀ ਵਿਸਮਾਦਿਤ ਹੋ ਗਏ। ਉਹ ਇਕ ਰੱਬੀ ਰੂਹ ਸੀ, ਇਕ ਅਜਿਹੀ ਪ੍ਰਭੂਤਾ ਦਾ ਸੁਆਮੀ ਸੀ ਜੋ ਸਦੀਆਂ ਬਾਅਦ ਪੈਦਾ ਹੁੰਦੀ ਹੈ।

ਉਹ ਕਥਨੀ ਤੇ ਕਰਨੀ ਦਾ ਸੂਰਾ ਸੀ। ਡਾਕਟਰੀ ਦੀ ਵੱਡੀ ਡਿਗਰੀ ਪ੍ਰਾਪਤ ਕਰਕੇ ਉਸ ਨੇ ਫੌਜ ਵਿਚ ਸੇਵਾ ਪਰਵਾਨ ਕੀਤੀ ਅਤੇ ਸਰਵਿਸ ਦੌਰਾਨ ਪੂਰੀ ਤਨਖ਼ਾਹ ਸ਼ਾਇਦ ਹੀ ਕਦੀ ਘਰ ਲਿਆਂਦੀ ਹੋਵੇ। ਉਹ ਲੋੜਵੰਦ ਮਰੀਜ਼ਾਂ ਨੂੰ ਦਵਾ ਤੇ ਖੁਰਾਕ ਲਈ ਪੈਸੇ ਆਪਣੀ ਜੇਬ ਵਿਚੋਂ ਦੇ ਦਿਆ ਕਰਦਾ ਸੀ ਅਤੇ ਉਨ੍ਹਾਂ ਨੂੰ ਸੁਤੰਤਰ ਤੇ ਸਦਾਚਾਰਕ ਜੀਵਨ ਜੀਉਣ ਦੀ ਪ੍ਰੇਰਣਾ ਦੇਂਦਾ ਸੀ। ਇਸੇ ਲਈ ਜਦੋਂ ਸਰਕਾਰ ਨੇ ਡਾਕਟਰਾਂ ਨੂੰ ਅੰਡੇਮਾਨ (ਕਾਲੇਪਾਣੀ) ਜਾਣ ਬਾਰੇ ਅਨੁਮਤੀ ਪੁੱਛੀ ਤਾਂ ਡਾ. ਕਾਲੇਪਾਣੀ ਨੇ ਜਾਣ-ਬੁਝ ਕੇ ਇਸ ਬਿਖੜੇ ਮਾਰਗ ਨੂੰ ਅਪਨਾਇਆ। ਉਥੇ ਜਾ ਕੇ ਆਦਿ-ਜੁਰਾਇਮੀ ਕੈਦੀਆਂ ਨੂੰ ਸੁਚੱਜੀ ਜੀਵਨ-ਜਾਚ ਸਿਖਾਉਣ ਤੇ ਸੁਤੰਤ੍ਰਤਾ-ਸੰਗ੍ਰਾਮ ਵਿਚ ਸ਼ਾਮਲ ਹੋਣ ਦੀ ਪ੍ਰੇਰਣਾ ਵੀ ਦੇਂਦਾ ਸੀ। ਇਸੇ ਕਾਰਣ ਪਹਿਲਾਂ ਅੰਗ੍ਰੇਜ਼ਾ ਨੇ ਉਸ ਨੂੰ ਸ਼ੰਕਿਤ ਵਿਅਕਤੀ ਸਮਝ ਕੇ ਹਮੇਸ਼ਾ ਤੰਗ ਕੀਤਾ। ਸੁਭਾਸ਼ ਜੀ ਨੇ ਜਦੋਂ ਜਾਪਾਨੀਆਂ ਸੰਗ ਰਲ ਕੇ "ਆਜ਼ਾਦ ਹਿੰਦ ਫੌਜ" ਦੁਆਰਾ ਇਸ ਇਲਾਕੇ ਨੂੰ ਜਿੱਤ ਲਿਆ ਤਾਂ ਜਾਪਾਨੀਆਂ ਨੇ ਉਸ ਨੂੰ ਅੰਗ੍ਰੇਜ਼ਾਂ ਦਾ ਏਜੰਟ ਸਮਝ ਕੇ ਉਹ ਤਸੀਹੇ ਦਿੱਤੇ ਕਿ ਭਾਈ ਮਨੀ ਸਿੰਘ ਤੇ ਭਾਈ ਤਾਰੂ ਦੀ ਯਾਦ ਤਾਜ਼ਾ ਹੋ ਜਾਂਦੀ ਹੈ। ਸਾਰੇ ਟਾਪੂਆਂ ਵਿਚ ਉਸ ਦੀ ਵੱਡੀ ਮਾਣਤਾ ਸੀ, ਉਸ ਨੇ ਸਿੱਖ ਟੈਂਪਲ ਬਣਵਾਇਆ, ਸਕੂਲ ਖੁਲ੍ਹਵਾਇਆ ਜੋ ਅੱਜ ਵੀ ਡਾ. ਦੀਵਾਨ ਸਿੰਘ ਦੇ ਨਾਮ 'ਤੇ ਚਲ ਰਿਹਾ ਹੈ। ਅਫਸੋਸ ਇਸ ਤੱਥ ਦਾ ਹੈ ਕਿ ਜਾਪਾਨੀਆਂ ਨੇ ਉਸ ਉੱਤੇ ਜੋ ਤਸ਼ੱਦਦ ਕੀਤਾ ਉਸ ਬਾਰੇ ਸੁਭਾਸ ਚੰਦ੍ਰ ਬੋਸ ਜੀ ਨੂੰ ਖਬਰ ਨਾ ਹੋਣ ਦਿੱਤੀ, ਵਰਨਾ ਇਹ ਅਦੁੱਤੀ ਪੁਰਸ਼ ਭਾਰਤ-ਦੇਸ ਦੀ ਹੋਰ ਵੱਡੀ ਸੇਵਾ ਕਰ ਸਕਦਾ ਸੀ। ਅੰਡੇਮਾਨ ਦੇ ਵਸਨੀਕ ਉਸ ਨੂੰ ਬਚਾਉਣਾ ਚਾਹੁੰਦੇ ਹੋਏ ਵੀ ਬਚਾ ਨਾ ਸਕੇ। ਉਸ ਨੂੰ ਸ਼ਾਇਦ ਇਸ ਅਣਹੋਣੀ ਦਾ ਪਹਿਲਾਂ ਹੀ ਆਭਾਸ ਹੋ ਗਿਆ ਸੀ, ਇਸੇ ਲਈ ਉਸ ਨੇ ਪਰਿਵਾਰ ਪਹਿਲਾਂ ਹੀ ਭਾਰਤ ਭੇਜ ਦਿੱਤਾ ਸੀ। ਉਨ੍ਹਾਂ ਵਿਚੋਂ ਪ੍ਰਿੰ. ਗੁਰਦਰਸ਼ਨ ਕੌਰ ਢਿੱਲੋਂ ਤੇ ਪ੍ਰਿੰ. ਮਹਿੰਦਰ ਸਿੰਘ ਢਿੱਲੋਂ ਨੇ ਉਨ੍ਹਾਂ ਬਾਰੇ ਪੁਨਰ-ਚਿੰਤਨ ਦਾ ਬੀੜਾ ਚੁੱਕਿਆ, ਪੰਜਾਬ ਸਰਕਾਰ ਦੇ ਚੀਫ ਸੈਕ੍ਰੇਟਰੀ ਸ੍ਰੀ ਵੈਸ਼ਨਵ ਜੀ ਨੇ ਇਕ ਵਿਸੇਸ ਕਮੇਟੀ ਬਣਾ ਕੇ "ਇਕ ਸਿਮ੍ਰਿਤੀ-ਗ੍ਰੰਥ" ਅਤੇ ਤਿੰਨ ਭਾਸਾਵਾ ਵਿਚ ਮੋਨੋਗ੍ਰਾਫ ਪ੍ਰਕਾਸ਼ਤ ਕਰਵਾਏ। (ਡਾ. ਕੁਲਬੀਰ ਸਿੰਘ ਕਾਂਗ ਵੀ ਉਸ ਕਮੇਟੀ ਵਿਚ ਸ਼ਾਮਲ ਸੀ।) ਪੰਜਾਬ ਦੀਆਂ ਸਮੂਹ ਯੂਨੀਵਰਸਿਟੀਆਂ ਵਿਚ ਉਸ ਦੀ ਰਚਨਾ ਪੜ੍ਹਾਈ ਜਾਂਦੀ ਹੈ। ਖੋਜ-ਵਿਦਿਆਰਥੀਆਂ ਨੇ ਉਸ ਬਾਰੇ ਕਈ ਸ਼ੋਧ-ਪ੍ਰਸਤਾਵ ਲਿਖੇ ਹਨ।

ਉਸ ਦੀ ਹੋਂਦ ਦੱਸਦੀ ਹੈ ਕਿ ਪੰਜਾਬੀ ਲੇਖਕ ਸਦਾ ਜਾਗਰੂਕ ਰਹਿੰਦੇ ਹਨ ਅਤੇ ਦੇਸ਼ ਖ਼ਾਤਰ ਪੋਟਾ-ਪੋਟਾ ਕਟਾ ਸਕਦੇ ਹਨ।

## ਗਗਨ ਪਾਕਿਸਤਾਨੀ

ਗਗਨ ਪਾਕਿਸਤਾਨੀ ਨੇ ਪੰਜਾਬੀ ਵਿਚ ਇਕ ਅਨੋਖੀ ਪ੍ਰਕਾਰ ਦੀ ਵਾਰਤਕ

(ਜਿਗਰਪਾਰਾ) ਲਿਖ ਕੇ ਵਖਰੇ ਹਸਤਾਖਰ ਸਥਾਪਤ ਕੀਤੇ ਹਨ ।

ਉਸ ਦੀ ਜਨਮ-ਤਿਥੀ ਬਾਰੇ ਸਾਨੂੰ ਜਾਣਕਾਰੀ ਹਾਸਲ ਨਹੀਂ ਹੋ ਸਕੀ । ਪੱਛਮੀ ਪੰਜਾਬ ਤੋਂ ਆਇਆ ਇਹ ਅਲਬੇਲਾ ਵਿਅਕਤੀ ਕਿੱਤੇ ਪੱਖੋਂ ਵਪਾਰੀ ਸੀ ਪਰ ਸਾਹਿਤ-ਪ੍ਰੇਮ ਨਾਲ ਲਬਰੇਜ਼ ਇਸ ਵਿਲੱਖਣ-ਭਾਂਤੀ ਵਾਰਤਕਕਾਰ ਨੂੰ ਲਿਖਣ ਲਈ ਪ੍ਰੇਰਣਾ ਤੇ ਪਲੇਟਫਾਰਮ, 'ਕਵਿਤਾ' ਦੇ ਸੰਪਾਦਕ ਤੇ ਪ੍ਰਸਿੱਧ ਕਵੀ ਕਰਤਾਰ ਸਿੰਘ ਬਲੱਗਣ ਨੇ ਦਿੱਤੀ । 1952 ਤੋਂ ਹੀ ਉਸ ਦਾ ਇਕ-ਦੋ ਪੰਨਿਆਂ ਦਾ ਕਾਲਮ 'ਜਿਗਰਪਾਰਾ' ਛਪਣਾ ਸ਼ੁਰੂ ਹੋਇਆ, ਬਾਅਦ ਵਿਚ ਭਾਗ ਸਿੰਘ ਕੋਮਲ ਦੇ ਪਰਚਿਆਂ "ਲੋਕ-ਕਵਿਤਾ" ਤੇ "ਪੂਜਾ" ਵਿਚ ਉਹ ਲਗਾਤਾਰ ਛਪਦਾ ਰਿਹਾ । ਆਪਣੀ ਅਨੂਠੀ ਹੋਂਦ ਕਾਰਣ ਉਸ ਦੇ ਇਸ ਵਾਰਤਕ-ਰੂਪ ਨੂੰ ਹਰ ਪਰਚੇ ਵਿਚ ਆਦਰਯੋਗ ਸਥਾਨ ਮਿਲਦਾ ਰਿਹਾ ।

'ਜਿਗਰਪਾਰਾ' ਉਰਦੂ ਨਸਰ ਵਿਚੋਂ ਆਈ ਇਕ ਵੰਨਗੀ ਹੈ ਜਿਸ ਨੂੰ ਪੜ੍ਹ ਕੇ ਇੰਜ ਜਾਪਦਾ ਹੈ ਜਿਵੇਂ ਲੇਖਕ ਆਪਣੇ ਅੰਤ੍ਰੀਵ-ਮਨ ਨਾਲ ਬਹੁਤ ਹੀ ਜਜ਼ਬਾਤੀ ਗੱਲਾਂ ਕਰ ਰਿਹਾ ਹੋਵੇ । ਉਸ ਨੂੰ ਪੜ੍ਹਦੇ ਸਮੇਂ ਪਾਠਕ ਨੂੰ ਇਕ ਸੁਚੇਤ ਸ੍ਰੋਤਾ ਵੀ ਬਣਨਾ ਪੈਂਦਾ ਹੈ ਕਿਉਂਕਿ ਪਤਾ ਨਹੀਂ ਲਗਦਾ ਕਿ ਉਹ ਕਿਹੜੇ ਪਲ ਕਿਸ ਪਾਸੇ ਤੁਰ ਪਵੇ । ਕਈ ਵਾਰ ਤਾਂ ਉਸ ਦਾ ਵਹਿਣ ਗੁੰਝਲਦਾਰ ਜਿਹਾ ਤਾਣਾ-ਬਾਣਾ ਜਾਪਦਾ ਹੈ ਪਰ ਜੇ ਮੁੱਢਲੀ ਤੰਦ ਦੀ ਸਮਝ ਆ ਜਾਵੇ ਤਾਂ ਉਸ ਦੇ ਉਦਗਾਰਾਂ ਸੰਗ ਤੁਰ ਸਕਦੇ ਹਾਂ । ਉਹ ਅਕਾਦਮਿਕ ਵਿਅਕਤੀ ਤਾਂ ਨਹੀਂ ਸੀ ਪਰ ਅੰਗ੍ਰੇਜ਼ੀ, ਉਰਦੂ ਤੇ ਪੰਜਾਬੀ ਸਾਹਿਤ ਦੀ ਡੂੰਘੀ ਜਾਣਕਾਰੀ ਰੱਖਦਾ ਸੀ । ਉਸ ਨੇ ਕਈ ਯੌਰਪੀ ਤੇ ਏਸ਼ੀਆਈ ਦੇਸ਼ਾਂ ਦਾ ਭ੍ਰਮਨ ਵੀ ਕੀਤਾ । ਉਹ ਹਾਲੇ ਬਹੁਤ ਕੁੱਝ ਲਿਖਣ ਦੀ ਸਮਰੱਥਾ ਰਖਦਾ ਸੀ ਪਰ ਚਾਰ ਸਾਲ ਹੋਏ ਉਹ ਲਗਭਗ 65 ਸਾਲ ਦੀ ਆਯੂ ਵਿਚ ਸਦਾ ਲਈ ਖੈਰਬਾਦ ਕਹਿ ਗਿਆ । ਪੁਸਤਕਾਂ ਵੀ ਕੇਵਲ ਦੋ-ਤਿੰਨ ਹੀ ਦਿੱਤੀਆਂ ਪਰ ਪੰਜਾਬੀ ਦੀ ਨਵੀਂ ਵਾਰਤਕ ਵਿਚ ਉਸ ਦਾ ਨਾਮ ਅਮਿਟ ਰਹੇਗਾ ।

## ਪ੍ਰੋ. ਕ੍ਰਿਪਾਲ ਸਿੰਘ ਕੋਮਲ

(1932—)

ਜ਼ਿਲ੍ਹਾ ਗੁਜਰਾਤ (ਪਾਕਿਸਤਾਨ) ਵਿਚ ਇਕ ਸਾਧਾਰਣ ਘਰ ਵਿਚ ਜਨਮੇ । ਪਾਕਿਸਤਾਨ ਬਣਨ ਤਕ ਮੈਟ੍ਰਿਕ ਕਰਕੇ ਮਾੜੀ ਮੋਟੀ ਨੌਕਰੀ ਕਰ ਰਹੇ ਸਨ । ਭਾਰਤ, ਪਟਿਆਲਾ ਆ ਕੇ ਜ਼ਿੰਦਗੀ ਜੀਊਣ ਲਈ ਬੜਾ ਸੰਘਰਸ਼ ਕਰਨਾ ਪਿਆ । ਦਿਨੇ ਡਾ. ਅਤਰ ਸਿੰਘ ਤੇ ਪ੍ਰੋ. ਕੋਮਲ ਬਾਜ਼ਾਰਾਂ ਵਿਚ ਕਪੜਾ ਵੇਚਦੇ ਸਨ ਅਤੇ ਸ਼ਾਮ ਨੂੰ ਮਹਿੰਦਰਾ ਕਾਲਿਜ ਵਿਚ ਐਮ. ਏ. ਪੜ੍ਹਦੇ ਸਨ । ਪ੍ਰੋ. ਪ੍ਰੀਤਮ ਸਿੰਘ ਇਨ੍ਹਾਂ ਦੇ ਪ੍ਰਾਧਿਆਪਕ ਤੇ ਪਥ-ਪ੍ਰਦਰਸ਼ਕ ਸਨ । ਪ੍ਰੋ. ਕੋਮਲ ਐਮ. ਏ. ਕਰਦਿਆਂ ਹੀ ਲੈਕਚਰਰ ਲਗ ਗਏ ਅਤੇ ਸਰਕਾਰੀ ਮਹਿੰਦਰਾ ਕਾਲਿਜ, ਪਟਿਆਲਾ ਤੋਂ, ਸੇਵਾ-ਮੁਕਤ ਹੋਣ ਤੋਂ ਪਹਿਲਾਂ ਹੀ ਕੈਨੇਡਾ ਚਲੇ ਗਏ । ਪੰਜ ਸਾਲ ਦੇ ਘੋਰ ਸੰਘਰਸ਼ ਬਾਅਦ ਵਤਨ ਦੀ ਮਿੱਟੀ ਨੇ ਫਿਰ ਵਾਪਸ ਬੁਲਾ ਲਿਆ । ਅੱਜ ਕੱਲ੍ਹ ਪਟਿਆਲੇ ਰਹਿੰਦਿਆਂ ਹੋਇਆਂ ਸਾਹਿਤ-ਸੇਵਾ ਕਰ ਰਹੇ ਹਨ ।

ਸੁਭਾਅ ਦੇ ਘੁਮੱਕੜ (ਯਾਤ੍ਰੀ) ਹਨ, ਇਸ ਲਈ ਨੌਕਰੀ ਦੌਰਾਨ ਹੀ 'ਅਜੰਤਾ-ਇਲੋਰਾ' ਸਫਰਨਾਮਾ ਲਿਖਿਆ ਜੋ ਬਹੁਤ ਮਕਬੂਲ ਹੋਇਆ । 'ਜਨਮ-ਸਾਖੀ ਅਧਿਐਨ'

ਨਾਂ ਦੀ ਖੋਜ-ਪੁਸਤਕ ਸੰਪਾਦਿਤ ਕੀਤੀ। ਫਜ਼ਲ ਸ਼ਾਹ ਦੀ ਰਚਨਾ 'ਸੋਹਣੀ ਮਹੀਂਵਾਲ' ਤੇ ਸ਼ੋਧ-ਕਾਰਜ ਵੀ ਕੀਤਾ। ਪ੍ਰੋ. ਪ੍ਰੀਤਮ ਸਿੰਘ ਨਾਲ ਸਹਿਯੋਗੀ ਦੇ ਤੌਰ ਤੇ 'ਪੰਜਾਬੀ-ਲੇਖਕ ਕੋਸ਼' ਤਿਆਰ ਕਰਨ ਵਿਚ ਵੱਡਾ ਯੋਗਦਾਨ ਪਾਇਆ ਹੈ। ਸਮਰੱਥ ਵਿਦਵਾਨ ਤੇ ਲੋਕ-ਪ੍ਰਿਯ ਯਾਤਰਾ-ਲੇਖਕ ਹੋਣ ਦੇ ਬਾਵਜੂਦ ਨਿਮਰਤਾ ਭਰਿਆ ਜੀਵਨ ਬਿਤਾ ਰਹੇ ਹਨ।

## ਹਰਭਜਨ ਹਲਵਾਰਵੀ

ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਰਹੇ। ਪਿੰਡ ਹਲਵਾਰਾ (ਲੁਧਿਆਣਾ) ਵਿਚ ਸਾਧਾਰਨ ਕਿਸਾਨ ਘਰ ਵਿਚ ਪੈਦਾ ਹੋ ਕੇ ਲਗਨ ਮਿਹਨਤ ਨਾਲ ਪ੍ਰਸਿੱਧ ਕਵੀ ਤੇ ਯਾਤ੍ਰਾ ਲੇਖਕ ਦੇ ਤੌਰ ਤੇ ਵੱਡਾ ਨਾਮ ਪੈਦਾ ਕੀਤਾ ਹੈ। 10 ਸਾਲ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਰਹੇ।

ਯੁਵਾ-ਅਵਸਥਾ ਦੇ ਜੋਸ਼ ਵਿਚ ਪਹਿਲਾਂ ਕੁਝ ਸਮਾਂ ਨਕਸਲੀ ਜੁਝਾਰੂਆਂ ਨਾਲ ਰਲ ਕੇ ਕਾਫੀ ਕਸ਼ਟ ਝੱਲੇ। ਪਰ ਡਾ. ਅਤਰ ਸਿੰਘ ਦੀ ਪ੍ਰੇਰਣਾ ਤੇ ਅਗਵਾਈ ਕਾਰਣ ਜ਼ਿੰਦਗੀ ਦੇ ਯਥਾਰਥ ਵਲ ਮੁੜੇ। ਕਈ ਕਾਵਿ-ਸੰਗ੍ਰਹਿ ਛਪ ਚੁਕੇ ਹਨ। 'ਮੇਰੀ ਚੀਨ ਯਾਤ੍ਰਾ' ਸ਼ਾਇਦ ਪਹਿਲੀ ਰਚਨਾ ਹੈ ਜਿਸ ਵਿਚ ਇਸ ਗੁਆਂਢੀ ਸਮਾਜਵਾਦੀ ਦੇਸ਼ ਬਾਰੇ ਅੱਖੀਂ ਡਿੱਠੀ ਇੰਨੀ ਜਾਣਕਾਰੀ ਦਿਤੀ ਗਈ ਹੈ। ਹੋਰ ਕਈ ਮੁਲਕ ਵੀ ਘੁੰਮੇ ਹਨ। ਪੰਜਾਬੀ ਟ੍ਰਿਬਿਊਨ ਵਿਚ ਹਰ ਐਤਵਾਰ 'ਅਮਰੀਕਾ ਯਾਤ੍ਰਾ' ਦੇ ਲੇਖ ਛਪਦੇ ਰਹੇ ਜੋ ਹੁਣ ਪੁਸਤਕ ਰੂਪ ਵਿਚ ਵੀ ਪ੍ਰਕਾਸ਼ਿਤ ਹੋ ਗਏ ਹਨ।

ਹਲਵਾਰਵੀ ਨਵੀਂ ਪੀੜ੍ਹੀ ਦਾ ਚਹੇਤਾ ਕਵੀ ਤੇ ਗੱਦਕਾਰ ਹੈ।

## ਨਰਿੰਦਰ ਸਿੰਘ ਕਪੂਰ

ਪਿਤਾ ਦਾ ਨਾਂ : ਹਰਦਿਤ ਸਿੰਘ

ਜਨਮ ਸਥਾਨ : ਪਿੰਡ ਆਧੀ, ਜਿਲ੍ਹਾ ਰਾਵਲਪਿੰਡੀ

ਜਨਮ ਮਿਤੀ : 6 ਮਾਰਚ, 1944

ਵਿਦਿਅਕ ਯੋਗਤਾਵਾਂ : ਐਮ. ਏ. (ਅੰਗ੍ਰੇਜ਼ੀ, ਪੰਜਾਬੀ, ਫਿਲਾਸਫੀ). ਡਿਪਲੋਮਾ ਫਰੈਂਚ, ਬੈਚੁਲਰ ਆਫ ਜਰਨਲਿਜ਼ਮ, ਐਲ. ਐਲ. ਬੀ., ਪੀ-ਐਚ. ਡੀ.

ਕਿੱਤਾ : ਅਧਿਆਪਨ ਪ੍ਰੋਫੈਸਰ ਅਤੇ ਮੁਖੀ ਜਰਨਲਿਜ਼ਮ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਨਿਬੰਧ-ਸੰਗ੍ਰਹਿ : ਵਿਆਖਿਆ-ਵਿਸ਼ਲੇਸ਼ਣ, ਘਾਟ ਘਾਟ ਦਾ ਪਾਣੀ, ਸੱਚੋ-ਸੱਚ, ਸੁਖ਼ਨ-ਸੁਨੇਹੇ, ਬੂਹੇ-ਬਾਰੀਆਂ, ਆਹਮੋ-ਸਾਹਮਣੇ

ਪੁਰਸਕਾਰ : 'ਬੂਹੇ-ਬਾਰੀਆਂ' ਨਿਬੰਧ-ਸੰਗ੍ਰਹਿ ਨੂੰ ਪੰਜਾਬੀ ਸਾਹਿਤ ਸਭਾ ਲੰਡਨ ਵਲੋਂ 11000 ਰੁਪਏ ਦਾ ਪੁਰਸਕਾਰ, 1995

## ਪ੍ਰੀਤਮ ਸਿੱਧੂ

**ਜਨਮ ਅਸਥਾਨ** : 10-06-1936. 129 ਜਨੂਬੀ, ਜ਼ਿਲ੍ਹਾ ਸਰਗੋਧਾ (ਪਾਕਿਸਤਾਨ)

**ਵਿਦਿਅਕ ਯੋਗਤਾ ਤੇ ਕਿੱਤਾ** : ਐੱਮ.ਏ.

(ਰਿਟਾਇਰਡ ਟੀਚਰ, ਪਰ ਹੁਣ ਕੁੱਲਵਕਤੀ ਪੱਤਰਕਾਰ ਅਤੇ ਲੇਖਕ)
ਪੈਤਾ : 19 ਹੈਮਬਰਗ ਰੋਡ, ਸਾਊਥਹਾਲ ਮਿਡਕਸ ਯੂ.ਕੇ.
ਪ੍ਰੀਤਮ ਸਿੱਧੂ (ਲੰਡਨ) ਪੰਜਾਬੀ ਵਿਅੰਗ ਲੇਖਕ ਵਜੋਂ ਇਕ ਜਾਣਿਆ ਪਹਿਚਾਣਿਆ ਨਾਮ ਹੈ। ਵਿਅੰਗਾਤਮਕ ਨਿਬੰਧਾਂ ਦੀਆਂ ਉਸ ਦੀਆਂ ਪੰਜ ਪੁਸਤਕਾਂ ਛੱਪ ਚੁੱਕੀਆਂ ਹਨ. 'ਧਰਤ ਵਲੈਤੀ ਦੇਸੀ ਚੰਬਾ', 'ਭੱਠ ਖੇੜਿਆਂ ਦਾ ਰਹਿਣਾ', 'ਮੁੜਿਆ ਵਤਨਾ ਨੂੰ', ਤਾਂ ਰੋਈ ਸੀ ਧਰਤੀ', 'ਦੇਸ ਪਰਾਏ ਆਪਣੇ ਲੋਕ'। ਇਸ ਤੋਂ ਇਲਾਵਾ ਉਹ ਦੋ ਹਾਸ ਵਿਅੰਗ-ਸੰਗ੍ਰਹਿ ਇਕ ਕਹਾਣੀ-ਸੰਗ੍ਰਹਿ ਅਤੇ ਇਕ ਨਾਵਲ ਪੰਜਾਬੀ ਮਾਂ ਦੀ ਬੋਲੀ ਪਾ ਚੁੱਕਿਆ ਹੈ। ਅੱਜ ਕੱਲ੍ਹ ਉਸ ਦੀਆਂ 'ਮੇਰੀ ਕੈਨੇਡਾ ਫੇਰੀ', 'ਮੇਰੀ ਪੰਜਾਬ ਫੇਰੀ', 'ਮੇਰੀ ਭਾਰਤ ਫੇਰੀ' ਦੇ ਟਾਇਟਲਾਂ ਵਾਲੀਆਂ ਪੁਸਤਕਾਂ ਖਿੱਚ ਦਾ ਹਿੱਸਾ ਬਣ ਰਹੀਆਂ ਹਨ ਸਾਹਿੱਤਕ ਹਲਕਿਆਂ ਵਿਚ ਪ੍ਰੀਤਮ ਸਿੱਧੂ ਨਿਡਰ ਲੇਖਕ ਹੈ। ਉਸ ਨੂੰ ਗੱਲ ਕਰਨ ਦਾ ਵਲ ਆਉਂਦੈ। ਅਨੇਕਾਂ ਹੋਰ ਮਾਣਾਂ-ਸਨਮਾਨਾਂ ਸਮੇਤ ਭਾਸ਼ਾ ਵਿਭਾਗ ਪੰਜਾਬ ਵੱਲੋਂ ਉਸਨੂੰ ਸ਼੍ਰੋਮਣੀ ਪਰਵਾਸੀ ਸਾਹਿੱਤਕਾਰ ਦਾ ਪੁਰਸਕਾਰ ਮਿਲ ਚੁੱਕਿਆ ਹੈ।

'ਦੇਸ-ਪ੍ਰਦੇਸ਼' ਦੇ ਦਫਤਰ ਵਿਚ ਸਵਰਗੀ ਤਰਸੇਮ ਸਿੰਘ ਪੁਰੇਵਾਲ ਨੇ ਆਪਣੀ ਮੌਤ ਤੋਂ ਕੁੱਝ ਮਹੀਨੇ ਪਹਿਲਾਂ ਹੋਈ ਇਕ ਮੁਲਾਕਾਤ ਵਿੱਚ ਮੈਨੂੰ ਦੱਸਿਆ ਸੀ ਕਿ 'ਪ੍ਰੀਤਮ ਸਿੱਧੂ ਬਰਤਾਨਵੀ ਪੰਜਾਬੀ ਲੇਖਕਾਂ ਵਿੱਚੋਂ ਸਭ ਤੋਂ ਵੱਧ ਵਿਕਣ ਤੇ ਪੜ੍ਹਿਆ ਜਾਣ ਵਾਲਾ ਲੇਖਕ ਹੈ।' ਇਹ ਗੱਲ ਇਥੋਂ ਦੀਆਂ ਸਮੂਹ ਲਾਇਬਰੇਰੀਆਂ ਵਿੱਚੋਂ ਇਸ਼ੂ ਹੋਣ ਵਾਲੀਆਂ ਸਿੱਧੂ ਦੀਆਂ ਪੁਸਤਕਾਂ ਤੇ ਆਧਾਰਿਤ ਅੰਕੜਿਆਂ ਤੋਂ ਭਲੀ-ਭਾਂਤ ਸਹੀ ਸਾਬਿਤ ਹੁੰਦੀ ਹੈ। ਸਿੱਧੂ ਦੀ ਕਲਮ ਵਿਚ ਇਹ ਖੂਬੀ ਹੈ ਕਿ ਜੇ ਉਹ ਪਾਠਕ ਨੂੰ ਨਾਲ ਲੈ ਕੇ ਤੁਰਦੀ ਹੈ ਤਾਂ ਅੱਧਵਾਟੇ ਨਹੀਂ ਛੱਡਦੀ। ਪ੍ਰੀਤਮ ਸਿੱਧੂ ਦੀ ਬਹੁਤ ਦੇਰ ਪਹਿਲਾਂ ਇਕ ਕਹਾਣੀ 'ਤੇ ਟੈਲੀ ਫਿਲਮ ਵੀ ਬਣ ਚੁੱਕੀ ਹੈ।

## ਪੂਰਨ ਸਿੰਘ (ਲੰਡਨ)

1930 ਵਿਚ ਪੰਜਾਬ ਵਿਚ ਪੈਦਾ ਹੋਏ ਇਹ ਦਾਰਸ਼ਨਿਕ ਸੱਜਣ ਲੰਡਨ ਵਿਚ ਕਿਰਤੀ ਬਣ ਕੇ ਗਏ ਅਤੇ ਹੁਣ ਚੰਗੀ ਨੌਕਰੀ ਤੋਂ ਸੇਵਾ-ਮੁਕਤ ਹੋ ਕੇ ਪੱਕੀ ਉਮਰ ਵਿਚ ਬੜੇ ਗੂੜ੍ਹ-ਗਿਆਨ ਵਾਲੇ ਨਿਬੰਧ ਲਿਖਣੇ ਸ਼ੁਰੂ ਕੀਤੇ ਹਨ।

ਉਥੇ ਰਹਿੰਦਿਆਂ ਹੀ ਇਥੋਂ ਦੇ ਸਥਾਨਕ ਲੇਖਕਾਂ ਦੇ ਸਹਿਯੋਗ ਨਾਲ 'ਰੂਪਾਂਤਰ' ਨਾਮ ਦਾ ਇਕ ਉੱਤਮ ਮਾਸਕ-ਪੱਤਰ ਸੰਪਾਦਿਤ ਕਰ ਰਹੇ ਹਨ। ਉਸ ਵਿਚੋਂ ਹੀ ਉਨ੍ਹਾਂ ਦਾ ਨਿਬੰਧ 'ਮਨ, ਰੂਹ ਤੇ ਆਤਮਾ' ਲਿਆ ਗਿਆ ਹੈ। ਅਸੀਂ ਆਸ ਕਰਦੇ ਹਾਂ ਕਿ ਉਹ ਨਿਬੰਧ ਦੇ ਖੇਤਰ ਨੂੰ ਭਰਪੂਰ ਕਰਨ ਵਿਚ ਵੱਡਾ ਯੋਗਦਾਨ ਪਾ ਰਹੇ ਹਨ।

---

ਵੈੱਲਵਿਸ਼ ਪਬਲਿਸ਼ਰਜ਼, ਪੀ-ਪੀ 5, ਮੌਰੀਆ ਐਨਕਲੇਵ, ਪੀਤਮਪੁਰਾ, ਦਿੱਲੀ-34 ਤੋਂ ਲੇਜ਼ਰ ਟਾਈਪਸੈਟਿੰਗ ਹੋ ਕੇ ਸ਼ਿਵਮ ਆਫਸੈੱਟ ਪ੍ਰੈਸ, ਨਰਾਇਣਾ, ਨਵੀਂ ਦਿੱਲੀ ਤੋਂ ਛਪੀ।